

੧ਓ ਸਤਿ ਗੁਰ ਪ੍ਰਸਾਦਿ ॥



ਸੋ ਸਿਖੁ ਸਖਾ ਬੰਧਪੁ ਹੈ ਭਾਈ ਜੋ ਗੁਰ ਕੇ ਭਾਣੇ ਵਿਚ ਆਵੈ
ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥ ਸੋ: ਮ: ੩

ਪਹਿਲੀ ਸੈਂਚੀ

# ਸਿਧਾਂਤ ਬੋਧਨੀ

(ਟੀਕਾ)

ਕਥਿਤ ਸ੍ਰਿਯੇ ਭਾਈ ਗੁਰਦਾਸ ਜੀ

ਕ੍ਰਿਤ

ਸ੍ਰੀਮਾਨ ਸੰਤ ਸੰਪੂਰਣ ਸਿੰਘ ਜੀ ਟਿਪਣੀਂ ਟੀਕਾਕਾਰ

ਸ੍ਰੀ ਪ੍ਰਾਂਣ ਸੰਗਲੀ ਤੇ ਕਰਤਾ ਸੁਚਾ ਜੀਵਨ ਅਕਾਲੀ ਜੋਧਾ
ਰਹਿਤ ਰਹਸਯ (ਰਹਤ ਨਾਮੇ) ਸੁਧਰਮ ਮਾਰਗ
ਸੁਖ ਯੋਗ ਆਦਿ

ਸ੍ਰੀ ਤਰਨ ਤਾਰਨ (ਅੰਮ੍ਰਿਤਸਰ)

ਪ੍ਰਕਾਸ਼ਕ
ਭਾਈ ਅਰਜਨਸਿੰਘ ਵੈਦਯ (ਤਰਨ ਤਾਰਨੀਂ)
ਕੌਲਸਰ ਦੇ ਪਾਸ ਅਮ੍ਰਿਤਸਰ

"ਲਾਇਲ ਪ੍ਰਿੰਟਿੰਗ ਵਰਕਸ" ਰੇਲਵੇ ਰੋਡ ਲਾਹੌਰ ਵਿਚ
ਕੇਵਲ ਟਾਈਟਲ ਛਪਿਆ ॥

ਪਹਿਲੀ ਵਾਰ ੧੦੦੦ — ਮੋਖ ੨।)

੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

# ਨਿਵੇਦਨ

—:o:—

ਇਹ ਗੱਲ ਸਿੱਖਾਂ ਵਿੱਚ ਆਮ ਤੌਰ ਤੇ ਅਰੁ ਮਤ ਮਤਾਂਤਰਾਂ ਦੀ ਇਤਿਹਾਸਕ ...ਜ ਦੇ ਖਾਸ ਖਾਸ ਖੋਜੀਆਂ ਅੰਦਰ ਯਕੀਨੀ ਤੌਰ ਤੇ ਪ੍ਰਚਲਿਤ ਹੈ ਕਿ ਗੁਰਮਤ ...ਚ ਭਾਈ ਗੁਰਦਾਸ ਜੀ ਦੀ ਬਾਣੀ ਗੁਰਬਾਣੀ ਦੀ ਕੁੰਜੀ ਦੇ ਨਾਮ ਨਾਲ ਸਤਿਕਾਰੀ ...ਦੀ ਹੈ ॥ ਪ੍ਰੰਤੂ ਦੇਖਣ ਵਿੱਚ ਔਂਦਾ ਹੈ ਕਿ ਭਾਈ ਸਾਹਿਬਾਂ ਦੀ ਬਾਣੀ ਦੇ ਜਾਣਕਾਰ ਪ੍ਰਮਾਣਾਂ ਤੋਂ ਸਿਵਾਯ ਯਾ ਸਟੇਜਾਂ ਉਪਰ ਇਨਾਂ ਦੀਆਂ ਤੁਕਾਂ ਤੋਂ ਕੰਮ ਲੈਣ ਦੀ ਬਜਾਯ ਹੋਰ ਕੁਛ ਵਿਸ਼ੇਸ਼ ਲਾਭ ਨਹੀਂ ਉਠਾ ਰਹੇ ॥

ਇਸ ਬਾਣੀ ਦੇ ਟੀਕਾ ਕਾਰਾਂ ਦੇ ਪ੍ਰੀਸ਼ਰਮ ਤੋਂ ਲਾਭ ਉਠਾਨ ਦਾ ਮੈਂ ਬਹੁਤ ਜਤਨ ਕੀਤਾ ਹੈ, ਕਿੰਤੂ ਮੈਂ ਖਿਮਾਂ ਦੀ ਜਾਚਨਾਂ ਕਰਦਾ ਹੋਯਾ ਇਹ ਆਖੇ ਬਿਨਾਂ ਨਹੀਂ ਰਹਿ ਸਕਦਾ ਕਿ ਓਨਾਂ ਨੇ ਇਸਦਾ ਕੁੰਜੀ ਪਣਾ ਸਹੀ ਕਰਣ ਵਿੱਚ ਸਫਲਤਾ ...ਹੀਂ ਪ੍ਰਾਪਤ ਕੀਤੀ ॥

ਇਹ ਬਾਣੀ ਇਕ ਵਿਸ਼ੇਸ਼ ਪ੍ਰਕਾਰ ਦੀ ਚਮਤਕ੍ਰਿਤੀ ਵਾਲੀ ਹੈ, ਜਿਸਨੂੰ ...ਗਜ ਸ਼ਬਦਾਂ ਦੇ ਨਾਂ ਮਿਲਨ ਕਾਰਣ ਏਨਾਂ ਲਫ਼ਜ਼ਾਂ ਰਾਹੀਂ ਡਾਢੇ ਸਤਿਕਾਰ ਅਰੁ ਪਯਾਰ ਵਜੋਂ ਇਉਂ ਕਹਿਣ ਵਿੱਚ ਗੁਮਾਨ ਕਰਦਾ ਹਾਂ ਕਿ ਗੁਰੂ ਮਹਾਰਾਜ ਦੇ ਇਕ ਪੱਖਪਾਤ ਦੀਆਂ ਹੱਦਾ ਟੱਪੇ ਹੋਏ ਪਰਮ ਬੀਤਰਾਗ—ਰਾਜ ਫੱਕਰ ਲੋਕ ਮਹਾਂ ਸੰਤ (ਮਹਾਂ ਪੁਰਖ) ਦੀ ਉਚਾਰੀ ਹੋਈ ਇਹ ਬਾਣੀ ਅਵਸ਼ਜ ਹੀ ਬੰਦਿਆਂ ਲਈ ਪਾਰ ਪੁਗਾਊ ਬਾਣੀ ਹੈ। ਜਿਸਨੂੰ ਉਚੱਾਰਣ ਕਰਤਾ ਸਿੱਖ ਸਿਰਤਾਜ ਭਾਈ ਗੁਰਦਾਸ ਜੀ ਨੇ ਕਮਾਲ ਦੇ ਢੰਗ ਨਾਲ ਗੁਰਮਤ ਦੀ ਸ਼ਰਾਅ ਦੀਆਂ ਹੱਦਾਂ ਅੰਦਰ ਐਉਂ ਨਿਪਟਾਯਾਹੈ ਕਿ ਕਿਸੇ ਨੂੰ ਨੁਕਤਾ ਚੀਨੀ ਦਾ ਅਵਸਰ ਹੀ ਨਹੀਂ ਮਿਲ ਸਕਦਾ ॥

ਗੁਰੂਆਂ ਨੂੰ ਕਮਾਲ ਤੋਂ ਭੀ ਕੋਈ ਉਚੱਾ ਦਰਜਾ–ਜਿਸਦੇ ਉਹ ਸੱਚਮੁਚ ਅਧਿਕਾਰੀ ਸਨ, ਅਗਰ ਹੋ ਸਕਿਆ ਹੈ ਤਾਂ ਦੇਣੋਂ ਆਪ ਨਹੀਂ ਝਿਜਕੇ। ਅਰੁ ਗੁਰੂ ਦਿਆਂ ਸਿੱਖਾਂ ਨੂੰ ਗੁਰੂ ਵਿੱਚ ਅਭੇਦ ਵਿਖਲਾਨ ਲਗਿਆਂ ਭੀ ਆਪ ਨੇ ਅਨੋਖੇ ਪਨ ਦੀ ਹੱਦ ਹੀ ਕਰ ਦਿਤੀ ਹੈ ॥

ਦੂਸਰਿਆਂ ਮਤਾਂ ਉਪਰ ਕਟਾਖਜ ਭਰੀ ਸਮਾਲੋਚਨਾਂ (Review) ਦਾ ਢੰਗ ਅਤਯੰਤ ਹੀ ਮਨੋਹਰ, ਤੇ ਸਭ ਮਤ ਮਤਾਂਤਰਾਂ ਤੋਂ ਉਚਾ ਅਤੇ ਸੁੱਚਾ ਸਿੱਖ ਮਤ, ਤਥਾ ਇਸ ਵਿਖੇ ਪ੍ਰਵੇਸ਼ ਪਾਏ ਬਿਨਾਂ ਕਦੀ ਕਿਸੇ ਦੀ ਕਲਜਾਨ ਹੋ ਹੀ ਨਹੀਂ ਸਕਦੀ; ਆਦਿਕ ਬਾਤਾਂ ਦਾ ਖੁਲਮ ਖੁੱਲਾ ਕਹਿਨਾਂ ਆਪਦੇ ਅਦਭੁਤ ਅਨੰਨ ਪ੍ਰੇਮ ਦੀਆਂ ਸ਼ਹਾਦਤਾਂ ਹਨ। ਜੋ ਇਹ ਆਖਣ ਲਈ ਕਾਫੀ ਪ੍ਰਮਾਣ ਹਨ ਕਿ ਉਹ ਅਪਣੇ ਮਤ ਦੇ ਬੜੇ ਪੱਕੇ ਤੇ ਸੱਚੇ ਪੱਖਪਾਤੀ ਸਿੱਖ ਸਨ। ਅਤੇ ਓਨਾਂ ਦਾ ਪਾਰਦਰਸ਼ੀ ਮਹਾਂਨ ਸੰਤ ਪਣਾ, ਗੁਰਬਾਣੀ ਦੇ ਸਿਧਾਂਤ ਨੂੰ ਅਨਭਉ ਦੀ ਕਸੌਟੀ ਉਤੇ ਕੱਸਦਿਆਂ ਹੋਇਆਂ ਸਰਬ ਸਮਝ ਜੋਗ ਢੰਗ ਨਾਲ ਨਿਰੂਪਣ ਕਰਣ ਤੋਂ ਹੀ ਸਪਸ਼ਟ ਹੈ ॥

ਐਹੋ ਜੇਹੇ ਮਹਾਂ ਪੁਰਖ ਨੇ ਜਦ ਪਹਿਲੇ ਹੀ ਅਪਣੀ ਰਚਨਾਂ ਵਿੱਚ ਕੋਈ ਹੱਦ ਨਹੀਂ ਰਹਿਣ ਦਿੱਤੀ ਤਾਂ ਓਸ ਰਚਨਾਂ ਉਪਰ ਟੀਕੇ ਦਾ ਪੁਸ਼ਾਕਾ ਪਹਨੌਂਦਿਆਂ ਇਸ ਬਾਣੀ ਨੂੰ ਏਸ ਤੋਂ ਹੋਰ ਵਧਕੇ ਪਖਪਾਤੀ ਖਿੱਚ ਵਿੱਚ ਲਜਾਣ ਦਾ ਜਤਨ ਘੱਟੋ ਘੱਟ ਮੈਂ ਇਸਦੀ ਮੁੱਦ੍ਰਤਾ ਨੂੰ ਵੱਟਾ ਲਗਾਣਾ ਸਮਝਦਾ ਹਾਂ ॥

ਟੀਕਾ ਕਰਣੀ ਕੋਈ ਸੁਖੱਲੀ ਬਾਤ ਨਹੀਂ ਤੇ ਮੈਂ ਬਹੁਤ ਕਾਲ ਤੋਂ ਇਹੋ ਖਜਾਲ ਰੱਖਦਾ ਆਯਾ ਹਾਂ ਕਿ ਟੀਕਿਆਂ ਵੱਲ ਤ੍ਵਜੋ ਨਾਂ ਦਿੱਤੀ ਜਾਵੇ ਕਿਉਂਕਿ ਇਹ ਅਭਜਾਸੀ ਨੁਕਤੇ ਤੋਂ ਹਾਨੀ ਕਾਰਕ ਚਾਲ ਹੈ। ਅਤੇ ਨਾਲ ਹੀ ਟੀਕਾ ਕਾਰ ਹੋਣ ਦਾ ਮਾਨ ਕੇਵਲ ਓਹ ਪੁਰਖ ਹੀ ਪ੍ਰਾਪਤ ਕਰ ਸਕਦਾ ਹੈ, ਜਿਸਦਾ ਹਿਰਦਾ ਗੁਰੂ ਕੇ ਹਿਰਦੇ ਨਾਲ ਅਭੇਦ ਹੋ ਚੁੱਕਾ ਹੋਵੇ। ਜਿਹਾ ਕਿ ਇਸ ਬਾਣੀ ਦੀ ਮੂਲ ਬਾਣੀ ਜੋ ਸਤਿਗੁਰੂ ਧੁਰੋਂ ਲਿਆਏ, ਓਸਦਾ ਗਜਾਨ ਧੁਰ ਪੁਜਿਆ ਗੁਰੂ ਦਾ ਪਜਾਰਾ ਸਿੱਖ ਭਾਈ ਗੁਰਦਾਸ ਜੀ ਪ੍ਰਾਪਤ ਕਰਕੇ ਸਤਿਗੁਰਾਂ ਅੱਗੇ ਪੇਸ਼ ਕਰਦਾ ਹੈ।

ਸਤਿਗੁਰੂ ਦੇ ਹਿਰਦੇ ਨਾਲ ਲਗਾ ਤੇ ਜਿਸਨੇ ਸਤਿਗੁਰੂ ਜੀ ਨੂੰ ਅਪਣੇ ਹਿਰਦੇ ਨਾਲ ਲਾ ਲਾਕੇ ਓਸਦੇ ਹਿਰਦੇ ਨੂੰ ਅਪਣੇ ਵਿੱਚ ਭਲੀ ਪ੍ਰਕਾਰ ਜਜ਼ਬ ਕੀਤਾ ਹੋਯਾ ਸੀ, ਇਹ ਹਿੰਮਤ ਓਸੇ ਪਾਸੋਂ ਹੀ ਹੋ ਸਕਦੀ ਸੀ ਕਿ ਗੁਰਬਾਣੀ ਦੀ ਕੁੰਜੀ ਲਿਖ ਸਕਦਾ ॥

ਕੁੰਜੀ ਨਾਮ ਵਿਦਜਕ ਪ੍ਰੀਭਾਸ਼ਾ ਵਿੱਚ ਗੂੜ੍ਹ ਸਬਦਾਰਥ ਬੋਧਕ ਟੀਕੇ ਦਾ ਹੈ। ਜਿਸਨੂੰ ਭਾਈ ਸਾਹਿਬ ਨੇ ਕਈ ਘਾਲਾਂ ਘਾਲਕੇ ਅਰਥਾਤ ਸੇਵਾ ਭਜਨ ਬੰਦਗੀ ਅਤੇ ਸਤਿਸੰਗ ਆਦਿ ਵਿਖੇ ਪੂਰਿਆਂ ਉਤਰਨ ਵਾਲੇ ਸਾਧਨਾਂ ਨੂੰ ਸਾਧਕੇ ਤਥਾ ਜਜ਼ੋਂ ਕਾ ਤਜ਼ੋਂ ਪ੍ਰੇਮ ਦਾ ਨਮੂਨਾ ਬਣਕੇ ਅਤੇ ਗੁਰੂ ਸਰੂਪ ਨੂੰ ਅੰਦਰੋਂ ਬਾਹਰੋਂ ਸਭ ਤਰਾਂ ਨਾਲ ਅਪਨੇ ਅੰਦਰ ਲੀਨ ਕਰਕੇ ਪਹਿਲੋਂ ਪੂਰਾ ੨ ਅਨਭਉ ਪ੍ਰਾਪਤ ਕੀਤਾ, ਤੇ ਫੇਰ ਐਸਾ ਹੋਣ ਉਪ੍ਰੰਤ ਓਨਾਂ ਨੇ ਅਪਨੇ ਵਿੱਚ ਢਾਲੀ ਬਾਣੀ ਨੂੰ ਬਾਹਰ ਪ੍ਰਗਟਾਨ ਦਾ ਜਤਨ ਕੀਤਾ, ਜੋ ਸਫਲ—ਤੇ ਸੱਚਮੁਚ ਹੀ ਸਫਲ ਹੈ ॥

ਮੇਰੀ ਤਾਕਤ ਨਹੀਂ ਹੈ ਕਿ ਮੈਂ ਇਸ ਕੁੰਜੀ ਰੂਪ ਬਾਨੀ ਦੀਆਂ ਬ੍ਰੀਕੀਆਂ ਬਾਬਤ ਕੁਛ ਵੀਚਾਰ ਕਰ ਸੱਕਾਂ, ਟੀਕੇ ਦੀ ਹਿੰਮਤ ਵਜੋਂ ਤਾਂ ਕਹਿਣਾਂ ਹੀ ਕੀਹ ? ਇਹ ਬਾਣੀ ਸਾਸਤ੍ਰਾਂ ਬੇਦਾਂ ਦੀਆਂ ਹੱਦਾਂ ਤੋਂ ਪਾਰ ਗੁਰੂ ਕੀ ਸੁਸੰਬੇਦ (ਅਨਭਉ ਦ੍ਵਾਰੇ ਹੀ ਜਾਨਣੇ ਜੋਗ) ਬਾਣੀ ਦੀ ਸਾਰ ਗਰਭਿਤ ਟੀਕਾ ਹੈ। ਮਾਨੋਂ ਬ੍ਯਾਸ ਜੀ ਦੇ ਸਮਾਨ ਭਾਈ ਜੀ ਨੇ ਬਾਣੀ ਦੇ ਸੂਤਰ ਗੁੰਥਨ ਕਰਕੇ ਇਹ ਗੁਰ ਬਾਣੀ ਦਾ ਸੂਤਰ ਭਾਸ਼ ਨਿਰਮਾਣ ਕੀਤਾ ਹੈ। ਸੋ ਇਸਦੇ ਉਪਰ ਵ੍ਯਾਖ੍ਯਾ ਕਰਣ ਵਾਲਾ ਤਾਂ ਕੋਈ ਬੇਦ ਸੂਤਰ ਰੂਪ ਭਾਸ਼ ਉਪਰ ਮਹਾਂਭਾਸ਼ ਕਾਰ ਸ਼ੰਕਰਾ ਚਾਰਯ ਜੀ ਦੇ ਸਦ੍ਰਿਸ਼ ਭਾਈ ਮਨੀ ਸਿੰਘ ਜੀ ਜੈਸਾ ਅਵਤਾਰੀ ਵਿਦ੍ਵਾਨ ਹੀ ਨਿੱਤਰ ਸਕਦਾ ਹੈ॥

ਨਿਰਸੰਦੇਹ ਵਰਤਮਾਨ ਟੀਕਾ ਕਾਰਾਂ ਦਾ ਜਤਨ ਸ਼ਲਾਘ੍ਯਾ ਜੋਗ ਹੈ ਤੇ ਉਹ ਧੰਨਤਾ ਦੇ ਪਾਤਰ ਹਨ, ਪਰ ਓਨਾਂ ਨੇ ਅਸਲੀਅਤ ਦੀ ਪੂਰੀ ਖੋਜ ਕਰਣ ਦਾ ਉਪ੍ਰਾਲਾ ਨਹੀਂ ਕੀਤਾ। ਜੇ ਉਹ ਮਾਫ਼ ਕਰਣ ਤਾਂ ਉਦਾਹਰਣ ਵਜੋਂ "ਅਨਭਉ" ਸ਼ਬਦ ਦੇ ਅਰਥ ਪ੍ਰਗਟ ਕਰਣ ਵਿੱਚ ਓਨਾਂ ਦੀ ਲੇਖਨੀ ਨੇ ਧੋਖਾ ਖਾਧਾ ਹੋਯਾ ਹੈ। ਐਸਾ ਹੀ ਓਨਾਂ ਨੇ ਸ਼ਾਸਤ੍ਰੀਯ ਪ੍ਰਪਾਟੀਆਂ ਨੂੰ ਜਿਨਾਂ ਦਾ ਪੂਰਾ ਪੂਰਾ ਗਯਾਨ ਸ੍ਵਯੰ ਓਨਾਂ ਨੂੰ ਨਹੀਂ ਜਾਪਦਾ ਇਸੇ ਤਰਾਂ ਹੀ ਵਿਚ ਲਿਆ ਧਸਾਵਨ ਦਾ ਜਤਨ ਕੀਤਾ ਹੈ ਜੋ ਅਰਮਾਨ ਵਾਲੀ ਗੱਲ ਹੈ॥

ਇਸ ਇਸ ਭਾਂਤ ਦੀ ਅਰਮਾਨ ਜੋਗ ਦਸ਼ਾ ਦਾ ਪ੍ਰੇਰਿਆ ਤੇ ਕਿਸੇ ਇਕ ਅੱਧ ਨੂੰ ਗਯਾਨੀ ਪਣੇ ਦੇ ਮਾਨ ਮੱਤਿਆਂ ਇਹ ਦਾਹਵਾ ਕਰਦਿਆਂ ਤੱਕਕੇ ਕਿ ਉਹ ਭਾਈ ਗੁਰਦਾਸ ਜੈਸੀ ਬਾਣੀ ਰਚ ਸਕਦਾ ਹੈ, ਭਾਰੀ ਖੇਦ ਨੂੰ ਪ੍ਰਾਪਤ ਹੋਇਆ, ਜਾਣਿਆ ਜੋ ਉਹ ਅਸਲ ਵਿੱਚ ਇਸ ਬਾਣੀ ਦੇ ਮਰਮ ਦਾ ਗਯਾਨੀ ਨਹੀਂ ਹੈ। ਐਸੀਆਂ ਤ੍ਰੁਟੀ-ਆਂ ਨੂੰ ਸੁਝਾਨ ਖਾਤਰ ਆਖਰ ਕਾਰ ਐਹੋ ਜੈਹੀ ਢਿਠਾਈ ਕਰਣ ਦਾ ਹੌਸਲਾ ਪਿਆ ਉਹ ਭੀ ਇਸ ਖ੍ਯਾਲ ਨੂੰ ਲੈਕੇ ਕਿ ਜਦ ਭਾਈ ਸਾਹਿਬ ਕਾਸ਼ੀ ਜੇਹੀ ਵਿਦ੍ਯਾ ਭੂਮੀ ਵਿਖੇ ਪਧਾਰ ਕੇ ਪੰਡਿਤਾਂ ਤੇ ਪੰਡਿਤ ਰਾਜਾਂ ਦੀ ਸਭਾ ਅੰਦਰ ਆਪਣੇ ਅਪੂਰਬ ਵੀਚਾਰ ਪ੍ਰਗਟ ਕਰਕੇ ਇਕ ਨਹੀਂ ਬਲਕਿ ਰਾਜੇ ਸਮੇਤ ੨੦੦ ਗੁਰੂ ਕੇ ਸਿੱਖ ਸਜਾ ਸਕਦੇ ਸਨ ਤਾਂ ਹਰ ਇਕ ਗੁਰੂ ਕੇ ਸਿੱਖ ਨੂੰ ਹੀ, ਨਹੀਂ ਨਹੀਂ ਹਰ ਮੇਰੇ ਜੈਸੇ ਨਾਮ ਧਰੀਕ ਸਿੱਖ ਨੂੰ ਭੀ ਜੇਕਰ ਉਹ ਨਿਸ਼ਕਾਮ ਸੇਵਾ ਵਿੱਚ ਪ੍ਰਵਿਰਤੇ ਤਾਂ ਸਤਿਗੁਰੂ ਅਵਸ਼੍ਯ ਹੀ ਸਹੈਤਾ ਪੁਜਾਂਦੇ ਹਨ, ਤੇ ਅਵਸ਼੍ਯ ਪੁਜਾਂਨਗੇ, ਮੈਂ ਆਪ ਦੇ ਕਬਿੱਤ ਸ੍ਵਯਾਂ ਉਪਰ ਅਖਰਾਂ ਮਾਤਰ ਦੇ ਸਿਧਾਂਤ ਅਰਥ ਕਰਣ ਦੀ ਦਲੇਰੀ ਕਰਦਾ ਹਾਂ॥

ਇਹ ਟੀਕਾ ਨਹੀਂ ਕਿਉਂਕਿ ਟੀਕਾ ਨਾਮ ਹੈ ਟਿੱਕੇ ਦਾ, ਤੇ ਮੇਰੇ ਗੰਦੇ ਹੱਥਾਂ ਵਿਚ ਉਹ ਪਵਿਤ੍ਰਤਾ ਨਹੀਂ ਜੋ ਇਸ ਉਪਰ ਤਿਲਕ ਲਗਾ ਸਕਾਂ। ਇਸੇ ਕਰਕੇ ਹੀ ਏਸ ਜਤਨ ਦਾ ਨਾਮ ਰਖਦਾ ਹਾਂ:—

## "ਸਿਧਾਂਤ ਬੋਧਨੀ ਕਬਿੱਤ ਸੂੱਯੇ ਭਾਈ ਗੁਰਦਾਸ ਜੀ"

ਪਰ ਇਹ ਮੇਰੀ ਢਿਠਾਈ ਸਰਾ ਸਰ ਬਾਲਕਾਂ ਵਾਲੀ ਦਿਲ ਚਲੀ ਢਿਠਾਈ ਹੈ। ਤੇ ਸਚਮੁਚ ਓਸ ਬਾਲਕੇ ਵਾਕੂੰ ਹੀ ਇਹ ਮੇਰਾ ਵਤੀਰਾ ਹੈ ਜੋ ਗੁਰੂ ਬਾਣੀ ਰੂਪੀ ਅਗੰਮੀ ਬਗੀਚੇ ਵਿੱਚੋਂ ਤਯਾਰ ਕੀਤੇ ਭਾਈ ਸਾਹਿਬ ਦੇ ਗੁਲ ਦਸਤੇ ਦੀ ਗੁੰਥਨਾਂ ਨੂੰ ਇਨਾਂ ਨਾਚੀਜ਼ ਹੱਥਾਂ ਰਾਹੀਂ ਖੇਰੂ ਖੇਰੂ ਕਰਦਾ ਹਾਂ। ਹਾਂ ਬੁਰੇ ਖਯਾਲ ਨਾਲ ਨਹੀਂ ਸ੍ਵਾਰਥੀ ਚਾਲ ਨਾਲ ਨਹੀਂ, ਬਲਕਿ ਇਸ ਵੀਚਾਰ ਨੂੰ ਅੰਦਰ ਧਾਰਕੇ ਕਿ ਇਹ ਖਿਲਰੇ ਤੇ ਜਾ ਬਜਾ (ਹਰ ਟਿਕਾਣੇ) ਫੈਲੇ ਅਤੇ ਇੱਕੋ ਟਿਕਾਣੇ ਸੰਗਠਿਤ ਰਹਿਣ ਦੀ ਬਜਾਯ ਥਾਂ ਪਰਥਾਂ ਤੇ ਸੁਗੰਧੀ ਨੂੰ ਪਸਾਰਕੇ ਓਨਾਂ ਦਿਮਾਗ਼ਾਂ ਨੂੰ ਥੌਹ ਸਿਰ ਲਿਆਏ, ਜਿਹੜੇ ਕਿ ਗੁਰੂ ਘਰ ਵਿੱਚ ਚਮਤਕਾਰੀ ਪਰਮਾਰਥ ਦੇ ਨਾਂ ਹੋਣ ਦੀ ਖੋਟੀ ਭੌਣੀ ਨੂੰ ਧਾਰਕੇ ਠੱਗਾਂ ਦੇ ਠਗਾਏ ਹੋਏ ਗੁਰ ਸਿੱਖੀ ਨੂੰ ਤਯਾਗੀ ਜਾ ਰਹੇ ਅਰੁ ਬਿਭਚਾਰੀ ਬਣ ਮੂਰਖਤਾ ਦੇ ਤਾਣ ਹੋਰਨੀਂ ਪਾਸੀਂ ਖ੍ਵਾਰ ਹੋਣ ਦੀਆਂ ਧੁਨਾਂ ਧਾਰ ਰਹੇ ਹਨ॥

ਗੁਰੂ ਘਰ ਦੀ ਪੂਰੀ ਪੂਰੀ ਵੀਚਾਰ ਤੋਂ ਸੱਖਣਿਆਂ ਅਰ ਕੋਰੇ ਪਖ ਪਾਤ ਦੀ ਪੱਟੀ ਅੱਖਾਂ ਅੱਗੇ ਬੱਧੇ ਕਈਆਂ ਨੂੰ ਇਹ ਰਸਤਾ ਭੀ ਇਸ ਜਤਨ ਦੀ ਸਹੈਤਾ ਨਾਲ ਮਿਲ ਜਾਵੇਗਾ ਜੋ ਓਨਾਂ ਨੂੰ ਏਸ ਜੋਗ ਬਣਾ ਸਕੂ ਕਿ ਗੁਰੂ ਘਰ ਦੀ ਪ੍ਰਪਾਟੀ ਕੀਹ ਕੁਛ ਹੈ? ਤੇ ਓਨਾਂ ਨੂੰ ਭੀ ਬਹੁਤ ਕੁਛ ਸਮਝ ਆ ਜਾਣ ਦਾ ਭ੍ਰੋਸਾ ਹੈ ਜਿਹੜੇ ਬਿਨਾਂ ਪੂਰੀ ਵੀਚਾਰ ਦੇ ਇਹ ਆਖਣ ਲਈ ਧੋਖਾ ਖਾ ਰਹੇ ਹਨ ਕਿ ਗੁਰੂ ਘਰ ਦੀ ਪੱਧਤੀ ਦਾ ਤੇ ਪ੍ਰਾਚੀਨ ਫਿਲਸਫਾਨਾ (ਸ਼ਾਸਤ੍ਰਿਕ) ਪਧੱਤੀ ਦਾ ਕੋਈ ਭਿੰਨ ਭੇਦ ਨਹੀਂ ਹੈ। ਇਸ "ਸਿਧਾਂਤ ਬੋਧਿਨੀ" ਤੋਂ ਕਈਆਂ ਹਾਲਤਾਂ ਵਿੱਚ ਇਸ ਘਰ ਦੀ ਸੁਤੰਤ੍ਰਤਾ ਦਾ ਅਵਸ਼ਯ ਅਨਭਉ ਹੋ ਸਕੇਗਾ। ਗੁਰੂ ਕਰਨ ਜੋ ਅਵਸ਼ਯ ਹੀ ਐਸਾ ਹੋਵੇ।

ਇਕ ਗੱਲ ਝੋਰੇ ਵਾਲੀ ਭੀ ਪ੍ਰਗਟ ਕਰਦਿੰਦਾ ਹਾਂ ਕਿ ਸਾਡੇ ਵਿੱਚ ਐਹੋ ਜੇਹੇ ਸੱਜਨ ਭੀ ਕੁਛ ਪ੍ਰਗਟ ਹੋ ਰਹੇ ਹਨ ਜਿਨਾਂ ਨੇ ਭਾਈ ਸਾਹਿਬ ਦੀ ਇਸ ਬਾਣੀ ਵਿੱਚ ਪਾਠ ਦੀਆਂ ਕਲਪਿਤ ਤ੍ਰੁਟੀਆਂ ਨੂੰ (ਜੋ ਓਨਾਂ ਨੂੰ ਸ੍ਵਯੰ ਪਾਠ ਉਚਾਰਣ ਦੇ ਨਿਯਮਾਂ ਦੀ ਅਜਾਨਤਾ ਕਾਰਣੇ ਭਾਸ ਰਹੀਆਂ ਹਨ) ਆਪਣੀ ਵੱਲੋਂ ਹੋਰ ਪਾਠ ਪਾ ਪਾਕੇ ਬੇ ਅਦਬੀ ਕੀਤੀ ਹੈ, ਚਾਹੇ ਉਹ ਬ੍ਰਾਕਟਾਂ ਵਿੱਚ ਹੀ ਕਯੋਂ ਨਾਂ ਹੋਵੇ ਪਰ ਹੈ ਇਹ ਅਜੋਗ ਢੰਗ। ਕਿਉਂਕਿ ਇੱਕ ਦੋ ਛਪਾਈਆਂ ਵਿੱਚ ਬ੍ਰਾਕਟਾਂ ਉਡਕੇ ਨਕਲ ਅਸਲ ਵਿੱਚ ਰਲਕੇ ਅਸਲ ਪਾਠ ਵਿੱਚ ਖੋਟ ਸ਼ਾਮਲ ਹੋ ਜਾਣਦਾ ਡਰ ਹੈ,ਜੋ ਅਸਲੀ ਪਾਠ ਵਿੱਚ ਕਰਤਾ ਦੇ ਭਰੇ ਹੋਏ ਰੂਹਾਨੀ ਪ੍ਰਭਾਵ ਨੂੰ ਭਾਰੀ ਹਾਨੀ ਪੁਚਾਨ ਦਾ ਕਾਰਨ ਹੋ ਸਕਦਾ ਹੈ—ਵਾਹਗੁਰੂ ਐਸਿਆਂ ਨੂੰ ਸੁਮੱਤੇ ਲਾਵੇ। ਇਸ ਦੋਖ ਦੇ ਸਬਬ ਜੋ ਮੂਲ ਪਾਠ ਆਪ ਦੇ ਸਾਮਨੇ ਪੇਸ਼ ਕੀਤਾ ਜਾਂਦਾ ਹੈ ਤਿੰਨ ਪਿਰਤਾਂ ਦੇ ਪਾਠ ਦਾ ਆਪੋ ਵਿੱਚ ਟਾਕਰਾ ਕਰਕੇ ਸੋਧਿਆ ਗਿਆ ਹੈ, ਜਿਨਾਂ ਵਿੱਚੋਂ ਇਕ ਬਹੁਤ ਪੁਰਾਨੀ ਲਿਖਤੀ

ਪਿਰਤ ਹੈ॥

ਅਰਥ ਦੀ ਸਹੂਲੀਅਤ ਦੇ ਵਾਸਤੇ ਮੂਲ ਪਾਠ ਦੇ ਥੱਲੇ ੨ ਅੰਗ ਦੇ ਦਿੱਤੇ ਹਨ ਤਾਂ ਜੋ ਓਨਾਂ ਦੇ ਅਨੁਸਾਰ ਹੀ ਅਰਥ ਤੋਂ ਜਾਣਕਾਰੀ ਕੀਤੀ ਜਾ ਸਕੇ। ਇਸ ਨਾਲ ਅਨ੍ਵਯ ਵਿਤਰੇਕ ਦੇ ਯਾ ਸ਼ਬਦਾਂ ਦੇ ਅੱਡੋ ਅੱਡ ਅਰਥ ਵਖਰੇ ਦੇਣ ਦੇ ਵਿਸ-ਤਾਰ ਤੋਂ ਬਹੁਤ ਬਚਾਉ ਸੋਚ ਕੇ ਬਜਰਥ ਪਸਾਰੇ ਨੂੰ ਸੰਕੋਚਿਆ ਗਿਆ ਹੈ॥

ਕਿਤੇ ਕਿਤੇ ਅਵਸ਼ਜਕ ਵੀਚਾਰ ਇਸ ਲਈ ਦਿੱਤੇ ਹਨ ਕਿ ਵਿਦਜਾਰਥੀਆਂ ਦੇ ਅੰਦਰ ਨਾਲ ਹੀ ਨਾਲ ਸੋਚਨ ਦਾ (ਖੋਜ ਦਾ) ਸੁਭਾਵ ਪੈਦਾ ਕਰਣ ਦਾ ਖਜਾਲ ਫੁਰ ਆਵੇ ਤੇ ਉਹ ਇਸ ਰਸਤੇ ਅਪਣੀ ਦਿਮਾਗੀ ਉੱਨਤੀ ਨੂੰ ਪ੍ਰਾਪਤ ਹੋ ਸਕਨ॥ ਇਸੇ ਤਰਾਂ ਇਕ ਇਕ ਸ਼ਬਦ ਦੇ ਨੂੰਛ੨ ਪ੍ਰਯਾਯ ਵਾਚੀ (ਸਮ ਅਰਥ ਬੋਧਕ) ਸ਼ਬਦ ਇਸ ਖਾਤਰ ਦਿੱਤੇ ਹਨ ਕਿ ਓਨਾਂ ਨੂੰ ਐਸੇ ਸ਼ਬਦਾਂ ਦੇ ਅਉਸਰ ( ਟਿਕਾਣੇ ) ਦਾ ਅਰਥ ਲਗਾਂਨ ਦਾ ਢੰਗ ਆ ਜਾਵੇ॥

ਇਨਾਂ ਅਰਥਾਂ ਵਿੱਚ ਅਟਕਲ ਬਾਜੀ ਤੋਂ ਕੰਮ ਲੈਣ ਦਾ ਜਤਨ ਬਿਲਕੁਲ ਹੀ ਨਹੀਂ ਕੀਤਾ ਗਿਆ। ਤੇ ਜਿੱਥੇ ਜਰਾ ਭੀ ਸੰਸਾ ਭਾਸਜਾ, ਹਰ ਸਮੇਂ ਕੋਸ਼ਾਂ ਦੀ ਸਹੈਤਾ ਲੈਕੇ ਤਸਦੀਕ ਕੀਤੀ ਜਾਕੇ ਅਰਥ ਨਿਰਸੰਸੇ ਕੀਤਾ ਗਿਆ ਹੈ। ਨਾਲ ਹੀ ਇਹ ਭੀ ਵਿਦਿਤ ਕਰਾ ਦੇਂਦਾ ਹਾਂ ਕਿ ਪਰਮਾਰਥੀ ਨੁਕਤੇ ਨੂੰ ਛੋਡਕੇ ਕੋਈ ਬੇਪ੍ਰਸੰਗੀ ਬਾਤ ਪ੍ਰਗਟ ਕਰਣ ਦਾ ਹੀਆ ਨਹੀਂ ਕੀਤਾ ਤੇ ਹਰ ਇਕ ਬਚਨ ਦੇ ਪਹਿਲੇ ਭਾਵ ਪ੍ਰਕਾਸ਼ਨੀ ਉਥਾਨਕਾ ਰਾਹੀਂ ਇਕ ਦੂਏ ਕਬਿੱਤ ਆਦਕ ਦਾ ਅਗੇ ਪਿਛੋਂ ਸਰਬੰਧ ਦੱਸਕੇ ਉਪਦੇਸ਼ ਦੀ ਲੜੀ ਨੂੰ ਸਾਫ ਕਰਣ ਦਾ ਪੂਰਾ ਪੂਰਾ ਜਤਨ ਕੀਤਾ ਹੈ। ਅਤੇ ਇਸੇ ਭਾਂਤ ਜਿਸ ਰੀਤੀ ਨਾਲ ਗੁਰੂ ਘਰ ਵਿਚ ਗੁਰਮੁਖਾਂ ਸੇਵਕਾਂ ਅਰੁ ਗੁਰਮਤ ਦੇ ਸਚੇ ਗਜਾ-ਨੀਆਂ ਜੀਵਨ ਮੁਕਤਾਂ ਦੀਆਂ ਸ੍ਰੇਣੀਆਂ ਦਾ ਧ੍ਰੂਵਾ ਚਲਾ ਆ ਰਿਹਾ ਹੈ। ਉਹ ਜਯੋਂ ਕਾ ਤਯੋਂ ਦਸਜਾ ਗਿਆ ਹੈ॥

ਗੱਲ ਕੀਹ ਕਿ ਸਚਮੁਚ ਹੀ ਇਹ ਗ੍ਰੰਥ ਗੁਰ ਬਾਨੀ ਦੀ ਕੁੰਜੀ ਸਹੀ ਕਰ ਦਿ-ਖਾਨ ਵਿਚ ਕੋਈ ਤ੍ਰੁਟੀ ਅਪਨੀ ਵਲੋਂ ਨਹੀ ਰਹਣ ਦਿਤੀ ਗਈ। ਜਿਸ ਤੋਂ ਆਖਜਾ ਜਾ ਸਕਦਾ ਹੈ ਕਿ ਇੱਸ ਸੇਵਾ ਨੂੰ ਹਰ ਤਰਾਂ ਲਾਭ ਦਾਯਕ ਬਨਾਣ ਦਾ ਵੀਚਾਰ ਹਰ ਦਮ ਸਾਮਨੇ ਰਖ ਕੇ ਹੀ ਇਸ ਨੂੰ ਨਿਪਟਾਇਆ ਗਿਆ ਹੈ॥

ਹਾਂ! ਹਰ ਪ੍ਰਕਾਰ ਸਾਵਧਾਨ ਰਹਿੰਦਿਆਂ ਭੀ ਤਜਾਰੀ ਸਮੇਂ ਏਕਾਂਤ ਦੇ ਘਾਟੇ ਤਥਾ ਮੇਰੀ ਜਲਦ ਬਾਜ਼ (ਕਾਹਲ ਕਰਣ ਦੀ) ਵਾਦੀ ਕਾਰਣ ਇਸ ਪ੍ਰੀਸਰਮ ਵਿਚ ਅਵਸਯ ਬਜੰਤ ਘਾਟੇ ਰਹਿ ਗਏ ਹੋਣਗੇ। ਜਿਨਾਂ ਨੂੰ ਅਗਲੀ ਛਪਾਈ ਵਿਚ ਪੂਰੀ ਪੂਰੀ ਤਰਾਂ ਖੋਜ ਕੇ ਸੋਧਨ ਦਾ ਖਜਾਲ ਰਖਜਾ ਜਾਵੇਗਾ, ਆਸ ਹੈ, ਨਹੀ ਨਹੀ ਭ੍ਰੋਸਾ ਹੈ ਕਿ ਵਰਤਮਾਨ:ਸਰੂਪ ਵਿਚ ਭੀ ਇਹ ਖਰੜਾ ਅਪਨੇ ਆਪ ਨੂੰ ਘੱਟ ਲਾਭ ਦਾਯਕ ਸਿਧ ਨਹੀ ਕਰੇਗਾ। ਅਰੁ ਪਾਠਕ ਲੋਗ ਤਥਾ ਵਿਦ੍ਵਾਨ ਪੁਰਖ ਮੇਰੀ

ਢਿਠਾਈ ਨੂ ਛਿਮਾ ਕਰਦੇ ਹੋਏ ਉਦਾਰ ਹਿਰਦੇ ਨਾਲ ਇਸਦਾ ਸ੍ਵਾਗਤ ਕਰਣਗੇ ਜੋ ਹਰ ਪ੍ਰਕਾਰ ਮੇਰੇ ਭਲੇ ਤੇ ਉੱਨਤੀ ਦਾ ਕਾਰਨ ਹੈ। ਵਿਦਯਾਰਥੀਆਂ ਲਈ ਮੇਰਾ ਨਿਸਚਾ ਹੈ ਕਿ ਇਹ ਗ੍ਰੰਥ ਅਤਯੰਤ ਤੋਂ ਭੀ ਵੱਧ ਕੋਈ ਦਰਜਾ ਹੋ ਸਕਦਾ ਹੋਵੇ ਤਾਂ ਉਤਨਾਂ ਲਾਭ ਦਾਯਕ ਸਹੀ ਹੋਵੇਗਾ ॥

ਮੈਂ ਹਾਂ—ਆਪ ਲੋਕਾਂ ਦਾ ਸਦੀਵ
ਹਿਤ ਚਹੁਨ ਹਾਰਾ।
ਸੰਤ ਸੰਪੂਰਣ ਸਿੰਘ Ph. D Sc.

—:o:—

## ਉਥਾਨਕਾ

੧੯੯੬ ਸੰ: ਬਿਕ੍ਰਮੀ, ਦੀਪ ਮਾਲਾ ਦੇ ਦਿਨਾਂ ਵਿੱਚ ਸੰਗਤਾਂ ਗੁਰੂ ਕੀਆਂ ਜੁੜੀਆਂ। ਗੁਰੂ ਕਿਆਂ ਅਪੂਰਬ ਕਾਰਨਾਮਿਆਂ ਅੱਗੇ ਸਿਖੀ ਸਿਦਕ ਉੱਤੇ ਸਾਬਤੀ ਦੀ ਕਠਿਨਤਾ ਦਾ ਚਰਚਾ ਚਲਿਆ। ਭਾਈ ਗੁਰਦਾਸ ਜੀ ਨੇ ਕਚਿਆਂ ਦਾ ਡੋਲਨਾਂ ਮੰਨਿਆਂ ਪਰ ਪੱਕਿਆਂ ਦੇ ਭੁੰਨੇ ਦਾਣਿਆਂ ਵਾਙੂ ਕਦਾ ਚਿਤ ਨਹੀਂ ਤਿੜ ਸਕਨ ਦੇ ਪੱਖ ਉਪਰ ਹੀ ਜੋਰ ਦਿੱਤਾ ਅਰੁ ਪੁਸ਼ਟੀ ਵਜੋਂ ਅਪਣੀ ਬਾਨੀ ਦੇ ਪ੍ਰਮਾਣ "ਜੇ ਮਾਂ ਹੋਵੇ ਯਾਰਨੀ....." ਵਾ "ਜੇ ਗੁਰ ਸਾਂਗ ਪਲਟਿਆ......" ਆਦ ਸੁਣਾਏ ਤੇ ਏਹੀ ਆਖਿਆ ਜੋ ਸਿਦਕੀ ਨਹੀਂ ਡੋਲਦੇ ॥

---

ਨੋਟ—ਇਸ "ਅਰਥ ਸਿਧਾਂਤ ਬੋਧਨੀ" ਨੂੰ ਅੱਡ ੨ ਹਿੱਸਿਆਂ ਵਿੱਚ ਪ੍ਰਕਾਸ਼ਤ ਕਰਣ ਦਾ ਵੀਚਾਰ ਵਿਸ਼ੇਸ਼ ਲਾਭ ਦੀ ਖਾਤਰ ਸਮਝਿਆ ਗਿਆ ਹੈ॥

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕਤਕ ਪੂੰਨਮ ਦੇ ਅਵਤਾਰ ਦਿਹਾੜੇ ਦੇ ਨਿਬੇੜੇ ਉਪਰ ਭੀ ਸਾਖਯਾਤ ਭਾਈ ਗੁਰਦਾਸ ਸਾਹਿਬ ਦੇ ਮੁਖਵਾਕ ਦਾ ਖਾਸ ਵੀਚਾਰ ਭੀ ਪਾਠਕਾਂ ਨੂੰ ਕਿਸੇ ਅਗਲੇ ਹਿੱਸੇ ਵਿੱਚ ਪ੍ਰਾਪਤ ਹੋਵੇਗਾ॥

ਸਤਿਗੁਰ ਅੰਤਰਯਾਮੀ ਐਡੇ ਬਰਕਤੀ ਸਿੱਖ ਅੰਦਰ ਸੂਖਮ ਅਭਿਮਾਨ ਦੇ ਬੀਜ ਨੂੰ ਨਾਂ ਸਹਿ ਸਕੇ ਤੇ ਅਹੰਕਾਰ ਨਿਵਾਰਨ ਦਾ ਬਾਨਣੂੰ ਬੰਨਕੇ ਆਪ ਨੇ ਭਾਈ ਜੀ ਨੂੰ ਪੰਦਰਾਂ ਕੂ ਦਿਨਾਂ ਪਿਛੋਂ ਪੰਜਾਹ ਹਜਾਰ ਮੋਹਰਾਂ ਦੀ ਖੱਚਰ ਲਦਕੇ ਘੋੜੇ ਖਰੀਦਨ ਲਈ ਕਾਬਲ ਤੁਰ ਜਾਣ ਦੀ ਆਗਯਾ ਦਿੱਤੀ ॥

ਮੁਨਸ਼ੀ ਦੁਨੀ ਚੰਦ ਪਿਸ਼ੌਰੀਆ ਤੇ ਭਾਈ ਹਰਾ ਕਾਬਲੀ ਆਦ ਸਿੱਖ ਨਾਲ ਤੋਰੇ। ਰਾਹ ਵਿੱਚ ਸੰਗਤਾਂ ਭਾਈ ਜੀ ਨੂੰ ਗੁਰੂ ਕਾ ਸਰੂਪ ਜਾਣ ਸੇਵਾ ਕਰਦੀਆਂ ਰਹੀਆਂ ਤੇ ਹੋਰ ਮਾਯਾ ਭੀ ਘੋੜਿਆਂ ਵਾਸਤੇ ਅਰਦਾਸੇ ਹੁੰਦੇ ਰਹੇ ॥

ਮੁਨਸ਼ੀ ਦੁਨੀ ਚੰਦ ਦੀ ਇਸਤ੍ਰੀ ਦੇ ਅਤੇ ਪੁਤ੍ਰ ਦੇ ਚਲਾਣੇ ਦਾ ਸਮਾਚਾਰ ਮਿਲਨ ਪੁਰ ਭੀ ਸੰਬੰਧੀਆਂ ਦੇ ਮਜਬੂਰ ਕਰਣ ਉਪਰ ਉਸਦਾ ਸੇਵਾ ਦੇ ਪਹਿਰੇ ਤੋਂ ਮੌਢਾ ਨਾਂ ਫੇਰਨਾਂ ਅਤੁ ਭਾਈ ਗੁਰਦਿਤੇ ਜੀ ਦੇ ਘਰ ਭੀ ਚੋਰੀ ਹੋ ਜਾਣ ਦੇ ਬਿਰਤਾਂਤ ਪਰ ਉਨਾਂ ਦਾ ਸੇਵਾ ਤੋਂ ਇਕ ਮਿੰਟ ਲਈ ਨਾਂ ਖਿਸਕਨੇ ਆਦ ਦਾ ਚਮਤਕਾਰ ਸਤਿ ਗੁਰਾਂ ਮਾਨੋਂ ਰਾਹ ਰਾਹ ਵਿੱਚ ਇਸ ਲਈ ਭਾਈ ਸਾਹਿਬ ਨੂੰ ਦਿਖਾਲਿਆ ਸੀ ਕਿ ਉਹ ਭੀ ਜਦ ਅਜੇਹਾ ਭਰਮਨ ਦਾ ਅਉਸਰ ਮਿਲੇ ਤਾਂ ਤਾਜੀਆਂ ਘਟਨਾਵਾਂ ਨੂੰ ਚੇਤਾ ਰਖਕੇ ਸੰਭਲ ਸਕਨ। ਪਰ ਗੁਰੂ ਆਪ ਜਿਸਨੂੰ ਭਰਮਾਨਾਂ ਚਹੁਨ ਉਹ ਮਾਯਾ ਤੋਂ ਕੀਕੂੰ ਬਚ ਸਕੇ ॥

ਖੈਰ! ਕਾਬਲ ਜਾ ਤੰਬੂ ਗੱਡੇ ਤੇ ਦਲਾਲਾਂ ਰਾਹੀਂ ਘੋੜੇ ਖਰੀਦ ਗੁਰੂ ਮਹਾ-ਰਾਜ ਜੀ ਦੀ ਆਗਯਾ ਅਨੁਸਾਰ ਪਸ਼ਿੰਦ ਕਰਣ ਖਾਤਰ ਸ੍ਰੀ ਅੰਮ੍ਰਿਤਸਰ ਭੇਜੇ ਗਏ ਪਰ ਜਯੋਂ ਹੀ ਕਿ ਗੁਰੂ ਸਾਹਿਬ ਦੀ ਮੁਲ ਅਦਾ ਕਰਣ ਦੀ ਮੰਜੂਰੀ ਪੁੱਜੀ ਤੇ ਭਾਈ ਸਾਹਿਬਾਂ ਤੰਬੂ ਅੰਦਰ ਵੜ ਪੇਟੀਆਂ ਖੋਲੀਆਂ ਤਾਂ ਭਰਮ ਚਿਤੀ ਦਾ ਮਾਯਕ ਜਾਲ ਭਾਈ ਜੀ ਦੇ ਚਿੱਤ ਅਰੁ ਅੱਖਾਂ ਅੱਗੇ ਤਣ ਗਿਆ। ਬਸ ਮੋਹਰਾਂ ਤਾਂ ਠੀਕਰੀਆਂ ਨਜਰ ਆਨ ਲਗ ਪਈਆਂ ॥

ਹੈਰਾਨ! ਸੋਚਾਂ ਵਿੱਚ ਲਹਿ ਗਏ:— ਕੀਹ ਕਿਸੇ ਸਿੱਖ ਰਾਹ ਵਿੱਚ ਚੋਰੀ ਕੀਤੀ, ਯਾ ਗੁਰੂ ਜੀ ਨੇ ਹੀ ਹਾਸੀ ਮਸ਼ਕਰੀ ਦਾ ਬਿਲਾਸ ਕਰਕੇ ਠੀਕਰੀਆਂ ਭਰ ਦਿੱਤੀਆਂ!!! ਇਕ ਸੰਸਾ ਲਥੇ ਇਕ ਚੜ੍ਹੇ, ਜਦ ਕੁਝ ਬਣ ਸਰ ਨਾਂ ਆਯਾ ਤਾਂ ਤੰਬੂ ਨੂੰ ਪਿਛੋਂ ਪਾੜ ਚੁਪ ਚੁਪਾਤੇ ਹੀ ਖਿਸਕ ਨਿਕਲੇ। ਡਰ ਨਾਲ ਕਲੇਜਾ ਕੰਬਿਆ ਜਾ ਰਿਹਾ ਹੈ ਕਿ ਮਤਾਂ ਘੋੜਿਆਂ ਦੇ ਵੇਚਨ ਵਾਲੇ ਪਠਾਨ ਹੀ ਪਿਛੋਂ ਆਨ ਭੁਗਤ ਸੁਆਰਨ ਯਾ ਜਾਨੋਂ ਹੀ ਆ ਮਾਰਨ ਅਥਵਾ ਕੋਈ ਸਾਥੀ ਸਿੱਖ ਹੀ ਗੁਰੂ ਕਾ ਚੋਰ ਜਾਨਕੇ ਨਾਂ ਆਨ ਨੱਪੇ ਤੇ ਮੁਸ਼ਕਾਂ ਨਰੜਕੇ ਕਿਤੇ ਖੁਆਰੀ ਨਾਂ ਕਰੇ। ਐਹੋ ਜੇਹੀਆਂ ਗਿਣਤੀਆਂ ਵਿੱਚ ਨਾਂ ਰਾਤ ਚੈਨ ਤੇ ਨਾਂ ਦਿਨੇ ਅਰਾਮ, ਵਾਹੋ ਦਾਹੀ ਪੰਧ ਕੱਟਦੇ ਗੁਰੂ ਕੀ ਜੂਹੋਂ ਹੀ ਨਹੀਂ ਨੱਠੇ, ਸਗਮਾਂ ਪੰਜਾਬ ਪ੍ਰਾਂਤ ਨੂੰ ਹੀ ਤਯਾਗ ਕਾਸ਼ੀ ਨਗਰ—ਧਰਤੀ ਦੇ ਨਵਾਂ ਖੰਡਾਂ ਤੋਂ ਪਾਰ ਭੂਮੀ ਵਿੱਚ ਜਾ ਧਸੇ ॥

ਚਿਰ ਕਾਲ ਉਪ੍ਰੰਤ ਜਦ ਭਾਈ ਜੀ ਇਧਰ ਤੰਬੂਓਂ ਬਾਹਰ ਨਾਂ ਨਿਕਲੇ ਤਾਂ ਸਿੱਖ ਨੇ ਅੰਦਰ ਜਾਕੇ ਤੱਕਿਆ ਤਾਂ ਪੇਟੀਆਂ ਮੋਹਰਾਂ ਦੀਆਂ ਖੁਲੀਆਂ ਹਨ ਤੇ ਭਾਈ ਸਾਹਿਬ ਲੋਪ। ਭਾਈ ਦੁਨੀਚੰਦ ਜੀ ਨੇ ਮੁੱਲ ਘੋੜਿਆਂ ਦਾ ਚੁਕਾ ਦਿੱਤਾ ਤੇ ਜੋ ਮੋਹਰਾਂ ਫੇਰ ਭੀ ਬਚੀਆਂ ਰਹੀਆਂ ਓਨਾਂ ਦੇ ਪੰਜ ਘੋੜੇ ਹੋਰ ਖਰੀਦ ਸ੍ਰੀ ਅੰਮ੍ਰਿਤਸਰ ਨੂੰ ਚਾਲੇ ਪਾਏ ਤੇ ਸਾਥੀਆਂ ਸਮੇਤ ਪੰਧ ਕਟ ਕੇ ਸਤਿਗੁਰ ਦੇ ਹਜ਼ੂਰ ਆਨ ਦਰਸਨ ਕੀਤੇ॥

ਇਧਰ ਸਤਿਗੁਰੂ ਅੰਤਰਯਾਮੀ ਨੇ ਮੇਵੜੇ ਹੱਥ ਕਾਸ਼ੀ ਦੇ ਰਾਜੇ ਵੱਲ ਹੁਕਮ ਨਾਮਾ ਘੱਲਿਆ ਕਿ ਓਨਾਂ ਦੇ ਚੋਰ ਗੁਰਦਾਸ ਨਾਮੀ ਨੂੰ ਪਕੜ ਮੁਸ਼ਕਾਂ ਤਾੜ ਹਜ਼ੂਰ ਵਿਚ ਭੇਜੇ। ਜਿਸ ਹੁਕਮ ਨਾਮੇ ਪੁਰ ਕਾਸ਼ੀ ਨਗਰ ਵਿਖੇ ਡੌਂਡੀ ਪਿੱਟੀ ਗਈ ਕਿ ਜਿਹੜਾ ਕੋਈ ਇਸ ਨਾਮ ਦਾ ਗੁਰੂ ਕਾ ਚੋਰ ਲੁਕਿਆ ਪਿਆ ਹੈ ਦਰਬਾਰੇ ਅਪਣੇ ਆਪ ਨੂ ਹਾਜਰ ਕਰੇ ਯਾ ਜਿਸ ਨੂੰ ਪਤਾ ਹੈ ਉਹ ਪਕੜਾਵੇ। ਪਰ ਭਾਈ ਜੀ ਨੇ ਡੌਂਡੀ ਸੁਣਦੇ ਸਾਰ ਰਾਜ ਦਰਬਾਰ ਵਿੱਚ ਲਲਕਾਰ ਕੇ ਆਨ ਕਿਹਾ ਕਿ ਉਹ ਗੁਰੂ ਕਾ ਚੋਰ ਏਹੋ ਹੀ ਗੁਰਦਾਸ ਹੈ॥

ਸਭ ਨੇ ਮੂਹ ਵਿੱਚ ਉਂਗਲਾਂ ਲਈਆਂ, ਕੋਈ ਮੰਨੇ ਨਹੀਂ ਓੜਕ ਨੂੰ ਸਾਰਾ ਬਿਰਤਾਂਤ ਅਪਨੇ ਭਰਮ ਜਾਂਣ ਦਾ ਪ੍ਰਗਟ ਕਰ ਸੁਣਾਇਆ, ਤਿਸ ਪਰ ਫੇਰ ਕਿਸੇ ਦਾ ਮੁਸ਼ਕਾਂ ਤਾੜਨ ਦਾ ਹੌਸਲਾ ਨਾਂ ਵੇਖਕੇ ਆਪ ਹੀ ਭਾਈ ਸਾਹਿਬ ਨੇ ਅਪਨੇ ਆਪਨੂੰ ਚਾ ਨਰੜਿਆ ਤੇ ਮੇਵੜੇ ਸਾਥ ਕਾਸੀਓਂ ਉਠ ਤੁਰੇ। ਰਾਜੇ ਅਰੁ ਨਗਰ ਬਾਸੀ ਨਾਲ ਹੀ ਤੁਰ ਪਏ ਪਰ ਭਾਈ ਸਾਹਬ ਨੇ ਬਹੁਤ ਵਾਰ ਜ਼ੋਰ ਦੇ ਦੇ ਕੇ ਦੋਹਾਂ ਕੂ ਕੋਹਾਂ ਤੋਂ ਰਾਜੇ ਸਮੇਤ ਸੰਗਤਨੂੰ ਮੋੜਨ ਦਾ ਬਹੁਤ ਹਠ ਕਰਕੇ ਅਗੇ ਤੁਰਨੋਂ ਰੋਕ ਦਿੱਤਾ। ਪ੍ਰੰਤੂ ਓਨਾਂ ਦੀ ਸਿੱਖ ਸਜਾਈ ਸੰਗਤ ਸੈਂਕੜਿਆਂ ਦੀ ਹੀ ਗੇਣਤੀ ਵਿਚ ਸਤਿਗੁਰਾਂ ਦੇ ਦਰਸ਼ਨ ਲਈ ਸਾਥ ਹੀ ਰਹੀ॥ ਅਰੁ ਇਸੇ ਤਰਾਂ ਸਹਜ ਸਹਜ ਸ੍ਰੀ ਅੰਮ੍ਰਿਸਰ ਸ੍ਰੀ ਅਕਾਲ ਤਖਤ ਉੱਤੇ ਸੁਸ਼ੋਭਿਤ ਸਤਿਗੁਰੂ ਦੇ ਸਨਮੁਖ ਆਨ ਹਾਜਰ ਹੋਏ॥

ਕੁਛ ਰਾਹ ਲੰਘਕੇ ਮੇਵੜੇ ਅਰੁ ਸੰਗਤ ਦੀ ਅਰਦਾਸ ਕਾਰਣ ਭਾਈ ਜੀ ਨੇ ਮੁਸ਼ਕਾਂ ਖੁਲਾ ਲੈਣੀਆਂ ਪ੍ਰਵਾਣ ਕਰ ਲਈਆਂ ਸਨ, ਪਰ ਸ੍ਰੀ ਅੰਮ੍ਰਿਤਸਰ ਦੀ ਜੂਹ ਵਿਚ ਵੜਦੇ ਸਾਰ ਮੁੜ ਕਸਾਕੇ ਗੁਰੂ ਕੇ ਹੁਕਮ ਨਾਮੇ ਅਨੁਸਾਰ ਦੀਵਾਨ ਵਿਚ ਆਏ॥

ਰਿਸ ਨਾਲ ਸਤਿਗੁਰਾਂ ਪੁਛਿਆ। ਸੁਣਾ ਗੁਰਦਾਸ! ਕਿਥੇ ਸਿਦਕ? ਤਾਂ ਆਪ ਨੇ ਬਿਨਯ ਭਰੀਆਂ ਪੌੜੀਆਂ ਵਾਰਾਂ ਦੀ ਚਾਲ ਤੇ ਅਰੁ ਕਬਿਤਾਂ ਸ੍ਵਯਾਂ ਦੀ ਧਾਰਣਾਂ ਤੇ ਉਚਾਰਣ ਕਰ ਨਿਵੇਦਨ ਕੀਤਾ ਕਿ ਸਚਿਆ ਪਾਤਸ਼ਾਹ! ਜੇ ਮਾਂਹੀ ਬੱਚੇਨੂੰ ਵਿਹੁ ਦੇਵੇ ਤਾਂ ਪਾਲੇ ਕੌਣ, ਜੇ ਵਾੜ ਖੇਤ ਨੂ ਖਾਣ ਉਠ ਪਵੇ ਤਾਂ ਸੰਭਾਲੇ ਕਿਹੜਾ ਅਰੁ ਜੇ ਪਹਰੇ ਦਾਰ ਲੋਟੂ ਬਣ ਲੁੱਟਨ ਡਹੇ ਤਾਂ ਰਖਵਾਲਾ ਕੌਣ ਅਤੇ ਜੇ ਆਪ ਹੀ ਸਤਿਗੁਰੂ ਭਰਮਾਨ ਲਗ ਪੈਨ ਤਾਂ ਭਰਮ ਕਿਥੋਂ ਕਟੀਵੇ?—ਐਸੀ ਬਿਨਯ ਉਚਾਰਦੇ ਗੜ ਗੜਾ ਕੇ ਸਤਿਗੁਰਾਂ ਦੇ ਚਰਣਾਂ ਉਪਰ ਢਹਿ ਪਏ, ਜਦਕਿ ਬਿਹਬਲ ਹੋ ਸਤਿਗੁਰਾਂ

ਉਨਾਂ ਨੂੰ ਉਠਾਕੇ ਅਪਨੇ ਪਵਿਤ੍ਰ ਜੀਵਨ ਮੁਕਤੀ ਦਾਤੇ ਹੋਣਦੇ ਬਿਰਦ ਨੂੰ ਸੰਭਾਲ ਅਪਣੀ ਛਾਤੀ ਨਾਲ ਲਾਇਆ ਤੇ ਮੁਸ਼ਕਾਂ ਜਕੜੀਆਂ ਨੂੰ ਆਪ ਹਥੀਂ ਖੋਹਲਕੇ ਬਰਕਤਾਂ ਬਖਸ਼ ਨਿਹਾਲ ਕੀਤਾ।

ਓਸ ਬਿਰਹ ਦੀ ਅਵਸਥਾ ਵਿਖੇ ਕਾਸ਼ੀ ਅੰਦਰ ਆਪ ਨੇ ਭਾਰੇ ੨ ਵਿਦ੍ਵਾਨਾਂ ਪੰਡਿਤਾਂ ਨਾਲ ਅਨੇਕਾਂ ਤਰਾਂ ਦੀ ਚਰਚਾ ਗੋਸ਼ਟ ਕਰਕੇ ਸਾਰੇ ਪੰਜਾਂ ਮਹੀਨਿਆਂ ਦੇ ਪ੍ਰਚਾਰ ਦ੍ਵਾਰੇ ਉਨਾਂ ਨੇ ਰਾਜੇ ਸਮੇਤ ੭੦੦ ਸਤ ਸੌ ਸਿੱਖ ਸਜਾਏ ਸਨ। ਜਿਨਾਂ ਵਿਚੋਂ ਬਅੰਤ ਸਿੱਖ ਨਾਲ ਹੀ ਆਏ ਤੇ ਸਤਿਗੁਰਾਂ ਦੀਆਂ ਖ਼ੁਸੀਆਂ ਤੋਂ ਵਰੋਸਾਏ ਸਨ॥

ਉਸ ਵੇਲੇ ਜੋ ਕੁਜ ਚਰਚਾ ਗੋਸ਼ਟ ਆਪਦੇ ਅਰੁ ਪੰਡਿਤ ਲੋਕਾਂ ਦੇ ਵਿਚਾਲੇ ਹੋਈ, ਉਹੀ ਕਬਿੱਤ ਸ੍ਵਯਾਂ ਦੇ ਰੂਪ ਵਿਚ ਪਿਛੋਂ ਗੁਥਨ ਕਰਕੇ ਅਥਵਾ ਸਭਾ ਅੰਦਰ ਹੀ ਇਸ ਭਾਂਤ ਉਚੱਾਰਨ ਕਰਕੇ ਸੁਨਾਈ ਹੋਈ ਇਨ ਬਿਨ ਰੂਪ ਵਿਚ ਆਪ ਦੇ ਸਾਮਨੇ ਹੈ॥

ਇਸ ਬਾਤ ਦੀ ਵਿਸ਼ੇਸ਼ ਬਹਸ ਦੀ ਲੋੜ ਨਹੀ ਜਾਪਦੀ ਕਿ ਇਹ ਪਿਛੋਂ ਗੁੰਥਨ ਕੀਤੀ ਗਈ ਯਾ ਕਿ ਉਸੇ ਵੇਲੇਹੀ ਜਯੋਂ ੨ ਪੰਡਿਤਾਂ ਦਾ ਪ੍ਰਸ਼ਨ ਹੁੰਦਾ ਗਿਆ ਤੇ ਆਪ ਉਤੱਰ ਵਿਚ ਇਹ ਬਚਨ ਬੋਲਦੇ ਗਏ। ਹੋ ਦੋਨੋਂ ਹੀ ਬਾਤਾਂ ਸਕਦੀਆਂਹਨ, ਕਯੋਂਕਿਜਿਹੜੇ ਭਾਈ ਸਾਹਬ ਗੁਰੂ ਕੇ ਬਲ ਨਾਲ ਐਡੇ ੨ ਪੰਡਿਤ ਰਾਜਿਆਂ ਤਾਈਂ ਚਰਚਾ ਨਾਲ ਹਰਾਕੇ ਅਪਣਾ ਮਤ ਸਥਾਪਨ ਕਰਣ ਲਈ ਸਮਰੱਥ ਹੋ ਸਕਦੇ ਸਨ ਓਨਾਂ ਲਈ ਕਬਿੱਤ ਸ੍ਵੈਯਾਂ ਦੇ ਰੂਪ ਵਿਚ ਬਾਣੀ ਉਚਾਰਣ ਕਰੀ ਜਾਣੀ ਕੁਛ ਕਠਿਨ ਨਹੀ ਸੀ। ਪਰ ਅਸਾਡੀ ਰਾਯ ਵਿਚ ਇਹ ਇਨ ਬਿਨ ਨਹੀ ਆਖੀ ਜਾ ਸਕਦੀ। ਕਯੋਂ ਜੁ ਐਸਾ ਹੁੰਦਾ ਤਾਂ ਬਹਸ ਦੇ ਰੂਪ ਵਿਚ ਹੀ ਬਾਣੀ ਦਾ ਢਾਂਚਾ ਸਪਸ਼੍ਟ ਹੁੰਦਾ। ਸੋ ਐਸਾ ਦਿਖਾਈ ਨਹੀ ਦਿੰਦਾ। ਅਲਬੱਤਾ ਬਚਨ ਇਕ ਲੜੀ ਵਿਚ ਪ੍ਰੋਤੇ ਹੋਏ ਪ੍ਰਤੀਤ ਹੋ ਰਹੇ ਹਨ। ਜੋ ਐਸਾ ਖਯਾਲ ਕਰਣ ਦਾ ਅਵਿਕਾਸ ਦਿੰਦੇ ਹਨ ਕਿ ਸਾਰੇ ਵਿਚਾਰ ਦੇ ਨਿਰਣਿਆਂ ਨੂੰ ਇਸ ਰੂਪ ਵਿੱਚ ਏਕਾਂਤ ਅੰਦਰ ਪਿੱਛੋਂ ਹੀ ਗੁੰਥਨ ਕੀਤਾ ਜਾਯਾ ਕਰਦਾ ਸੀ॥

ਆਪ ਦਾ ਨੁਕਤਾ ਵੀਚਾਰ ਹਰ ਇਕ ਚਰਚਾ ਕਰਤੇ ਨਾਲ ਏਹੀ ਰਿਹਾ ਜਾਪਦਾ ਹੈ ਕਿ–ਗੁਰੂ ਦਾ ਘਰ ਸਭ ਮਤ ਮਤਾਂਤਰਾ ਤੋਂ ਉਚੱਾ। ਗੁਰੂ ਕੀ ਸਿਖਯਾ ਸਭ ਸਿਖਯਾਵਾਂ ਤੋਂ ਉਚੀ ਅਤੇ ਗੁਰੂ ਕਾ ਸਿੱਖ ਸਭ ਤੋਂ ਉਚੱਾ ਹੈ। ਅਰੁ ਗੁਰੂ ਕੇ ਕਾਰਨਾਮੇ ਭੀ ਸਮੂਹ ਅਵਤਾਰਾਂ ਨਾਲੋਂ ਉਚੇ ਤੇ ਹਰ ਪ੍ਰਕਾਰ ਕਰਕੇ ਸੁੱਚੇ ਹਨ॥

ਗੁਰੂ ਮਤ ਦਾ ਸਾਰ ਸਿਧਾਂਤ ਜੋ ਆਪ ਨੇ ਮੁੜ ਮੁੜ ਨਿਰੂਪਿਆ ਉਹ ਸਬਦ ਸੁਰਤ ਦਾ ਅਭਯਾਸ, ਸਤਿ ਸੰਗਤ ਤੇ ਸਤਿਗੁਰਾਂ ਦਾ ਸੇਵਨ, ਭਾਣੇ ਉਪਰ ਸ਼ਾਕਰ ਰਹਿਣਾ ਤੇ ਵਾਹਗੁਰੂ ਦੀ ਯਾਦ ਵਿੱਚ ਲੀਨ ਰਹਿੰਦੇ ਕਾਰਾਂ ਵਿਹਾਰਾਂ ਤੋਂ ਅਰੁ ਮੋਹ ਮਾਯਾ ਤੋਂ ਅਲੇਪ ਰਹਿਣਾ ਹੀ ਸੀ, ਜੋ ਸਭ ਸ੍ਰੋਤਿਆਂ ਨੂੰ ਨਿਸਚੇ ਕਰਾਯਾ। ਜਿਸਨੂੰ ਪਾਲਨ ਵਿਖੇ ਨਾ ਕਿਸੇ ਹਠ ਦੀ ਲੋੜ ਤੇ ਨਾ ਹੀ ਕਿਸੇ ਕਸ਼ਟ ਸਹਾਰਨ ਯਾ ਜਵਰ

ਜ਼ਾਲਨ ਦੀ ਜ਼ਰੂਰਤ ਪਵੇ ॥

ਭਾਈ ਸਾਹਿਬ ਨੇ ਅਪਨੇ ਕਥਨ ਦਾ ਧੁਰਾ ਹਡਬੀਤੀਆਂ ਬਾਤਾਂ ਅਤੇ ਨਿਤਾ ਪ੍ਰਤੀ ਦੇ ਲੌਕਿਕ ਵਰਤਾਰਿਆਂ ਨੂੰ ਯੁਕਤੀਆਂ ਦ੍ਰਿਸ਼ਟਾਂਤਾਂ ਦੀ ਥਾਂ ਤੇ ਕੰਮ ਲੈਣ ਦਾ ਕਾਇਮ ਕਰੀ ਰੱਖਿਆ ਤੇ ਸੱਚੀਆਂ ਅਰਸੁੱਚੀਆਂ ਗਲਾਂ ਧਾਰਣਾਂ ਸਰੂਪ ਹੋਣ ਕਰਕੇ ਮਿਠੀਆਂ ਮਿਠੀਆਂ ਲਗ ਮੋਤਿਆਂ ਨੂੰ ਏਸੇ ਕਰਕੇ ਹੀ ਵਿੰਨ ਦੀਆਂ ਗਈਆਂ। ਜਿਨਾਂ ਤੋਂ ਜਿਸ ਗੁਰੂ ਦੇ ਇਕ ਸਿਖ ਦੀ ਰਸਨਾ ਵਿੱਚ ਐਡਾ ਬਲ ਹੈ ਉਹ ਗੁਰੂ ਅਵਸ਼ਜ ਬਚਨਾਂ ਦਾ ਸੂਰਾ ਹੈ–ਇਹ ਨਿਸਚਾ ਬੱਝ ਓਨਾਂਨੂੰ ਨੂੰ ਸਰਣਾਗਤ ਬਣਾਂਦਾ ਗਿਆ ॥

ਕਾਸ਼! ਭਾਈ ਗੁਰਦਾਸ ਜੀ ਵਰਗੇ ਉਸ ਸਮੇਂ ਦੇ ਭੱਗਲ ਸਿਖ ਦੇ ਸਿਦਕ ਪ੍ਰੇਮ ਅਰੁ ਪ੍ਰਚਾਰ ਦੇ ਉਤਸਾਹ ਨੂੰ ਅਸੀਂ ਵੇਖੀਏ ਤੇ ਅਪਨਿਆਂ ਗਿਰੇਬਾਨਾਂ ਵਿਚ ਮੂੰਹ ਪਾਕੇ ਤੱਕੀਏ ਅਰੁ ਸਿਖਯਾ ਲਈਏ ਕਿ ਬਜਰਬੁ ਦਾਹਿਵਿਆਂ ਦੀ ਬਜਾਯ ਅਪਨੇ ਆਪਨੂੰ ਸਿੱਖੀ ਦੇ ਸੱਚੇ ਸਚੇ ਵਿਚ ਢਾਲੀਏ ਤਾਂ ਜੋ ਅਸੀਂ ਭੀ ਇਕ ਇਕ ਸਤ ਸਤ ਸੌ ਨੂੰ ਗੁਰੂ ਕੇ ਰਸਤੇ ਪੌਣ ਵਾਲੇ ਬਣੀਏ ਤੇ ਗੁਰੂ ਕੀਆਂ ਖੁਸ਼ੀਆਂ ਲਈਏ ॥

ਵਾਹਗੁਰੂ ਕਰੇ ਜੋ ਅਸਾਨੂੰ ਐਸਾ ਸੱਚਾ ਉਤਸਾਹ ਹੋਵੇ ਤੇ ਅਸੀਂ ਅਪਨਾ ਫ਼ਰਜ਼ ਪਛਾਣੀਏ ॥

—:o:—

ੴ ਸਤਿਗੁਰਪ੍ਰਸਾਦਿ ॥

# ਅਥ ਬਾਨੀ ਭਾਈ ਗੁਰਦਾਸ ਭੱਲੇ ਕੀ ਲਿਖਯਤੇ

# ਕਬਿੱਤ ਸ੍ਵਯੇ

## (ਸੰਪ੍ਰਦਾਈ ਮੰਗਲਾਚਰਣ ਅਰੁ ਗਰੰਥ ਦੀ ਸੂਚਨਾ)

"੧" ਏਕਾ ਅਕਾਲ ਪੁਰਖ ਏਕੰਕਾਰ ਦਾ ਚਿੰਨ ਹੈ–

ਅਰਥः—

ਇਸ ਨੂੰ ਏਕਾਂਗ ਭੀ ਕਹਿੰਦੇ ਹਨ ਤੇ ਇਸਦਾ ਨਾਮ ਇਕਾਊਂ ਭੀ ਹੈ॥ ਇਹ ਸੰਗਯਾ ਇਸ ਦੀ ਇਸ ਲਈ ਹੈ ਕਿ ਸਭ ਅੰਗ–ਜਿਤਨੀ ਕੁਛ ਭੀ ਵਿਸਤਾਰ ਰੱਖਯਾ ਨੂੰ ਪ੍ਰਾਪਤ ਹੁੰਦੇ ਹਨ, ਓਨਾਂ ਸਭ ਦੀ ਹਸਤੀ (ਅਸਤਿਤ੍ਵ- ਸੱਤਾ ਵਾ ਜਿੰਦ

ਗ਼ਾਨ) ਇਹ ਇਕਾਂਗ ਹੀ ਹੈ-ਭਾਵ ਸਭ ਅੰਗਾਂ ਦਾ ਅੰਗ ਪੁਣਾ ਵਾਸਤਵ ਵਿਚ ਹੈ ਹੀ ਇਹ ਇਕਾਂਗ- ਜਿਹਾ ਕਿ ਵਿਚਾਰ ਕੇ ਦੇਖਿਆਂ ਸਹੀ ਹੁੰਦਾ ਹੈ ॥

ਕਿਉਂਕਿ ਜਦ ਏਕਾ ਇਕ ਗੁਣਾ ਹੋਰ ਵਿਸਤਾਰ ਪਾਏ ਤਾਂ ਉਸ ਵਿਸਤਾਰਨ ਵਿਚ ਏਹੋ ਹੀ ਮਿਲਕੇ ਓਸਨੂੰ ਦੋ ਬਣਾ ਲੈਂਦਾ ਹੈ- ਅਤੇ ਏਸੇ ਤਰਾਂ ਨਾਲ ਇਕ ਇਕ ਕਰਕੇ ਤਿੰਨ ਚਾਰ ਪੰਜ ਆਦ ਹੋ ਨੌਂ ਦਾ ਰੂਪ ਧਾਰ ਮੁੜ ਆਪਣੀ ਇਕਾਈ ਵਿਚ ਸਿਮਟ ਔਂਦਾ ਹੈ, ਤੇ ਅਗੇ ਫੇਰ ਆਪੇ ਦਾ ਵਿਸਤਾਰ ਕਰਣ ਵਾਸਤੇ ਆਪਣੀ ਨਿਰਾਕਾਰ ਬਿੰਦੂ ਭਾਵ ਨਾਲ ਰਲ ਉਵੇਂ ਹੀ ਇਕ ਇਕ ਕਰਕੇ ਅਸੰਖਜਾਤ ਪਸਾਰਾ ਧਾਰਿਆ ਕਰਦਾ ਹੈ ॥

ਵਾਹਗੁਰੂ ਨੇ ਉਪਤ ਦਾ ਪਸਾਰਾ ਸਚੱਮੁਚ ਇਵੇਂ ਹੀ ਅਪਨੇ ਆਪ ਤੋਂ ਪਸਾਰਿਆ ਹੈ। ਤੇ ਜਿਸ ਤਰਾਂ ਅਸੰਖਾਂ ਦੀ ਗਿਣਤੀ ਵਿਚੋਂ ਇਕ ਇਕ ਦੇ ਵਧਾਊ ਨੂੰ ਘਟਾਉ ਵਾਲੇ ਪਾਸੇ ਮੋੜਿਆਂ- ਇਕ ਇਕ ਘਟਦਾ ਮੁੜ ਏਕੇ ਤੇ ਹੀ ਆਨ ਬੱਸ ਹੋਇਆ ਕਰਦੀ ਹੈ, ਬਿਲਕੁਲ ਏਹੋ ਹੀ ਹਾਲ ਉਪਤ ਤੋਂ (ਇਸ ਪ੍ਰਪੰਚ ਦੀ)ਖਪਤ ਦੇ ਗਿੜਾਉ ਦਾ ਹੈ ॥

ਉਤਪੱਤੀ ਤਥਾ ਪ੍ਰਲਯ ਦੇ ਪ੍ਰਕਾਰ ਦੋ ਤਰਾਂ ਦੇ ਅਨਭਉਵਾਨਾਂ ਨੇ ਅਨਭਉ ਕੀਤੇ ਹਨ-ਇਕ ਪ੍ਰਕਿਰਤੀ ਦੇ ਨਿਯਮਾਂ ਅਨੁਸਾਰ,ਜਿਨਾਂ ਦੀਆਂ ਪ੍ਰਕਿਰਿਆਂ ਸ਼ਾਸਤ੍ਰਾਂ ਗ੍ਰੰਥਾਂ ਵਿਚ ਪਾਈਆਂ ਜਾਂਦੀਆ ਹਨ-ਜਿਹਾ ਕਿ ਗੁਰੂ ਮਹਾਰਾਜ ਜੀਨੇ ਅਪਣਿਆਂ ਸਿੱਖਾਂ ਤਾਂਈਂ ਅਪਣੇ ਅਨਭਉ ਦੀ ਪ੍ਰਕਿਰਿਆ "ਸਾਚੇ ਤੇ ਪਵਣਾ ਭਇਆ ਪਵਣੈ ਤੇ ਜਲ ਹੋਇ। ਜਲ ਤੇ ਤ੍ਰਿਭਵਣ ਸਾਜਿਆ ਘਟਿ ਘਟਿ ਜੋਤਿ ਸਮੋਇ।" ਇਸ ੨ ਪ੍ਰਕਾਰ ਵਰਨਣ ਕੀਤੀ ਹੈ ॥ ਅਤੇ ਦੂਸਰੀ ਰੀਤੀ ਉਪਤ ਦੀ ਸਹਜ ਭਾਵੀ ਹੁੰਦੀ ਹੈ ॥ ਇਸ ਉਪਤ ਦਾ ਸਿਲਸਿਲਾ ਜੀਕੂੰ ੨ ਮਾਲਕ ਤੋਂ ਪ੍ਰਗਟ ਦਾ ਹੈ ਤੀਕੂੰ ੨ ਹੀ ਪ੍ਰਲਯ ਨੂੰ ਪ੍ਰਾਪਤ ਹੋਇਆ ਕਰਦਾ ਹੈ।

ਅਰਥਾਤ ਪ੍ਰਕਿਰਤੀ ਦੇ ਨਿਯਮਾਂ ਅਨੁਸਾਰ ਉਪਜਰਾ ਪ੍ਰਪੰਚ ਉਕੁ ਨਿਯਮਾਂ ਅਨੁਸਾਰ ਹੀ ਪ੍ਰਲਯ ਨੂੰ ਪ੍ਰਾਪਤ ਹੋਇਆ ਕਰਦਾ ਹੈ ਤੇ ਜੋ ਸਹਜ ਭਾਵੀ ਦਸ਼ਾ ਵਿਚ ਪ੍ਰਗਟਿਆ ਹੋਵੇ ਉਹ ਸਹਜੇ ਹੀ ਵਿਲਯ ਭੀ ਓਕੂਹੀ ਹੋ ਜਾਯਾ ਕਰਦਾਹੈ। ਸਤਿਗੁਰਾਂ ਨੇ "ਸਹਜੇ ਆਵੈ ਸਹਜੇ ਜਾਇ" ਵਾ "ਹਰਨ ਭਰਨ ਜਾਕਾ ਨੇਤ੍ਰ ਫੋਰ"- ਐਸਿਆਂ ਬਚਨਾਂ ਰਾਹੀਂ ਇਨ ਬਯਵਸਥਾਂ ਨੂੰ ਅਪਣੇ ਮੁਖਾਰ ਬਿੰਦੋਂ ਉਚਾਰਿਆ ਹੋਯਾ ਹੈ ॥ ਵਾਹਗੁਰੂ ਦੇ ਪਯਾਰੇ ਸਤਿਗੁਰਾ ਦੇ ਸੁਆਰੇ ਸਿੱਖ, ਸੁਰਤ ਦੇ ਵਾਹਗੁਰੂ ਵਿਚ ਲੀਨ ਤੇ ਉਥਾਨ ਪੌਂਦਿਆ ਇਨਾਂ ਦੋਹਾਂ ਸਿਲਸਿਲਿਆਂ ਨੂ ਅਨੁਭਵ ਦੀਆਂ ਅਖੀਆਂ ਨਾਲ ਜਯੋਂ ਕਾ ਤਯੋਂ ਪ੍ਰਗਟ ਹੁੰਦਿਆਂ ਦੇਖ ਸਕਿਆ ਕਰਤੇ ਹਨ ॥

ਅਧਿਕ ਵਿਸਤਾਰ ਨੂੰ ਬੰਦ ਕਰਕੇ ਅਸੀਂ ਔਣੇ ਹਾਂ ਅਪਣੇ ਪਸੰਗ ਵੱਲੋਂ ਜੈਸਾਕਿ ਇਕਤੋਂ ਅਨੇਕ ਹੋ ਪਸਰਨ ਦਾ ਸਿਲਸਿਲਾ ਵਰਤੁਦਾ ਤੇ ਉਹ ਪਹਿਲ

ਪ੍ਰਥਮੇਂ ਸ਼ਬਦਸ੍ਰਿਸ਼ਟੀ ਰੂਪ ਵਿਚ ਹੋ ਪਸਰਿਆ। ਚਾਹੇ ਇਸ ਪ੍ਰਕਿਰਿਆ ਦਾ ਵਰਣਨ ਮਹਾਨ ਵਿਸਤਾਰ ਵਾਲਾ ਹੈ, ਸ਼ਾਯਦ ਹੈ ਕਿ ਸੌ ਪਤ੍ਰੇ ਭੀ ਇਸ ਵਾਸਤੇ ਥੋੜੇ ਹੋਨ ਪਰ ਅਸੀਂ ਨਹੀਂ ਚਹੁੰਦੇ ਬਹੁਤ ਝਬੇਲੈ ਵਿਚ ਪਾਠਕਾਂ ਨੂੰ ਪੌਣਾ ਤੇ ਜੀਕੂੰ ਆਪ ਸਤਿਗੁਰਾਂ ਨੇ ਇਸ ਸਾਰੇ ਸਿਲਸਿਲੇ (ਪ੍ਰਪਾਟੀ) ਨੂੰ ਲਿਆਂਦਾ ਹੈ ਸੰਕੋਚਕੇ ਕੇਵਲ

"੧ਓ ਸਤਿਗੁਰਪ੍ਰਸਾਦਿ"—ਰੂਪ ਇਨਾਂ ਦਸਾਂ ਅਖਰਾਂ ਅੰਦਰ, ਅਸੀਂ ਭੀ ਸਮੇਟੀਏ ਸਮੂਲਚੇ ਸਿਧਾਂਤ ਨੂੰ ਸਿਰਫ ਮੋਟੇ ੨ ਅਰਥ ਮਾਤ੍ਰ ਤੇ ਹੀ।

ਗੱਲ ਕੀਹ ਕਿ ਜੀਕੂੰ ਇਸ "ਏਕੇ" ਨੇ ਅਸੰਖਾਂ ਦੀ ਗਿਣਤੀ ਧਾਰੀ, ਤੀਕੂੰ ਹੀ ਇਸ ਨੇ ਅਪਨੇ ਆਪ ਤੋਂ ਪ੍ਰਗਟਾਏ ਅਨੇਕਾਂ ਰੂਪ ਜਿਨਾਂ ਨੂ ਆਖਦੇ ਹਨ "ਅਖੱਰ"॥ ਅਤੇ ਉਹੀ ਅਖੱਰ ਆਪੋ ਵਿਚ ਮਿਲਕੇ ਪਸਰ ਤੁਰਦੇ ਹਨ ਨਾਮ ਰੂਪ ਹੋਕੇ। ਜਿਹਾਕਿ ਅਗਲੇ ਕਥਨ ਤੋਂ ਆਸ ਹੈ ਆਪ ਲੋਕਾ ਉਪਰ ਸਪਸ਼੍ਟ ਹੋ ਆਵੇਗਾ। "ਇਕ" ਦਾ ਅਸਲੀ ਸਰੂਪ ਸੀ "ਬਿੰਦੂ" ਜਿਸ ਨੂੰ ਸਮਝਾਨ ਖਾਤਰ ਆਖਯਾ ਜਾਂਦਾ ਹੈ "ਸੂੰਨ" (ਬਿੰਦੀ) ਪਰ ਵਾਸਤਵ ਵਿਚ ਉਹ "ਸੂੰਨ" ਸੁੰਨੀ ਤਿੰਨ ਕਾਲ ਨਹੀ ਹੁਦੀ। ਕਿਉਂਕਿ ਉਹ ਹੈ ਸਮੂਹ ਚੇਤਨ ਕਲਾ ਦੀ ਬੀਜ ਮਾਤ੍ਰ "ਚਿਨਮਯ" ਸਰੂਪ ॥

ਸੋ ਜਿਸ ਸਮੇਂ ਇਸ ਨੇ ਬਣਾਇਆ ਮੌਜ ਮਾਤ੍ਰ ਤੇ "ਕਾਰ" Line ਰੂਪ ਤਾਂ ਹੋ ਭਾਸਿਆ ਇਸਦਾ ਰੂਪ ਸੂਰਤ ੧"ਏਕਾਂਗ" ਦੀ। ਭਾਵ ਅਪਣੀ ਪੂਰਣ ਨਿਰਾਕਾਰ ਅਵਸਥਾ ਵਿਚੋਂ ਇਕ ਦਰਜਾ ਹੇਠਾਹਾਂ ਨੂੰ ਰੁਖ ਕਰਕੇ ਇਹ ਆਗਿਆ "ਨਿਰੰਕਾਰ" ਭਾਵ ਵਿਚੋਂ "ਏਕੰਕਾਰ" ਭਾਵ ਵਿਖੇ ॥ ਏਕੰਕਾਰ ਦੇ ਅਰਥ ਹਨ "ਏਕ—ਅੰਕ —ਆਕਾਰ" ॥ ਅਤੇ ਜਿਸ ਏਸੇ ਹੀ "ਏਕੰਕਾਰ" ਨੇ ਜਦ ਅਪਣੇ ਇਸ ਨਿਰਾਕਾਰ ਸਰੂਪੀ ਆਕਾਰ ਨੂੰ ਹੋਰ ਵਿਸਤਾਰਨ ਦੀ ਮੌਜ ਪ੍ਰਗਟਾਈ ਤਾਂ ਹੇਠਲੀ ਦਾਓਂ ਮੁੜ

ਪਿਛੋਂ ਦੀ ਅਗੇ ਹੋ ਅਪਣੀ ਉਚਾਈ ਵਲੱ ਖਾਧਾ ਗੇੜ ੧ ਤਾਂ ਇਕ ਹੋਰ ਤਰਾਂ

ਦਾ ਸਰੂਪ ਆਨ ਪ੍ਰਗਟ ਹੋਇਆ— ਜਿਸ ਨੂ ਪ੍ਰਗਟ ਕਰਣ ਦੀ ਖਾਤਰ ਪਹਿਲੇ ਸਮਯ ਦੇ ਆਚਾਰਯਾਂ (ਗੁਰੂਆਂ) ਨੇ ਇਸ ਦੀ ਸੂਰਤ ਵਿਖਾਲੀ ਓਁ ਪ੍ਰਣਵ ਦੀ ਅਤੇ ਸਤਿਗੁਰਾਂ ਨੇ ਅਸਾਂ ਨੂੰ ਦਸਿਆ ਇਸਦਾ ਆਕਾਰ ਬਣਾਕੇ "ਓ" ਦਾ॥

ਇਹ ਕੀਹ ਬਣਿਆਂ? ਇਹ ਸੀ ਓਅੰਕਾਰ। ਤੇ ਓਅੰਕਾਰ ਹੋਰ ਕੁਛ ਨਹੀ ਓ—ਅਧੰ—ਕਾਰ—ਅਰਥਾਤ ਓਹੀ ਬਿੰਦੂ ਨਾਦ ਦੇ ਸਰੂਪ ਵਿਚ ਆਯਾ ਹੋਯਾ ਏਕਾ ਇਕ ਆਕਾਰ॥ ਇਸੇ ਨੂੰ ਹੀ ਸ਼ਬਦ ਬ੍ਰਹਮ ਆਖਦੇ ਹਨ। ਸ਼ਬਦ ਰਚਨ ਨਹੀ

ਪ੍ਰਪਾਟੀ ਅਨੁਸਾਰ ਇਹੀ ਆਦਿਲੀ ਸਾਕਾਰ ਦਸ਼ਾ ਹੈ। ਪ੍ਰਕ੍ਰਿਤੀ ਕ੍ਰਮ ਅਨੁਸਾਰ ਏਸ ਅਵਸਥਾ ਵਿਚ ਪਾਰ ਬ੍ਰਹਮ ਦਾ ਅਵਤਰਨ "ਆਦਿ ਪੁਰਖ" ਤੇ ਸ਼ਾਸਤ੍ਰੀਯ ਪ੍ਰਕਿਰਿਆ ਵਿਚ ਇਸ ਨੂੰ ਨਿਰੂਪਯਾ ਹੈ ਮਾਯਾ ਸਬਲ॥

ਅਸਾਡਾ ਪ੍ਰਯੋਜਨ ਹੈ ਸ਼ਬਦ ਸ੍ਰਿਸ਼ਟੀ ਦੇ ਨਿਰੂਪਣ ਦਾ, ਕਯੋਂਕਿ ਅਸਾਡਾ ਇਸ਼ਟ ਹੈ ਸ਼ਬਦ ਗੁਰੂ। ਇਸ ਲਈ ਮਾਯਾ ਪ੍ਰਕਿਰਤੀ ਆਦਿ ਦੇ ਸਿਲ ਸਿਲੇ ਨੂੰ ਨਜਰੋਂ ਉਹਲੇ ਹੀ ਰਖਦੇ ਹਾਂ ਤੇ ਪਾਠਕਾਂ ਨੂ ਕੇਵਲ ਇਸ਼ਾਰਾ ਮਾਤ੍ਰ ਦਿਤਾ ਜਾ ਰਿਹਾ ਹੈ ਕਿ ਕਿਸੇ ਤਰਾਂ ਇਸ ਗੁਪਤ ਪ੍ਰਕਿਰਿਆ ਤੋਂ ਸ਼ੀਘਰ ਜਾਣੂੰ ਹੋ ਸਕਨ॥ ਥੋੜ ਦੀ ਗੱਲ ਇਹ ਕਿ ਜਿਤਨੇ ਜਿਤਨੇ ਬੇਗ ਨਾਲ ਹੇਠਾਂ ਉਪਰ ਯਾ ਸਿੱਧੀ ਪੁੱਠੀ ਅਥਵਾ ਲੰਬਾਈ ਚੁੜਾਈ ਦੀ ਸੂਰਤ ਉਹ ੧ ਇੱਕ ਆਕਾਰ ਵਿਸਤਾਰਦਾ ਗਿਆ— ਓਹੀ ਸਭ ਊੜਾ ਐੜਾ (ੳ—ਅ) ਆਦਿ ਅਖਰਾਂ ਦੇ ਰੂਪ ਹੋ ਪਸਰੇ, ਜਿਨਾਂ ਨੂੰ ਆਪੋ ਵਿਚ ਜੋੜਿਆਂ ਮਿਲਾਇਆਂ ਬਣਦੇ ਗਏ ਬੇਸ਼ੁਮਾਰ ਨਾਮ। ਬੱਸ! ਇਉਂ ਕਰਕੇ ਸਾਰੀ ਬਾਣੀ ਦਾ ਮੂਲ ਓਁ-ਓਂ ਕਾਰ ਕਹਾਯਾ। ਤੇ ਓਅੰਕਾਰ ਦਾ ਮੂਲ ਕਾਰਣ 'ਏਕੰਕਾਰ' (੧ਓ) ਏਕਾਂਗ ਸਹਿਤ ਓਅੰਕਾਰ॥

ਜਿਨਾਂ ਨੇ ਨਾਮ ਮਾਤ੍ਰ ਸਮੂਹ ਸ੍ਰਿਸ਼ਟੀ ਦਾ ਪਸਾਰਾ ਓਅੰਕਾਰ ਮਾਤ੍ਰ ਤੋਂ ਜਾਣਕੇ ਉਸਦੇ ਅਗੋਂ ਉੱਨਤੀ ਨਾਂ ਕੀਤੀ ਉਹ ਰਹਿ ਗਏ ਸਨ ਓਅੰਕਾਰ ਉਪਰ ਹੀ। ਅਰੁ ਏਸ ਵਿਚ ਸ੍ਰਿਸ਼ਟੀ ਦਾ ਪਸਾਰਾ ਜਾਣਕੇ ਸਤਿਗੁਰੂਆਂ ਨੇ ਨਾਂ ਸਮਝਿਆ ਇਸਦਾ ਅਰਾਧਨ ਅਸਲੀ ਮੋਖ ਦਾ ਦਾਤਾ, ਜਿਸ ਕਰਕੇ ਪਕੜਿਆ ਓਨਾਂ ਨੇ ਇਸਦੇ ਨਾਲ ਇਕਾਂਗ ਨੂੰ—ਤੇ ਅਖਵਾਇਆ ਗੁਰਮੁਖਾਂ ਪਾਸੋਂ ਓਅੰਕਾਰ ਦੀ ਥਾਂ ਏਕੋਂਕਾਰ "੧ ਓ"॥

ਚੂੰਕਿ ਸਾਰੇ ਅਖਰ ਨਿਕਲੇ ਸਨ ਇਸੇ ਓਅੰਕਾਰ ਵਿਚੋਂ, ਤੇ ਅੱਖਰ ਮਿਲ ਮਿਲਕੇ ਬਣਦੀ ਹੈ ਬਾਣੀ ਅਤੇ ਬਾਣੀ,ਦ੍ਵਾਰੇ ਹੀ ਹੋ ਸਕਦਾ ਹੈ ਉਪਦੇਸ਼-ਜਿਸ ਕਰਕੇ ਅੱਪਣੀ ਉਪਦੇਸ਼ ਮਈ ਬਾਣੀ ਦੇ ਸੰਚਾਰ ਨਿਮਿੱਤ ਸਤਿਗੁਰਾਂ ਨੇ ਰਖਿਆ ਹੈ ਪ੍ਰਵਾਣ ਓਅੰਕਾਰ ਨੂ, ਪਰ ਇਸਦੇ ਪਰਮ ਕਾਰਣ ਏਕੇ ਸਹਿਤ ਏਕੋਂਕਾਰ॥

ਜਿਸਤਰਾਂ ਕਿ ਅਸੀਂ ਪਿਛੇ ਦੱਸ ਆਏ ਹਾਂ: ਏਕ ਓ ਅਯੰਕਾਰ=ਏਕਾ ਹੀ ਉਹ ਇਸ ਆਕਾਰ ਵਿਚ। ਜਿਹਾਕਿ ਉਚੋਰਣ ਸਮੇਂ ਏਕਾਖਯਰ ਸਰੂਪ ਵਿਖੇ ਉਚੋਰਦਿਆਂ ਸਭ ਉਹ—ਇਹ ਆਦ ਵਿਚਾਲੇ ਦਾ ਪਸਾਰਾ ਏਕੇ (ਮੂਲ) ਮਾਤ੍ਰ ਵਿਖੇ ਲੀਨ ਹੋਕੇ ਰਹਿਜਾਂਦਾ ਹੈ ਆਕਾਰ ਸਹਿਤ ਨਿਰਾਕਾਰੀ ਸਰੂਪ "ਏਕੋਂਕਾਰ"— ਭਾਵ ਜੋ ਕੁਛ ਭੀ ਸਾਕਾਰ ਪ੍ਰਪੰਚ ਤਥਾ ਨਿਰਾਕਾਰ ਮਾਤ੍ਰ ਹੈ ਸਭ ਏਕ ਹੀ ਹੈ॥

ਇਸ ਤੋਂ ਸੁੱਧ ਪਾਠ ਭੀ ਸਿੱਧ ਹੋ ਗਿਆ ਕਿਇਹ "ਏਕੋਂਕਾਰ" ਹੈ ਤੇ ਅਰਥ ਭੀ ਸਾਫ ਸਪਸ਼ਟ ਹੋ ਗਏ। ਅਤੇ ਨਾਲ ਹੀ ਕਾਰਣ ਇਸ ਗੱਲ ਦਾ ਭੀ ਪਤਾ ਲਗ ਗਿਆ

ਕਿ ਐਸ ਕਰਕੇ ਸਤਿਗੁਰਾਂ ਦਾ ਮਤ ਬੇਦਾਂ ਸ਼ਾਸਤ੍ਰਾਂ ਤੋਂ ਨਿਆਰਾ ਤਥਾ ਉਚਾ ਹੈ ॥

ਜੀਕੂੰ ਏਸ ਏਕੇ ਨੇ ਪਸਾਰਿਆ ਹੈ ਅਨੰਤ ਪਸਾਰਾ ਤੇ ਪਸਾਰਕੇ ਪਸਾਰੇ ਨੂੰ ਰਹਿੰਦਾ ਹੈ ਬੀਜ ਮਾਤ੍ਰ ਤੇ ਇਕ ਦਾ ਇਕ ਹੀ ਰਮਿਆ ਹੋਯਾ ਸਮੂਹ ਪਸਾਰੇ ਵਿਚ, ਅਤੇ ਮੋੜੀਏ ਰੁਖ਼ ਉਲਟਾ ਓਸ ਪਸਾਰੇ ਦਾ ਜਦ ਪਿਛਾਹਾਂ ਨੂੰ—ਤਾਂ ਓੜਕ ਨੂੰ ਸਾਫ ਰਹਿ ਦਿਖੌਂਦਾ ਹੈ ਇਕ ਮਾਤ੍ਰ "ਏਕਾ" ਹੀ ਆਪਨੂੰ—ਜਿਸ ਕਰਕੇ ਏਸਨੂ ਥਾਪਿਆ ਚਿੰਨ ਸਤਿਗੁਰੂ ਨੇ ਏਕੰਕਾਰ ਦਾ। ਤੀਕੂੰ ਓਸਦਾ ਪਸਾਰਾ ਭੀ ਇਵੇਂ ਹੀ ਬਿਲ-ਕੁਲ ਅਪਣੇ ਆਪ ਤੋਂ ਹੋ ਭਾਸਦਾ ਹੈ ਅਨੰਤ ਰੂਪ "ਪਰਪੰਚ"—ਜਿਹਾਕਿ ਆਖਿਆ ਹੈ ਸਤਿਗੁਰਾਂ ਨੇ "ਏਕਸ ਤੇ ਹੋਇਓ ਅਨੰਤਾ" ਵਾ"ਏਕਹਿ ਤੇ ਪਸਰਿਓ ਪਾਸਾਰਾ"

ਸ੍ਰਿਸ਼ਟੀ ਦੇ ਆਦਿ ਵਿਚ ਅਕਾਲ ਪੁਰਖ ਨੇ ਫੁਰਨਾ ਫੋਰਿਆ ਤੇ ਪ੍ਰਗਟਾਈ ਮਾਯਾ ਆਪ ਤੋਂ। ਫੇਰ ਮਾਯਾ ਹੋਈ ਤਿੰਨ ਗੁਣ ਰੂਪ ਅਤੇ ਪਸਾਰੀ ਸਾਰੀ ਸ੍ਰਿਸ਼ਟੀ ਓਸ ਨੇ—ਗੱਲ ਥੋੜੇ ੨ ਮਰਮ ਦੇ ਭੇਦ ਕਾਰਨ ਇਕੋ ਹੀ ਹੈ। ਕੇਵਲ ਢੰਗ ਨਿਆਰੇ ੨ ਨਿਰੂਪਣ ਦੇ ਹੋ ਗਏ ਹਨ। ਵਾਸਤਵ ਵਿਚ ਆਪ ਹੀ ਉਹ ਅਪਨੇ ਆਪ ਤੋਂ ਅਪਨਾ ਆਪ ਪ੍ਰਗਟਾਨਹਾਰਾ ਤੇ ਆਪ ਹੀ ਜਦ ਤਕ ਮੌਜ ਬਣੀ ਰਹੇ ਸਭ ਪਸਾਰੇ ਨੂੰ ਥਾਪਨ (ਪ੍ਰਤਿਪਾਲਨ) ਹਾਰਾ ਅਤੇ ਜਦੋਂ ਤਰੰਗ ਆਪੇ ਵਿਚ ਮਾਰ ਲਵੇ ਸਭ ਸਮੇਟਨਾ ਸਮੇਟ ਜਯੋਂ ਕਾ ਤਯੋਂ ਆਪਣੀ ਸ੍ਵੈ ਮਹਮਾ ਵਿਚ ਹੋ ਬਿਰਾਜਨ ਵਾਲਾ ਹੈ। ਇਸ ਲਈ ਸਭ ਇਕ ਤੋਂ,ਇਕਦੇ ਆਧਾਰ ਤੇ, ਅਤੇ ਓੜਕਨੂੰ ਇਕੇ ਵਿਚਹੀ ਵਿਲੀਨ ਹੋਣ ਹਾਰਾ ਹੈ ॥

ਤਾਂਤੇਸਿੱਧ ਹੈ ੧ ਓ—ਸਮੂਹ ਸਥੂਲ ਸੂਖਮ ਪ੍ਰਪੰਚ (ਪਸਾਰਾ) ਇਕ ਹੀ ਅਨੇਕ ਹੈ ਅਨੇਕ ਹੀ ਇਕ ਹੈ—"ਜਬ ਉਦ ਕਰਖ ਕਰਾ ਕਰਤਾਰਾ। ਪ੍ਰਜਾ ਧਰਤ ਤਬ ਦੇਹ ਅਪਾਰਾ। ਜਬ ਆਕਰਖ ਕਰਤ ਹੋ ਕਬ ਹੂੰ। ਤੁਮ ਮਹਿ ਮਿਲਤ ਦੇਹ ਧਰ ਸਭ ਹੂੰ" ਇਸਦਾ ਅਭਿਪ੍ਰਾਯ ਇਹੀ ਹੈ॥

ਸੋ ਇਕ ਓਂਕਾਰ ਦੁਆਰੇ ਸਤਿਗੁਰੂ ਨੇ ਪਰਮਾਰਥ ਵਸਤੂ ਦਾ ਹੀ ਨਿਰੂਪਣ ਕਰਕੇ ਇਸਦਾ ਗਯਾਨ ਸਤਿਗੁਰੂ ਦੀ ਕ੍ਰਿਪਾ ਦੁਆਰੇ ਪ੍ਰਾਪਤ ਹੋਣਾ ਬੋਧਨ ਕਰਾਇਆ। ਅਤੇ "੧ਓ ਸਤਿਗੁਰਪ੍ਰਸਾਦਿ"—ਰਾਹੀਂ ਹਰ ਇਕ ਰਚਨਾ ਮਈ ਕਾਰਜ ਦੀ ਨਿਰ-ਵਿਘਨ ਸਮਾਪਤੀ ਦੇ ਵਾਸਤੇ ਸਾਖਯਾਤ ਆਪ ਹੀ ਏਸ ਨੂੰ ਮਹਾਂ ਮੰਤ੍ਰ ਰੂਪ ਪ੍ਰਮਾਣ ਕਰਕੇ ਪੂਰਨੇ ਪਾ ਦੱਸੇ ਕਿ ਸਿਖ ਮਾਤ੍ਰ ਹੀ ਹੋਰਨਾਂ ਮੰਤ੍ਰਾਂ ਯਾ ਸੁਰਸਤੀ ਗਣੇਸ਼ ਆਦਿ ਦੇਵੀ ਦੇਵਤਿਆਂ ਦੇ ਆਰਾਧਨ ਨੂੰ ਪ੍ਰੀਤਯਾਗ ਕਰਕੇ ਇਕ ਮਾਤ੍ਰ ਇਸੇ ਹੀ ਮੰਗਲ ਮਈ ਮੰਤ੍ਰ ਦੁਆਰੇ ਮਨੋਚਿੰਦੀਆਂ ਕਾਮਨਾਂ ਦਾ ਪੂਰਨ ਹੋਣਾ ਚਿਤਵੇ। ਜਿਹਾ ਕਿ ਗੁਰਬਾਣੀ ਅੰਦਰ ਵਰਤੇ ਇਸ ਨਿਯਮ ਮੂਜਬ ਭਾਈ ਗੁਰਦਾਸ ਸਾਹਬ ਨੇ ਗੁਰੂ ਸਾਹਿਬ ਦੀ ਬਾਣੀ ਦੇ ਸਾਰ ਸਿਧਾਂਤ ਰੂਪਿਣੀ ਪਰਮ ਤੱਤ੍ਵ ਨਿਰਣੇ ਸਰੂਪ ਆਪਣੀ ਰਚਨਾਂ ਨੂੰ ਅਰੰਭ ਕਰਣ ਲਗਿਆਂ ਓਸਦੀ ਨਿਰਵਿਘਨ ਸਮਾਪਤੀ ਦੀ ਬਾਂਛਾ ਵਿਚ ਮਾਨੋ ਇਹ

ਅਰਦਾਸ ਕੀਤੀ ਹੈ:—

"੧ਓ ਸਤਿਗੁਰਪ੍ਰਸਾਦਿ"

ਅਰਥਾਤ ਹੇ ਏਕੋਂਕਾਰ ਸਰੂਪ (ਅਕਾਲ ਪੁਰਖ ਅੰਤਰਯਾਮੀ) ਸਤਿਗੁਰੋ (ਅਪਣੀ) ਕਿਰਪਾ ਕਰੋ—ਜੋ ਮੈਂ ਇਸ ਅਰੰਭੇ ਕਾਰਜ ਨੂੰ ਤੋੜ ਚਾੜ੍ਹ ਸਕਾਂ।

ਸੋ ਇਸ ਭਾਂਤ ਮੰਗਲਾਚਰਣ ਰੂਪ ਸ੍ਰੇਸ਼ਟਾਚਾਰ ਪਾਲਦੇ ਹੋਏ ਉਕਤ ਅਰਦਾਸ ਕਰਕੇ ਆਪ ਬਾਨੀ ਦਾ ਆਰੰਭ ਕਰਦੇ ਹਨ ਤੇ ਅਗੇ ਲਿਖਦੇ ਹਨ:

"ਅਥ ਬਾਨੀ ਭਾਈ ਗੁਰਦਾਸ ਭੱਲੇ ਕੀ
ਲਿਖਯਤੇ- ਕਬਿਤ ਸ੍ਵਯੇ"

ਅਰਥ ਇਹ ਕਿ 'ਅਥ'-ਇਸ ਤੋਂ ਉਪ੍ਰੰਤ ਬਾਨੀ ਭਾਈ ਗੁਰਦਾਸ ਭੱਲੇ ਬੰਸ ਵਾਲੇ ਦੀ ਕਬਿੱਤ ਸ੍ਵਯਾਂ ਦੇ ਨਾਮ ਵਾਲੀ ਲਿਖੀ ਜਾਂਦੀ ਹੈ।

ਗੁਰੂ ਘਰ ਵਿਚ ਸਤਿਗੁਰਾਂ ਦੀ ਸਾਖਯਾਤ ਰਸਨਾ ਦ੍ਵਾਰੇ ਵਾ ਸੰਗਤਿ ਅੰਦਰ ਗੁਰਦਾਸ ਜੀ ਨੂੰ ਸਦਾ "ਭਾਈ" ਸਬਦ ਦ੍ਵਾਰੇ ਹੀ ਸੰਬੋਧਨ ਕੀਤਾ ਜਾਯਾ ਕਰਦਾ ਸੀ ਜਿਸ ਕਰਕੇ ਇਹ ਮਾਨੋ ਉਨਾਂ ਦਾ ਖਿਤਾਬ ਹੀ ਸਮਝਿਆ ਜਾਂਦਾ ਸੀ। ਤੇ ਇਸੇਕਰਕੇ ਹੋ ਸਕਦਾ ਹੈ ਕਿ ਭਾਈ ਸਾਹਬਾਂ ਨੇ ਆਪ ਹੀ ਅਪਣੇ ਹਥੀਂ ਅਪਣੇ 'ਨਾਮ ਸਰੋਮਣੀ ਭਾਈ' ਸਬਦ ਦਾ ਵਰਤਾਰਾ ਵਰਤਿਆ ਹੋਵੇ।

ਆਪ ਜਾਤ ਪਾਤ ਬੰਸ ਗੋਤ ਦੇ ਅਧ੍ਯਾਸ ਤੋਂ ਬਹੁਤ ਦੂਰ ਸਨ ਪ੍ਰੰਤੂ "ਭੱਲਾ" ਸੰਗ੍ਯਾ ਜੋ ਓਨਾਂ ਦੀ ਜਾਤ ਦੀ ਸੀ ਇਸ ਨੂੰ ਓਨਾਂ ਨੇ ਇਕ ਤਾਂ ਇਸ ਖਯਾਲ ਨਾਲ ਵਰਤਿਆ ਹੈ ਕਿ ਭੱਲਿਆਂਦੀ ਬੰਸ ਨੂੰ ਸ੍ਰੀ ਗੁਰੂ ਅਮਰ ਦੇਵ ਜੀ ਨੇ ਬਹੁਤ ਉਚਿੱਆਂ ਬਣਾ ਦਿਤਾ,ਸੀ ਇਸ ਕਰਕੇ ਭੱਲਾ ਹੋਣ ਵਿਚ ਸਤਿਗੁਰਾਂ ਦੇ ਨਾਦੀ ਬਿੰਦੀ ਅੰਸ ਦੀ ਸੂਚਨਾਂ ਰਾਹੀਂ ਉਹ ਅਧਿਕ ਬਖਸ਼ਸ ਦੇ ਪਾਤ੍ਰ ਹੋ ਸਕਨ। ਅਰ ਨਾਲ ਹੀ ਕਿਸੇ ਹੋਰ ਏਸ ਨਾਮ ਵਾਲੇ ਸਿੱਖ ਦੀ ਬਾਣੀ ਕਦਾਚਿਤ ਰਚੀ ਜਾਵੇ ਤਾਂ ਓਸ ਨਾਲੋਂ ਇਹ ਬਾਣੀ ਨਿਖੜੀ ਰਹਿ ਸਕੇ॥

ਐਸਾ ਹੀ ਆਪ ਵਾਰਾਂ ਨਾਮ ਵਾਲੀ ਬਾਣੀ ਪਹਲੇ ਰਚ ਚੁੱਕੇ ਸਨ ਓਸ ਨਾਲੋਂ ਵਖਰੀ ਹੋਣ ਕਰਕੇ ਤੇ ਬਹੁਤ ਕਰਕੇ ਕਬਿੱਤ ਸ੍ਵਯਾਂ ਵਿਚ ਹੀ ਹੋਣ ਦੇ ਕਾਰਣ ਇਸਦਾ ਨਾਮ ਆਪ ਨੇ ਕਬਿੱਤ ਸ੍ਵਯੇ ਹੀ ਦਿੱਤਾ॥ ਕਿਉਂਕਿ ਦੋਹਰੇ ਸੋਰਠੇ ਤਥਾ ਝੂਲਨੇ ਛੰਦ ਇਸ ਬਾਣੀ ਵਿਖੇ ਕੁਛ (ਕੇਵਲ) ਨਾਮ ਮਾਤ੍ਰ ਹੀ ਹਨ॥

—:o:—

ਅਗੇ ਮੂਲ ਦਾ ਅਰੰਭ ਹੁੰਦਾ ਹੈ:—

# ਸ਼ਬਦ ਸਿਧਾਂਤ ਬੋਧਿਨੀ ਕਬਿੱਤ ਸ੍ਵਯੇ ਭਾਈ ਗੁਰਦਾਸ ਜੀ
# ਵਾਰਤਿਕ ਅਨੁਵਾਦ

### ਅਕਾਲ ਪੁਰਖ ਹੀ ਸਤਿਗੁਰੂ

ਸੋਰਠਾ ॥

**ਆਦਿ ਪੁਰਖ ਆਦੇਸ ਓ ਨਮ ਸ੍ਰੀ ਸਤਿ ਗੁਰ ਚਰਨ ।**
੧੩ ੧੨ ੧੪ ੧ ੬ ੨ ੩ ੪ ੫
**ਘਟ ਘਟ ਕਾ ਪਰਵੇਸ ਏਕ ਅਨੇਕ ਬਿਬੇਕ ਸਸਿ ॥**
੯ ੭ ੧੦ ੧੧ ੮

(੧) ਙਾਣੀਦਾ (ਮੰਤ੍ਰ ਦਾ) ਮੂਲ, ਸਬ ਸ਼ਬਦਾਂ ਦੀ ਆਦਿ ਸ਼ਬਦ [ਸੁਤੇ ਹੀ ਮੰਗਲ ਰੂਪ] । (ਓਨਮ = ਮੰਤ੍ਰਾਂ ਦੇ ਆਦ ਅੰਤ ਵਿਖੇ ਪ੍ਰਯੋਗ ਕਰਣੇ ਜੋਗ ਸੰਪੁਟ ਰੂਪ ਸੰਕੇਤੀ ਅਖਰ ਓਂ)
(੨) ਸ਼ੋਭਾ, ਕਲਯਾਣ, (ਅਨੰਦ) ।
(੩) ਤਿੰਨਾਂ ਕਾਲਾਂ ਵਿਚ ਇਕ ਰਸ ਰਹਿਨ ਵਾਲਾ ਜੋ ਹੋਵੇ (ਨਾਸ਼ ਰਹਿਤ) ।
(੪) ਹਨੇਰੇ ਵਿਚ ਚਾਨਣਾਂ ਕਰਣ ਵਾਲਾ (ਜੜ੍ਹ ਪਦਾਰਥਾਂ ਦਾ ਪ੍ਰਕਾਸ਼ਕ) ਚੈਤਨਯ ਸਰੂਪ ॥
(੫) ਚਲਨ (ਸੁਭਾਵ) । ਖ਼ਾਸਾ ।

(੧=੬) ਨਮਸਕਾਰ, ਓ—ਨਮ, ਓ—।— ੦ —।— ਮ = ਓਂ ।
(੭-੮) ਇਕ ਚੰਦ੍ਰਮਾ (ਜੈਸੇ) ।
(੯) ਘੜੇ ਮਟਕੇ ਆਦਿ ਵਿਚ ਪਰਵੇਸ਼ (ਸਮਾਈ ਪਾਕੇ = ਪ੍ਰਤਿਬਿੰਬਤ) ਹੋਕੇ
(੧੦) ਬੇਸ਼ੁਮਾਰ, ਬਹੁਤ ਰੂਪੀ ।
(੧੧) ਜਾਣੋ, ਵਿਚਾਰੋ (ਐਸੇ ਹੀ)
(੧੨) ਪੁਰੀ ੨ (ਸ਼ਰੀਰ੨) ਵਿਖੇ ਸ਼ਯਨ ਕਰਣ ਵਾਲਾ (ਪ੍ਰਤਯਕਆਤਮਾ) ਸਰਬ ਸਰੀਰਾਂ ਦੇ ਅੰਦਰ ਸਭ ਦਾ ਆਤਮਾ (ਆਪ ਰੂਪ) ਹੋ ਬਿਰਾਜਨ ਵਾਲਾ ਅੰਤਰਯਾਮੀ ।
(੧੩) ਸਭ ਦੀ ਆਦ (ਸ੍ਰਿਸ਼ਟੀ ਆਦ ਦਾ ਭੀ ਜੋ ਆਦ) ਹੈ ।
(੧੪) ਤਿਸ ਦੇ ਤਾਈਂ (ਆਤਮ ਭਾਵ ਕਰਕੇ) ਨਮਸਕਾਰ ਕਰਦਾ ਹਾਂ । ਪ੍ਰਣਾਮ-ਦਾ ਹਾਂ ॥

ਅਰਥ :—ਸਤਿ ਚਿਤ ਆਨੰਦ ਸਰੂਪ (ਅਕਾਲ ਪੁਰਖ ਅੰਤਰਯਾਮੀ) ਤਾਈਂ ਨਮਸਕਾਰ ਹੋਵੇ। ਜੋ ਇਕ ਚੰਦ੍ਰਮਾਂ ਦੇ (ਅਨੇਕਾਂ) ਘੜਿਆਂ ਮਟਕਿਆਂ ਆਦਿ ਵਿਚ ਪ੍ਰਤਿਬਿੰਬਿਤ ਹੋ ਅਨੇਕ ਰੂਪ ਹੋਣ ਵਤ ਅਨੰਤ ਰੂਪ ਹੋ ਰਮਿਆ ਹੋਇਆ ਹੈ, ਤਿਸ ਸਰੀਰ ੨ ਵਿਖੇ ਬਿਰਾਜਮਾਨ ਆਦਿ ਸ੍ਵਰੂਪ ਨੂੰ ਐਸਾ ਜਾਣਕਰ ( ਅਨੁਭਵ ਵਿਖੇ ਲਿਆਕੇ ) ਆਦੇਸ ਪ੍ਰਣਾਮ ਕਰਦਾ ਹਾਂ ॥ ੧ ॥

ਵੀਚਾਰ (੧)

ਇਸ ਬਾਣੀ ਦੇ ਉਚਾਰਣ ਦਾ ਅਰੰਭ ਕਰਣ ਲਗਿਆਂ ਭਾਈ ਸਾਹਬ ਨੇ ਸਮਾਪਤੀ ਦੀ ਕਾਮਨਾਂ ਆਪਣੇ ਅੰਦਰ ਖੜੀ ਕਰਕੇ ਪਹਿਲੇ ਜਦ ਗੁਰੂ ਜੀ ਦੇ ਜਯੋਤੀ ਸਰੂਪ ਦਾ ਧਯਾਨ ਕੀਤਾ ਤਾਂ ਸਾਖਯਾਤ ਸਤਿ ਚਿਤ ਆਨੰਦ ਸਰੂਪੀ ਅਵਸਥਾ ਵਿਖੇ ਸਤਿਗੁਰੂ ਅਕਾਲ ਪੁਰਖ ਦੇ ਹੀ ਦਰਸਨ ਹੋਏ, ਜਿਸ ਦਰਸਨ ਨੂੰ ਮੰਗਲ ਰੂਪ ਮੰਤ੍ਰ ਦੀ ਢਾਲ ਢਾਲਕੇ ਉਨਾਂ ਨੇ ਇਸਤਰਾਂ ਉਚਾਰਣ ਕੀਤਾ ਹੈ । ਤੇ ਓਂ—ਨਮਃ = ਓਂ ਆਦ ਅਰੁ ਨਮਃ ਅੰਤ, ਇਸ (ਮੰਤ੍ਰ ਉਚਾਰਣ ਦੇ) ਸੰਕੇਤ ਪਾਲਦਿਆਂ ਹੋਇਆਂ ਪਹਿਲ ਪ੍ਰਥਮੇਂ ਆਪ ਨੇ ਐਸਾ ਕਥਨ ਕੀਤਾ ਹੈ ਜਿਸਦਾ ਭਾਵ ਹੈ "ਓਂ ਨਮਃ ਸੱਚਿਦਾਨੰਦ ਸ੍ਵਰੂਪਾਯ"—ਇਸ ਭਾਂਤ ਮੂਲ ਉਕਤ ਰੀਤੀ ਦ੍ਵਾਰੇ ਕਹਿਕੇ ਭਾਈ ਸਾਹਬ ਨੇ ਨਾਲ ਹੀ ਆਪਣਾ ਦ੍ਰਿੜ੍ਹ ਗੁਰਇਸ਼੍ਟੀਏ ਹੋਣਾ ਸੂਚਨ ਕਰਾਯਾ ਹੈ ॥

"ਬਿਨ ਗੁਰ ਪਰਮੇਸ੍ਵਰ ਕੋਈ ਨਾਹੀ"—ਇਸ ਸ੍ਰੀ ਮੁਖਵਾਕ ਮੂਜਬ ਆਪ ਨੇ ਸਤਿਗੁਰਾਂ ਦੀ ਸਾਖਯਾਤ ਅਕਾਲ ਪੁਰਖਤਾ ਨੂੰ ਅਨਭਵ ਕੀਤਾ ਹੋਇਆ ਸੀ, ਜਿਸ ਕਰਕੇ ਗੁਰੂ ਮੰਤ੍ਰ ਦ੍ਵਾਰੇ ਸਤਿਗੁਰਾਂ ਨੂੰ ਨਮਸਕਾਰ ਕਰਕੇ ਆਦਿ ਪੁਰਖ ਰੂਪ ਭੀ ਮੁੜ ਉਨਾਂ ਨੂੰ ਹੀ ਸਪਸ਼੍ਟ ਮੰਨ ਆਦੇਸ ਕਰਦਿਆਂ ਹੋਯਾਂ ਅਰਾਧਿਆ ਹੈ ॥

ਨਾਲ ਹੀ ਇਸ ਸੋਰਠੇ ਦ੍ਵਾਰਾ ਮੰਗਲਾ ਚਰਣ ਦੀ ਮ੍ਰਯਾਦਾ ਅਨੁਸਾਰ ਮੰਗਲਾ-ਚਰਣ ਦੇ ਤਿੰਨੇ ਹੀ ਅੰਗ ਭੀ ਪਾਲਨ ਕਰਕੇ ਸਿੱਖੀ ਦਾ ਆਦਰਸ਼ ਦਿਖਾਲਿਆ ਹੈ। ਕਿਉਂਕਿ ਗੁਰੂ ਅੰਤਰਯਾਮੀ ਤਾਂਈਂ ਨਮਸਕਾਰ ਦ੍ਵਾਰਾ ਨਮਸਕਾਰ-ਆਤਮਿਕ ਮੰਗਲ ਨੂੰ ਨਿਬਾਹਿਆ ਹੈ, ਤੇ ਗੁਰੂ ਅੰਤਰਯਾਮੀ ਦਾ ਵਾਸਤਵਿਕ ਸਰੂਪ ਨਿਰਦੇਸ਼ (ਕਥਨ) ਕਰਣ ਵਿਖੇ ਵਸਤੂ ਨਿਰਦੇਸ਼-ਆਤਮਿਕ ਤਥਾ "ਆਦੇਸ, ਬਿਬੇਕ"-ਇਨਾਂ ਸ਼ਬਦਾਂ ਦ੍ਵਾਰੇ ਅਸ਼ੀਰ ਬਾਦ-ਆਤਮਿਕ ਮੰਗਲਾਚਰਣ ਦਰਸਾਕੇ ਇਸ ਬਾਣੀ ਦੇ ਪਾਠ-ਕਾਂ ਸ੍ਰੋਤਿਆਂ ਦੇ ਅੰਦਰ ਵਾਹਗੁਰੂ ਦੀ ਸਤਿਗੁਰ ਦ੍ਵਾਰੇ ਭਗਤੀ ਪਾਲਦਿਆਂ ਹੋਯਾਂ ਬ੍ਰਹਮ ਗਯਾਨ ਦੀ ਪ੍ਰਾਪਤੀ ਦਾ ਹੋਣਾ ਸੂਚਨ ਕਰਾਯਾ ਹੈ॥

---

੨

ਸਤਿਗੁਰੂ ਹੀ ਅਕਾਲ ਪੁਰਖ

**ਦੋਹਰਾ ॥ ਓਨਮ ਸ੍ਰੀ ਸਤਿਗੁਰ ਚਰਣ ਆਦਿ ਪੁਰਖ ਆਦੇਸ**

**ਏਕ ਅਨੇਕ ਬਿਬੇਕ ਸਸਿ ਘਟ ਘਟ ਕਾ ਪਰਵੇਸ ॥ ੨ ॥**

ਅਰਥਃ—ਓਂਨਮ (ੴ) ਮੰਗਲ ਮਈ ਸ਼ਬਦ ਨੂੰ ਉਚਾਰਣ ਕਰਕੇ, ਆਦਿ ਪਹਿਲੇ ਸ੍ਰੀ (ਸ਼ੋਭਾਯਮਾਨ), ਸਤਿਗੁਰ ਪੁਰਖ [ਸ੍ਰੀ ਗੁਰੂ ਨਾਨਕ ਦੇਵ ਸਰੂਪ ਜੋ ਹੋਕੇ ਪ੍ਰਗਟੇ ਤਿਨਾਂ ਦੇ ਤਾਂਈ] ਆਦੇਸ (ਪ੍ਰਣਾਮ ਕਰਦਾ ਹਾਂ) । ਘਟ ਘਟਿਕਾ ਪਰਵੇਸ਼ (ਘੜੇ ਘੜੀਆਂ) ਆਦਿ ਸਰੂਪੀ ਪੁਰਖ ਇਸਤ੍ਰੀਆਂ ਆਦਿ ਸਰੀਰਾਂ ਵਿਖੇ ਜਿਸ ਨੇ ਪਰਵੇਸ਼ ਪਾਕੇ (ਪ੍ਰਤਿ ਬਿੰਬਿਤ ਹੋਕੇ) ਇਕ ਚੰਦ੍ਰਮਾਂ ਤੋਂ ਅਨੇਕ (ਵਤ) ਅਪਨਾ ਬਿਬੇਕ ਕਰਵਾਇਆ ਹੈ ॥ ੨ ॥

ਵੀਚਾਰ (੨)

ਆਦਿ ਪੁਰਖ ਸਰੂਪੀ ਅਕਾਲੀ ਸੱਤਾ ਨੂੰ ਧਯਾਨ ਮਈ ਅਵਸਥਾ ਵਿਖੇ ਅਰਾਧਨ ਕਰਦਿਆਂ ਜਦ ਭਾਈ ਸਾਹਬਾਂ ਦੇ ਅੰਦਰ ਉਸ ਜਯੋਤੀ ਸਰੂਪ ਨੇ ਗੁਰੂਵਾਣੀ ਕਲਾ ਦੇ ਰੂਪ ਵਿਚ ਅਪਣਾ ਚਮਤਕਾਰ ਦਿਖਲਾਯਾ ਤਦ ਉਸ ਆਤਮ ਰੂਪਣੀ ਭਾਵ ਨੂੰ ਸੂਖਮ ਮੰਡਲ ਵਿਚ ਆਪ ਨੇ ਐਉਂ ਉਤਾਰਿਆ :—

"ਓਨਮ ਸ੍ਰੀ ਸਤਿਗੁਰ ਚਰਣ..."

ਕਯੋਂ ਜੋ ਸ਼ੋਭਾਯਮਾਨ ਸਤਿਗੁਰਾਂ ਦੇ ਚਰਣ ਸੇਵਨ ਬਿਨਾਂ ਆਦਿ ਪੁਰਖ ਦਾ ਗਯਾਨ ਕਿਸੇ ਨੂੰ ਹੋ ਨਹੀਂ ਸਕਦਾ, ਇਸ ਵਾਸਤੇ ਸਤਿਗੁਰਾਂ ਦੇ ਚਰਣ ਆਰਾਧਦਿਆਂ ਹੀ ਉਸ ਅਕਾਲ ਪੁਰਖ ਨੂੰ ਆਦੇਸ ਕੀਤਾ ਜਾ ਸਕਦਾ ਹੈ । ਜਿਸਦੀ ਜੋਤਿ ਚੰਦ੍ਰਮਾਂ ਦੇ ਘਟ ਮਟਕੇ ਆਦਿ ਅੰਦਰ ਪ੍ਰਤਿਬਿੰਬਤ ਹੋਣ ਸਮਾਨ ਸਮੂਹ ਸਰੀਰਾਂ ਅੰਦਰ ਬਯਾਪਕੇ ਇਕ ਤੋਂ ਅਨੇਕ ਰੂਪ ਹੋ ਭਾਸ ਰਹੀ ਹੈ ॥

---

ਗੁਰੂ ਮਹਾਰਾਜ ਅਨਾਮੀ ਸਰੂਪ ਹਨ.—

3

**ਛੰਦ ॥ ਘਟ ਘਟ ਕਾ ਪਰਵੇਸ ਸੇਸ ਪਹਿ ਕਹਿਤ ਨ ਆਵੈ ॥**
੧ ੨ ੪ ੩ ੫
**ਨੇਤਿ ਨੇਤਿ ਕਹਿ ਨੇਤਿ ਬੇਦ ਬੰਦੀ ਜਨ ਗਾਵੈ ॥ ਆਦਿ ਮੱਧ**
੭ ੮ ੯ ੬ ੧੦ ੧੧ ੧੩
**ਅਰੁ ਅੰਤ ਹੁਤੇ ਹੁਤ ਹੈ ਪੁਨ ਹੋ ਨਮ ॥ ਆਦਿ ਪੁਰਖੁ ਆਦੇਸ**
੧੫ ੧੨ ੧੪ ੧੬ ੧੭ ੧੮ ੨੨
**ਚਰਨ ਸ੍ਰੀ ਸਤਿਗੁਰ ਓਨਮ ॥ ੩ ॥**
੨੧ ੨੦ ੧੯ ੨੩

ਅਰਥ:-੧ ਘੜੇ ਘੜੀਆਂ ਵਿਖੇ ਚੰਦ੍ਰ ਪ੍ਰਤਿਬਿੰਬ ਵਤ ਜਿਸ ਪ੍ਰਕਾਰ ਸਤਿਗੁਰ ਅਕਾਲ ਪੁਰਖ ਨੇ ਊਚ ਨੀਚ ਆਦਿ ਸ਼ਰੀਰਾਂ ਵਿਖੇ ਪ੍ਰਵੇਸ਼ ਪਾਇਆ ਹੋਇਆ ਹੈ, ੨ ਸ਼ੇਸ਼ ਨਾਗ ਪਾਸੋਂ (ਦੋ ਹਜ਼ਾਰ ਜ਼ਬਾਨਾਂ ਤੋਂ ਭੀ), ੩ ਨਹੀ ੪-੫ ਕਿਹਾ ਜਾ ਸਕਦਾ ॥ ੬ ਬੇਦ ਭੱਟਾਂ ਸਮਾਨ, ੭—੮ ਨ ਇਤੀ ਨ ਇਤੀ—ਨਇਤੀ (ਨਹੀ ਬਸ-ਨਹੀ ਬਸ-ਨਹੀ ਬਸ) ਵਾ ਨਹੀ ਇਸ ਪ੍ਰਕਾਰ ਦਾ ਇਦੰਤਾ ਕਰਕੇ ਕਥਨ ਕਰਣ ਜੋਗ-ਬਾਰੰਬਾਰ)੯, ਉਚਾਰ ਉਚਾਰ ਕੇ,੧੦ ਗਾਯਨ ਕਰਦੇ ਹਨ ॥

੧੧ ਆਦਿ ਵਿਚ ਭੀ (ਉਹ) ੧੨ ਹੈ ਸੀ, ੧੩ ਅਰੁ,ਮਧ (ਵਰਤਮਾਨ ਕਾਲ) ਵਿਖੇ ਭੀ, ੧੪ ਹੈਨਵੇ, ੧੬ ਬਹੁੜੋ (ਐਸਾਹੀ), ੧੫ ਅੰਤ (ਪ੍ਰਲਯ ਕਾਲ ਵਿਖੇ-ਓੜਕ) ਸਮੇਂ ਭੀ, ੧੭ ਹੋਣਗੇ ॥

੧੮ ਮੰਗਲ ਮਈ ਅਖਯਰ ਦਾ ਉਚਾਰ ਕਰਕੇ (ਐਸੇ) ੨੦ ਸਤਿ ਚਿਤ ਅਨੰਦ, ੨੧ ਚਲੱਨ(ਸੁਭਾਵ)ਵਾ ਸਰੂਪ ੧੯ ਆਦਿ ਪੁਰਖ (ਆਦਿ ਗੁਰੂ) ਤਾਂਈਂ ੨੩ (ਮੈਂ) ਪ੍ਰਣਾਮ ਕਰਦਾ ਹਾਂ ॥੩॥

## ਵਿਚਾਰ (੩)

ਸ਼ੇਸ਼ ਨਾਗ ਦੇ ਹਜ਼ਾਰ ਫਣ ਹਨ ਤੇ ਸਰਪਾਂ ਦੀਆਂ ਦੋ ਦੋ ਜ਼ਬਾਨਾਂ ਹੁੰਦੀਆਂ ਹਨ। ਇਸ ਲਈ ਦੋ ਹਜਾਰ ਚੰਚਲ ਜਬਾਨਾਂ ਨਾਲ, ਉਸ ਵਾਙੂ ਬਹੁਤ ਸ਼ੀਘਰ ਹੋਰ ਕੋਈ ਵਾਹਗੁਰੂ ਦੇ ਸੁਜੱਸ ਨੂੰ ਨਹੀ ਗਾਯਨ ਕਰ ਸਕਦਾ ॥

ਬੇਦਾਂ ਦਾ ਉਚਾਰ ਅਖਯਰ ੨ ਪ੍ਰਮਾਣ ਰੂਪ ਮੰਨਿਆ ਗਿਆ ਹੈ। ਇਸ ਲਈ ਅਕਾਲ ਪੁਰਖ ਅੰਤਰਯਾਮੀ ਸਤਿਗੁਰੂ ਦੀ ਅਨੰਭਤਾ ਲਈ ਗਾਯਨ ਕਰਤਾ ਵਿਸ਼ੇਸ਼ ਕਰਕੇ ਬੇਦ ਹੀ ਪ੍ਰਵਾਣ ਕੀਤੇ ਗਏ ਹਨ। ਤੇ ਓਨਾਂ ਦੇ ਐਡਾ ਪ੍ਰਮਾਨ ਸਰੂਪ ਹੁੰਦਿਆਂ ਹੋਇਆਂ ਭੀ ਤਿੰਨ ਵਾਰ ਅਨੰਤ ੨ ਉਚੱਾਰ ਕਰਣਾ ਮਾਨੋ ਇਸ ਗੱਲ ਉਪਰ ਮੁਹਰ ਦਾ ਲਗਾਣਾ ਹੈ ॥ ੩॥

---

ਸਰੀਰ ਧਾਰੀ ਹੋਕੇ ਭੀ ਸਤਿਗੁਰੂ ਅਸ਼ਰੀਰੀ ਹਨ :—

**ਸੋਰਠਾ ॥ ਅਬਿਗਤਿ ਅਲਖ ਅਭੇਵ, ਅਗਮ ਅਪਾਰ ਅਨੰਤ ਗੁਰ ॥**
੨ ੩ ੪ ੫ ੬ ੭ ੧

**ਸਤਿਗੁਰ ਨਾਨਕ ਦੇਵ, ਪਾਰਬ੍ਰਹਮ ਪੂਰਨ ਬ੍ਰਹਮ ॥ ੪ ॥**
੮ ੯ ੧੦

ਅਰਥ:-੧ ਗੁਰੂ ਮਹਾਰਾਜ,੨ ਅਬਯਕਤ ਸਰੂਪ ਹਨ, ਅਥਵਾ ਅਬਿ = ਅਖ੍ਯ = ਅਖਯਰ ਗਤਿ = ਗਯਾਨ ਵਾ (ਮਹਿਮਾਂ ਜਿਨਾਂ ਦੀ ਗਤਿ ਮਹਮਾ ਅਖਯਰ ਨਹੀ ਛੀਣ) ਹੋਣ ਵਾਲੀ, ਯਾ ਜਿਨਾਂ ਦਾ ਗਯਾਨ ਅਬਿਨਾਸ਼ੀ ਰੂਪ ਹੈ)੩ ਜਿਨਾਂ ਦੀ ਲਖਤਾ

(ਮਾਨੁਖੀ ਕੋਟੀ ਵਿਖੇ) ਨਹੀਂ ਕੀਤੀ ਜਾ ਸਕਦੀ, ੪ ਅਤੇ ਨਾਂ ਹੀ ਜਿਨਾਂ ਦਾ ਭੇਵ (ਮਰਮ) ਹੀ ਪਾਇਆ ਜਾ ਸਕਦਾ ਹੈ, ੫ (ਨਾਲ ਹੀ ਫੇਰ ਉਹ) ਗੰਮਤਾ (ਪਹੁੰਚ) ਤੋਂ ਪਰੇ ਹਨ, ਅਰੁ ੬ ਓਨਾਂ ਦਾ ਪਾਰ ਨਹੀਂ ਪਾਇਆ ਜਾ ਸਕਦਾ (ਅਤੇ ਐਸਾ ਹੀ ਉਹ), ੭ਅਨੰਤ (ਦੇਸ਼ ਕਾਲ ਵਸਤੂ ਕਰਕੇ ਅੰਤ ਤੋਂ ਭੀ ਰਹਤ)ਹਨ ਭਾਵ ਸਰਬ ਦੇਸਾਂ ਵਿਖੇ ਅਰੁ ਸਮੂਹ ਕਾਲਾਂ ਵਿਖੇ ਤਥਾ ਸਮਗ੍ਰ ਪਦਾਰਥਾਂ ਵਿਖੇ ਇਕ ਰਸ ਓਨਾਂ ਦਾ ਪ੍ਰਕਾਸ਼ ਪ੍ਰੀਪੂਰਣ ਹੈ, ੮ ਆਪਨੂੰ ਸਤਿਗੁਰੂ ਨਾਨਕ ਦੇਵ ਕਹਿੰਦੇ ਹਨ ਅਰੁ ੯ ਨਰ ਤਨ [ਧਾਰਕੇ ਆਏ ਭੀ ਉਹ] "ਬ੍ਰਹਮ" ਪਦ ਦ੍ਵਾਰੇ ਕਹੇ ਜਾਣ ਵਾਲੇ ਆਕਾਸ਼, ਮਾਯਾ ਅਰੁ ਮਾਯਾ ਸਬਲ (ਈਸ੍ਵਰ] ਆਦਕਾਂ ਤੋਂ ਪਾਰ—ਪਰਮ ਉਤਕ੍ਰਿਸ਼ਟ = ਪਾਰਬ੍ਰਹਮ ਹਨ ੧੦ ਅਤੇ ਉਕਤ ਬ੍ਰਹਮ ਆਦਿਕਾਂ ਵਿਚ ਓਨਾਂ ਦੀ ਸੱਤਾ ਸਫੁਰਤੀ ਦੇ ਪਰੀ ਪੂਰਣ ਹੋਣ ਕਰਕੇ ਉਹੀ ਪੂਰਣ ਬ੍ਰਹਮ ਹਨ।। ੪ ॥

ਵੀਚਾਰ (੪)

ਪਿਛਲੇ ਕਥਨਦ੍ਵਾਰੇ ਭਾਈ ਸਾਹਬਾਂ ਨੇ ਗੁਰੂ ਮਹਾਰਾਜ ਜੀ ਦਾ ਅਨਾਮੀ ਸਰੂਪ ਨਿਰੂਪਣ ਕਰਦਿਆਂ ਹੋਇਆਂ ਮੰਗਲ ਕੀਤਾ ਹੈ। ਤੇ ਹੁਣ ਇਸ ਸੋਰਠੇ ਰਾਹੀਂ ਅਨਾਮੀ ਅਕਾਲ ਪੁਰਖ ਤੋਂ ਉਪਜੇ ਨਾਮ ਰੂਪ ਵਿਚ ਫੱਥੇ [ਬੰਧਾਇਮਾਨ] ਜੀਵਾਂ ਨੂੰ ਸਤਿ-ਨਾਮ ਦਾ ਦਾਨ ਕਰਣ ਹਿਤ ਨਾਮ ਰੂਪ ਦੇ ਓਹਲੇ ਹੋ ਪ੍ਰਗਟੀ ਸ੍ਰੀ ਅਕਾਲੀ ਜੋਤ ਦਾ ਪ੍ਰਸਿੱਧ ਨਾਮ ਲੈਕੇ ਓਨਾਂ ਦੇ ਸਤ੍ਯ ਸਰੂਪ ਦਾ ਅਰਾਧਨ ਕਰਦੇ ਹੋਏ ਮੰਗਲਾ ਚਰਣ ਕਰਦੇ ਹਨ। ਭਗਤੀ ਭਾਵ ਦੇ ਅਧੀਨ ਹੋਕੇ ਕਰਤਾਰੀ ਸੁਯੱਸ਼ ਦਾ ਮੁੜ੨ ਗਾਨਾ ਪੁਨਰੁਕਤੀ ਦੋਖ ਦਾ ਭਾਗੀ ਨਹੀ ਸਮਝਿਆ ਜਾਂਦਾ—ਐਸਾ ਸੰਕੇਤ ਹੈ॥

———

੫ ਬ੍ਯਕਤੀ ਰਹਿਤ ਹੁੰਦੇ ਭੀ ਬ੍ਯਕਤੀ ਵਾਨ ਦਿਖਲਾਯਾ

**ਦੋਹਰਾ॥ ਅਗਮ ਅਪਾਰ ਅਨੰਤ ਗੁਰ ਅਬਿਗਤਿ ਅਲਖ**
੧ ੨ ੩ ੪ ੫ ੬

**ਅਭੇਵ॥ ਪਾਰ ਬ੍ਰਹਮ ਪੂਰਨ ਬ੍ਰਹਮ ਸਤਿਗੁਰ ਨਾਨਕ ਦੇਵ ॥੫॥**
੭ ੮ ੯ ੧੦

ਅਰਥ:-੧ ਜਿਸਨੂੰ ਗੰਮਤਾ ਤੋਂ ਦੂਰ, ੨ ਧਾਰਾਂਵਾਰ ਤੋਂ ਰਹਤ, ੩ ਅਰੁ ਬੇਓੜਕ, ੪ ਤਥਾ ਅਗ੍ਯਾਨ ਅੰਧਕਾਰ ਦਾ ਨਿਵਿਰਤਕ ਆਖਦੇ ਹਨ, ੫ ਜੋ ਅਬ੍ਯਕਤ (ਅਪ੍ਰ-ਕਟ) ਸਰੂਪ, ੬ ਅਰੁ ਕਿਸੇ ਪ੍ਰਕਾਰ ਲਖਤਾ ਵਿਚ ਨਹੀਂ ਆ ਸਕਦਾ, ੭ ਅਤੇ ਐਸਾ ਹੀ ਜਿਸ ਦਾ ਮਰਮ ਭੀ ਨਹੀਂ ਕਦਾਚਿਤ ਪਾ ਸਕੀ ਦਾ, ੮ ਉਹੀ ਪਾਰਬ੍ਰਹਮ ੯ ਪੂਰਣ ਬ੍ਰਹਮ ੧੦ ਸਤਿਗੁਰੂ ਨਾਨਕ ਦੇਵ ਹੈ॥੫॥

੬ ਉਪਰ ਕਥਨ ਕੀਤੇ ਭਾਵ ਨੂੰ ਹੀ ਪੌਢਤਾ ਦਿੰਦੇ ਹੋਏ ਸਪਸ਼ਟ ਕਰਦੇ ਹਨ:—

**ਛੰਦ॥ ਸਤਿਗੁਰੂ ਨਾਨਕ ਦੇਵ ਦੇਵ ਦੇਵੀ ਸਭ ਧ੍ਯਾਵਹਿ॥**
੧ ੨ ੩

ਅਗਮ = ਅਗਮ, ਅਪਹੁੰਚ, ਜਿਥੇ ਆਪੜ ਨਾ ਸਕੀਏ
ਜੋ ਇੰਦ੍ਰੀ ਦੀ ਪਹੁੰਚ ਤੋਂ ਪਰੇ ਹੋਵੇ

ਨਾਦ ਬਾਦ ਬਿਸਮਾਦ ਰਾਗ ਰਾਗਨਿ ਗੁਨ ਗਾਵਹਿ ॥
੪

*ਸੁੰਨ ਸਮਾਧ ਅਗਾਧ ਸਾਧ ਸੰਗਤਿ ਸਪਰੰਪਰ॥ ਅਬਿਗਤਿ ਅਲਖ
੮ ੧੦ ੯ ੭ ੬ ੫

ਅਭੇਵ ਅਗਮ ਅਗਮਿ ਤਿ ਅਪਰੰਪਰ ॥੬॥
੧੧ ੧੨ ੧੩ ੧੪

ਅਰਥਃ-(੧)ਸਤਿਗੁਰੂ ਨਾਨਕ ਦੇਵ [ਪਰਮ ਦੇਵ] ਨੂੰ,੨ ਦੇਵਤੇ ਔਰ ਦੇਵੀਆਂ ਸਭ ਦੇ ਸਭ ਹੀ [ਸਿਧ ਬੁਧ ਗਣ ਗੰਧਰਬ ਜਛ ਕਿੰਨਰ ਆਦ ਅਪਣੀਆਂ ੨ ਸਮੂਹ ਸ਼ਕਤੀਆਂ ਦੇਵਾਂ ਗਨਾਂ ਸਮੇਤ],੩ ਧਿਔਂਦੇ ਰਹਿੰਦੇ[ਧਯਾਨ ਵਿਚ ਲਿਆਈ ਰਖਦੇ) ਹਨ, ੪ ਨਾਦ ਅਰੁ ਬਾਦ [ਬਾਜੇ ਸਾਜ ਆਦ) ਵਲੋਂ ਬਿਸਮਾਦ (ਹਰਾਨ) ਹੋਕੇ ਛੀਏ ਹੀ ਰਾਗ ਆਪੋ ਆਪਨੀਆਂ ਰਾਗਨੀਆਂ ਸਮੇਤ [ਗੁਰੂ ਮਹਾਰਾਜ ਦੇ] ਗੁਣਾਂ ਦਾ ਗਾਯਨ ਕਰਦੇ ਰਹਿੰਦੇ ਹਨ ॥

੫ ਪਰੰਪਰਾ ਤੋਂ, ੬ ਸ [ਸੋ] ਤਿਸਨੂੰ—ਅਥਵਾ ਸਪਰੰਪਰ = ਸ-|-ਪਰ ਸਰੂਪ [ਆਕਾਰ ਧਾਰੀ] ਹੋਕੇ ਭੀ ਜੋ ਅਪਰ ਰੂਪ ਹੈ [ਤਿਸ ਸਤਿਗੁਰੂ ਲਈ] ੭ ਸਾਧ ਸੰਗਤ [ਇਕਤ੍ਰ ਹੋਕੇ], ੮ ਅਫੁਰ ਭਾਵ ਵਿਖੇ [ਨਿਰਵਿਕਲਪ ਹੋਕਰ], ੯ ਅਗਾਧ [ਨਾਂ ਗਾਹੀ ਜਾ ਸਕਨ ਵਾਲੀ] ੧੦ ਸਮਾਧੀ [ਇਸਥਿਤੀ] ਨੂੰ ਸਾਧਦੇ ਹਨ ॥

੧੧ ਉਹ ਸਤਿਗੁਰੂ ਅਬਿਗਤਿ ਹਨ, ਅਲਖ ਹਨ ਤੇ ਅਭੇਵ ਹਨ੧੨ ਅਰੁ ਅਗੰਮ ਤੋਂ ਭੀ ਅਗੰਮ ੧੩ ਬਸ ੧੪ ਪਰੇ ਤੋਂ ਪਰੇ ਅਪਰੰਪਰ—ਅਸੀਮ ਹਨ ॥੬

ਗੁਰੂ ਮਹਾਰਾਜ ਦੀ ਆਕ੍ਰਿਤੀ [ਸਾਕਾਰ ਰੂਪਿਤਾ] ਦਾ ਨਿਰੂਪਣ ਕਰਦੇ ਹਨ

ਸੋਰਠਾ ॥ ਜਗ ਮਗ ਜੋਤਿ ਸਰੂਪ ਪਰਮਜੋਤਿ ਮਿਲ ਜੋਤਿ
੨ ੧ ੪ ੬ ੩

ਮਹਿ ॥ ਅਦਭੁਤ ਅਤਿਹਿ ਅਨੂਪ ਪਰਮਤੱਤ ਤੱਤਹਿ ਮਿਲਿਯੋ॥੭
੫ ੧੧ ੧੦ ੧੨ ੮ ੭ ੯

---

ਤੀਸਰੀ ਵਾ ਚੌਥੀ ਤੁਕਦੇ ਐਉਂ ਭੀ ਨਿਰਦੋਖ ਅਰਥ ਹੋ ਸਕਦੇ ਹਨ :—

ਸਪਰੰਪਰ-ਸ-|-ਪਰੰਪਰ = ਸੋ ਸਤਿਗੁਰੂ ਪਰਾ ਅਰੁ ਅਪਰਾ ਵਿਦਯਾ [ਪ੍ਰਵਿਰਤੀ ਅਰੁ ਨਿਵਿਰਤੀ ਰੂਪ ਵਿਦਯਾ] ਦ੍ਵਾਰੇ ਨਿਰੂਪਯਾ ਜਾਣ ਵਾਲਾ ਹੋਣ ਕਰਕੇ ਭੀ ਉਸ[ ਵਿਖੇ ਭਾਵ ਨੂੰ ਲੈ ਕੇ ]ਅਗਾਧ[ਗਾਹੀ ਨਾਂ ਜਾ ਸੱਕਨਵਾਲੀ]ਸਮਾਧੀ[ਇਸਥਿਤੀ] ਨੂੰ ਧਾਰ ਕੇ ਸੁੰਨ [ਅਫੁਰ] ਰਹਿੰਦੇ ਹਨ, ਕਿ ਉਹ ਅਬ੍ਯਕਤ ਹੈ, ਅਲਖ ਹੈ, ਅਭੇਵ ਅਗੰਮ ਤੋਂ ਭੀ ਅਗੰਮ, ਇਤਿ [ਐਸਾ ਹੀ] ਪਰ ਅਪਰ [ਸਰਗੁਣ ਨਿਰਗੁਣ] ਸਰੂਪ ॥ ਸਪਰੰਪਰ = ਪਰੰਪਰਾ ਦੇ ਨਾਲ, ਸਿਲਸਿਲੇ ਵਾਰ, ਇਕਸਾਰ, ਲਗਾਤਾਰ.

ਅਰਥ:—੧ ਸਤਿਗੁਰਾਂ ਦਾ ਸਰੂਪ ਭਾਵ ਸੂਰਤ,੨ਦੀ ਜੋਤ [ਆਭਾ] ਜਗਮਗ ਜਗ ਮਗ = ਦਗ ਦਗ ਕਰ ਰਹੀ ਹੈ ਅਤੇ, ੩ ਅੰਦਰਲੀ ਜੋਤ ਚੈਤੰਨ ਸੱਤਾ [ਜੀਵ ਭਾਵਨੀ ਦਿਖਾਈ ਦਿੰਦੀ ਹੋਈ ਭੀ], ੪ ਪਰਮ ਜਯੋਤੀ [ਜਯੋਤੀ ਸਰੂਪ ਪਰਮਾਤਮਾਂ] ੫ ਵਿਖੇ ੬ ਮਿਲੀ ਹੋਈ—ਅਭੇਦ ਹੈ ॥

ਅਰਥਾਤ—੭ ਤੱਤਾਂ [ਪੰਜ ਭੌਤਿਕ ਰਚਨਾ] ਅੰਦਰ ਕ੍ਰੀੜਾ ਕਰਦੇ—ਖੇਲਦੇ ਹੋਏ ਭੀ ਆਪ] ੮ ਸਭ ਤੱਤਾਂ ਦੇ ਪਰਮ ਸਾਰ ਰੂਪ ਤੱਤ—ਤੱਤਾਂ ਤੋਂ ਪਾਰ—ਪਰਮਾਤਮਾ ਪਾਰਬ੍ਰਹਮ ਵਿਖੇ, ੯ ਮਿਲੇ ਹੋਏ [ਲਿਵ ਲੀਨ],੧੦ ਅਤਯੰਤ ੧੧ ਅਚਰਜ ਰੂਪ ਅਰੁ ੧੨ ਉਪਮਾਂ ਤੋਂ ਰਹਤ ਹਨ ॥ ੭ ॥

—:o:—

ਮੁੜ ਸਪਸ਼ਟ ਕਰਦੇ ਹਨ:—

ਦੋਹਰਾ ॥ ਪਰਮਜੋਤਿ ਮਿਲ ਜੋਤਿ ਮਹਿ ਜਗਮਗ ਜੋਤਿ
੧ ੪ ੩ ੨ ੭ ੬
ਸਰੂਪ॥ ਪਰਮ ਤੱਤ ਤੱਤਹਿ ਮਿਲਯੋ ਅਦਭੁਤ ਅਤਿਹਿ ਅਨੂਪ ॥੮॥
੫ ੯ ੮ ੧੦ ੧੧ ੧੨ ੧੩

ਅਰਥ:—੧ ਪਰਮ ਜੋਤ [ਸਭ ਸੂਰਜ ਚੰਦ੍ਰਮਾ ਬਿਜਲੀ ਆਦ ਜੋਤਾਂ ਨੂੰ ਜੋਤ ਪ੍ਰਦਾਨ ਕਰਣ ਵਾਲੀ ਅਰੁ ਸਮੂਹ ਐਸੀਆਂ ਜੋਤਾਂ ਤੋਂ ਪਰੇ] ਸਾਰੀਆਂ ਜੋਤਾਂ ਦੀ ਮਾਨੋ ਹਦ ਰੂਪ ਪਾਰ ਬ੍ਰਹਮੀ ਜੋਤ ੨ਵਿਖੇ(ਜਿਸ ਸਤਿਗੁਰੂ ਦੀ)੩ ਆਤਮ-ਜਯੋਤੀ ੪ ਅਭੇਦ ਹੋਈ ਰਹਿੰਦੀ ਹੈ, ਅਤੇ ੫ਆਕ੍ਰਿਤੀ[ਸੂਰਤ]ਦੀ ੬ਆਭਾ ਜਿਨਾਂਦੀ ੭ਦਗ ਦਗ ਕਰ ਰਹੀ ਹੈ ਤੱਤ ਸਰੂਪੀ ਹੁੰਦੇ ਹੋਏ ਭੀ। ਉਹ ੯ਪਰਮ ਤੱਤ ੮ ਪਰਮਾਤਮਾ ਵਿਚ ਹੀ ੧੦ਇਸਥਿਤ ਹਨ। ੧੨ ਅਤਿਸੈਂ ੧੧ ਕਰਕੇ ਅਦਭੁਤ ਅਰੁ ੧੩ ਅਨੂਪ- ਉਪਮਾ ਤੋਂ ਰਹਿਤ ਹਨ ॥ ੮ ॥

---

ਗੁਰੂ ਅੰਗਦ ਸਰੂਪ ਵਿਚ ਜੋਤ ਜਗਾਈ

ਛੰਦ ॥ ਅਦਭੁਤ ਅਤਿਹਿ ਅਨੂਪ ਰੂਪ ਪਾਰਸ ਕੈ ਪਾਰਸ ॥
੨ ੧-੩ ੪ ੬ ੫ ੮ ੭
ਗੁਰੂ ਅੰਗਦ ਮਿਲ ਅੰਗ ਸੰਗ ਮਿਲ ਸੰਗ ਉਧਾਰਸ ॥ ਅਕਲਕਲਾ
੧੦ ੯ ੧੨ ੧੩
ਭਰਪੂਰ ਸੂਤ੍ਰ ਗਤਿ ਓਤ ਪੋਤ ਮਹਿ ॥ ਜਗ ਮਗ ਜੋਤਿ
੧੪ ੧੬ ੧੭ ੧੫ ੨੬ ੨੫

**ਸਰੂਪ ਜੋਤਿ ਮਿਲ ਜੋਤਿ ਜੋਤਿ ਮਹਿ ॥੯॥**
੨੪ ੨੩ ੨੨-੨੧ ੨੦ ੧੯ ੧੯

ਅਰਥ:—੧-੨ ਅਤਿਸੈਂ ਕਰਾਕੇ ਅਦਭੁਤ (ਅਸਚਰਜ ਰੂਪ), (ਅਰੁ ੩-੪ ਅਤਯੰਤ ਅਨੂਪ ਹਨ ੫-੬ ਪਾਰਸ ਸਰੂਪ (ਐਸੇ ਜੋ) ਪਾਰਸ ਦੇ ਭੀ ਬਨਾਣ ਹਾਰੇ ੭-੮ [ਜਿਹਾਕਿ] ੯ ਅਪਣੇ ਅੰਗਾਂ ਨਾਲ ਮਿਲਾਕੇ (ਉਨਾਂ ਨੇ) ੧੦-੧੧ ਅੰਗਦ ਦੇਵ ਜੀ ਨੂੰ ਗੁਰੂ ਬਣਾ ਲਿਆ ੧੨ ਜਿਨਾਂ ਦੇ ਸੰਗ (ਮੇਲ ਸਤਿਸੰਗ ਵਿਚ ਜੋ ਭੀ ਆ ਰਲਿਆ ਉਧਾਰ (ਨਿਸਤਾਰੇ) ਨੂੰ ਪ੍ਰਾਪਤ ਹੋਗਿਆ ॥

[ਗੁਰੂ ਮਹਾਰਾਜ ਜੀ ਨੇ ਅਪਣੀ] ੧੩ ਅਕਲ ਕਲਾ- ਮਾਯਕ ਭਾਵੋਂ ਰਹਿਤ ਕਲਾ [ਦਿਬਯ ਸ਼ਕਤੀ] ਐਸੀ ਉਨਾਂ ਵਿਚ ੧੪ ਕੁਟ ਕੁਟਕੇ ਭਰੀ ਕਿ੧੫[ਕਪੜੇ] ਦੇ ਤਾਣੇ ਪੇਟੇ ਵਿਚ ੧੬ ਸੂਤ੍ਰਦੀਆਂ ਤਾਰਾਂ ਵਤ ੧੭ [ਸਰਬਾਂਸ਼ ਰੂਪਤਾ ਕਰਕੇ ਹੀ] ਗਤਿ [ਉਨਾਂ ਦੇ ਅੰਦਰ ਬਾਹਰ] ਪ੍ਰਵਿਰਤ ਹੋ ਗਏ- ਰਮ ਗਏ। ਭਾਵ ਆਪ ਨੇ ਉਨਾਂ ਨੂੰ ਆਪਣਾ ਤਦ ਰੂਪ ਹੀ ਬਣਾਲਿਆ। ਅਰਥਾਤ-੧੮ ਜੋਤ ੧੯—੨੦ਵਿੱਚ ਜੋਤ੨੧ [ਐਸੀ] ਮਿਲਾਈ [ ਕਿ ਜੋ ਭੀ ਹੋਰ ਕੋਈ ਉਸ ੨੨—੨੩ ਜੋਤੀ ਸਰੂਪ ਸ੍ਰੀ ਗੁਰੂ ਅੰਗਦ ਦੇਵ ਜੀ ] ਨੂੰ ਮਿਲਿਆ (ਉਸ ਅੰਦਰ ਭੀ ) ੨੫-੨੬ ਜੋਤ ਜਗਮਗ ਜਗ ਮਗ ਕਰ ਉਠੀ ॥੯॥

Invocation to Guru Amar Das

---

੧੦

ਗੁਰੂ ਅਮਰ ਦੇਵ ਜੀ ਦਾ ਪ੍ਰਕਾਸ਼

**ਸੋਰਠਾ ॥ (੨)ਅੰਮ੍ਰਿਤ (੧)ਦ੍ਰਿਸਟ (੩) ਨਿਵਾਸ (੪) ਅੰਮ੍ਰਿਤ ਬਚਨ [੫]ਅਨਹਦ ਸ਼ਬਦ। (੬)ਸਤਿਗੁਰਅਮਰ(੭)ਪ੍ਰਗਾਸ (੯)ਮਿਲ(੮)ਅੰਮ੍ਰਿਤ (੧੦)ਅੰਮ੍ਰਿਤ (੧੧) ਭਏ ॥ ੧੦ ॥**

ਅਰਥ:-ਜਿਨਾਂ ਦੀ ਦ੍ਰਿਸ਼ਟੀ (ਨਿਘਾ ਵਿਚ੨—੩ ਅੰਮ੍ਰਿਤ)ਦਾ ਨਿਵਾਸ ਸੀ। ੪ ਅਰ ਜਿਨਾਂ ਦੇ ਅੰਮ੍ਰਿਤ ਮਈ ਬਚਨ ( ਮਾਨੋ ਸਾਖਯਾਤ) ਅਨਹਦ ਸ਼ਬਦ ਰੂਪ ਸਨ।

ਜੋ ੮ ਅੰਮਿਰਤ ਸਰੂਪ ( ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ) ੯ ਮਿਲਕੇ ੬-੭ ਸਤਿਗੁਰੂਅਮਰਦੇਵ ਰੂਪਤਾ ਕਰਕੇ ਪ੍ਰਸਿਧ ਹੁੰਦੇ ਹੋਏ ੧੦—੧੧ ਸਤਯ ਸਰੂਪ ਹੀ ਹੋ ਗਏ ਸਨ ॥ ੧੦ ॥

ਵੀਚਾਰ

ਜਿਸ ਨੂੰ ਭੀ ਇਕੋਰਾਂਨਿਘਾ ਭਰਕੇ ਦੇਖ ਲਿਆ ਉਸਨੂੰ ਉਹ ਅਮਰੀ ਜੀਵਨ

ਦਿੰਦੇ ਸਨ। ਇਸ ਲਈ ਨਿਗ੍ਹਾ ਅੰਮ੍ਰਿਤ ਬਰਸਨੀ ਸੀ। ਜਿਸ ਨਾਲ ਬਚਨ ਬਿਲਾਸ ਕਰਦੇ ਇਕ ਸਾਰ ਓਸ ਦੀ ਲਿਵ ਦੀ ਤਾਰ ਕਰਤਾਰ ਦੇ ਚਰਣਾਂ ਵਿਚ ਜੁਟ ਜਾਂਦੀ ਸੀ। ਜਿਸ ਕਰਕੇ ਸਚਮੁਚ ਹੀ ਓਨਾਂ ਦੇ ਬਚਨ ਸਚਖੰਡੀ (ਅਮਰੀ ਬਾਣੀ) ਸਬਦ ਸਰੂਪ ਸਨ। ਗੱਲ ਕੀਹ ਕਿ ਉਹ ਅੰਮ੍ਰਿਤ ਸਰੂਪ ਸਤਿਗੁਰੂ ਦੇ ਚ-ਰਣ ਪਰਸ ਐਸੇ ਅਮਰੇ ਹੋਏ ਕਿ ਓਨਾਂ ਦੀ ਨਿਵਾਸ ਭੂਮੀ ਅਰ ਪਰਜਾ ਭੀ ਸਚ ਮੁਚ ਅਮਰੀ (ਅਬਿਨਾਸ਼ੀ ਰੂਪ) ਹੀ ਹੋ ਰਹੀ ਸੀ ॥ ੧੦ ॥

—:o:—

੧੧

ਗੁਰੂ ਅਮਰਦੇਵ ਜੀ ਕਿਸ ਪ੍ਰਕਾਰ ਪ੍ਰਗਟੇ

**ਦੋਹਰਾ ॥ (੪)ਅੰਮ੍ਰਿਤ (੩)ਬਚਨ (੨)ਅਨਹਦ (੧)ਸਬਦ (੬)ਅੰਮ੍ਰਿਤ (੫)ਦ੍ਰਿਸਟਿ (੭)ਨਿਵਾਸ॥(੯)ਮਿਲ (੧੦)ਅੰਮ੍ਰਿਤ (੧੧)ਅੰਮ੍ਰਿਤ ਭਏ (੮)ਸਤਿਗੁਰ (੧੨)ਅਮਰ (੧੩)ਪ੍ਰਗਾਸ॥੧੧**

ਅਰਥঃ--੧ ਸ਼ਬਦ ਦਾ,੨ ਇਕਰਸ(ਬੇਹੱਦ ਕੋਟੀ ਵਿਖੇ)ਵਾ ਲਗਾਤਾਰ ਅਨਹਦ ਧੁਨੀ ਵਿਖੇ ਇਸਥਿਤ ਹੋ, ਅਭ੍ਯਾਸ ਕਰਕੇ, ਜਿਨਾਂ ਦੇ ੩ ਬਚਨ (ਬੋਲ) ੪ ਅੰਮ੍ਰਿਤ ਰੂਪ ( ਮਿਠੇ ਵਾ ਕਲਯਾਨ ਕਾਰੀ) ਹੋਗਏ ਸਨ ( ਤੇ ਏਸੇ ਕਰਕੇ ਹੀ ਓਨਾਂ ਦੀ )੫ਦ੍ਰਿਸ਼ਟੀ ਭੀ, ੬ ਅੰਮ੍ਰਿਤ ( ਮ੍ਰਿਤ੍ਯੂ ਰਹਿਤ—ਅਮਰ ਪਦ) ਵਿਖੇ ੭ ਇਸਥਿਤ ਹੋਗਈ ਸੀ

ਓਹ ੮ ਸਤਗੁਰ ( ਸ੍ਰੀ ਗੁਰੂ ਅੰਗਦ ਦੇਵਜੀ)ਨੂੰ ੯ ਮਿਲਿਅੰ ਮਿਲਿਆਂ(ਮਿਲ ਨੇ ਸਾਰ ਹੀ ) ੦ ਮ੍ਰਿਤ = ਆਪੇ ਵੱਲੋਂ ਮਰਕੇ ( ਆਪ ਤਯਾਗਕੇ ) ੧੧ ਅੰਮ੍ਰਿਤ ਮਿਰਤੂ ਰਹਿਤ ਹੋਗਏ ਤੇ ( ਅਬਿਨਾਸ਼ੀ ) ੧੨ ਅਮਰ ਦੇਵ ੧੩ (ਦੇਵਾ ਧਿਦੇਵ =ਸਤਯ ਸਰੂਪੀ ਪ੍ਰਗਾਸਰੂਪ)ਕਹਾਏ ॥੧੧॥

ਵੀਚਾਰ

ਸੋਰਠੇ ਦੀ ਦਸ਼ਾ ਵਿਚ ਜੋ ਇਨਾਂ ਹੀ ਅਖਰਾਂ ਵਿਚ ਭਾਈ ਸਾਹਬ ਦਾ ਭਾਵ ਹੈ ਉਹ ਸਤਿਗੁਰੂ ਅੰਗਦ ਦੇਵ ਜੀ ਦੀ ਨਿਰੰਕਾਰੀ ਕਲਾ ਦੇ ਮਹੱਤ ਪਰਥਾਇ ਹੈ, ਪਰੰਤੂ ਦੋਹੇ ਦੀ ਹਾਲਤ ਵਿਚ ਓਹੀ ਬਚਨ ਇਨ ਬਿਨ ਅਖਰਾਂ ਵਿਚ ਉਚਾਰ ਕੇ ਆਪਨੇ ਇਹ ਦਰਸਾਂਨ ਦਾ ਜਤਨ ਕੀਤਾ ਹੈ ਕਿ ਕਿਸ ਪ੍ਰਕਾਰ ਸਤਿਗੁਰਾਂ ਨੂੰ ਮਿਲਕੇ ਸਿੱਖੀ ਭਾਵ ਨੂੰ ਕਮਾਇਆ ਤੇ ਅਪਨੇ ਆਪੇ ਦੀ ਥਾਂ ਗੁਰਵਾਣੀ ਕਲਾ ਨੂੰ ਵਧਾਕੇ ਗੁਰ ਪਦਵੀ ਦੇ ਮਾਲਕ ਬਣੇ ਇਸੇ ਕਰਕੇ ਹੀ ਭਾਵ ਨਜਾਤਾ ਨਜਾਰਾ ਕਰਕੇ ਦਰਸਾਇਆ ਗਿਆ ਹੈ। ਖਿੱਚ ਧਾ ਵਿਰੋਧ ਦਾ ਖਯਾਲ ਨਹੀ ॥ ੧੧ ॥

## ਗੁਰੂ ਅਮਰ ਦੇਵ ਜੀ ਦੀ ਚਰਨ ਸਰਣ ਮਹਮਾਂ

**ਛੰਦ ॥ ੧ ਸ੍ਰੀ ਗੁਰ ਅਮਰ ਪ੍ਰਗਾਸ ੨ ਤਾਸ ੩ ਚਰਨਾਮ੍ਰਿਤ ਪਾਵੈ ॥ ੪ ਕਾਮ ਨਾਮ ੫ ਨਿਹਕਾਮ ੬ ਪਰਮ ਪਦ ਸਹਿਜ ਸਮਾਵੈ॥ ੭ ਗੁਰਮੁਖਿ ਸੰਧਿ ੯ ਸੁਗੰਧਿ ੮ ਸਾਧ ਸੰਗਤਿ ੧੦ ਨਿਜ ਆਸਨ ॥ ੧੨ ਅੰਮ੍ਰਿਤ ੧੧ ਦ੍ਰਿਸਟ ੧੩ ਨਿਵਾਸ ੧੬ ਅੰਮ੍ਰਿਤ ੧੪ ਮੁਖ ੧੫ ਬਚਨ ੧੭ ਪ੍ਰਗਾਸਨ ॥ ੧੨ ॥**

ਅਰਥ:-ਐਸੇ ਜੋ ੧ ਸ੍ਰੀ (ਸ਼ੋਭਾਯਮਾਨ) ਗੁਰੂ ਅਮਰਦੇਵ ਜੀ ਹਨ, ੨ ਤਿਨਾਂ ਦੇ, ੩ ਚਰਣਾਂ ਦਾ ਅੰਮ੍ਰਿਤ (ਚਰਣ ਪਾਹੁਲ) ਜਿਹੜਾ ਕੋਈ ਭੀ ਅਧਿਕਾਰੀ ਪਾਵੇ (ਪ੍ਰਾਪਤ ਕਰਦਾ ) ਹੈ ॥ ਉਹ ੪ ਕਾਮ ਹੈ ਨਾਮ ਜਿਸਦਾ ੫ ਉਸ ਵੱਲੋਂ ਨਿਸ਼ਕਾਮ ਹੋਕੇ-ਭਾਵ ਕਾਮਨਾਂ ਤੋਂ ਰਹਿਤ ਹੋਕੇ ੬ ਪਰਮ ਪਦ ( ਜਿਸ ਪਦ =ਪ੍ਰਾਪਤੀ ਤੋਂ ਪਰੇ ਹੋਰ ਕੁਛ ਪ੍ਰਾਪਤ ਕਰਣੇ ਜੋਗ ਨਹੀ ਰਹਿੰਦਾ ਐਸੀ ਕੈਵਲਜ ਮੁਕਤੀ ਵਾਲੇ ਦਰਜੇ ) ਵਿਖੇ ਸਹਜੇ ਹੀ ਲੀਨ ਹੋਜਾਂਦਾ ਹੈ ॥ ਤਾਤਪਰਜ ਕੀਹ ਕਿ-੭ ਮਨ ਵਿਚ ਗੁਰੁ-ਮੁਖੀ ਭਾਵ ਦਾ ਜੋੜ ਜੁੜਿਆਂ ਅਰਥਾਤ ਸਤਿਗੁਰਾਂ ਦੇ ਮਨ ਵਿਚ ਗੁਰਮੁਖ ਦੇ ਭਾਂਵਦੇ ਸਾਰ,੮ ਸਾਧ ਸੰਗਤ ਵਿਚ, ੯ ਉਕਤ ਗੁਰਮੁਖ ਦੀ ਸੁਗੰਧੀ (ਕੀਰਤੀ),ਪਸਰ ਤੁਰਦੀ ਹੈ ਤੇ ੧੦ (ਉਹ ਇਉਂ ਸਤਗੁਰੂ ਅਤੇ ਸੰਗਤ ਦਾ ਮਨ ਭਾਂਵਦਾ ਹੋ ਜਾਣ ਕਾਰਣ) ੧੧ ਆਤਮ ਇਸਥਿਤੀ ਨੂੰ ਪ੍ਰਾਪਤ ਹੋ ਜਾਂਦਾ ਹੈ॥ ੧੨ ਉਸਦੀ ਦ੍ਰਿਸ਼ਟੀ ਵਿਚੋਂ ਅੰਮ੍ਰਿਤ ਵਸਨ ੧੩ ਲਗ ਪੈਂਦਾ ਅਤੇ ੧੪ ਮੁਖ (ਰਸਨਾ) ਤੋਂ ੧੫ ਬਾਣੀ ਭੀ ੧੬ ਅੰਮ੍ਰਿਤ ਮਈ ਹੀ ੧੭ ਪ੍ਰਕਾਸ (ਪ੍ਰਗਟ) ਹੋਇਆ ਕਰਦੀ ਹੈ॥ ੧੨ ॥

### ਵੀਚਾਰ

ਇਸ ਛੰਦ ਦੀ ਦੂਸਰੀ ਤੁਕ ਵਿਚ "ਕਾਮ ਨਾਮ ਨਿਹਕਾਮ..." ਦੀ ਥਾਂ "ਰਾਮ ਨਾਮ ਨਿਹ ਕਾਮ ..." ਪਾਠਾਂਤਰ ਭੀ ਹੈ। ਜੋ ਵਾਰਤਿਕ ਕਾਰ ਦੇ ਵੀਚਾਰ ਵਿਚ ਸ੍ਰੀ ਗੁਰੂ ਰਾਮਦਾਸ ਜੀਦੇ ਪ੍ਰਥਾਇ ਨਹੀ ਮੰਨਿਆ ਜਾ ਸਕਦਾ। ਹਾਂ ਇਸ ਪਾਠ ਨਾਲ ਅਰਥ ਦੀ ਸੂਰਤ ਅਵਸ਼ਯ ਪਲਟ ਜਾਂਦੀ ਹੈ, ਜੋ ਇਸ ਪ੍ਰਕਾਰ ਹੋਣੀ ਚਾਹੀਏ ਕਿ ਜਿਹੜਾ ਕੋਈ ਸ੍ਰੀ ਗੁਰੂ ਅਮਰ ਦੇਵ ਜੀ ਦੇ ਚਰਣਾਂ ਦੇ ਅੰਮ੍ਰਿਤ ਨੂੰ ਪਾਨ ਕਰਦਾਹੈ ਭਾਵ ਗੁਰ ਮ੍ਰਯਾਦਾ ਅਨੁਸਾਰ ਸਿੱਖ ਸਜਦਾ ਹੈ। ਉਹ ਨਿਸ਼ਕਾਮ (ਕਾਮਨਾਂ ਰਹਿਤ) ਹੋਕੇ ਰਾਮ ਦੇ ਨਾਮ ਦ੍ਵਾਰੇ ਸਹਜੇ ਹੀ ਪਰਮ ਪਦ ਵਿਚ ਲੀਨ ਹੋ ਜਾਂਦਾ ਹੈ ॥ ੧੨ ॥

ਗੁਰੂ ਅਮਰਦੇਵ ਦੀ ਸੰਗਤ ਵਿਚ ਸ੍ਰੀ ਰਾਮਦਾਸ ਜੀ

**ਸੋਰਠਾ॥ ੮ ਬ੍ਰਹਮਾਸਨ ਬਿਸ੍ਰਾਮ ੬ ਗੁਰੁ ਭਏ ੭ ਗੁਰਮੁਖਿ ਸੰਧਿਮਿਲ। ੪ ਗੁਰਮੁਖਿ ੬ ਰਮਤਾ ੫ ਰਾਮ ੧ ਰਾਮਨਾਮ ੨ ਗੁਰ ੩ ਮੁਖਿ ਭਏ॥ ੧੩॥**

ਅਰਥः-੧ ਰਾਮ ਹੈ ਨਾਮ (ਜਿਨਾਂ ਦਾ) ਜਦ ਉਹ ੨ਗੁਰੂ (ਸ੍ਰੀਗੁਰੂ ਅਮਰਦੇਵ ਜੀਦੇ) ੩ ਮੁਖ ਭਏ=ਸਨਮੁਖ ਹੋਏ, ਭਾਵ ਜਦ ਗੁਰੂ ਮਹਾਰਾਜ ਜੀ ਦਾ ਦਰਸ਼ਨ ਓਨਾਂ ਨੂੰ ਪ੍ਰਾਪਤ ਹੋਇਆ, ੫ ਰਾਮ (ਪ੍ਰੀਪੂਰਣ ਪਰਮਾਤਮਾ ਵਿਖੇ ) ੬ ਰਮਣ ਕਰਣ ਹਾਰੇ ੪ ਗੁਰਮੁਖ ਹੀ ਬਣਗਏ ॥ (ਬਿਧੀ ਪੂਰਬਕ ਗੁਰਮੁਖ = ਗੁਰ ਸਿਖ ਬਨਣ ਮਾਤ੍ਰ ਤੇ ਹੀ) ਗੁਰਮੁਖੀ ਸੰਧੀ (ਜੋੜ) ਵਿਖੇ ਆਪਦਾ ਸਤਿਗੁਰਾਂ ਨਾਲ ਮੇਲਾ ਮਿਲਗਿਆ–ਅਰਥਾਤ ਸਤਿਗੁਰੂ ਅਮਰਦਾਸ ਜੀ ਦਾ ਓਨਾਂ ਉਪਰ ਤੇ ਸ੍ਰੀ ਰਾਮਦਾਸ ਜੀ ਦਾ ਸਤਿਗੁਰਾਂ ਉਪਰ ਮਨ ਪਤੀਜ ਗਿਆ,ਜਦ ਕਿ ੮ਬ੍ਰਹਮ ਦਾ ਆਸਨ-ਇਸਥਿਤੀ ਹੈ ਜਿਸ ਅਸਥਾਨ ਵਿਖੇ ਉਸ "ਦਸਵੇਂ ਵਾਸਾ ਅਲਖ ਅਪਾਰੇ" ਦਸਮ ਦ੍ਵਾਰੇ–ਵਿਖੇ ਓਨਾਂ ਨੂੰ ਵਿਸਰਾਮ (ਟਿਕਾਉ) ਪ੍ਰਾਪਤ ਹੋਗਿਆ, ਜਿਸ ਕਰਕੇ ਹੁਣ–੯ ਉਹ (ਗੁਰ ਮੁਖ ਰਾਮ ਦਾਸ ਤੋਂ) ਸ੍ਰੀ ਗੁਰੂ ਰਾਮ ਦਾਸ ਜੀ ਬਣ ਗਏ ॥ ੧੩ ॥

ਵੀਚਾਰ

ਰਾਮ ਹੈ ਨਾਮ ਜਿਨਾਂ ਦਾ ਐਸਾ ਉਚਾਰਣ ਕਰਕੇ ਭਾਈ ਸਾਹਬ ਨੇ ਅਪਨੇ ਇਸ਼ਟ ਦੇਵਤਾ ਦੀ ਗੌਰਵਤਾਦਿਖਲਾਈ ਹੈ।ਸਾਖਯਾਤ ਰਾਮ ਹੋਕੇ ਫੇਰ ਰਾਮ ਦਾ ਦਾਸ (ਰਾਮਦਾਸ) ਆਖਣਾ ਮਾਨੋ ਭਾਈ ਸਾਹਿਬ ਪਾਸੋਂ ਸਹਾਰਿਆ ਨਹੀ ਗਿਆ॥

ਨਾਲ ਹੀ ਇਹ ਆਪ ਨੇ ਦਸਿਆ ਹੈ ਕਿ ਕਿਸ ਪ੍ਰਪਾਟੀ ਦਾ ਪਾਲਨ ਕਰਕੇ ਤੇ ਕੀਕੂੰ-ਇਕ ਸੱਚਾ ਸਿੱਖ ਸਤਿਗੁਰੂ ਵਿਚ ਲਿਵ ਲੀਣ ਹੋਕੇ ਪੂਰਣ ਆਦਰਸ਼ ਨੂੰ ਪ੍ਰਾਪਤ ਕਰ ਸਕਦਾ ਹੈ ?॥ ੧੩ ॥

ਮਾਲਕ ਹੋਕੇ ਸ੍ਰੀ ਗੁਰੂ ਰਾਮਦਾਸ ਜੀ ਦਾਸ ਕਹਾਏ

**ਦੋਹਰਾ॥ ੬ਗੁਰੁ ਭਏ ੭ ਗੁਰਮੁਖਿ ਸੰਧਿ ਮਿਲ ੮ ਬ੍ਰਹਮਾਸਨ ਬਿਸ੍ਰਾਮ॥ ੪ਰਾਮਨਾਮ ੫ ਗੁਰਮੁਖਿ ੬ ਭਏ ੩ ਗੁਰਮੁਖਿ ੧ ਰਮਤਾ ੨ ਰਾਮ॥ ੧੪॥**

ਅਰਥः-੧ ਸਭ ਵਿਖੇ ਰਮਣ ਕਰਣ ਹਾਰੇ(ਸਰਬ ਬਯਾਪੀ ਸਰੂਪ)੨ ਰਾਮ ਹੁੰਦੇ ਹੋਏ ਭੀ ( ਜਿਨਾਂ ਨੇ ਅਪਨੇ ਆਪ ਨੂੰ ) ੩ ਗੁਰਮੁਖ (ਦਾਸ) ਅਰਥਾਤ "ਰਾਮ ਦਾਸ"

ਕਹਾਯਾ ਸੀ ਓਹੀ ੪ ਰਾਮ ਨਾਮੀਏ (ਨਾਮ ਲੇਵੇ = ਦੀਖਸਤ) ੫ ਗੁਰਮੁਖੀ–ਗੁਰਸਿਖ (ਗੁਰੂ ਅਮਰ ਦੇਵ ਜੀ ਦੇ) ੬ ਬਣੇ॥ ਅਰੁ ਫੇਰ ਜਦ ੭:ਗੁਰਮੁਖੀ ਸੰਧੀ ਵਿਖੇ ਮੇਲਾ ਮਿਲ ਗਿਆ—ਭਾਵ ਪੂਰਣ ਪ੍ਰਤੀਤ ਆ ਗਈ ਤਾਂ ੮ ਬ੍ਰਹਮ ਆਸਨ (ਬ੍ਰਹਮ ਸਰੂਪੀ ਇਸਥਿਤੀ) ਵਿਖੇ ਬਿਸਰਾਮ (ਅਰਾਮ) ਪਾ ਕਰ—ਇਸਥਿਤ ਹੋਕੇ ੯ ਸਾਖਜਾਤ, ਗੁਰੂ ਹੀ ਬਣ ਗਏ॥ ੧੪॥

੧੫

ਸ੍ਰੀ ਰਾਮਦਾਸ ਜੀ ਗੁਰੂ ਹੋ ਪ੍ਰਗਟੇ

**ਛੰਦ॥ ੧ ਗੁਰਮੁਖਿ ੨ ਰਮਤਾ ਰਾਮ ੩ ਨਾਮ ੪ ਗੁਰਮੁਖ ੫ ਪ੍ਰਗਟਾਇਓ।੭ ਸਬਦ ਸੁਰਤਿ ੬ ਗੁਰੁ ੮ ਗਯਾਨ ੯ ਧਯਾਨ ੧੦ਗੁਰੁ ਗੁਰੂ ਕਹਾਇਓ॥ ੧੧ਦੀਪ ਜੋਤਿ ੧੨ਮਿਲ ਦੀਪ ਜੋਤਿ ੧੫ ਜਗਮਗ ੧੪ਅੰਤਰ ੧੩ਉਰ।੧੬ਗੁਰਮੁਖਿ ੧੭ਰਮਤਾ ੧੮ਰਾਮ ੧੯ਸੰਧਿ ਗੁਰਮੁਖਿ ਮਿਲ ੨੦ਭਏ ਗੁਰ॥ ੧੫॥**

ਅਰਥ:-੧ਸਰਿਸ਼ਟੀ ਮਾਤ੍ਰ ਦੇ ਇੱਕ ਹੀ ਮੁਖ ਗੁਰੂ (ਆਦਿ ਗੁਰੂ) ੨ ਰਮੰਤਾ ਰਾਮ ਹੁੰਦਿਆ ਸੁੰਦਿਆਂ ਜਿਨਾਂ ਨੇ ੩ ਅਪਣਾ ਨਾਮ ੪ ਗੁਰਮੁਖ (ਦਾਸ)-੫ ਪ੍ਰਸਿੱਧ ਕੀਤਾ-ਭਾਵ-ਸਾਖਜਾਤ ਆਦਿਪੁਰਖ ਪਰਮਾਤਮਾ ਹੋਣ ਤੇ ਭੀ ਜਿਨਾਂ ਨੇ ਅਪਣੇ ਆਪ ਨੂ ਨਰੋਲ "ਰਾਮ ਦਾਸ" 'ਰਾਮਦਾਸ' ਅਖਵਾਇਆ॥ (ਓਨਾਂ ਨੇ ਭੀ ਸ੍ਰੀਗੁਰੂ ਨਾਨਕ ਦੇਵ ਦੀ ਚਲਾਈ ਨਿਰੰਕਾਰੀ ਪੱਧਤੀ ਦੀ ਪ੍ਰਪਾਟੀ ਨੂੰ ਅਗਾਹਾਂ ਚਲਾਣ ਖਾਤਰ,)—੬ ਗੁਰੂ ਅਮਰ ਦੇਵ ਜੀ ਪਾਸੋਂ ੭—੮ ਸ਼ਬਦ ਸੁਰਤ ਦਾ ਗਯਾਨ [ਮਰਮ] ਜਾਣਕੇ ੯ ਓਸ ਮੁਜਬ ਧਯਾਨ ਕਰਦਿਆਂ ੧੦ ਮਹਾਂ ਗੁਰੂ (ਸਮੂਹ ਗੁਰੂਆਂ ਦੇ ਗੁਰੂ) ਨਿਰੰਕਾਰ ਨੂੰ (ਅੰਤਰਮੁਖੀ ਭਾਵ ਵਿਖੇ) ਜਪਿਆ॥ ਇਉਂ ਅਭਯਾਸ ਸਾਧ ਦਿਆਂ ਜਦ ੧੧ ਆਤਮ ਜੋਤੀ ੧੨ ਪਰਮਾਤਮ ਜੋਤੀ ਵਿਖੇ ਮਿਲ ਗਈ—ਭਾਵ ਸ਼ਬਦ ਵਿਖੇ ਸੁਰਤ ਦਾ ਧਯਾਨ [ਲਿਵ] ਲਗਾਂਦਿਆਂ ਲਗਾਂਦਿਆਂ "ਆਤਮਾ ਪਰਾਤਮਾ ਏਕੋ ਕਰੈ॥ ਅੰਤਰ ਕੀ ਦੁਬਿਧਾ ਅੰਤਰਿ ਮਰੈ"। ਇਸ ਬਚਨ ਮੂਜਬ ਜਦ ਏਕਤਾ ਦਾ ਭੇਦ ਖੁੱਲ ਗਿਆ ਤਾਂ ੧੩ ਰਿਦੇ ੧੪ ਅੰਦਰ ੧੫ ਜਗ ਮਗ ਜਗ ਮਗ ਚਮਤਕਾਰ ਹੋ ਆਯਾ॥ ਤੇ ਇਸ ਅਨੁਭਵ ਵਿਖੇ ਜਦੋਂ ਹੀ ੧੬ ਗੁਰਮੁਖੀ ਸੰਧੀ ਮਿਲੀ ੧੭ਰਮਤੇ (ਲਿਵਲੀਨ = ਮਸਤਾਨੇ) ੧੮ ਰਾਮ ਦਾਸ ਜੀ ੧੯ਗੁਰਮੁਖ ਤੋਂ ੨੦ ਗੁਰੂ ਹੀ ਹੋ ਗਏ॥ ੧੫॥

੧੬

ਪਿਤਾ ਗੁਰੂ ਤੋਂ ਗੁਰੂ ਪੁਤ੍ਰ ਪ੍ਰਗਟਿਆ

**ਸੋਰਠਾ॥ ੧ਆਦਿ ੩ਅੰਤ ੨ਬਿਸਮਾਦਿ ੪ਫਲ ਪਦਮ ੭ਗੁਰ**

## ਸਿੱਖ ਸੰਧਿ ੬ਗਤਿ ॥ ੯ ਆਦ ੮ਪਰਮ ੧੦ਪਰਮਾਦ ੧੨ਅੰਤ ਅਨੰਤ ੧੧ਨ ਜਾਨੀਐ ॥੧੯॥

ਅਰਥਃ—੧ ਆਦਿ = ਗੁਰੂ ਮਹਾਰਾਜ ਜੀ ਸ੍ਰੀ ਅਮਰ ਦੇਵ ਸਾਹਬ ਦਿਆਂ ਚਰਣ ਕਮਲਾਂ ਵਿਚ ਔਣ ਤੋਂ ਪਹਿਲੇ ਅਥਵਾ ਅਵਤਾਰ ਲੈਣ ਤੋਂ ਪ੍ਰਥਮ ਭੀ, ਜੋ ੨ ਬਿਸਮਾਦ ( ਅਸਚਰਜ ) ਸਰੂਪ ਸਨ, ਅਤੇ ੨-੩ ਬਿਸਮਾਦ ਰੂਪ ਹੀ (ਸ੍ਰੀ ਗੁਰੂ ਮਹਾਰਾਜ ਜੀ ਦੇ ਪਦਾਰ ਬਿੰਦ ਵਿਖੇ ਪ੍ਰਾਪਤ ਹੋਣ ਅਨੰਤਰ ਅਥਵਾ ਮਾਨੁਖੀ ਨਰ ਨਾਟ ਸਮਾਪਤ ਕਰਕੇ ਦੂਸਰੇ ਸਰੂਪ ਵਿਚ ਜੋਤ ਜਗਾਵਨ ਦੇ ਸਮਯ) ਅੰਤ ਨੂੰ ਭੀ ਸਨ, ੪ (ਐਸੇ ਸ੍ਰੀ ਗੁਰੂ ਰਾਮ ਦਾਸ ਜੀ ਨੇ) ਫਲ ਅਰੁ ੫ ਬਿਰਛ ਵਾਲੀ ੬ ਦਸ਼ਾ (ਚਾਲ) ਅਨੁਸਾਰ ੭ ਗੁਰ ਸਿਖਸੰਧੀ (ਗੁਰੂ ਅਰੁ ਸਿਖ ਦੇ ਮੇਲੇ ਮਿਲਨ) ਦੀ, ੬ ਮ੍ਰਯਾਦਾ ਭੀ (੨) ਬਿਸਮਾਦ ਰੂਪ ਹੀ ਵਰਤਾਈ ॥

੮-੯ ਆਦ ਪਰਮ = ਜਿਨਾਂ ਤੋਂ ਪਰੇ "ਆਦ" ਰੂਪ ਕੋਈ ਨਹੀਂ-ਅਰਥਾਤ ਸਭ ਦੀ ਆਦ ਦੇ ਜੋ ਆਦ ਹਨ, ਤੇ ੧੦ ਆਦ ਅੰਤ ਤੋਂ ਪਰੇ ਹਨ ੧੧ ਨਹੀਂ ਜਾ-ਣਿਆ ਜਾ ਸਕਦਾ (ਉਨਾਂ ਦਾ ਮਰਮ ਵਿਸ਼ੇਸ਼ ਤਰਾਂ ਨਾਲ) ਕਯੋਂਕਿ ਉਹ ੧੨ ਅਨੰਤ ਰੂਪ ਹਨ = ਦੇਸ਼ ਕਾਲ ਵਸਤੂ ਪਰਿਛੇਦ ਤੋਂ ਪਰੇ ॥ ੧੯ ॥

### ਵੀਚਾਰ

"ਬਿਸਮਾਦ" ਸ਼ਬਦ ਦਾ ਦੇਹਲੀ ਦੀਪਕ ਵਤ ਤਿੰਨਾਂ ਸਬਦਾਂ—"ਆਦ" "ਅੰਤ" ਅਰੁ "ਗਤਿ" ਨਾਲ ਸੰਬੰਧ ਹੈ ॥

ਅਤੇ "ਗਤਿ" ਸਬਦ ਦਾ 'ਫਲ ਦ੍ਰਮ' ਅਰੁ "ਗੁਰ ਸਿਖ ਸੰਧਿ" ਨਾਲ ॥

ਫਲ ਤੇ ਦ੍ਰਮ ਦੀ ਗਤੀ [ਦਸ਼ਾ] ਇਉਂ ਬਿਸਮਾਦ ਰੂਪ ਹੈ ਕਿ ਆਖਿਆ ਨਹੀਂ ਜਾ ਸਕਦਾ ਜੋ ਬਿਰਛ ਤੋਂ ਫਲ (ਬੀਜ ਭੰਡਾਰ) ਹੈ ਯਾ ਫਲ ਤੋਂ ਬਿਰਛ, ਇਹ ਸਿਲਸਿਲਾ ਜੀਕੂੰ ਅਨਿਰਬਚਨੀ ਅਵਸਥਾ ਵਿਚ ਵਰਤਦਾ ਚਲਾ ਆ ਰਿਹਾ ਹੈ ਐਸਾ ਹੀ ਗੁਰ ਸਿਖ ਸੰਧੀ ਦੀ ਮ੍ਰਯਾਦਾ ਗੁਰੂ ਰਾਮ ਦਾਸ ਜੀ ਨੇ ਵਰਤਾਕੇ ਇਹ ਵਰਤਾਰਾ ਵਰਤ ਦਿਖਾਲਿਆ, ਜਿਸਨੂੰ ਨਹੀਂ ਕੋਈ ਸਮਝ ਸਕਦਾ ਕਿ ਕੀਹ ਮਰਮ ਹੈ ਇਸ ਵਿਚ ਜੋ ਸ੍ਰੀ ਗੁਰੂ ਨਾਨਕ ਨਿਰੰਕਾਰੀ ਨੇ ਆਪ ਅਪਨੇ ਤੋਂ ਸਿਖ ਸਾਜਿਆ ਤੇ ਮੁੜ ਅਪਣੀ ਗੁਰਿਆਈ ਨੂੰ ਸਿਖੀ ਦੇ ਸਰੂਪ ਵਿਚ ਪਲਟ ਗੁਰੂ ਪਣੇ ਵਿਚ ਪ੍ਰਵਿਰਤ ਕੀਤੀ, ਜੋ ਹੁਣ ਗੁਰੂ ਰਾਮਦਾਸ ਦੇ ਰੂਪ ਵਿਚ ਬਿੰਦੀ ਰੂਪ ਤੇ ਉਤਪੰਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਪੁਤ੍ਰ ਪਣਿਓਂ ਪ੍ਰਥਮ ਸਿਖ ਭਾਵ ਵਿਚ ਤੇ ਮੁੜ ਸਿਖੋਂ ਗੁਰੂ ਭਾਵ ਵਿਖੇ ਪ੍ਰਗਟਾਨ ਵਿਚ ਅਲੌਕਿਕ ਰੀਤੀ ਨੂੰ ਵਰਤੋਂ ਵਿਚ ਲਿਆਂਦਾ ॥ ੧੯ ॥

ਇਹ ਅਪੂਰਬ ਚਾਲ ਗੁਰੂ ਰਾਮਦਾਸ ਜੀ ਤੋਰੀ।

**ਦੋਹਰਾ ॥ ੧ ਫਲ ਦ੍ਰੂਮ ੨ਗੁਰ ਸਿਖ ਸੰਧਿ ਗਤਿ ੩ ਆਦਿ ਅੰਤ ੪ ਬਿਸਮਾਦ॥੬ ਅੰਤ ੫ ਅਨੰਤ ਨ ੮ ਜਾਨੀਐ ੧੧ ਆਦਿ ੧੦ਪਰਮ ੯ਬਿਸਮਾਦ ॥ ੧੭ ॥**

ਅਰਥ:—੧ ਫਲ ਅਰੁ ਬਿਰਛ ਦੇ (ਚਕ੍ਰਾਕਾਰ ਚਾਲੇ ਵਤ) ਜਿਨਾਂ ਨੇ, ੨ ਗੁਰੂ ਸਿਖ ਮਿਲਾਪ ਦੀ ਰੀਤੀ ਨੂੰ, ੩ ਆਦਿ ਅੰਤ ਵਿਖੇ ਹੀ, ੪ ਬਿਸਮਾਦ ਰੂਪ ਵਰਤਾਇਆ ॥ ਓਨਾਂ ੫ ਅਨੰਤ ਰੂਪ ਸ੍ਰੀਗੁਰੂ ਰਾਮਦਾਸ ਜੀ ਦਾ ੬ ਅੰਤ (ਓੜਕ) ੭-੮ ਨਹੀਂ ਜਾਣਿਆ ਜਾ ਸਕਦਾ, ਉਹ ੯ ਬਿਸਮਾਦ ਰੂਪ ੧੦ ਸਭ ਦੀ ਪਰਾ ਕਾਸ਼ਟਾ (ਪਰਮ ਹੱਦ) ੧੧ ਆਦ ਹਨ। ਭਾਵ ਓਨਾਂ ਦੀ ਆਦ ਕੋਈ ਨਹੀਂ ॥ ੧੭ ॥

ਵੀਚਾਰ

੧੧—੧੦ ਪਰੇ ਤੋਂ ਪਰੇ ਜੋ ਕੁਛ ਭੀ ਭੌਤਿਕ [ਪੰਜ ਭੂਤ ਰਚਿਤ] ਵਾ ਅਭੌਤਿਕ [ਤੱਤਾਂ ਦੀ ਰਚਨਾਂ ਤੋਂ ਰਹਿਤ] ਜਗਤ ਅਥਵਾ ਜਗਤ ਦੇ ਕਾਰਣ ਹਨ, ਓਨਾਂ ਸਭ ਦੀ ਆਦ ॥

ਸ੍ਰੀ ਗੁਰੂ ਅਰਜਨਦੇਵ ਕਿਸ ਪ੍ਰਕਾਰ ਗੁਰੂ ਬਣੇ

**ਛੰਦ ॥ ੧੨ ਆਦਿ ੧੧ ਪਰਮ ੧੩ ਪਰਮਾਦ ੧ ਨਾਦ ਮਿਲ ੨ ਨਾਦ ਸਬਦ ੩ ਧੁਨਿ ॥ ੮ ਸਲਿਲਹਿ ੫ ਸਲਿਲ ੯ ਸਮਾਇ ੬ ਨਾਦ ੪ ਸਰਿਤਾ ੭ ਸਾਗਰ ੧੦ ਸੁਨ ॥ ੧੪ ਨਰਪਤਿ ਸੁਤ ੧੫ ਨ੍ਰਿਪ ਹੋਤ ੧੮ ਜੋਤਿ ੧੬ ਗੁਰਮੁਖਿ ੧੭ ਗੁਨ ਗਰਜਨ ॥ ੧੯ ਰਾਮ ਨਾਮ ੨੧ ਪਰਸਾਦਿ ੨੫ ਭਏ ੨੦ਗੁਰੁ ੨੨ ਤੇ ੨੪ ਗੁਰੁ ੨੩ ਅਰਜਨ ॥ ੧੮ ॥**

ਅਰਥ:—੧-੨ ਨਾਦ ਮਿਲਕੇ ਨਾਦ ਵਿਖੇ (ਜਿਸ ਪ੍ਰਕਾਰ), ੩ ਸਬਦ ਦੀ ਧੁਨੀ ਰੂਪ ਹੋ ਜਾਯਾ ਕਰਦਾ ਹੈ। (ਜਿਸ ਪ੍ਰਕਾਰ) ੪ ਨਦੀ ਦਾ ੫ ਪਾਣੀ ੬ ਨਾਦ (ਗਰਜਨਾਂ) ਕਰਦਾ ਹੋਇਆ ੭ ਸਮੁੰਦ੍ਰ ਦੇ (ਨਿਸਤਰੰਗ) ੮ ਜਲ ਵਿਖੇ ੯ ਸਮਾ (ਅਭੇਦ ਹੋ) ਕੇ ੧੦ ਸ਼ਾਂਤ ਰੂਪ ਹੋ ਜਾਯਾ ਕਰਦਾ ਹੈ (ਅਰੁ ਤੈਸੇ ਹੀ, ਜੈਸੇ ਸਮੂਹ ਜੜ ਜੰਗਮ ਰੂਪ ਵਾਨ ਸ੍ਰਿਸ਼ਟੀ ਰਚਨਾਂ ਵਿਖੇ) ੧੧ ਪਰਮ (ਉਤਕ੍ਰਿਸ਼ਟ ਰੂਪ ਭਾਵ ਸਭ ਤੋਂ ਉਤਮ ਸਭਦਾ ਪ੍ਰਥਮ ਭਾਵੀ) ੧੨ ਆਦਿ (ਜੋ) ਜੀਵਾਤਮਾ ਹੈ, ਸੋ ੧੩ ਪਰ-ਮਾਦਿ-ਸੰਪੂਰਨ ਆਦਾਂ ਦੇ ਆਦ = ਪਰਮ ਬ੍ਰਹਮ ਪਰਮਾਤਮਾ ਵਿਖੇ ਸਮਾਯ (ਅਭੇਦ

ਹੋ) ਉਹੀ ਸਰੂਪ ਬਣ ਜਾਂਦਾ ਹੈ॥ ਇਸੀ ਪ੍ਰਕਾਰ ੧੪ ਰਾਜੇ ਦੇ ਪੁਤ੍ਰ ਦੇ ੧੫ ਰਾਜਾ ਹੋਣ ਵਤ ੧੬ ਗੁਰਮੁਖ (ਗੁਰੂ ਕਾ ਸਿਖ) ੧੭ ਗੁਣਾਨੁਵਾਦ ਗਾਇਨ ਕਰਤਾ (ਨਾਮ ਜਪਦਾ ਹੋਯਾ) ੧੮ ਜੋਤ ਰੂਪ ਹੀ ਹੋ ਜਾਇਆ ਕਰਦਾ ਹੈ॥ ਜਿਹਾ ਕਿ ੧੯-੨੦ ਰਾਮਹੈ ਨਾਮ ਜਿਨਾਂ ਦਾ ਐਸੇ ਸ੍ਰੀ ਗੁਰੂ ਰਾਮ ਦਾਸ ਜੀ ਦੀ੨੧ ਕ੍ਰਿਪਾ ੨੨ ਕਰਕੇ੨੩ ਸ੍ਰੀ ਅਰਜਨ ਦੇਵ ਜੀ ੨੪ ਗੁਰੂ ਬਣ ਗਏ ॥ ੧੮ ॥

ਸ੍ਰੀ ਗੁਰੂ ਹਰਿ ਗੋਬਿੰਦ ਸਾਹਬ

**ਸੋਰਠਾ॥ ੪ ਪੂਰਨ ਬ੍ਰਹਮ ੨ ਬਿਬੇਕ ੧ ਆਪਾ ੩ ਆਪ ੫ ਪ੍ਰਗਾਸ ਹੋਇ॥ ੭ ਨਾਮ ਦੋਇ ੬ ਪ੍ਰਭੁ ਏਕ ੮ ਗੁਰੁ ਗੋਬਿੰਦ ੯ ਬਖਾਨੀਐ॥ ੧੯॥**

ਅਰਥ:-੧ ਆਪਾ (ਜੀਵੱਤ ਭਾਵ = ਆਤਮੇ), ੨ ਦਾ ਵੀਚਾਰ [ਨਿਰਣਾ] ਕੀਤਿਆਂ, ੩ ਇਹ ਆਤਮਾ ਹੀ ੪ ਪੂਰਣ ਬ੍ਰਹਮ [ਪਰਮਾਤਮਾ] ਸਰੂਪ ੫ ਹੋ ਭਾਸਦਾ ਹੈ-"ਆਤਮ ਚੀਨਿ ਪਰਾਤਮ ਚੀਨਹੁ..." ੬ ਇਕ ਪ੍ਰਭੂ [ਸਰਬ ਸ਼ਕਤੀਮਾਨ] ਵਾਹਗੁਰੂ ਅਕਾਲ ਪੁਰਖ ਦੇ ਹੀ, ੭ ਇਹ ਆਤਮਾ ਪਰਾਤਮਾਂ ਕਰਕੇ ਦੋ ਨਾਮ ਕਹੇ ਜਾਂਦੇ ਹਨ, ੮ ਜਿਹਾ ਕਿ ਗੁਰੂ ਅਰੁ ਗੋਬਿੰਦ [ਇਕ ਰੂਪ ਹੁੰਦੇ ਹੋਏ ਭੀ] ਦੋ ਕਰਕੇ [ਅੱਡੋ ਅੱਡ] ੯ ਵਰਨਣ ਕੀਤੇ ਜਾਂਦੇ ਹਨ॥ ੧੯॥

ਨਾਮ ਮਾਤ੍ਰ ਤੋਂ ਹੀ ਜੀਵ ਈਸ਼੍ਵਰ ਦਾ ਵਖੇਵਾਂ ਦੂਰ ਕਰ ਦਿਖਲਾਯਾ।

**ਦੋਹਰਾ॥ ੧ ਆਪਾ ੨ ਆਪ ੩ ਪ੍ਰਗਾਸ ੪ ਹੁਇ ੫ ਪੂਰਨ ਬ੍ਰਹਮ ਬਿਬੇਕ॥ ੬ ਗੁਰੁ ੭ ਗੋਬਿੰਦ ੮ ਬਖਾਨੀਐ ੧੨ ਨਾਮ ੧੧ਦੋਇ ੧੦ਪ੍ਰਭੁ ੯ਏਕ॥ ੨੦॥**

ਅਰਥ:-੧-੨ ਆਪੇ ਦਾ ਆਪੇ ਵਿੱਚ ਜਦ ੩-੪ ਪ੍ਰਕਾਸ਼ [ਸਾਖਯਾਤਕਾਰ] ਹੋ ਆਵੇ-ਭਾਵ ਆਤਮਾ ਵਿਖੇ ਆਪ ਰੂਪ ਇਸਥਿਤ ਹੋਇਆਂ ਜਿਸ ਸਮੇਂ ਆਪੇ ਦਾ ਆਪਾ ਜਨੌਂ ਕਾ ਤਨੌਂ ਅਪਣੇ ਵਾਸਤਵ ਸਰੂਪ ਵਿਖੇ ਪ੍ਰਗਟ ਹੋ ਆਵੇ, ਤਾਂ ਇਸੇ ਸਾ-ਖਯਾਤਕਾਰਤਾ ਦ੍ਵਾਰੇ ਹੀ ਸਾਖਯਾਤ ੫ ਪੂਰਣ ਬ੍ਰਹਮ [ਪਰਮਾਤਮਾ] ਦਾ ਹੀ [ਸੁਤੇ] ਨਿਰਣਾ [ਵੀਚਾਰ] ਹੋ ਆਇਆ ਕਰਦਾ ਹੈ।

੬ ਆਹ "ਗੁਰ" ਜੀਵ ਹੈ-"ਬੋਲਨਿਹਾਰੁ ਪਰਮ ਗੁਰ ਏਹੀ"-ਗੁਰੂ ਪ੍ਰਮਾਣ ਅਨੁਸਾਰ, ਦੇਹ ਆਦਿਕ ਅਨਾਤਮ ਜੜ੍ਹ ਸੰਘਾਤ ਰੂਪ ਅੰਧਕਾਰ ਵਿਖੇ ਚਾਨਣਾ ਕਰਣਹਾਰ ਹੋਣ ਤੇ-"ਸਭ ਮਹਿ ਜੋਤਿ ਜੋਤ ਹੈ ਸੋਇ। ਤਿਸਕੇ ਚਾਨਣ ਸਰਬ ਮਹਿ ਚਾਨਣ ਹੋਇ"-ਭਾਵ ਦੇਹਾਂ ਅੰਦਰ ਚੇਤੰਨ ਰੂਪ ਚਾਨਣਾ ਹੀ "ਗੁਰ" ਮਹਾਂਨ ਵਸਤੂ

ਹੈ ਜਿਸਨੂੰ ਜੀਵ ਆਤਮਾ ਕਰਕੇ ਆਖਯਾ ਜਾ ਰਿਹਾ ਹੈ—ਤੇ ੭ ਆਹ "ਗੋਬਿੰਦ"-ਸ੍ਰਿਸ਼ਟੀ ਰੂਪ ਆਕਾਰ ਸਮੁਚਯ ਦੇ ਅੰਦਰ, ਭਾਵ ਰਚਨਾ ਮਾਤ੍ਰ ਵਿਖੇ ਅੰਤਰਯਾਮੀ ਰੂਪ ਹੋਕੇ ਬਿਰਾਜਮਾਨ, ੮ ਕਹੀਦਾ ਹੈ, ਅਰਥਾਤ ਜੀਵ ਅਰੁ ਗੋਬਿੰਦ[ਈਸ਼੍ਵਰ]ਕਰਕੇ ਜਿਨਾਂ ਦਾ ਵਰਨਣ ਹੋ ਰਿਹਾਹੈ, ੯ਅਸਲ ਵਿਚ ਇਹ ਇਕ ਹੀ ੧੦ ਸਰਬ ਸ਼ਕਤੀ-ਮਾਨ ਅਕਾਲ ਪੁਰਖ ਅੰਤਰਯਾਮੀ ਦੇ ੧੧ ਦੋ [ਅੱਡ ਅੱਡ] ੧੨ ਨਾਮ ਹਨ ॥ ੨੦ ॥

22

ਓਹੀ ਬਾਰਤਾ ਮੁੜ

ਛੰਦ ॥ ੪ ਨਾਮ ੩ਦੋਇ ੨ ਪ੍ਰਭੁ ੧ ਏਕ ੬ਟੇਕ ੫ ਗੁਰਮੁਖ ੭ ਠਹਰਾਈ ॥ ੯ ਆਦਿ ਭਏ ੮ ਗੁਰ ਨਾਮ ੧੦ ਦੁਤੀਆ ੧੧ ਗੋਬਿੰਦ ਬਡਾਈ ॥ ੧੨ ਹਰਿ ੧੩ ਗੁਰੁ ੧੪ ਹਰਿ ਗੋਬਿੰਦ ੧੫ ਰਚਨ ਰਚ ੧੬ ਥਾਪ ਉਥਾਪਨ ॥ ੨੦ ਪੂਰਨ ਬ੍ਰਹਮ ੨੧ ਬਿਬੇਕ ੧੯ ਪ੍ਰਗਟ ਹੁਇ ੧੭-੧੮ ਆਪਾ ਆਪਨ ॥੨੧॥

ਅਰਥ:-੧ ਇਕੋ ਹੀ ੨ ਪ੍ਰਭੂ ਦੇ ੩-੪ ਦੋ ਨਾਮ ਹਨ। ੫ ਗੁਰਮੁਖਾਂ ਨੇ ੬ ਏਹੀ ਟੇਕ-ਨਿਸਚਾ ੭ ਦ੍ਰਿੜ (ਪ੍ਰਪੱਕ) ਕਰ ਰਖਿਆ ਹੈ॥ (ਕਿਉਂ ਕਿ ਗੁਰੂ ਹਰਿ ਗੋਬਿੰਦ ਸਾਹਬ ਨੇ) ੮ ਗੁਰੂ ਨਾਮ ੯ ਆਦਿ ਵਿਚ (ਪਹਲੇ) ਹੋਕੇ ੧੦ ਦੂਸਰੇ ਦਰਜੇ ਉਪਰ ੧੧ ਗੋਬਿੰਦ ਨਾਮ ਦੀ ਬਡਾਈ (ਮਹੱਤ) ਨੂੰ ਪ੍ਰਗਟ ਕਰਕੇ (ਇਹ ਸਿਖ੍ਯਾ ਸਾਨੂੰ) ਨਿਸਚੇ ਕਰਾਈ ਹੈ॥ ਜਿਹਾ ਕਿ ੧੨ ਹਰਿ (ਸਾਖ੍ਯਾਤ) ਅੰਤਰਯਾਮੀ ਸਰੂਪ ਹੁੰਦਿਆਂ ਭੀ ੧੩ ਆਪ ਨੇ "ਗੁਰੂ" ਅਗ੍ਯਾਨ ਅੰਧਕਾਰ ਨਾਸ਼ਕ ਮਨੁੱਖ ਬਣਕੇ ੧੪ ਹਰ ਇਕ ਵਿਚ ਵਸਨ ਵਾਲੇ ਤਥਾ ਸਮੂਹ ਸ੍ਰਿਸ਼ਟੀ ਦੇ ਜਾਨਣਹਾਰ ਵਾਲੀ ੧੫ ਰਚਨਾਂ ਰਚਕੇ ਅਰੁ ੧੬ ਥਾਪਨਾ ਉਥਾਪਨਾਂ ਕਰਕੇ ੧੭ ਇਹ ਪਰਤੱਖ ਕਰ ਦਿਖਾ-ਲਿਆ ੧੮ ਕਿ ਅਪਨਾ ਆਪਾ ਜਦ ਅਪਨੇ ਅਸਲੀ ਸਰੂਪ ਵਿਚ ੧੯ ਪ੍ਰਗਟ [ਉਘਾ] ਹੋ ਆਵੇ ਤਾਂ ੨੦ ਉਸੇ ਦਾ ਹੀ ਪੂਰਣ ਬ੍ਰਹਮ ਸਰੂਪੀ ੨੧ ਗ੍ਯਾਨ ਹੋਯਾ ਕਰਦਾ ਹੈ॥ ੨੧॥

23

ਗੁਰੂ ਮਹਾਰਾਜ ਜੀ ਦਾ ਅਕਾਲ ਪੁਰਖ ਸਰੂਪ ਵਰਨਣ

ਸੋਰਠਾ ॥ ੧ ਬਿਸਮਾਦਹਿ ਬਿਸਮਾਦ ੩ ਅਸਚਰਜਹਿ ੨ ਅਸਚਰਜ ਗਤਿ॥ ੫ ਆਦਿ ੬ਪੁਰਖ ੪ਪਰਮਾਦਿ ੭ ਅਦਭੁਤ ੬ ਪਰਮਦਭੁਤ ੯ ਭਏ॥ ੨੨ ॥

ਅਰਥ:—੧ ਬਿਸਮਾਦ ਤੋਂ ਬਿਸਮਾਦ [ਮਹਾਂਨ ਤੋਂ ਮਹਾਂਨ ਅਚੰਭੇ ਵਿਚ ਪਾਣ ਵਾਲਾ] ਅਰੁ ੩ ਅਸਚਰਜ ਤੋਂ ਭੀ ਅਸਚਰਜ [ਮਹਾਂ ਅਪੂਰਬ, ਅਲੌਕਿਕ

ਚਮਤਕਾਰ ਸਰੂਪੀ] ੨ ਗਯਾਨ ਹੈ [ਗੁਰੂ ਸਾਹਬ ਦਾ] ॥ ੪ ਈਸ਼੍ਵਰ ਔਰ ਮਾਯਾ ਆਦ ਸਭਨਾਂ ਆਦਿ ਰੂਪਾਂ ਦੇ ੫ ਆਦਿ [ ਪਹਿਲੇ ਹੀ ਇਸਥਿਤ ਰੂਪ ] ੬ ਮਹਾਂਨ ਤੋਂ ਮਹਾਂਨ ਵਿਲੱਖਣ [ਅਨੋਖੇ] ਭਾਵ ਤੋਂ ਭੀ ੭ ਅਦਭੁਤ [ਵਿਲੱਖਣ] ਸਰੂਪ ੮ ਪੁਰਖ [ਨਰ ਤਨ ਧਾਰੀ] ੯ [ਉਹ] ਹੋਏ ਹਨ ॥ ੨੨ ॥

ਓਹੋ ਹੀ ਸਿਧਾਂਤ ਮੁੜ

**ਦੋਹਰਾ ॥ ੨ ਅਸਚਰਜਹਿ ਅਸਚਰਜ ੧ ਗਤਿ ੩ ਬਿਸਮਾ- ਦਹਿ ਬਿਸਮਾਦ ॥ ੪ ਅਦਭੁਤ ੫ ਪਰਮਦੰਭੁਤ ੮ ਭਏ ੭ ਆਦਿ ਪੁਰਖ ੬ ਪਟਮਾਦ ॥ ੨੩ ॥**

ਅਰਥ:-੧ਚੇਸ਼ਟਾ [ਗਤਿ] ਓਨਾਂ ਦੀ ੨ ਅਸਚਰਜ ਤੋਂ ਭੀ ਅਸਚਰਜ [ਅਤਯੰਤ ਕਰਕੇ ਚਮਤਕਾਰੀ] ੩ ਵਿਸਮਾਦ ਨੂੰ ਭੀ ਵਿਸਮਾਦ [ਅਚੰਭੇ] ਵਿਚ ਪੌਣ ਵਾਲੀ॥ (ਤਥਾ)੪ ਆਸਚਰਜਤਾ ਵਿਖੇ ਪੌਣ ਹਾਰੀ ਐਸੀ ਕਿ ੫ ਓਸਤੋਂ ਵਧਕੇ ਕੋਈ ਅਦ- ਭੁਤ (ਅਨੋਖਾ) ਹੋ ਹੀ ਨਹੀਂ ਸਕਦਾ, ਇਸ ਭਾਂਤ ਦੇ ੬ ਆਦਿ ਰਹਿਤ (ਪਰਮ+ ਆਦਿ), ੭ ਆਦਿ ਪੁਰਖ ੮ ਉਹ ਹੋਏ ਹਨ ॥ ੨੩ ॥

ਵੀਚਾਰ

ਕਈਆਂ ਗਯਾਨੀਆਂ ਦਾ ਕਥਨ ਹੈ ਕਿ ਇਸ ਦੋਹਰੇ ਵਿਖੇ ਭਾਈ ਸਾਹਬ ਨੇ— ਪਰ, ਪਰਾਤਪਰ ਅਰੁ ਪਰਮ ਅਰਥਾਤ ਪਰੇ, ਪਰੇ ਤੋਂ ਪਰੇ ਅਤੁ ਅਤਯੰਤ ਪਰੇ(ਮਹਾਂਨ ਤੋਂ ਮਹਾਂਨ ਉਤਮ) ਸਰੂਪ ਆਦਿ ਪੁਰਖ ਸ੍ਰੀ ਗੁਰੂ ਨਾਨਕ ਦੇਵ ਜੀ ਅਸਚਰਜ, ਫੇਰ ਗੁਰੂ ਅੰਗਦ ਦੇਵ ਜੀ ਅਸਚਰਜ, ਉਪ੍ਰੰਤ ਗੁਰੂ ਅਮਰ ਦੇਵ ਜੀ ਬਿਸਮਾਦ ਸਰੂਪ ਤੋਂ ਸ੍ਰੀ ਗੁਰੂ ਰਾਮਦਾਸ ਜੀ ਬਿਸਮਾਦ ਰੂਪ ਅਰੁ ਐਸਾ ਹੀ ਫਿਰ ਉਨਾਂ ਤੋਂ ਅਦਭੁਤ ਰੂਪੀ ਸ੍ਰੀ ਗੁਰੂ ਅਰਜਨ ਦੇਵ ਜੀ ਅਰੁ ਅਗੇ ਓਨਾਂ ਤੋਂ ਪਰਮ ਅਦਭੁਤ ਗਤਿ (ਗਯਾਨ) ਵਾਲੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਬ ਜੀ ਹੋਏ ॥ ਪ੍ਰੰਤੂ ਅਸਾਡੇ ਖਯਾਲ ਵਿਚ ਇਥੇ ਭਾਈ ਜੀ ਨੇ ਕੇਵਲ ਸ੍ਰੀਗੁਰੂ ਨਾਨਕ ਦੇਵ ਜੀ ਦਾ ਸਰੂਪ ਹੀ ਵਰਨਣ ਕੀਤਾ ਹੈ, ਕਯੋਂਕਿ ਓਨਾਂ ਦੀ ਪਾਰੰਗਤ ਨਿਥ੍ਯਾ ਵਿਚ ਕੇਵਲ ਇਕ ਹੀ ਵੱਸ ਰਿਹਾ ਸੀ ਨਾਂ ਕਿ ਛੀ ॥ ਪਿਛੇ ਜੋ ਨਾਮ ਲੈ ਲੈਕੇ ਅਡੋ ਅਡ ਵਰਨਣ ਕੀਤਾ ਹੈ। ਇਕ ਤਾਂ ਗੁਰ ਪ੍ਰਣਾ- ਲੀ ਸੂਚਨ ਕਰਨੀ ਸੀ ਦੂਏ ਸਭ ਗੁਰੂਆਂ ਨੂੰ ਇਕ ਰੂਪ ਹੀ ਨਿਰੂਪਣ ਕਰਣ ਦਾ ਅਭਿਪ੍ਰਾਯ ਸੀ । ਜਿਹਾ ਕਿ "ਨਾਮ ਦੋਇ ਪ੍ਰਭੁ ਟੇਕ ਏਕ ਗੁਰਮੁਖ ਠਹਿਰਾਈ" ਆਖ ਕੇ ਹਟੇ ਹਨ ॥੨੩ ॥

ਅੰਕ ੨੨ ਤੇ ੨੩ ਦੀ ਸਪਸ਼੍ਟ ਵ੍ਯਾਖ੍ਯਾ ਕਰਕੇ ਗੁਰੂ ਮਹਾਰਾਜ ਜੀ ਦੇ ਸਾ- ਖ੍ਯਾਤ ( ਨਿਜ ) ਸਰੂਪ ਦਾ ਬੋਧ ਕਰੌਂਦਿਆਂ ਹੋਯਾਂ ਇਸ ਅੰਕ ਉੱਪਰ ਮੰਗਲਾ- ਚਰਣ ਦੀ ਹੀ ਸਮਾਪਤੀ ਕਰਦੇ ਹਨ:—

**ਛੰਦ॥ ੨ਆਦਿ ਪੁਰਖ ੧ ਪਰਮਾਦਿ ੩ ਸ੍ਵਾਦ ਰਸ ੪ ਗੰਧਿ ੫ ਅਗੋਚਰ ॥ ੭ਦ੍ਰਿਸਟਿ ੬ ਦਰਸ ੮ ਅਸਪਰਸ ੧੦ ਸੁਰਤਿ ੧੧ਮਤਿ ੯ ਸਬਦ ੧੨ ਮਨੋਚਰ॥੧੩ ਲੋਗ ੧੫ ਬੇਦ ੧੪ ਗਤਿ ੧੬ ਗਯਾਨ ੧੯ ਲਖੇ ੧੮ ਨਹੀਂ ੧੭ ਅਲਖ ਅਭੇਵਾ ॥ ੨੦ਨੇਤਿ ਨੇਤਿ ੨੪ ਕਰ ੨੩ ਨਮੋ ਨਮੋ ਨਮ ੨੨ ਸਤਿਗੁਰੁ ੨੧ ਦੇਵਾ ॥੨੪**

ਅਰਥਃ--੧"ਪਰਮਾਦਿ" ("ਪਰਮਦਭੁਤ") ਆਦੀ ਵਿਸ਼ੇਸ਼ਣਾਂ ਸੰਜੁਗਤ ਨਿਰੂਪਣ ਕੀਤੇ ਗਏ, ੨ ਆਦਿ ਪੁਰਖ (ਸਤਿਗੁਰੂ),੩ ਸ੍ਵਾਦ ਰਸ[ਦੀ ਆਧਾਰ ਰਸਨਾ], ਅਰੁ ੪ ਗੰਧਿ—ਬਾਸਨਾਂ ਦੀ ਆਧਾਰ ਨਾਸਿਕਾ ਇੰਦ੍ਰੀ ਤੋਂ ੫ ਅਗੋਚਰ ਹਨ [ਅ-|-ਗੋ-|-ਚਰ=ਗੋ ਨਾਮ ਇੰਦ੍ਰੀਆਂ ਦਾ ਤੇ-|-ਚਰ = ਓਨਾਂ ਵਿਖੇ ਵਿਚਰਣੇ ਯਾ ਵਰਤਨੇ ਵਾਲਾ ਐਸਾ ਜੋ ਇੰਦ੍ਰੀਆਂ ਦਾ ਵਿਖਯ ਪਦਾਰਥ ਹੋਵੇ ਓਸਨੂੰ ਗੋਚਰ ਕਹਿੰਦੇ ਹਨ,ਤੇ"ਅ"ਅਖਯਰ ਨਿਖੇਧੀ ਵਾਚਕ, ਜਿਸ ਕਰਕੇ"ਅਗੋਚਰ"ਸਬਦ ਸਿੱਧ ਹੋਯਾ, ਭਾਵ ਜੋ ਉਕਤ ਇੰਦ੍ਰੀਆਂ ਦਾ ਵਿਖ਼ਯ ਨਹੀਂ ਹੋਵੇ] ।

ਐਸਾ ਹੀ ੬–੭ ਦਰਸ਼ਨ ਦੀ ਆਧਾਰ ਨੇਤ੍ਰ ਇੰਦ੍ਰੀ,ਅਰੁ ੮ ਅ-|-ਸਪਰਸ਼ (ਤ੍ਵਚਾ ਇੰਦ੍ਰੀ ਜੋ ਸਪਰਸ਼ ਦੀ ਆਧਾਰ ਹੈ ਓਨਾਂ ਤੋਂ ਭੀ) ਵਿਖ਼ਯ ਹੋਣੇ ਜੋਗ ਨਹੀਂ ਤੈਸਾ ਹੀ ੯ ਸ਼ਬਦ ਦੀ ਆਧਾਰ ੧੦ ਸੁਰਤਿ (ਕੰਨ ਇੰਦ੍ਰੀ), ਅਤੇ ੧੧ ਮਤਿ (ਮਨਨ ਕਰਤਾ ਬਿਰਤੀ) ੧੨ ਮਨ ਦੀ ਤੋਂ ਉੱਚਾ ਹੋਕੇ ਵਰਤਨ ਵਾਲੇ ਹਨ । (ਮਨੋਚਰ = ਮਨ-|-ਉਚ-|-ਚਰ ਰੂਪ ਮਿਸ਼੍ਰਤ ਸ਼ਬਦਾਂ ਦੀ ਸੰਧੀ (ਜੋੜ) ਹੋਕੇ ਬਣਯਾ ਹੋਯਾ ਹੈ)।

ਉਪਰੋਕਤ ਸਮੂਹ ਕਥਨ ਦਾ ਭਾਵ ਇਹ ਹੈ ਕਿ ਸਤਿਗੁਰੂ ਇੰਦ੍ਰੀਆਂ ਤਥਾ ਮਨ ਦੀ ਗੰਮਤਾ ਗੋਚਰੇ ਕਿਸੇ ਪ੍ਰਕਾਰ ਭੀ ਨਹੀਂ ਹਨ ॥

ਇਸੇ ਤਰਾਂ ੧੩ ਲੋਗ-|-੧੪ ਗਤਿ = ਲੋਕਾਚਾਰ (ਲੌਕਿਕ ਗ੍ਯਾਨ) ਪਰਤੱਖ ਚਾਲੀ ਅਰੁ ੧੫ ਬੇਦ-੧੬ ਗ੍ਯਾਨ (ਸ਼ਬਦ ਪ੍ਰਮਾਣ) ਦ੍ਵਾਰੇ ਭੀ ੧੭ ਅਲਖ ਅਭੇਵ (ਸਤਿਗੁਰੂ) ੧੮---੧੯ ਨਹੀਂ ਲਖੇ (ਜਾਣੇ) ਜਾ ਸਕਦੇ ॥

ਤਾਂਤੇ ੨੦ ਨੇਤਿ = ਨ ਇਤੀ = ਨਹੀਂ ਇਸ ਪ੍ਰਕਾਰ,ਨਹੀਂ ਐਸਾ ਵੈਸਾ ਕਰਕੇ ਕਥੇ ਜਾਣ ਵਾਲੇ ਹੋਣ ਕਾਰਣ ੨੧ ਪ੍ਰਕਾਸ਼ ਸਰੂਪ ੨੨ ਸਤਿਗੁਰਾਂ ਤਾਈਂ ੨੩ ਨਮ-ਸਕਾਰ ਹੀ ਬਾਰੰਬਾਰ ੨੪ ਕਰਦਾ ਹਾਂ ॥ ੨੪ ॥

ਵੀਚਾਰ

"ਨੇਤਿ ਨੇਤਿ"—ਦੋ ਵਾਰ ਕਰਕੇ ਭਾਈ ਸਾਹਬ ਨੇ ਪ੍ਰਤੱਖ ਪ੍ਰਮਾਣ ਅਰੁ ਸ਼ਬਦ ਪ੍ਰਮਾਣ ਆਦ ਕਰਕੇ ਕਿਸੀ ਪ੍ਰਕਾਰ ਭੀ ਓਨਾਂ ਦਾ ਸਪਸ਼ਟ ਵਰਨਣ ਨਹੀਂ ਕੀਤਾ ਜਾ ਸਕਦਾ ਇਹ ਸੂਚਨ ਕਰਾਯਾ। ਇਸ ਲਈ ਤਿੰਨ ਵਾਰ ਮਨ ਬਾਣੀ ਸਰੀਰ ਕਰਕੇ

ਨਮਸਕਾਰ ਹੀ ਓਨਾਂ ਤਾਈਂ ਕੀਤੀ ਬਣਦੀ ਹੈ। ਨਾਲ ਹੀ ਇਹ ਭੀ ਓਨਾਂ ਦਾ ਆਸ਼ਯ ਜਾਪਦਾ ਹੈ ਕਿ ਇਹ ਨਮਸਕਾਰ ਕੋਈ ਸਿਰ ਝੁਕਾਨ ਆਦ ਦੇ ਰੂਪ ਵਿਖੇ ਸਤਕਾਰ ਭਾਵੀ ਨਹੀਂ, ਬਲਕਿ ਜਿਥੇ ਪੇਸ਼ ਚਲਦੀ ਨਹੀਂ ਦੇਖਕੇ ਅਸਮਰੱਥਤਾ ਦਾ ਇਕਕਾਰ ਕੀਤਾ ਜਾਂਦਾ ਹੈ ਅਰੁ "ਨਮਸਕਾਰ" ਆਖਕੇ ਹਾਰ ਮੰਨੀ ਦੀ ਹੈ, ਇਸੇ ਤਰਾਂ ਹੀ ਸਤਿਗੁਰੂ ਦੇ ਸਰੂਪ ਦਾ ਯਥਾਰਥ ਬੋਧਨ ਕਰਾਣ ਵਿਖੇ ਓਨਾਂ ਨੇ ਅਪਨੇ ਆਪ ਨੂੰ ਸਮੂਲਚਾ ਅਸਮਰੱਥ ਸੂਚਨ ਕਰਾਯਾ ਹੈ॥

### ਸ੍ਰੀ ਗੁਰੂ ਦਰਸ਼ਨ--ਗ੍ਰੰਥ ਦਾ ਅਰੰਭ

ਕਬਿੱਤ ॥ ੧ ਦਰਸਨ ਦੇਖਤ ਹੀ ੨ ਸੁਧ ਕੀ ਨ ਸੁਧ ਰਹੀ
੩ ਬੁਧਿ ਕੀ ੫ ਨ ੪ ਬੁਧਿ ੬ ਰਹੀ ੭ ਮਤਿ ਮੈਂ ੯ ਨ ੮ ਮਤਿ ੧੦ ਹੈ॥
੧੧ ਸੁਰਤਿ ਮੈਂ ਨ ਸੁਰਤਿ ੧੨ ਅਉ ਧਯਾਨ ਮੈਂ ਨ ਧਯਾਨ ੧੩ ਰਹਯੋ
੧੪ ਗਯਾਨ ਮੈਂ ਨ ਗਯਾਨ ੧੫ ਰਹਯੋ ੧੬ ਗਤਿ ਮੈਂ ਨ ਗਤਿ ਹੈ ॥
੧੭ ਧੀਰਜ ਕੋ ਧੀਰਜ ੧੮ ਗਰਬ ਕੋ ਗਰਬ ਗਯੋ ੧੯ ਰਤਿ ਮੈਂ
ਨ ਰਤਿ ਰਹੀ ੨੦ ਪਤਿ ੨੧ ਰਤਿ ਪਤਿ ਹੈ ॥ ੨੨ ਅਦਭੁਤ ਪ-
ਰਮਦਭੁਤ ੨੩ ਬਿਸਮੈ ੨੫ ਬਿਸਮ ੨੬ ਅਸਚਰਜੈ ੨੮ ਅਸਚਰਜ
੨੪ ਅਤਿ ੨੭ ਅਤਿ ੨੯ ਹੈ ॥ ੧ ॥ ੯ ॥

ਅਰਥ:—੧ ਦਰਸ਼ਨ ਦੇਖਦੇ ਸਾਰ ਹੀ (ਭਾਵ ਗੁਰੂ ਮਹਾਰਾਜ ਜੀ ਦੇ ਸਗੁਣ ਸਰੂਪੀ ਦਰਸ਼ਨ ਕਰਦੇ ਸਾਰ ਭੀ ਜੋ ਝਲਕਾ ਓਨਾਂ ਦੇ ਨਿਰਗੁਣ ਸਰੂਪੀ ਪ੍ਰਕਾਸ਼ ਦਾ ਅੰਦਰ ਵੱਜਾ ਅਰਥਾਤ ਅਨਭਉ ਹੋਯਾ ਤਾਂ ਤਤਕਾਲ ਹੀ), ੨ ਸੁਧ ਨਾਮ ਚੇਤੇ ਦੀ ਚਿਤਵਨ (ਸਿਮਰਣ = ਯਾਦ) ਸ਼ਕਤੀ ਵਿਸਰ ਗਈ—ਅਰਥਾਤ ਜੋ ਗੱਲਾਂ ਮੁੜ ੨ ਚੇਤੇ ਆਨ ਆਨ ਸੰਸਕਾਰਾਂ ਦੇ ਰੂਪ ਵਿਚ ਅੰਦਰ ਉਠਿਆ ਕਰਦੀਆਂ ਸਨ, ਇਕੋ ਵਾਰ ਹੀ ਬੰਦ ਹੋ ਗਈਆਂ। ਅਰੁ ੩ ਬੁਧਿ (ਬੁਝਨ ਸ਼ਕਤੀ) ਦੀ ੪ ਬੂਝ ੫-੬ ਗੁੰਮ ਹੋ ਗਈ। ੭ ਮਤਿ (ਬੁਧੀ = ਅਕਲ) ਵਿੱਚੋਂ ੮ ਅਕਲ (ਢੋਹ ਲਾ ਲੈਣ ਦਾ ਬਲ), ੯—੧੦ ਲੋਪ ਹੋਗਿਆ॥

੧੧ ਸੁਰਤਿ (ਸੋਝੀ ਦੀ ਸ਼ਕਤੀ = ਸੂਹ ਦੀ ਤਾਕਤ) ਵਿਚ ੧੨–੧੩ ਸੂਝ ਨ ਰਹੀ ੧੩ ਅਤੇ ਧਯਾਨ (ਸੋਚ–ਵਿਚਾਰ) ਵਿਚ ਧਯਾਨ (ਸੋਚਨ = ਖਯਾਲ) ਕਰਣ ਦੀ ਹਿੰਮਤ ਨਾਂ ਰਹੀ। ੧੪–੧੫ ਗਯਾਨ ਵਿਚ ਗਯਾਨ ਨਾਂ ਰਿਹਾ (ਭਾਵ ਜਾਨਣ ਦਾ ਬਲ ਅਥਵਾ ਜੋ ਕੁਛ ਜਾਣਿਆ ਹੋਯਾ ਸੀ ਉਹ ਜਾਣਕਾਰੀ ਵਿਚੋਂ ਉਠ ਗਿਆ) ਅਤੇ

੧੬ ਗਤਿ (ਰੀਤੀ, ਢੰਗ,ਪਹੁੰਚ,ਪ੍ਰਵਿਰਤੀ)–ਗੱਲ ਦੀ ਤਹਿ ਵਿੱਚ ਪਹੁੰਚਨ ਅਥਵਾ ਪ੍ਰਵਿਰਤ ਹੋਣ ਵਾਲੀ ਜੋ ਸ਼ਕਤੀ ਸੀ ਓਸਦੀ (ਉਹ) ਗਤਿ (ਦਸ਼ਾ) ਨਹੀਂ ਰਹੀ ॥

੧੭ ਧੀਰਜ ਦਾ ਧੀਰਜ, । [ਅਤੇ] ਗਰਬ (ਹੰਕਾਰ) ਦਾ ਗਰਬ ਪਣਾ(ਅਹੰਭਾਵ) ਚਲਾ ਗਿਆ,(ਤਥਾ)੧੯ ਰਤਿ(ਪ੍ਰੀਤੀ)ਦਾ ਪ੍ਰੀਤ ਭਾਵ ਰਹਿ ਗਿਆ, ੨੦ ਅਰੁ ਪ੍ਰਤਿ-ਸ਼ਟਾ (ਮਾਨੁਖੀ ਗੌਰਵਤਾ ਦੀ ਮਨੌਤ) ਭੀ ੨੧ ਰਤਿ ਪਤਿ (ਲੱਤ ਪੱਤ) ਹੋ ਗਈ– "ਰ" ਦਾ "ਲ" ਹੋਕੇ ਲੱਤ ਪੱਤ (ਲੁੜ ਖੜਾ ਗਈ) ਖ਼੍ਵਾਰ ਹੋ ਗਈ ਅਰਥ ਹੋਯਾ ॥

(ਓਸ ਦਸ਼ਾ ਨੂੰ ਕੀਕੁਰ ਦਸਯਾ ਜਾਵੇ) ੨੨ ਅਦਭੁਤ (ਵਿਲੱਖਣ) ਤੋਂ ਭੀ ਮਹਾਂਨ ਵਿਲੱਖਣ (ਅਨੋਖੀ ਭਾਂਤ ਦੀ),ਤੇ ੨੩ ਅਚੰਭੇ ਤੋਂ ਭੀ ੨੪—੨੫ ਅਤਯੰਤ ਅਚੰਭਾ ਸਰੂਪ ਤਥਾ ੨੬ ਅਸਚਰਜੈ (ਚਮਤਕਾਰੀ = ਹਰਾਨੀ ਵਿਚ ਪਾਨ ਵਾਲੀ ਦਸ਼ਾ ਤੋਂ ਭੀ) ੨੭-ਅਤਯੰਤ ਕਰਕੇ ਚਮਤਕਾਰ ਸਰੂਪ ਉਹ ਦਸ਼ਾ ਹੈ ॥੧ ॥ ੯ ॥

ਵੀਚਾਰ

ਭਾਈ ਗੁਰਦਾਸ ਸਾਹਬ ਨੇ ਇਸ ਪ੍ਰਥਮ ਅੰਕ ਵਿਖੇ (ਕਬਿੱਤ) ਦ੍ਵਾਰਾ ਯਥਾਰਥ ਅਨੁਭਵ ਦਾ ਵਰਨਣ ਕੀਤਾ ਹੈ। ਬ੍ਰਹਮ ਸਾਖਯਾਤਕਾਰ ਨਾਮ ਨਾਲ ਇਸੇ ਹੀ ਗੁਰੂ ਦਰਸ਼ਨ ਨੂੰ ਨਿਰੂਪਣ ਕੀਤਾ ਜਾਇਆ ਕਰਦਾ ਹੈ। ਜਿਹੜੇ ਲੋਕ ਅਨੁਭਵ ਦੇ ਯਾ ਅਨਭਉ ਦੇ ਅਰਥ ਨਿਰਭੈ ਕਰਯਾ ਕਰਦੇ ਹਨ, ਓਨਾਂ ਨੂੰ ਅਨੁਭਵੀ ਵਿਦਯਾ ਦੇ ਅਨਭਉ ਕਰਣ ਵਿਚ ਅਵਸ਼ਯ ਪ੍ਰਵਿਰਤ ਹੋਣਾ ਚਾਹੀਦਾ ਹੈ। ਇਸ ਕਬਿੱਤ ਦੇ ਕਈ ਤਰਾਂ ਨਾਲ ਸਯਾਣੇ ੨ ਲੋਕ ਅਰਥ ਕਰਿਆ ਕਰਦੇ ਹਨ, ਪਰ ਵਿਦਯਾ ਦਾ ਇਕੱਲਾ ਚਮਤਕਾਰ ਅਸਲੀ ਚਮਤਕਾਰ ਤੋਂ ਉਰੇ ਹੀ ਰਖਿਆ ਕਰਦਾ ਹੈ। ਇਸਲਈ ਲੇਖਕ ਨੂੰ ਸੰਕੋਚ ਹੈ ॥

ਏਸ ਕਬਿੱਤ ਦੀ ਸਮਾਪਤੀ ਉੱਪਰ ਅੰਕ॥੧॥ ੯ ॥ ਹੈ,ਅਰੁ ਇਸਤੋਂ ਅਗਲੇ ਕਬਿੱਤ ਦੇ ਅੰਤ ਵਿੱਚ ॥ ੨ ॥ ੧੦॥ ਅਰੁ ਫੇਰ ਅਗੋ ਸਿਲਸਿਲੇਵਾਰ ॥੧੧॥ਤੋਂ ਚੱਲਕੇ ਇਕਾਹਰਾ ਅੰਗ ਹੀ ਚਲਿਯਾ ਹੈ, ਜਿਸਤੋਂ ਸਾਫ ਸਿਧ ਹੈ ਕਿ ਪਿਛੇ ਮੰਗਲਾਚਰਣ ਵਿਖੇ ਸੋਰਠਾ, ਦੋਹਾ ਅਰੁ ਛੰਦ ਇਕੋ ਇੱਕ ਅੰਗ ਹੀ ਗਿਣਿਆ ਹੈ,ਇਉਂ ੨੪ਅੰਗਾਂ ਦੇ ਅੱਠ ਅਰੁ ਇਹ ਕਬਿੱਤ ਮੰਗਲ ਮਈ ਹੀ ਹੋਣ ਕਰਕੇ ॥ ੯॥ ਪ੍ਰੰਤੂ ਗ੍ਰੰਥ ਅਰੰਭ ਦਾ ਮੰਗਲ ਹੋਣ ਕਾਰਣ ॥ ੧ ॥ ਜਿਸ ਕਰਕੇ ॥ ੧ ॥ ੯॥ ਹੋ ਗਿਆ ਅਤੇ ਐਸਾ ਹੀ ਅਗਲਾ ਕਬਿੱਤ ਭੀ ਗੁਰੂ ਚਰਣਾਰਬਿੰਦ ਪ੍ਰਾਪਤ ਗੁਰਮੁਖੀ ਮਹੱਤ ਉੱਪਰ ਹੈ, ਇਸ ਲਈ ਉਹ ਭੀ ਇਸੇ ਹੀ ਸ਼੍ਰੇਣੀ ਵਿੱਚ ਗਿਣਿਆ ਜਾਕੇ ॥ ੨ ॥ ੧੦॥ਹੋਇਆ ॥੧॥੯॥

Daswan duar — The tenth

੨੬

ਗੁਰੂ ਦਰਸਨ ਸਰੂਪੀ ਅਨੁਭਵ ਦਾ ਸਥਾਨ

੧ ਦਸਮ ਸਥਾਨ ਕੇ ੨ ਸਮਾਨ ੩ ਕੌਨ ਭੌਨ ਕਹੌਂ ੫ ਗੁਰ

ਇਕਾਦ ਘਰ.

ਮੁਖਿ ਪਾਵੈ ੪ ਸੁ ਤਉ ੬ ਅਨਤ ਨ ਪਾਵਈ ॥ ੭ ਉਨਮਨੀ ਜੋਤਿ ੯ ਪਟੰਤਰ ਦੀਜੈ ੮ ਕਉਨ ਜੋਤਿ ੧੧ ਦਯਾ ਕੈ ਦਿਖਾਵੈ ੧੦ ਜਾ-ਹੀ ੧੨ ਤਾਹੀ ਬਨ ਆਵਈ ॥ ੧੩ ਅਨਹਦ ਨਾਦ ੧੭ ਸਮਸਰ ੧੬ ਨਾਦ ੧੫ ਬਾਦ ੧੪ ਕਉਨ ੧੯ ਸ੍ਰੀ ਗੁਰੂ ਸੁਨਾਵੈ ੧੮ ਜਾਂਹਿ ੨੦ ਸੋਈ ਲਿਵ ਲਾਵਈ ॥ ੨੧ ਨਿਝਰ ਅਪਾਰ ਧਾਰ ਤੁੱਲ ਨ ੨੨ ਅੰਮ੍ਰਿਤਰਸ ੨੪ ਅਪਿਉ ਪੀਆਵੈ ੨੩ ਜਾਂਹਿ ੨੫ ਤਾਹੀ ਮੈ ਸਮਾਵਈ ॥ ੨ ॥ ੧੦ ॥

ਅਰਥ:- ੧ ਦਸਵੇਂ ਸਥਾਨ (ਦ੍ਵਾਰ) ਦੇ ੨ ਬਰਾਬਰ ੩ ਕਿਹੜਾ ਭੌਨ (ਟਕਾਣਾ) ਦੱਸਾਂ, ੪ ਉਹ ਤਾਂ ੫ ਗੁਰੁਮੁਖ ਰਾਹੀਂ ਅਥਵਾ ਗੁਰਮੁਖ ਬਣਕੇ ਹੀ ਪ੍ਰਾਪਤ ਕਰ ਸਕੀਦਾ ਹੈ,੬ ਅਨਤ(ਹੋਰ ਦਿਰੋਂ)ਕਿਤੋਂ ਨਹੀਂ ਪਾਇਆ ਜਾ ਸਕਦਾ ॥

੭ ਉਨਮਨੀ ਜੋਤਿ ਦੀ ੮ ਕਿਹੜੀ ਜੋਤਿ ੯ ਪਟੰਤਰੇ(ਬ੍ਰਾਬਰੀ) ਵਾਸਤੇ ਦਿਆਂ (ਪੇਸ਼ ਕਰਾਂ) ੧੦ ਜਿਸਨੂੰ ੧੧ ਦਯਾ ਕਰਕੇ (ਸਤਿਗੁਰੂ) ਇਸ ਜੋਤੀ ਨੂੰ ਵਿਖਾਵਨ ੧੨ ਤਿਸ (ਗੁਰਮੁਖ) ਨੂੰ ਹੀ ਇਸ ਵਿਖੇ ਬਣ ਔਂਦੀ ਹੈ-ਭਾਵ ਉਸੇ ਦਾ ਹੀ ਇਸ ਦਸ਼ਾ ਵਿਖੇ ਪਰਚਾ ਪਿਆ ਕਰਦਾ ਹੈ ॥

੧੩ ਅਨਹਦ ਧੁਨੀ ਵਾਸਤੇ ੧੪ ਕਿਹੜੇ ੧੫ ਬਾਜੇ ਦੀ ੧੬ ਧੁਨੀ ਨੂੰ ਸਮ-ਸਰ (੧੭ ਬਰਾਬਰ) ਕਹਾਂ, ੧੮ ਜਿਸ ਕਿਸੇ ਨੂੰ ੧੯ ਸਤਿਗੁਰੂ ਇਹ(ਅਗੰਮੀਧੁਨ) ਸੁਨਵਾਨ ੨੦ ਓਹੋ ਹੀ ਲਿਵ (ਤਾਰ) ਲਗਾ ਸਕਦਾ ਹੈ ॥

੨੧ ਨਿਝਰ (ਨਿਰੰਤਰ = ਲਗਾਤਾਰ ਝਰਨ ਵਾਲੀ) ਧਾਰ ਜੋ ਅਪਾਰ ਹੈ (ਭਾਵ ਜਿਸ ਦਾ ਪਾਰ ਟਿਕਾਣਾ ਨਹੀਂ ਪਾਯਾ ਜਾ ਸਕਦਾ ਵਾ ਬੇ ਸ਼ੁਮਾਰ ਹੈ) ਪ੍ਰਗਟ ਹੋਯਾ ਕਰਦੀ ਹੈ ਜਿਸਦੇ (ਸੁਆਦ) ਤੁੱਲ ਨਹੀਂ ਹੈ, ੨੨ ਅੰਮ੍ਰਿਤ ਰਸ (ਸੁਰਗੀ ਅੰਮ੍ਰਿਤ ਦਾ ਭੀ ਸ੍ਵਾਦ) ੨੩ ਜਿਸ ਕਿਸੇ ਗੁਰਮੁਖ ਨੂੰ ੨੪ ਇਹ ( ਅੰਮ੍ਰਿਤ, ਜਲ ਆਦਿ ਦੇ ਪੀਣ ਵਤ ਨਾਂ ਪੀਤੇ ਜਾਣ ਵਾਲਾ ਅਥਵਾ ਕ੍ਰਿਪਾ ਪਾਤ੍ਰ ਗੁਰਮੁਖਾਂ ਬਿਨਾਂ ਹੋਰਸ ਕਿਸੇ ਤੋਂ ਭੀ ਨਾਂ ਪੀਤਾ ਜਾਣ ਜੋਗ) ਅਪਿਓ ਰੂਪ (ਪਰਮ ਦਿਬਜ ਰਸ) ਪਿਆਲਦਾ [ਅਨੁਭਉ ਕਰੌਂਦਾ] ਹੈ, ੨੫ ਉਹ ਐਸਾ ਅਨੁਭਈਆ [ਅਨਭਉ ਕਰਣ ਹਾਰਾ] ਗੁਰਸਿੱਖ ਤਿਸ [ਅੰਮ੍ਰਿਤ ਵਾਲੇ ਜੋਤੀ ਸਰੂਪ ਅਕਾਲ ਪੁਰਖ] ਵਿਖੇ ਹੀ ਸਮਾ [ਲੀਨ ਹੋ] ਜਾਯਾ ਕਰਦਾ ਹੈ ॥ ਅਰਥਾਤ ਆਪੇ ਭਾਵ ਤੋਂ ਪਾਰ ਹੋ ਆਪੇ ਦੇ ਮਾਲਕ ਵਿਚ ਅਭੇਦ ਹੋ ਜਾਯਾ ਕਰਦਾ ਹੈ ॥ ੨ ॥ ੧੦ ॥

### ਵੀਚਾਰ

( ੧ ) ਦਸਵਾਂ ਸਥਾਨ ( ਦਸਮ ਦੁਆਰ ) ਉਹ ਸ੍ਰੋਤ (ਸੋਮਾ) ਰੂਪ ਸਥਾਨ

ਹੈ ਜਿਥੋਂ ਮਨ ਔਰ ਇੰਦ੍ਰੀਆਂ ਦੀਆਂ ਬਿਰਤੀਆਂ ਤਾਕਤ ਲੈਕੇ ਬਾਹਰ ਮੁਖ ਦੌੜ-ਦੀਆਂ ਤੇ ਬਾਹਰ ਅਪਣੇ ੨ ਵਿਖਯ [ਪਦਾਰਥ] ਤਕ ਗੰਮਤਾ ਪਾਕੇ ਪਿਛਾਹਾਂ ਅਪਣੇ ਅੰਦਰ ਉਕਤ ਕੇਂਦ੍ਰ ਵਲ ਮੁੜ-ਲਗਾਤਾਰ ਬਾਹਰਲੀ ਅੰਦਰਲੀ ਕਾਰਵਾਈ ਵਿਚ ਵਰਤਿਆ ਕਰਦੀਆਂ ਹਨ॥

(੭) ਉਨਮਨੀ ਜੋਤ = ਅੰਦਰ ਲਖਯ [ਨਿਸ਼ਾਨਾ] ਕਾਯਮ ਕਰਕੇ ਜਦ ਨਿਘਾ ਬਾਹਰ ਪਈ ਰਮੇ--ਤਾਂ ਇਸ ਧਾਰਣਾ ਵਿਚ ਉਹ ਉਨਮਨੀ ਭਾਵ ਵਾਲੀ ਇਸਥਿਤੀ ਹੁੰਦੀ ਹੈ। ਇਸਦੀ ਪੂਰਣ ਪੱਪਕਤਾ ਹੋਇਆਂ ਦਸਮ ਦ੍ਵਾਰ ਵਿਖੇ ਜ੍ਯੋਤੀ ਦਾ ਪ੍ਰਗਟ ਹੋ ਔਣਾ ਉਨਮਨੀ ਜੋਤ ਕਹੀ ਜਾਂਦੀ ਹੈ॥

ਜਿਸ ਸਮੇਂ ਉਨਮਨੀ ਅਵਸਥਾ ਦੇ ਅਭ੍ਯਾਸ ਦੀ ਪ੍ਰਪਾਟੀ ਦੇ ਪੱਕ ਪਿਆਂ ਜੋਤੀ ਦਾ ਸਾਖ੍ਯਾਤਕਾਰ ਹੋਇਆ ਕਰਦਾ ਹੈ ਤਾਂ ਗੁਰਸਿੱਖ ਦੇ ਅੰਦਰ ਸਹਜ ਧੁਨੀ ਦੇ ਰੂਪ ਵਿਚ ਨਾਮ ਦੀ ਤਾਰ ਬੱਝਿਆ ਕਰਦੀ ਹੈ ਜਿਸਦਾ ਨਾਮ ਅਨਹਦ ਧੁਨੀ ਕਿਹਾ ਜਾਂਦਾ ਹੈ। ਇਸ ਧੁਨ ਵਿਚ ਸੁਰਤ ਇਕਸਾਰ ਜੁੱਟਦੀ ਹੋਈ ਇਕ ਅਦਭੁਤ ਰਸ ਨੂੰ ਅਨਭਉ ਕਰ੍ਯਾ ਕਰਦੀ ਹੈ। ਜਿਸਦੀ ਤੇਲ ਧਾਰਾ ਵਤ ਪ੍ਰਵਾਹਿਤ ਅਵਸਥਾ ਨੂੰ ਅਪਾਰ ਨਿਝਰ ਧਾਰ ਕਰਕੇ ਕਥਨ ਕੀਤਾ ਗਿਆ ਹੈ। ਇਨਾਂ ਬਾਤਾਂ ਦੇ ਮੁੜ ੨ ਅਨੇਕ ਰੀਤੀਆਂ ਨਾਲ ਇਸ ਬਾਣੀ ਅੰਦਰ ਔਣ ਕਾਰਣ ਭਾਈ ਸਾਹਬ ਨੇ ਇਸ ਕਬਿੱਤ ਰਾਹੀਂ ਮਾਨੋਂ ਅਪਣੀ ਬਾਣੀ ਦੇ ਆਦਲੇ ਸੰਕੇਤ ਦਿੱਤੇ ਹਨ--ਜਿਸ ਕਰਕੇ-੨ ॥੧੦॥ ਅੰਗ ਦੇਕੇ ਇਸ ਕਬਿੱਤ ਨੂ ਭੀ ਏਸ ਬਾਣੀ ਵਿਚ ਸ਼ਾਮਲ ਕਰਦਿਆਂ ਨਿਖੇੜ ਭੀ ਦਿਖਾਲਿਆ ਹੈ॥

## ਇਹ ਅਨੁਭਵ ਹੋਵੇ ਕੀਕੂੰ ?

**੧ ਗੁਰਸਿੱਖ ਸੰਧਿ ਮਿਲੈ ੨ ਬੀਸ ਇਕ ੩ ਈਸ ੪ ਇਤ ਤੇ ਉਲੰਘ ੫ ਉਤ ਜਾਇ ਠਹਿਰਾਵਈ ੬ ਚਰਮ ਦ੍ਰਿਸਟ ਮੁੰਦ ੮ ਪੇਖੈ੭ ਦਿੱਬ ਦ੍ਰਿਸਟ ਕੈ ੧੦ ਜਗ ਮਗ ਜੋਤਿ ੯ ਉਨਮਨੀ ਸੁਧ ੧੧ ਪਾਵਈ। ੧੨ ਸੁਰਤ ਸੰਕੋਚਤ ਹੀ ੧੩ ਬਜ੍ਰ ਕਪਾਟ ਖੋਲ ੧੫ ਨਾਦ ੧੪ ਬਾਦ ੧੬ ਪਰੈ ੧੭ ਅਨਹਤ ਲਿਵ ਲਾਵਈ॥੧੮ ਬਚਨ ਬਿਸਰ-ਜਤ ੧੯ ਅਨਰਸ ਰਹਿਤ ਹ੍ਵੈ ੨੦ ਨਿਝਰ ੨੧ ਅਪਾਰ ਧਾਰ ੨੨ ਅਪਿਉ ਪੀਆਵਈ॥ ੧੧ ॥**

ਅਰਥ:--੧ ਗੁਰੂ ਸਿੱਖ ਦੀ ਸੰਧਿ ( ਜੋੜ = ਮਿਲਾਪ ) ਦੇ ਮਿਲਿਆਂ ਵਾ ਜੁੜਿਆਂ-ਅਰਥਾਤ ਇਨਾਂ ਦੇ ਆਪੋ ਵਿਚ ਪਤੀਜ ਪਿਆਂ, ੨ ਬੀਸ ਇਕ = ਇਕ ਕੋੜੀ ਦਾ ਆਦਮੀ (ਸਿੱਖੀ ਦਾ ਪਾਤ੍ਰ ਜਗ੍ਯਾਸੀ) ੩ ਈਸ ਈਸ=ਈਸ੍ਵਰਾਂ (ਪ੍ਰਤਾਪੀਆਂ) ਦਾ

ਭੀ ਈਸ਼੍ਵਰ (ਪ੍ਰਤਾਪੀ ਪੁਰਖ) ਬਣ ਜਾਂਦਾ ਹੈ॥ ੪ ਇਤ (ਇਸ ਲੋਕ) ਤੋਂ ਉਲੰਘ (ਪਾਰ ਹੋਕੇ) ੫ ਉਤ (ਓਸਲੋਕ) ਲੋਕ (ਪਾਰਬ੍ਰਹਮ ਦੇ ਦੇਸ਼) ਵਿਖੇ ਜਾ ਠਹਿਰਦਾ ਨਿਵਾਸ ਜਾ ਕਰਦਾ ਹੈ॥

(ਪਹਿਲੀ ਤੁਕ ਦਾ ਦੂਆ ਅਰਥ)

(ਗੁਰੂ ਅਰ ਸਿਖ ਦੇ)ਸੰਧੀ (ਮੇਲ ਹੋ ਜਾਵਨ ਤੇ ਭਾਵ ਸਿੱਖ ਦੇ ਆਪਾ ਭੇਟਨ ਅਰੁ ਗੁਰੂ ਦਾ ਉਸ ਉਪਰ ਪਸੰਨ ਹੋ-ਦ੍ਰਵ ਪੈਣਾ ਰੂਪ (ਮਨ-|-ਮੇਲੇ) ਹੋਇਆਂ—ਬੀਸ ਵਿਸਵੇ ਰੂਪ ਕਾਲ ਦੀ ਹੱਦ ਅੰਦਰ ਵਰਤੌਨ ਵਾਲੇ ਇਸ ਸੰਸਾਰ ਤਥਾ ਇਕੀਸਵੇਂ (ਇਸ ਨੂੰ) ਅਪਨੀ ਮ੍ਰਯਾਦਾ (ਨੇਤ) ਵਿਚ ਵਰਤਨ ਹਾਰੇ ਈਸ਼੍ਵਰ ਦਾ (ਮਰਮ) ਮਿਲ (ਪ੍ਰਾਪਤ ਹੋ) ਔਂਦਾ ਹੈ (ਅਰੁ ਉਪ੍ਰੰਤ) ਇਤ = ਜਗਤ ਤਥਾ ਜਗਤਪਤੀ ਦੀ ਹੱਦ ਤੋਂ ਭੀ ਟੱਪਕੇ ਉਤ = ਕਰਣ ਕਾਰਣ ਜੋਤੀ ਸਰੂਪ ਅਕਾਲ ਪੁਰਖ ਵਿਖੇ ਜਾਯ ਇਸਥਿਤੀ ਨੂੰ ਪ੍ਰਾਪਤ ਹੋਇਆ ਕਰਦਾ ਹੈ॥

੬ ਚੰਮ ਦੀ ਦ੍ਰਿਸ਼ਟੀ (ਬਾਹਰਲੀਆਂ ਅੱਖਾਂ) ਨੂੰ ਬੰਦ ਕਰਕੇ, (ਜਦ)੭ਦਿੱਬ ਦ੍ਰਿਸ਼ਟੀ (ਅੰਤਰੀਵੀ = ਮਾਨਸੀ ਨੇਤ੍ਰ) ਨਾਲ, ੮ ਧ੍ਯਾਨ ਕਰੇ (ਤੱਕੇ), ਤਾਂ ੯ ਉਨਮਨੀ ਭਾਵ (ਮਨ ਦੇ ਅੰਤਰ ਮੁਖੀ ਦਸ਼ਾ ਵਿਚ ਉਲਟ ਆਯਾਂ) ਅਰਥਾਤ ਅੰਤਰ ਲਖ੍ਯ ਬਾਹਰ ਦ੍ਰਿਸ਼ਟੀ ਦੀ ਪ੍ਰਪੱਕ ਅਵਸਥਾ ਵਿਖੇ, ੧੦ ਜਗ ਮਗ ਜਗ-ਮਗ(ਦਗ ਦਗ) ਕਰ ਰਹੀ ਨਿਰੰਕਾਰੀ ਜੋਤ(ਪ੍ਰਕਾਸ਼)ਦੀ ੧੧ਸੁਧ(ਅਨੁਭਵ = ਸੂਝ) ਨੂੰ (ਸਿੱਖ) ਪ੍ਰਾਪਤ ਹੋ ਜਾਂਦਾ ਹੈ॥

(ਤਾਤਪਰਯ ਕੀਹ ਕਿ) ੧੨ ਸੁਰਤ ਨੂੰ ਸ਼ੰਕੋਚਤ ਹੀ (ਸੰਕੋਚਦੇ ਸਾਰ) ਅਰਥਾਤ ਬਾਹਰਲੇ ਪਸਾਰੇ ਵੱਲੋਂ ਅੰਤਰਮੁਖ ਕਰਣ ਸਾਰ ਹੀ ੧੩ ਮੋਖ ਦ੍ਵਾਰ ਦੇ ਬਜ੍ਰਵਤ (ਦ੍ਰਿੜ) ਜੜਿਆਂ ਹੋਯਾਂ (ਆਸਾ ਅੰਦੇਸਾ ਰੂਪ) ਕਿਵਾੜਾਂ ਨੂੰ ਖੋਲਕੇ ੧੪ ਬਾਦ (ਸਾਜ ਬਾਜ ਆਦ) ਦੀ ੧੫ ਨਾਦ (ਸਾਂਗੀਤਿਕ ਧੁਨੀ) ਤੋਂ ਪਰੇ ੧੭ ਅਨਹਤ (ਪੌਣ ਆਦਕਾਂ ਦੀ ਅੰਤਰੀਵੀ ਚੋਟ ਅਥਵਾ ਹਿਲੋਰ = ਹਰਕਤ ਆਦ ਤੋਂ ਉਤਪੰਨ ਹੋਣਹਾਰੀ ਧੁਨੀ ਤੋਂ ਵਿਲੱਖਣ) ਧੁਨੀ ਵਿਚ ਲਿਵ ਲਗ ਜਾਂਦੀ ਹੈ॥ ਜਦ ਕਿ ੧੮ ਬਚਨ (ਬਿਲਾਸ) ਤ੍ਯਾਗਕੇ ੧੯ ਅਨਰਸ (ਬਾਹਰ ਮੁਖੀ ਸ੍ਵਾਦਾਂ) ਤੋਂ ਰਹਿਤ ਹੋਇਆ ਹੋਯਾ ੨੦ ਨਿਝਰ—ਨਿਰੰਤਰ ਝਰ ਰਹੀ ਅਪਾਰ ੨੧ ਧਾਰਾ ਵਾਨ ੨੨ ਅਪਿਉ (ਅੰਮ੍ਰਿਤ = ਅਨਭਉ ਰਸ)ਨੂੰ ਪੀਆ ਕਰਦਾ ਹੈ॥ ੧੧॥

ਵੀਚਾਰ

(੧) ਗੁਰ ਸਿਖ ਸੰਧਿ ਮਿਲੈ—ਇਹ ਆਮ ਤੌਰ ਤੇ ਇਸ ਬਾਣੀ ਅੰਦਰ ਆਯਾ ਹੈ। ਇਸ ਵਾਸਤੇ ਇਸ ਬਾਤ ਦਾ ਸਮਝ ਰਖਣਾ ਜਰੂਰੀ ਹੈ ਕਿ ਗੁਰੂ ਜਿਸ ਸਮੇਂ ਸਿੱਖ ਨੂੰ ਅਪਨੀ ਮਨ ਮੰਨੀ ਹਾਲਤ ਵਿਚ ਪੂਰਾ ੨ ਪਰਖ ਲੈਂਦਾ ਹੈ ਅਰ ਸਿੱਖ ਭੀ ਅਪਨੇ ਮਨ ਮੰਨੇ ਪਰਚੇ ਗੁਰੂ ਪਾਸੋਂ ਲੈ ਲੈਂਦਾ ਹੈ ਤਾਂ ਉਸ ਸਮੇਂ ਇਨਾਂ ਦੀ ਆਪੋ

ਵਿਚ ਸੰਧੀ ਮਿਲਿਆ ਕਰਦੀ ਹੈ, ਭਾਵ ਮਨ ਮੇਲੇ ਅਥਵਾ ਸੱਚੇ ਜੋੜ ਮੇਲੇ ਹੋਯਾ ਕਰਦੇ ਹਨ ॥ ਇਸ ਅਵਸਥਾ ਦੇ ਪ੍ਰਜਨ (ਪਤੀਜਨ) ਤੇ ਹੀ ਇਹ ਨਾਤਾ ਪੱਕਾ ਹੋਯਾ ਕਰਦਾ ਹੈ ॥ ੧੧ ॥

(੨) "ਬੀਸ" ਸਬਦ ਦੇ ਅਰਥ "ਇਕ ਕੌੜੀ" ਲਿਖਿਆ ਹੈ ਜਿਸ ਤੋਂ ਭਾਵ ਅਸਾਡੇ ਦੇਸ਼ ਵਿਚ ਪ੍ਰਚਲਿਤ "ਕੌੜੀ" ਨਾਮ ਨਾਲ ਕਹੀ ਜਾਣ ਵਾਲੀ "ਇਕ ਵੀਹੜੀ" ਦਾ ਭਾਵ ਹੈ। ਇਕ ਇਕ ਵੀਹੜੀ ਰੁਪਯਾਂ ਵਾਲੇ ਆਮ ਤੌਰ ਤੇ ਲੰਗੋਟੀ ਬੰਦ ਗਰੀਬ ਆਦਮੀ ਹੀ ਸਮਝੇ ਜਾਯਾ ਕਰਦੇ ਹਨ। ਇਸ ਵਾਸਤੇ "ਬੀਸ ਇਕ" ਇਕ ਵੀਹੜੀਆ ਆਦਮੀ ਗ੍ਰੀਬੀ ਭਾਵ ਵਾਲਾ ਸਮਝਿਆ ਗਿਆ ਹੈ।

ਬਾਹਰਮੁਖੀ ਬਿਰਤੀ ਨੂੰ ਮੋੜ ਅੰਤਰਮੁਖ ਹੋਵੇ

**੧ ਜਉ ਲਉ ੨ ਅਨਰਸ ਬਸ ੩ ਤਉ ਲਉ ਨਹੀ ੪ ਪ੍ਰੇਮ ਰਸ ੫ ਜਉ ਲਉ ੬ ਆਨ ਧਿਆਨ ੭ ਆਪਾਆਪ ੮ ਨਹੀ ਦੇਖੀਐ ॥ ੯ ਜਉ ਲਉ ੧੦ ਆਨ ਗਿਆਨ ੧੧ ਤਉ ਲਉ ਨ ੧੨ ਅ-ਧ੍ਯਾਤਮ ਗਿਆਨ ੧੩ ਜਉ ਲਉ ੧੪ ਨਾਦ ੧੫ ਬਾਦ ੧੬ ਨ ਅਨਾਹਦ ੧੭ ਬਿਸੇਖੀਐ ॥ ੧੮ ਜਉ ਲਉ ਅਹੰਬੁਧ ੨੦ ਸੁਧ ਹੋਇ ਨ ੨੧ ਅੰਤਰਿ ਗਤਿ ੨੨ ਜਉ ਲਉ ੨੩ ਨ ਲਖਾਵੈ ੨੪ ਤਉ ਲਉ ਅਲਖ ੨੫ ਨ ਲੇਖੀਐ। ੨੬ ਸਤਿਰੂਪ ੨੭ ਸਤਿ ਨਾਮ ੨੮ ਸਤਿਗੁਰ ੨੯ ਗਿਆਨ ੩੦ ਧਿਆਨ ੩੧ ਏਕ ਹੀ ੩੨ ਅਨੇਕ ਮੇਕ ੩੩ ਏਕ ਏਕ ਭੇਖੀਐ ॥ ੧੨ ॥**

ਅਰਥ—੧ ਜਉਲਉ = ਜਦੋਂ ਤਕ ੨ ਅਨਰਸ (ਸ਼ਬਦ ਸਪਰਸ਼ ਰੂਪ ਰਸ ਗੰਧ--ਰੂਪ) ਹੋਰ ਹੋਰ (ਅਨਾਤਮ) ਪਦਾਰਥਾਂ ਦੇ ਬਸ (ਵੱਸ = ਅਧੀਨ) ਹੋਇਆ ਹੋਇਆ ਹੈ-ਭਾਵ ਵਿਖਯ ਰਸਾਂ ਬਿਨਾਂ ਜਦ ਤਕ ਰਹਿ ਨਹੀ ਸਕਦਾ, ੩ ਤਦੋਂ ਤਕ ਨਹੀਂ (ਪ੍ਰਾਪਤ ਹੁੰਦਾ) ੪, ਪ੍ਰੇਮ ਰਸ (ਅੰਦਰਲੇ ਦੇ ਪ੍ਰੇਮ ਦਾ ਸੁਆਦ) ॥ ( ਅਰੁ ਇਸੇ ਤਰਾਂ ) ੫ ਜਦੋਂ ਤਕ ੬ ਆਨ ਧ੍ਯਾਨ = ਅਨਾਂਤਮ ਪਦਾਰਥਾਂ ਦੀ ਤਾਂਘ [ਅੰਤਰ ਆਤਮੇ ਤੋਂ ਛੁੱਟ ਬਾਹਰਲੇ ਭੋਗ ਪਦਾਰਥਾਂ ਦਾ ਖ੍ਯਾਲ ) ਹੋਵੇ ੭ ਆਪ ਆਪ [ਆਪਨਾ ਆਪ = ਸ਼ੁਧ ਸਰੂਪ ਆਤਮਾ] ੮ ਨਹੀਂ ਦਿੱਸਦਾ—ਭਾਵ ਉਸ ਦਾ ਸਾਖ੍ਯਾਤ ਅਨ-ਭਉ ਨਹੀਂ ਹੋ ਸਕਦਾ ॥

(ਇੰਵੇਹੀ) ੯ ਜਦੋਂ ਤਕ ੧੦ ਹੋਰ ਹੋਰ ਗ੍ਯਾਨਾਂ (ਆਤਮ ਗ੍ਯਾਨ ਨੂੰ ਪ੍ਰਾਪਤ ਕਰਣ ਦੇ ਖ੍ਯਾਲ ਨੂੰ ਇਕ ਪਾਸੇ ਛੱਡਕੇ( ਬਾਹਰਲੀਆਂ ਅਨਾਤਮ ਪ੍ਰਾਇਣਾ

ਸਜਾਲਪਾਂ (ਜਾਣ ਕਾਰੀਆਂ) ਦੀ ਧੁਨ ਲਗੀ ਹੋਈ ਹੋਵੇ, ੧੧ ਤਦੋਂ ਤਕ ਨਹੀਂ (ਪ੍ਰਾਪਤ ਹੋਯਾ ਕਰਦਾ) ੧੨ ਅਧਜਾਤਮ ਗਜਾਨ (ਆਤਮਾ ਨੂੰ ਹੀ ਆਸ਼ਰੇ ਕਰਣ ਵਾਲਾ) ਆਤਮ ਪ੍ਰਾਇਣੀ ਗਜਾਨ, (ਅਰੁ ਫੇਰ) ੧੩ ਜਦ ਤਕ ੧੪ ਨਾਦ (ਗੂੰਜ = ਧੁਨੀ = ਸ੍ਵੈਦ) ੧੫ ਬਾਦ (ਬਾਜਿਆਂ) ਦੀ (ਅੰਦਰ ਵੱਸ ਰਹੀ) ਹੋਵੇ—ਭਾਵ ਓਨਾਂ ਦੇ ਸੁਨਣ ਲਈ ਜੀ ਲਲਚੌਂਦਾ ਹੋਵੇ, (ਤਦ ਤਕ) ੧੬—੧੭ ਨਹੀਂ ਅਨਾਹਦ (ਅਗੰਮੀ ਸ਼ਬਦ ਦੀ)ਧੁਨੀ ਦੀ ਕੁਛ ਵਿਸ਼ੇਖਤਾ (ਵਡਿਆਈ) ਪ੍ਰਤੀਤ ਹੋ ਸਕਦੀ॥

ਅਤੇ ਐਸਾ ਹੀ ੧੯ ਹਉਮੈ ਬੁੱਧੀ (ਮੈਂ ਮੇਰੀ ਦਾ ਮਾਨ ਅੰਦਰ ਵੱਸਿਆ) ਹੋਵੇ ੧੯ ਜਦੋਂ ਤਕ, ੨੦ ਸੁਧ [ਸੋਝੀ] ਨਹੀਂ ਹੋ ਸਕਦੀ ੨੧ ਅੰਤਰਗਤਿ [ਅੰਦਰਲੇ ਚੱਜ ਦੀ] ਵਾ ਅੰਦਰਲੀ ਦਸ਼ਾ ਅਥਵਾ ਚਾਲੇ ਦੀ॥ ਯਾ ਇਉਂ ਕਹੋ ਕਿ ਜੋ ਅੰਤਰ = ਵਿੱਥ [ ਭੇਦ ਭਾਵਨਾ ] ਪਈ ਹੋਈ ਹੈ ਵਾਹਗੁਰੂ ਵੱਲੋਂ ਜੀਵ ਦੀ–ਤਦ ਤਕ ਨਹੀਂ ਗਤਿ[ਕਲਜਾਨ]ਹੋ ਸਕਦੀ॥ ੨੨ ਜਦ ਤਕ, ੨੩ ਨਹੀਂ ਲਖਤਾ [ਸਮਝ] ਵਿਚ ਔਂਦੀ ਇਹ ਗੱਲ, ੨੪ ਤਦ ਤਕ ਅਲਖ [ਲਖਤਾ ਤੋਂ ਪਾਰ = ਪਾਰਬ੍ਰਹਮ] ਨੂੰ ੨੫ ਨਹੀਂ ਲੇਖਿਆ ਸਮਝਿਆ ਜਾ ਸਕਦਾ॥

[ਮੁਕਦੀ ਗੱਲ ਕੀਹ ਕਿ ੨੬ ਸਤਿਗੁਰੂ ੨੭ ਸਤਿਨਾਮ ਦਾ ਉਪਦੇਸ਼ ਕਰਕੇ ੨੮ ਸਤਿ ਸਰੂਪ [ਅਬਿਨਾਸ਼ੀ] ਅਕਾਲ ਪੁਰਖ ਦਾ ੨੯ ਗਯਾਨ [ਜਾਣ ਕਾਰੀ] ਕਰਾਣ [ਤੇ ਗੁਰਮੁਖ] ੩੦ ਉਸ ਵਿਖੇ (ਚਿੱਤ ਬਿਰਤੀ ਨੂੰ ਹੋੜ ਹੋੜਕੇ ਜੋੜਨ ਵਿਚ ਸਾਵਧਾਨਗੀ ਪਾਲਨਦਾ ਅਭਜਾਸ ਰੂਪ) ਧਜਾਨ ਧਾਰੇ, ਤਾਂ ੩੧ ਇਕ ਅਕਾਲ ਪੁਰਖ ਹੀ ੩੨ ਅਨੇਕ ਰੂਪ ਸ੍ਰਿਸ਼ਟੀ ਵਿਖੇ—ਮੇਕ = ਮਿਲਜਾ (ਰਮਜਾ) ਹੋਇਆ (ਦ੍ਰਿਸਟ ਆਕੇ) ਐਉਂ ਜਾਪੇਗਾ ਕਿ ਉਸ ੩੩ ਇੱਕ ਨੇ ਇੱਕ ਸਰੂਪ ਰਹਿੰਦਿਆਂ ਹੋਇਆਂ ਹੀ ਇਹ ਸਭ ਭੇਖ [ਅਨੇਕ ਅਕਾਰ ਰੂਪ] ਸਾਂਗ ਧਾਰੇ ਹੋਏ ਹਨ॥ ਯਥਾ:—

"ਬਾਜੀ ਗਰ ਜੈਸੇ ਬਾਜੀ ਪਾਈ।
ਨਾਨਾ ਰੂਪ ਭੇਖ ਦਿਖਲਾਈ।" ॥੧੨॥

੨੬

ਅੰਤਰ ਮੁਖੀ ਸਾਧਨ ਦੀ ਸਾਧਨਾ

**੧ ਨਾਂਨਾ ਮਿਸਟਾਨ ਪਾਂਨ ੨ ਬਹੁ ਬਿੰਜਨਾਦਿ ੪ਸ੍ਵਾਦ ੫ ਸੀਚਤ ੩ ਸਰਬ ਰਸ ੬ਰਸਨਾ ਕਹਾਈ ਹੈ॥ ੮ ਦ੍ਰਿਸਟਿ ੭ ਦਰਸ ੯ਅਰ ਸਬਦ ੧੦ ਸੁਰਤ ੧੨ ਲਿਵ ੧੧ ਗਜਾਨ ਧਜਾਨ ਸਿਮਰਣ ੧੩ ਅਮਿਤ ਬਡਾਈ ਹੈ॥੧੮ ਸਕਲ ਸੁਰਤ ੧੯ ਅਸ ਪਰਸ ੧੪ਅਉ ਰਾਗ ਨਾਦ ੧੫ ਬੁਧ ਬਲ ੧੬ ਬਚਨਬਿਬੇਕ ਟੇਕ ੧੭ਪਾਈਹੈ॥**

ਧਨ ਸ੍ਰਿਗਾਰ ਨੋਟ



**੨੦ ਗੁਰਮਤਿ ੨੧ ਸਤਿਨਾਮੁ ੨੨ ਸਿਮ੍ਰਤ ੨੬ ਸਫਲ ਹੋਇ ੨੫ ਬੋਲਤ ੨੪ ਮਧੁਰ ਧੁਨਿ ੨੩ ਸੁਨ ਸੁਖਦਾਈ ੨੭ ਹੈ ॥ ੧੩ ॥ ੨੯**

ਅਰਥ:—੧ ਨਾਨਾਪ੍ਰਕਾਰ ਦੇ ਮਿਸ਼ਟਾਨ ਪਾਨ (ਮਿੱਠੇ ਮਿੱਠੇ ਅਨੁਪਾਨ = ਖਾਣ ਪੀਣ ਜੋਗ ਮਿੱਠੇ ਮਿੱਠੇ ਪਦਾਰਥ), ੨ ਹੋਰ ਭੀ ਬਹੁ ਬਿੰਜਨਾਦਿ (ਬਹੁਤ ਭਾਂਤ ਦੇ ਸਾਗ ਸਲੂਣੇ ਪੁਲਾ ਆਦਿ) ਭੋਜਨ ਲੈਕ ਪਦਾਰਥ (ਜੋ ਹਨ) ੩ ਇਨਾਂ ਸਰਬ ਸਮੂਹ (ਖਟ ਰਸਾਂ) ਦਿਆਂ ੪ ਸੁਆਦਾਂ ਨੂੰ ੫ ਸੀਂਚਤ (ਸੰਚਨ = ਸਮੇਟਨ ਹਾਰੀ) ਲੈਣ ਵਾਲੀ ਬਣ ਕੇ (ਉਸ ਸਰਬ ਬਯਾਪੀ—ਅੰਤਰਯਾਮਿਨੀ ਸਮਾਨ ਸੱਤਾ ਨੇ ਅਪਨੇ ਆਪ ਨੂੰ) ੬ ਰਸਨਾ ਕਹਾਇਆ ਹੈ।

੭ ਸਰਬੱਤ ਦਰਸ਼ਨਾਂ (ਰੂਪ ਵਾਨ ਪਦਾਰਥਾਂ) ਨੂੰ ਤੱਕ ਵਿਚ ਰਖਨ ਵਾਲੀ ੮ ਦ੍ਰਿਸਟਿ [ਨੇਤ੍ਰ ਸ਼ਕਤੀ] ੯ ਅਰੁ ਸ਼ਬਦ [ਬਚਨ] ਦੇ ਸੁਨਣ ਵਾਲੀ ਹੋਕੇ ਉਸਨੇ ੧੦ ਸੁਰਤ [ਸੁਨਣ ਵਾਲੀ ਸ਼ਕਤੀ ਦਾ ਆਧਾਰ ਕੰਨ] ਅਖਵਾਇਆ ਹੈ, ਤੇ ੧੧ ਗਿ-ਆਨ ਧਯਾਨ ਅਰੁ ਸਿਮਰਣ ਰੂਪ ਕਾਰਜਾਂ ਦਾ ਨਿਰਬਾਹ ਕਰਦਿਆਂ ਉਸਨੇ ੧੨ ਲਿਵ [ਸੁਰਤ] ਨਾਮ ਦ੍ਵਾਰੇ ੧੩ ਅਮਿਤ (ਅਮਾਪ = ਬੇਮ੍ਰਯਾਦ) ਵਡਿਆਈ ਨੂੰ ਪ੍ਰਾਪਤ ਕੀਤਾ ਹੈ ॥

੧੪ ਅਊਰ (ਸੰਪੂਰਣ) ਰਾਗਾਂ ਦੇ ਨਾਦ (ਧੁਨੀ) ਨੇ ੧੫ (ਤਥਾ) ਬੁਧੀ ਬਲ [ਨਿਸਚੇ ਕਾਰਣੀ ਸ਼ਕਤੀ] ੧੬ ਵਾ ਬਚਨ ਬਿਬੇਕ [ਬਚਨ ਦੇ ਨਿਰਣੇ] ਨੇ ਭੀ ਉਸ [ਇਸੇ] ਪਾਸੋਂ ਹੀ ੧੭ ਟੇਕ [ਸਹਾਰਾ] ਪਾਇਆ ਹੈ। ਇਨਾਂ ਉਕਤ ਸਮੂਹ ਕਾਰਯਾਂ ਦੀ ੧੮ ਸੁਰਤ [ਸੁਗਯਾਤ ਰੂਪ = ਅਨੁਭਵ ਕਾਰਿਣੀ ਸੱਤਾ] ਹੁੰਦਿਆਂ ਹੋਇਆਂ ਭੀ, ਇਹ [ਮੂਲੋਂ ਹੀ] ੧੯ ਅਸਪਰਸ—ਅਰਥਾਤ ਅਸੰਗ ਹੈ (ਕਿਸੇ) ਪ੍ਰਕਾਰ ਭੀ ਲਿਪਾਯਮਾਨ ਨਹੀਂ ਹੁੰਦੀ ॥

ਹਾਂ !!! ੨੦ ਗੁਰਮਤਿ [ਗੁਰ ਉਪਦੇਸ਼ ਅਨੁਸਾਰ] ੨੧ ਸਤਿਨਾਮ [ ਵਾਹਗੁਰੂ] ਤਾਈਂ ਅਜਪ ਜਾਪ ਰੂਪੀ ਦਸ਼ਾ ਵਿਖੇ ੨੨ ਸਿਮ੍ਰਤ [ਜਪਦਿਆਂ ] ੨੩ ਤਥਾ ਸੁਣਨ ਵਿਖੇ ਸੁਖਦਾਈ ੨੪ ਮਿਠੀ ਮਿਠੀ ਧੁਨੀ (ਆਵਾਜ਼) ੨੫ ਉਚਾਰਦਿਆਂ ੨੬ ਇਹ (ਅਪਨੇ ਸੁਰਤ ਨਾਮ ਵਿਖੇ) ਸਫਲ ਹੋਂਦੀ ੨੭ ਹੈ ॥ ੧੩ ॥

ਪ੍ਰੇਮ ਪੂਰਬਕ ਅੰਤਰਮੁਖੀ ਧਯਾਨ ਸਾਧੇ ੩੦

**੧ ਪ੍ਰੇਮ ਰਸ ਬਸ ਹ੍ਵੈ ੨ ਪਤੰਗ ੩ ਸੰਗਮ ਨ ਜਾਨੈ ੪ ਬਿਰਹ ੬ ਬਿਛੋਹ ੭ ਮੀਨ ੫ ਹ੍ਵੈ ੯ ਨ ੮ ਮਰ ੧੦ ਜਾਨੇ ਹੈ ॥ ੧੨ ਦਰਸ**

੧੧ ਧਿਆਨ ੧੩-੧੪ ਜੋਤਿ ਮੈ ੧੫-੧੬ਨ ਹ੍ਵੈ ਜੋਤਿ ੨੬ਸ੍ਵਰੂਪ
੧੭ ਚਰਨ ਬਿਮੁਖ ਹੋਇ ੧੮ ਪ੍ਰਾਂਨ ਠਹਿਰਾਨੇ ਹੈ ॥ ੨੦ ਮਿਲ
੨੨-੨੩ ਬਿਛਰਤ ੧੯ ਗਤਿ ਪ੍ਰੇਮ ਨ ੨੧ ਬਿਰਹ ੨੫ ਜਾਨੀ
੨੭ਮੀਨ ਅਉ ਪਤੰਗ ੨੬ ਮੋਹਿ ੨੮ ਦੇਖਤ ਲਜਾਨੇ ਹੈ ॥ ੨੯
ਮਾਨਸ ਜਨਮ ਧ੍ਰਿਗ ੩੨ ਧੰਨ ਹੈ ੩੧ ਤ੍ਰਿਗਦ ਜੋਨਿ ੩੦ ਕਪਟ
ਸਨੇਹ ਦੇਹ ੩੩ਨਰਕ ਨ ਮਾਨੇ ਹੈ ॥ ੧੪ ॥ 30

ਅਰਥ:-੧ ਪ੍ਰੇਮ ਰਸ ਵੱਸ (ਅਧੀਨ) ਹੋਕੇ, ਕੀਹ ੨ ਪਤੰਗਾ (ਭੰਬਟ) ੩ ਨਹੀਂ ਜਾਣਦਾ ਹੈ—(ਦੀਪਕ ਦੇ) ਸੰਗਮ (ਮਿਲਾਪ) ਤੋਂ ਹੋਣ ਹਾਰੇ ਮਰਣ ਰੂਪ ਦੁਖ ਨੂੰ? ਕਿੰਤੂ ਜਾਣਦਾ ਹੈ। ਅਰੁ ੪ ਬਿਰਹ (ਵਿਛੋੜੇ) ਤੋਂ ੫ ਹੋਣ ਵਾਲੀ ੬ ਵਿਛੋਹ (ਜੁਦਾਈ) ਕਰਕੇ੭ ਮਛਲੀ ੮-੧੦ ਨਹੀਂ ਜਾਣਦੀ ਹੈ ੯ ਮਰਣੇ=ਮੌਤ ਨੂੰ ? ਕਿੰਤੂ ਜਾਣਦੀ ਹੈ ॥

(ਜਦ ਜਾਣ ਬੁਝ ਕੇ ਇਹ ਦੋਨੋਂ ਪ੍ਰੇਮ ਅਤੇ ਵਿਛੋੜੇ ਦੇ ਵੱਸ ਹੁੰਦੇ ਹੋਏ ਮਿਰਤੂ ਦਾ ਸ਼ਿਕਾਰ ਹੁੰਦੇ ਹਨ ਤੇ ਇਨਾਂ ਨੂੰ ਰਵਾਲ ਭਰ ਭੀ ਸੰਕੋਚ ਨਹੀਂ ਹੁੰਦਾ ਤਾਂ ਇਨਾਂ ਨੂੰ ਦੇਖਦਿਆਂ ਹੋਇਆਂ ਭੀ)

੧੧ ਜੋਤੀ ਸਰੂਪ(ਪਰਮਾਤਮਾਂ ਸਤਿਗੁਰੂ)ਦੇ ੧੨ ਦਰਸ਼ਨ ਦੀ ੧੩ ਤਾਂਘ ਵਿੱਚ-ਭਾਵ ਉਕਤ ਸਰੂਪ ਦਾ ਇਕ ਟਕ ਧਯਾਨ (ਖਯਾਲ) ਕਰਦਿਆਂ, ੧੫-੧੬ ਜਯੋਤੀ ਸਰੂਪ ਨਾ ਹੋਕੇ ਅਰਥਾਤ ਉਸ ਨਾਲ ਅਭੇਦ ਨਾਂ ਹੋਕੇ,ਅਰੁ ੧੭ ਚਰਣਾਂ ਤੋਂ ਵਿਮੁਖ (ਓਹਲੇ) ਹੋਕੇ ਬੈਠੇ ੧੯ ਮੇਰੇ,ਪ੍ਰਾਨ ਠਹਿਰੇ ਪਏ ਹਨ (ਭਾਵ ਮੈਂ ਤੜਪ ਕੇ ਮਰ ਨਹੀਂ ਗਿਆ ) ਇਸ ਤੋਂ ਸਿੱਧ ਹੈ ਕਿ— ੧੯ ਪ੍ਰੇਮ ਭਾਵ ਕਰਕੇ ੨੦ ਮਿਲਾਪ ਦੀ ੨੩ ਗਤਿ (ਦਸ਼ਾ) ਨੂੰ, ਅਰੁ ੨੧ ਵਿਛੋੜੇ ਕਰਕੇ ੨੨-੨੩ ਬਿਛੜਨ ਦੀ ਦਸ਼ਾ ੨੪-੨੫ ਨਹੀਂ ਜਾਣੀ (ਮੈਂ ਨਹੀਂ ਸਮਝੀ )-ਜਿਸ ਕਰਕੇ ੨੬ ਮੈਨੂੰ ੨੭ ਮੱਛੀ ਅਤੇ ਪਤੰਗਾ ੨੯ ਦੇਖ ਦੇਖਕੇ ਸ਼ਰਮਿੰਦੇ ਹੋ ਰਹੇ ਹਨ ॥

ਤਾਂਤੇ ੨੯ ਇਸ ਮਨੁੱਖਾ ਜਨਮ ਨੂੰ ਧਿਕਾਰ ਹੈ, ਜੋ ੩੦ ਕਪਟ ਦਾ ਸਨੇਹ [ਦਿਖਾਵੇ ਮਾਤ੍ਰ ਦਾ ਪ੍ਰੇਮ] ਧਾਰੀ ੩੩ ਇਸ ਦੇਹ ਨੂੰ ਨਰਕ ਰੂਪ ਨਹੀਂ ਮੰਨ ਦਾ ਹੈ। ਇਸ ਨਾਲੋਂ ਉਹ ੩੧ ਤਾਮਸੀ ਜੂਨਾਂ ੩੨ ਧੰਨ ਹਨ, ਜੋ ੩੩ ਨਰਕ ਰੂਪ ਦੇਹ ਦਾ ਮਾਨ [ਆਦਰ] ਨਹੀਂ ਕਰ ਦੀਆਂ(ਭਾਵ ਪਸਾਰੇ ਪ੍ਰੀਤਮ ਤੋਂ ਤੁਛ ਸਮਝ ਕੇ ਵਾਰ ਸਿੱਟਦੀਆਂ ) ਹਨ !! ੧੪ !!

### ਗੁਰਮੁਖੀ ਭਾਵ ਧਾਰਣ ਦਾ ਮਹੱਤ

**੧ ਗੁਰਮੁਖ ੩ ਸੁਖ ੨ਫਲ ੪ ਸ੍ਵਾਦ ੬ ਬਿਸਮਾਦ ੫ ਅਤਿ ਅਕਥ ਕਥਾ ੭ਬਿਨੋਦ ੯ ਕਹਿਤ ਨ ਆਵਈ॥ ੧੦ ਗੁਰਮੁਖ ਸੁਖ ਫਲ ੧੧ ਗੰਧ ੧੨ ਪਰਮਦਭੁਤ ੧੩ ਸੀਤਲ ਕੋਮਲ ੧੪ ਪਰਸਤ ੧੫ ਬਨ ਆਵਈ॥ ੧੬ ਗੁਰਮੁਖ ਸੁਖ ਫਲ ੧੭ ਮਹਿਮਾ ਅਗਾਧ ਬੋਧ ੧੯ ਗੁਰਸਿਖ ਸੰਧ ੨੧ ਮਿਲੇ ੨੦ ਅਲਖ ੧੮ ਲਖਾਵਈ॥ ੨੨ ਗੁਰਮੁਖ ਸੁਖ ਫਲ ੨੩ ਅੰਗ ਅੰਗ ਕੋਟਿ ਸੋਭਾ ੨੪ ਮਯਾ ਕੈ ਦਿਖਾਵੈ ਸੋ ਤੋ ੨੫ ਅਨਤ ੨੬ ਨ ਧਾਵਈ॥ ੧੫॥**

ਅਰਥ:-੧ ਗੁਰਮੁਖ ਨੂੰ (ਅਪਨਾ ਮੁਖ--ਧ੍ਯਾਨ=ਰੁਖ) ਸਤਿਗੁਰਾਂ ਵੱਲ ਕਰਦਿਆਂ-ਭਾਵ ਗੁਰਮੁਖਤਾ ਧਾਰਿਆਂ ਜੋ ੨ ਫਲ ਰੂਪ, ੩ ਸੁਖ (ਆਨੰਦ) ਪ੍ਰਾਪਤ ਹੁੰਦਾ ਹੈ, ਉਸਦਾ ੪ ਸ੍ਵਾਦ (ਰਸ = ਅਨਭਉ) ੫ ਅਤਯੰਤ ੬ ਵਿਚਿਤ੍ਰਕਾਰੀ (ਭੌਚਕ ਵਿਚ ਪਾਣ ਹਾਰਾ) ਹੈ। ੭ ਜਿਹੜੇ ਬਿਨੋਦ (ਕੌਤਕ) ਕਰਤਾਰੀ ਕੁਦਰਤ ਦੇ, ਉਸਦੀ ਦ੍ਰਿਸ਼ਟੀ ਗੋਚਰ ਹੁੰਦੇ ਹਨ ੮ ਉਹ ਅਕਥ ਕਥਾ ਰੂਪ ਹਨ—ਉਨਾਂ ਦੀ ਕਥਾ ਜੇ ਕੋਈ ਕਥਨ (ਕਹਨ) ਦਾ ਜਤਨ ਕਰੇ ਭੀ, ਤਾਂ ੯ ਕਹਨ ਵਿਚ ਨਹੀ ਆ ਸਕਦੀ, ਭਾਵ-ਬਾਣੀ ਤੋਂ ਅਗੰਮ ਹੈ॥

੧੦ ਗੁਰਮੁਖ ਨੂੰ (ਗੁਰ ਸਿੱਖੀ ਧਾਰਦੇ ਸਾਰ) ਜਿਸ ਸੁਖ ਫਲ ਦੀ ਪ੍ਰਾਪਤੀ ਹੰਦੀ ਹੈ। ਉਸ ਦੀ ੧੧ ਗੰਧ (ਸੁਗੰਧੀ = ਪ੍ਰਫੁਲੱਤਤਾ) ਅਰਥਾਤ ਅੰਗ ਅੰਗ ਵਿਖੇ ਖੇੜੇ ਦਾ ਖਿੜਨਾ(ਰੋਮ ਹਰਖ ਆਦ ਹੋਣਾ) ੧੨ ਪਰਮ ਅਦਭੁਤ = ਅਤਿ ਸੈਂ ਕਰਕੇ ਚਮਤਕਾਰੀ (ਅਨੋਖਾ) ਹੈ, ੧੩ ਐਸਾ ਸੀਤਲ ਤੇ ਕੋਮਲ ਕਿ ੧੪ ਪਰਸਨ ਮਾਤ੍ਰ ਤੇ ਹੀ ਅਰਥਾਤ ਅਨਭਉ ਕੀਤਿਆਂ ਹੀ (ਉਸਦਾ ਸਮਝਣਾ) ੧੫ ਬਣ ਆ ਸਕਦਾ (ਫੱਬਦਾ) ਹੈ॥

੧੬ ਗੁਰਮੁਖ ਨੂੰ (ਗੁਰਮੁਖੀ ਭਾਵ ਧਾਰ ਦੇ ਸਾਰ ਹੀ) ਜਿਸ ਸੁਖ ਫਲ ਦੀ ਪ੍ਰਾਪਤੀ ਹੰਦੀ ਹੈ, ੧੭ ਉਸਦੀ ਮਹਿਮਾ(ਗੌਰਵਤਾ = ਕਦਰ = ਬਜ਼ੁਰਗੀ) ਦਾ ੧੮ ਬੋਧ (ਬੁਝਨਾਂ) ਅਗਾਧ ਗਾਹਿਆ ਨਹੀਂ ਜਾ ਸਕਦਾ ਹੈ। ਹਾਂ ੧੯ ਗੁਰੂ ਤੇ ਸਿੱਖ ਦੀ ਸੰਧੀ (ਜੋੜ) ਜਦ ਮਿਲ ਪੈਂਦਾ ਹੈ—ਜਦੋਂ ਗੁਰੂ ਅਰੁ ਸਿੱਖ ਦੇ ਮਨ ਮੇਲੇ ਦਾ ਆਪੋ ਵਿਚ ਪਰਚਾ ਪੈ ਜਾਂਦਾ ਹੈ ਤਾਂ, ੨੦ ਇਹ ਨਾਂ ਲਖੇ ਜਾਣ ਵਾਲਾ ਅਲਖ ਪਦ, ੨੧ ਲਖਤਾ [ਸਜਾਨ] ਵਿਚ ਆ ਜਾਯਾ ਕਰਦਾ ਹੈ॥

੨੨ ਗੁਰਮੁਖ (ਗੁਰਮੁਖ ਬਣਿਆਂ ਭਾਵ ਗੁਰੂ ਮਹਾਰਾਜ ਨੂੰ ਹੀ ਮੁਖਯਦੇਵ-

ਪਰਮ ਇਸ਼ਟ) ਸਰੂਪ ਸਮਝਨ ਦੇ ਭਾਵ ਵਿਚ ਔਣ ਮਾਤ੍ਰ ਤੇ ਹੀ ( ਜਿਹੜੇ ਸੁਖ ਫਲ ਦਾ ਲਾਭ ਹੁੰਦਾ ਹੈ, ੨੩ ਉਸ ਕਰਕੇ ਗੁਰਮੁਖ (ਗੁਰਸਿੱਖ) ਦੇ ਅੰਗ ਅੰਗ (ਰੋਮ ਰੋਮ) ਵਿਖੇ ਕ੍ਰੋੜ ਗੁਣਾਂ ਸੋਭਾ (ਤੇਜ) ਦਮਕ ਉਠਦੀ ਹੈ। ਪਰ ਹਾਰੀ ਸਾਰੀ ਇਸ ਪ੍ਰਭਾਵ ਨੂੰ ਨਹੀਂ ਦੇਖ ਸਕਦਾ। ੨੪ (ਕੇਵਲ ਵੇਖ ਸਕਦਾ ਹੈ ਉਹ) ਜਿਸਨੂੰ ਮਯਾ (ਕਿਰਪਾ) ਕਰਕੇ ਸਤਿਗੁਰੂ ਦਿਖਲਾਵਨ (ਅਨਭਉ ਕਰਾਨ)। "ਮਾਯਾ"— ਪਾਠਾਂਤਰ ਹੋਣ ਤੇ ਅਰਥ ਇਉਂ ਹਨ:-ਜਿਸਨੂੰ "ਚਮਤਕਾਰ" ਮਾਤ੍ਰ ਤੇ ਗੁਰੂ ਮਹਾਰਾਜ ਦਿਖਾਨ ੨੫ ਨਿਸ਼ਾਨੀ ਉਸਦੀ ਇਹ ਹੁੰਦੀ ਹੈ ਕਿ ਓਹ ਸਿੱਖ ੨੫ "ਅਨਤ"-ਹੋਰ ਦਿਰੇ ਕਿਤੇ (ਹੋਰ ਕਿਸੇ ਦਵਾਰੇ ਯਾ ਮਾਯਕੀ ਪਦਾਰਥਾਂ ਪਿਛੇ) ਕਦਾ ਚਿਤ ੨੬ ਨਹੀ "ਧਾਂਵਦਾ" ਦੌੜਦਾ = ਭਟਕਦਾ ॥ ੧੫ ॥ ੭ ॥

੩੨

ਗੁਰਮੁਖੀ ਅਭਯਾਸ

**੪ ਉਲਟ ੩ ਪਵਨ ੧ਮਨ ੨ ਮੀਨ ਕੀ ਚਪਲ ਗਤਿ ੫ ਸਤਿਗੁਰ ਪਰਚੇ ੬ ਪਰਮ ਪਦ ਪਾਏ ਹੈ॥੭ਸੂਰ ਸਰ ਸੋਖ ੯ ਪੋਖ ੮ਸੋਮ ਸਰ ਪੂਰਨ ਕੈ ੧੧ਬੰਧਨ ਦੈ ੧੦ ਮ੍ਰਿਤਸਰ ੧੨ ਅਪਿਅ ਪੀਆਏ ਹੈ ॥ ੧੩ ਅਜਰਹਿ ਜਾਰ ੧੪ ਮਾਰ ਅਮਰਹਿ ੧੫ ਭ੍ਰਾਂਤਿ ਛੋਡ ੧੬ ਅ-ਸਥਿਰ ਕੰਧ ੧੭ ਹੰਸ ੧੮ ਅਨਤ ੧੯ ਨ ਧਾਏ ਹੈ॥ ੨੦ ਆਦੈ ਆਦਿ ੨੧ ਨਾਦੈ ਨਾਦਿ ੨੨ਸਲਿਲੈ ਸਲਿਲ ਮਿਲ ੨੩ਬ੍ਰਹਮੈ ਬ੍ਰ-ਹਮ ਮਿਲ ੨੪ ਸਹਜ ਸਮਾਏ ਹੈ ॥ ~~੧੬ ॥੮~~।** ੩੨

ਅਰਥ:-੧ ਮਨ (ਜਦ), ੨ ਮਛਲੀ ਦੀ (ਜਲ ਦੀ ਪ੍ਰਬਲ ਧਾਰਾ ਦੇ ਸਹਾਰੇ ਉਕਤ ਸ੍ਰੋਤ ਦੇ ਨਿਕਾਸ ਨੂੰ ਪ੍ਰਾਪਤ ਹੋਣ ਖਾਤਰ), ਚਪਲ ਗਤਿ = ਚੰਚਲ ਚਾਲ (ਵਤ), ੩ ਪਵਨ (ਪ੍ਰਾਣਾਂ) ਦੀ ਧਾਰਾ ਨੂ ਪਕੜਕੇ ਉਲਟਾ ਹੋ ਵਗਦਾ ਹੈ–ਭਾਵ ਬਾ-ਹਰਲੇ ਫੁਰਣਿਆਂ ਸੰਕਲਪਾਂ ਵੱਲੋਂ ਹਟਕੇ ਸ੍ਵਾਸਾਂ ਦੀ ਤਾਰ ਦੇ ਸਹਾਰੇ ਉਨਾਂ ਦੀ ਔਣ ਜਾਣਦੀ ਚਾਲ ਮੂਜਬ ਜਦ ਉਲਟਾ [ਅੰਤਰਮੁਖ] ਹੋ ਵਗਦਾ ਹੈ, ਤਾਂ ੫ ਸਤਿਗੁਰ ਪਰਚੇ = ਸਤਿਗੁਰਾਂ ਉਪਰ ਪੂਰਣ ਪ੍ਰਤੀਤ ਨੂੰ ਲਿਆਕੇ ੬ ਪਰਮ ਪਦ (ਮੋਖ ਪਦ) ਨੂੰ ਪ੍ਰਾਪਤ ਹੋ ਜਾਂਦਾ ਹੈ–(ਭੋਗਾਂ ਪਦਾਰਥਾਂ ਅਥਵਾ ਰਸਾਂ ਦੀ ਖਿੱਚ ਵੱਲੋਂ ਮੁਕਤ ਹੋ ਜਾਯਾ ਕਰਦਾ ਹੈ) ੭ ਸੂਰ ਸਰ ਸੋਖ = ਸਰ ਨਾਮ ਪ੍ਰਵਾਹ ਦਾ ਹੈ, ਸੋ ਸੂਰਜ ਸੁਰ ਨੂੰ ਸੋਖਨ (ਸੁਕੌਣਾ) ਕਰੇ ਯਾ ਸੂਰਜ ਨਾਮੀ (ਇੜਾ) ਨਾੜੀ ਸਜੇ ਪਾਸੇ ਦੀ ਨਾਸ ਰਸਤੇ ਚਲਨ ਹਾਰੀ ਸ੍ਵਾਸ ਦੀ ਸੁਰ ਨੂੰ ਸੁਕਾਵੇ—ਬਾਹਰ ਨਿਕਾਲ ਦੇਵੇ (ਜੋ ਖੱਬੀ ਨਾਸ ਦੇ ਬੰਦ ਕੀਤਿਆਂ ਹੋ ਸਕਦਾ ਹੈ, ਯਾ ਧੀਰਜ ਨਾਲ ਸਮਝਕੇ ਕਰੇ ਤਾਂ ਐਵੇਂ

ਭੀ) ਅਰੁ ਐਸਾ ਕਰਕੇ ੮ ਸੋਮਸਰ (ਚੰਦ੍ਰਮਾ ਨਾਮੀ ਸੁਰ ਸ੍ਵਾਸ ਦੀ) ਜੋ ਖੱਬੇ ਪਾਸੇ ਦੀ ਨਾਸ ਵਿਚ ਚਲਿਆ ਕਰਦੀ ਹੈ ਓਸ ਰਾਹੀਂ ਬਾਹਰ ਕਢੇ ਸ੍ਵਾਸ ਨੂੰ—ਪੂਰਨ ਕੈ = ਭਰ ਕਰਕੇ ੯ ਅੰਦਰ ਨੂੰ ਮੁੜ "ਪੇਖ" ਨਾਮ ਪਾਲੇ ਅਰਥਾਤ ਖਾਲੀ ਸ੍ਵਾਸ ਤੋਂ ਵਰਤੀ ਸ਼ਿਥਲਤਾ ਨੂੰ ਮੁੜ ਥੋਹ ਸਿਰ ਲਿਆਵੇ, (ਪ੍ਰਭੂ ਜੀਊ ਮੱਛੀ ਉਲਟੀ ਚਲਕੇ ਟੱਕਰ ਖਾਕੇ ਫੇਰ ਮੁੜ ਔਂਦੀ ਤੇ ਮੁੜ ਪਹਿਲੇ ਦੀ ਤਰਾਂ ਹੀ ਉਲਟੀ ਚਲਦੀ ਹੈ ਅਰੁ ਲਗਾਤਾਰ ਅਜੇਹਾ ਕਲੋਲ ਜਲ ਦੇ ਪ੍ਰਵਾਹ ਅੰਦਰ ਕਰਦੀ ਹੈ, ਇਸੇ ਤਰਾਂ ਸ੍ਵਾਸ ਪਰਸ੍ਵਾਸ ਦੀ ਲਗਾਤਾਰ ਅੰਦਰ ਬਾਹਰ ਯਾ ਹੇਠ ਉਪਰਲੀ ਚਾਲ ਅਨੁਸਾਰ ਮਨ ਭੀ ਇਸ ਅਭ੍ਯਾਸ ਵਿਚ ਇਕਸਾਰ ਜੁਟਿਆ ਰਹੇ ਤਾਂ) ੧੦ ਬੰਧਨ ਦੈ ਮਿਰਤ ਸਰ = ਜਿਸ ਟਿਕਾਣੇ ਸੁਰ ਅਪਣੀ ਪਹਿਲੀ ਦਸ਼ਾ ਨੂੰ ਤਯਾਗ ਕੇ ਦੂਸਰੀ ਦਸ਼ਾ ਵਿਚ ਪਲਟਦੀ ਹੈ ਤੇ ਦੂਸਰੀ ਵਿੱਚ ਪਲਟਕੇ ਮੁੜ ਪਹਲੀ ਹਾਲਤ ਵਲ ਹੀ ਜਿਥੋਂ ਦੀ ਹੋਕੇ ਉਲਟਦੀ ਹੈ, ਉਹ(ਸੁਰ ਦੀ ਮਿਰਤੂ ਦਾ ਟਿਕਾਣਾ) ਜੋ ਸੁਖਮਣਾਂ ਦਾ ਘਾਟ ਆਖਯਾ ਜਾਂਦਾ ਹੈ, ਉੱਥੇ ਕੁਛ ਕਾਲ ੧੧ ਬੰਧਨ ਦੈ (ਟਿਕਾਉ ਸੁਰਤ ਦਾ ਕਰੇ), ੧੨ (ਅਜੇਹਾ ਬਾਰੰਬਾਰ ਕਰਦੇ ਰਿਹਾਂ) ਅਪਿਯ ( ਨਹੀ ਹਰ ਇਕ ਦੇ ਪੀਣੇ ਲੈਕ ਜੋ ਅਨੁਭਵ ਰਸ ਰੂਪ) ਅੰਮ੍ਰਿਤ, ਉਸਨੂੰ ਪੀਤਾ ਕਰਦਾ ਹੈ ॥ ੧੩ ਅਜਰਹਿ ਜਾਰ = ਨਾਂ ਸਾੜੀ ਜਾ ਸਕਨ ਵਾਲੀ ਹਉਮੈਂ ਨੂੰ ( ਇਸ ਪ੍ਰਕਾਰ ਅਭ੍ਯਾਸ ਨੂੰ ਕਰਦਾ ਹੋਯਾ) ਸਾੜ ਸਿੱਟਦਾ ਹੈ ਤੇ ੧੪ ਅਮਰਹਿ ਮਾਰ = ਅਮਰ ਹੋਏ ਹੋਏ, ਭਾਵ ਆਮਰ—ਆਕੀ ਹੋਏ ਹੋਏ ਮਨ ਨੂੰ ਭੀ ਮਾਰ (ਪਛਾੜ) ਲੈਂਦਾ ਹੈ, ੧੫ (ਜਦ ਕਿ) ਭ੍ਰਾਂਤਿ (ਭਰਮਨਾਂ) ਭਰਮਚਿੱਤੀ ਅਥਵਾ ਦੇਹ ਅਧ੍ਯਾਸ ਭਾਵ ਬਿਰਤੀ ਵਾਲੀ ( ਇਸਨੂੰ) ਛੋੜ (ਤਯਾਗ) ਜਾਂਦੀ ਹੈ, ਜਿਸ ਕਰਕੇ ੧੬ ਅਸਥਿਰ ਕੰਧ = ਕੰਧ ਰੂਪ ਸਰੀਰ(ਦੇਹ)ਅਜਰ ਅਮਰ ਹੋ ਜਾਂਦੀ ਤੇ ੧੭ ਹੰਸ—ਜੀਵ (ਫੇਰ) ੧੮ ਅਨਤ (ਹੋਰਥਿਰੇ = ਹੋਰ ਹੋਰ ਜੂਨ ਜੂਨਾਂਤਰਾਂ ਵਿਚ) ੧੯ ਨ ਧਾਏ ਹੈ--ਨਹੀਂ ਭਟਕਯਾ ਕਰਦਾ ॥

੨੦ ਆਦੈ ਆਦਿ--ਸਭ ਤੱਤਾਂ ਦੀ ਆਦ ਜੋ ਆਕਾਸ਼ ਹੈ, ਜੀਕੂੰ ਘਟ ਮਟ (ਘੜੇ,ਕੋਨੇ) ਆਦ ਦੇ ਟੁੱਟ ਗਿਰ ਪੈਣ ਤੇ ਮਹਾਂ ਆਕਾਸ਼ ਵਿਚ ਮਿਲ ਜਾਂਦਾ ਹੈ, ਅਰੁ ੨੧ ਨਾਦੈ ਨਾਦ–ਸ਼ਬਦ ਦੀ ਧੁਨੀ ਧੁਨੀ ਵਿਖੇ ੨੨ ਤਥਾ ਜਲ ਵਿਖੇ ਜਲ, ਮਿਲਕੇ ਅਭੇਦ ਹੋ ਜਾਯਾ ਕਰਦਾ ਹੈ ੨੩ ਤੀਕੂੰ ਹੀ ਇਹ [ਜੀਵੱਤ ਭਾਵ ਨੂੰ ਤਯਾਗ] ਬ੍ਰਹਮ ਭਾਵ ਨੂੰ ਪ੍ਰਾਪਤ ਹੋਇਆ ਬ੍ਰਹਮ ਸ੍ਵਰੂਪ ਵਿਖੇ ਮਿਲਕੇ ੨੪ ਸਹਜੇ ਹੀ ਸਮਾ (ਲੀਨ) ਹੋ ਜਾਇਆ ਕਰਦਾ ਹੈ ॥ ੧੬ ॥ ੮ ॥

੩੩

ਗੁਰਮੁਖ ਬਨਣ ਵਿਖੇ ਡੇਰੀ ਨਹੀਂ ਲਗਾਵੇ:—

**੧ਚਿਰੰਕਾਲ ੩ ਮਾਨਸ ਜਨਮ ² ਨਿਰਮੋਲ ੪ ਪਾਏ ੬ ਸਫਲ**

**ਜਨਮ ੫ ਗੁਰ ਚਰਨ ਸਰਨ ਕੈ॥੮ ਲੋਚਨ ਅਮੋਲ ੭ ਗੁਰਦਰਸ ਅਮੋਲ ਦੇਖੇ ੧੦ ਸ੍ਰਵਨ ਅਮੋਲ ੯ ਗੁਰ ਬਚਨ ਧਰਨ ਕੈ॥ ੧੩ਨਾ-ਸਕਾ ਅਮੋਲ ੧੧ ਚਰਨਾਰ ਬਿੰਦ ੧੨ ਬਾਸਨਾ ਕੈ ੧੫ ਰਸਨਾ ਅਮੋਲ ੧੪ ਗੁਰ ਮੰਤ੍ਰ ਸਿਮਰਨ ਕੈ ॥ ੧੮ਹਸਤ ਅਮੋਲ ੧੬ ਗੁਰ ਦੇਵ ਸੇਵ ੧੯ ਸਫਲ ੧੭ ਕੈ ੨੧ ਚਰਨ ਅਮੋਲ ੨੦ ਪਰਦਖਨਾ ਕਰਨ ਕੈ॥ ੧੭॥੯॥**

ਅਰਥ:--੧ ਚਿਰੰਕਾਲ ( ਸਮੇਂ ਗੁਜਰਨ ਉਪਰੰਤ = ਅਨੰਤ ਜਨਮ ਜੂਨ ਜੂਨਾਂਤਰਾਂ ਵਿੱਚ ਭਟਕਨ) ਉਪ੍ਰੰਤ, ੨ ਨਿਰਮੋਲ = ਅਮੋਲਕ (ਲਖੀਂ ਕ੍ਰੋੜੀਂ ਬਹੁਤ ਮਾਯਾ ਖਰਚਿਆਂ ਭੀ ਜੋ ਹਥ ਨਹੀਂ ਆ ਸਕਦਾ ) ਐਸੇ ੩ ਮਨੁੱਖਾ ਜਨਮ ਨੂੰ ੪ ਪ੍ਰਾਪਤ ਹੋਕੇ ੫ ਗੁਰਾਂ ਦੇ ਚਰਣਾਂ ਦੀ ਸ਼ਰਨ (ਪੈਣ) ਕਰਕੇ ਹੀ ੬ ਇਹ ਸਫਲਾ ਜਨਮ (ਆਖਣਾ ਜਾ ਸਕਦਾ ਹੈ ( ਕਿਉਂਕਿ ਇਸ ਦੀ ਅਮੋਲਕਤਾ ਦਾ ਮਹੱਤ ਇਵੇਂ ਹੀ ਪ੍ਰਗਟ ਹੋ ਸਕਦਾ ਹੈ ) ਤਾਤਪਰਜ ਇਹ ਕਿ:—

੭ (ਮਾਯਾ ਤੋਂ ਅਗਾਹ) ਸਤਿਗੁਰਾਂ ਦਾ ਦਰਸ਼ਨ (ਜੋ) ਅਮੋਲਕ ਹੈ ਉਸਨੂੰ ਦੇਖਿਆਂ ੮ ਨੇਤ੍ਰ ਅਮੋਲਕ (ਦਿਬਯ ਦ੍ਰਿਸ਼ਟੀ ਵਾਲੇ) ਹੋ ਜਾਂਦੇ ਹਨ, ਅਰੁ ੯ ਗੁਰੂ (ਮਹਾਰਾਜ) ਦੇ ਬਚਨ (ਉਪਦੇਸ਼) ਨੂੰ ਧਾਰਣ ਕਰਣ ਵਾਲੇ ਹੋਣ ਕਰਕੇ ੧੦ ਕੰਨ ਅਮੋਲਕ ਬਣ ਜਾਂਦੇ ਹਨ—ਭਾਵ ਅਗੰਮ ਲੋਕ ਦੀ ਦਿੱਬ ਧੁਨੀ ਸੁਨਣ ਦੇ ਲੈਕ ਹੋ ਜਾਂਦੇ ਹਨ ॥

੧੧ ਗੁਰੂ ਮਹਾਰਾਜ ਜੀ ਦੇ ਚਰਣਾਰਬਿੰਦ(ਚਰਣ ਕਮਲਾਂ ਉੱਪਰ ਨਸਮਕਾਰ ਕਰਦਿਆਂ ਹੋਇਆਂ ਉਨਾਂ ਦੀ ਧੂਲੀ ਵਿਚੋਂ ਉਸਦੇ ਸੁਗੰਧੀ ਦਾ ਅਧਾਰ ਹੋਣ ਕਰਕੇ-) ਵਾਸਨਾਂ ਦੀ ੧੨ ਲਪਟ ਤੋਂ ੧੩ ਨਾਸਾਂ ਅਮੋਲਕ ਹੋ ਜਾਂਦੀਆਂ ਹਨ, ਅਰੁ ੧੪ ਗੁਰਮੰਤ੍ਰ (ਗੁਰੂ ਮਹਾਰਾਜ ਦੇ ਧੁਰੋਂ ਲਿਆ ਉਪਦੇਸ਼ੇ ਮੰਤ੍ਰ ਦੇ ) ਸਿਮਰਣ (ਯਾਦ) ਕਰਦੇ ਰਿਹਾਂ ੧੫ ਰਸਨਾਂ—ਰਸਨਾਂ ਉਪਰ ਟਿਕਾਈ ਰਖਨ ਖਾਤ੍ਰ ਅਮੋਲਕ ਬਣ ਜਾਂਦੀ ਹੈ ॥

੧੬ ਗੁਰਦੇਵ (ਦੇਵ ਪ੍ਰਕਾਸ਼ ਸਰੂਪ ਸਤਿਗੁਰਾਂ) ਦੀ ਸੇਵਾ ੧੭ ਕਰਕੇ ੧੮ ਹੱਥਾਂ ਦੀ ਅਮੋਲਕਤਾ ੧੯ ਸਫਲੀ ਹੁੰਦੀ ਹੈ, ੨੦ ਅਤੇ ਪਰਦੱਖਣਾ ਕਰਣ (ਪਰਿ-ਕਰਮਾਂ = ਚਾਰੋਂ ਪਾਸੀਂ ਸਤਿਗੁਰਾਂ ਦੇ ਕਰਮਾਂ ਲੈਣ) ਕਰਕੇ, ੨੧ ਪੈਰ ਅਮੋਲਕ ਬਣ ਜਾਇਆ ਕਰਦੇ ਹਨ ॥ ੧੭ ॥ ੯ ॥

ਇਸੇ ਅਮੋਲਕਤਾ ਨੂੰ ਸਪਸ਼ਟ ਕਰਦੇ ਹਨ:-

**੧ਦਰਸ ਧਿਆਨ ੨ ਦਿੱਬ ਦ੍ਰਿਸਟ ਪ੍ਰਗਾਸ ਭਈ ੩ ਕਰੁਨਾ**

ਕਟਾਛ ੫ ਦਿਬ ੪ ਦੇਹ ੬ ਪਰਵਾਨ ਹੈ ॥ ੭ ਸਬਦ ਸੁਰਤਿ ਲਿਵ ੮ ਬਜਰ ੯ ਕਪਾਟ ਖੁੱਲੇ ੧੧ ਪ੍ਰੇਮ ਰਸ ੧੦ ਰਸਨ ਕੈ ੧੨ਅੰਮ੍ਰਿਤ ਨਿਧਾਨ ਹੈ। ੧੩ ਚਰਨ ਕਮਲ ਮਕਰੰਦ ੧੪ ਬਾਸਨਾ ੧੫ ਸੁ ਬਾਸ ੧੬ ਹਸਤ ਪੂਜਾ ਪ੍ਰਨਾਮ ਸਫਲ ੧੭ ਸੁਗਿਆਨ ਹੈ ॥ ੧੮ ਅੰਗ ਅੰਗ ੧੯ ਬਿਸਮ ੨੦ ਸੁਬੰਗ ਮੈਂ ੨੧ ਸਮਾਇ ਭਏ ੨੨ ਮਨ ਮਨਸਾ ਥਕਤ ੨੩ ਬ੍ਰਹਮ ਧਿਆਨ ਹੈ ॥ ੧੮ ॥ ੧੦॥ ੩੪

ਅਰਥ:--੧ ਦਰਸ਼ਨ ਦੇ ਧ੍ਯਾਨ ਕਰਕੇ(ਇਕਟਕ ਅੰਤਰ ਮੁਖ ਸਤਿਗੁਰਾਂ ਦੇ ਦਰਸ਼ਨ ਤੱਕਦਿਆਂ ਤੱਕਦਿਆਂ), ੨ ਦਿੱਬ ਦ੍ਰਿਸ਼ਟੀ = ਸ੍ਰੱਛ ਦ੍ਰਿਸ਼ਟੀ—ਪਰਮੇਸ੍ਵਰ ਪ੍ਰਾਇਣੀ ਨਿਘ੍ਯਾ = ਮੋਖ ਦੀ ਸਾਧਨ ਰੂਪ ਨੇਤ੍ਰ ਸ਼ਕਤੀ) ਦਾ ਪ੍ਰਕਾਸ਼ (ਸਾਖ੍ਯਾਤ) ਹੋ ਆਇਆ ਕਰਦਾ ਹੈ ॥ ਅਰੁ ਇਸ ਕਰਕੇ ਕਰੁਣਾ (ਕਿਰਪਾ ਭਰੇ) ਕਟਾਛ ( ਨੇਤ੍ਰ ਦੇ ਭਾਵ )- ਅਰਥਾਤ ਸਤਿਗੁਰਾਂ ਦੀ ਕਿਰਪਾ ਭਰੀ- ਨਦਰੀ ਨਦਰ ਨਿਹਾਲ ਕਰਣ ਹਾਰੀ ਨਿਘ੍ਯਾ ਦੀ ਤੱਕਨ-ਪ੍ਰਾਪਤ ਹੋ ਜਾਂਦੀ ਹੈ (ਜਿਸ ਪ੍ਰਸੰਨਤਾ ਦੇ ਪ੍ਰਭਾਵ ਕਰਕੇ) ਗੁਰਸਿੱਖ ਦੀ ੪ ਦੇਹ ੫ ਦਿੱਬ-ਰੱਬੀ ਦਮਕ ਵਾਲੀ ( ਸਦਾ ਨਵੀਂ ਨਰੋਈ ) ਤੇ ੬ ਲੇਖੇ ਪਈ [ਪ੍ਰਵਾਨ] ਸਮਝੀ ਜਾਂਦੀ ਹੈ—

੭ ਸ਼ਬਦ (ਅੰਤਰੀਵੀ—ਅਨਹਦ ਧੁਨੀ)ਸੁਨਣ ਵਿਖੇ ਲਿਵ ਲਗਾਇਆਂ, ਵਾ ਸ਼ਬਦ (ਅਭ੍ਯਾਸ) ਵਿਖੇ ਸੁਰਤ ਦੀ ਲਿਵ [ਤਾਰ]ਲਗਾਯਾਂ, ਅਥਵਾ ਸਤਿਗੁਰਾਂ ਦਾ ਸ਼ਬਦ ਰੂਪ ਉਪਦੇਸ਼ ਸੁਰਤ [ਸੁਨ ਕਰਕੇ] ਓਸ ਵਿਚ ਲਿਵ [ਇਕਸਾਰ ਬ੍ਰਿਤੀ] ਟਿਕਾਇਆਂ, ੮ ਬਜਰ ਸਮਾਨ ਅਨਭੇਦ (ਭੇਦਨ ਨਾਂ ਹੋ ਸਕਨ ਵਾਲੇ--ਅਤਯੰਤ ਦ੍ਰਿੜ ) ੯ ਕਪਾਟ (ਕਿਵਾੜ ) ਮਾਯਾ ਅਵਿਦ੍ਯਾਦੇ ਆਵਰਣ ਰੂਪ ਪੜਦੇ,-ਖੁਲ ਔਂਦੇ ਹਨ, ਅਰੁ ਇਉਂ ੧੦ ਰਸਨ (ਰਸੀਲਾ) ੧੧ ਪ੍ਰੇਮਰਸ ੧੨ ਅੰਮ੍ਰਿਤ ਨਿਧਾਨ-- ਅੰਮ੍ਰਿਤ ਦਾ ਭੰਡਾਰ (ਇਸ ਨੂੰ ਪੀਣ ਵਾਸਤੇ) ਪ੍ਰਾਪਤ ਹੋ ਜਾਂਦਾ ਹੈ। ਅਥਵਾ-ਇਸ ਭਾਂਤ ਕਿਵਾੜ ਖੁੱਲਨ ਸਾਰ ਪ੍ਰੇਮ ਰਸ (ਅਨੁਭਵ ਰਸ) ਵਿਚ ਰਸਨ (ਪਰਚ ਜਾਨ ਕਰਕੇ) ਅੰਮ੍ਰਿਤ ਦਾ ਭੰਡਾਰ ਰੂਪ ਹੀ (ਸ੍ਵਯੰ) ਗੁਰੂ ਕਾ ਸਿੱਖ ਬਣ ਜਾਂਦਾ ਹੈ ॥

ਐਸਾ ਹੀ:—੧੩ ਸਤਿਗੁਰਾਂ ਦੇ ਚਰਣ ਕਮਲਾਂ ਦੀ ਮਕਰੰਦ (ਰਜ = ਧੂਲੀ)ਦੀ ੧੪ ਬਾਸਨਾਂ (ਸੁਗੰਧੀ) ਕਰਕੇ ੧੫ ਸੁਬਾਸ(ਸੁਗੰਧੀਵਾਨ ਵਾ) ਸੁ----ਬਾਸ = ਆਤਮ ਪਦ ਵਾਸੀ ਹੋ ਜਾਂਦਾ ਹੈ। ੧੬ ਅਤੇ ਹਥਾਂ ਨੂੰ ਪੂਜਾ ਵਾ ਪ੍ਰਣਾਮ (ਨਮਸਕਾਰ ਸਮੇਂ)ਚਰਣ ਸਪਰਸ ਕਰਦਿਆਂ ਸਫਲੇ ਬਣੌਨ ਸਾਰ ੧੭ ਸੁ---ਗ੍ਯਾਨ = ਸ੍ਰੈ ਗ੍ਯਾਨ (ਸ੍ਰੇਸ਼ਟ ਗ੍ਯਾਨ) ਆਤਮ ਗ੍ਯਾਨ (ਇਸ ਨੂੰ) ਹੋ ਜਾਂਦਾ ਹੈ ॥

ਸੋ ਇਸ ਭਾਂਤ ੧੮ ਅੰਗ ਅੰਗ ਕਰਕੇ ੧੯ ਬਿਸਮ-ਅਚੰਭਿਤ (ਆਪਦੋਂ

ਬਾਹਰ ਹੋਯਾ ਹੋਯਾ ) ੨੦ ਬਰਬੰਗ (ਸਰਬ ਸਰੂਪੀ ਵਾਹਗੁਰੂ) ਵਿਖੇ ੨੧ ਲੀਨ ਹੋਕੇ ੨੨ ਮਨ ਦੀਆਂ ਕਲਪਨਾਂ ਜਦਕਿ ਥਕਿਤ ਹੋ (ਹੁਟ) ਜਾਂਦੀਆਂ ਹਨ ੨੩ ਤਦ ਨਿਸ਼ਚੇ ਕਰੇ ਕਿ ਇਹੀ ਬ੍ਰਹਮ ਧਯਾਨ (ਬ੍ਰਹਮ ਪਾਇਣੀ ਅਵਸਥਾ) ਹੈ। (ਅਥਵਾ ਐਸੀ ਅਵਸਥਾ ਵਾਲੇ ਗੁਰਸਿਖ ਨੂੰ ਬ੍ਰਹਮਗਯਾਨ ਸੰਪੰਨ ਬ੍ਰਹਮਗਯਾਨੀ –ਬ੍ਰਹਮ ਹੀ ਧਿਆਨ ਵਿਚ ਲਯਾਈ ਦਾ ਹੈ) ।੧੯॥੨੦॥

**੩੫ ੧ ਗੁਰਮੁਖ ੨ ਸੁਖ ਫਲ ੩ ਅਤਿ ਅਸਚਰਜ ਮੈ ੪ ਹੇਰਤ ੫ ਹਿਰਾਨੇ ੬ ਆਨ ਧਿਆਨ ਬਿਸਰਾਨੇ ਹੈ ॥ ੭ ਗੁਰਮੁਖ ੮ ਸੁਖ ਫਲ ੯ ਗੰਧਰਸ ੧੦ ਬਿਸਮ ਹ੍ਵੈ ੧੧ਅਨਰਸ ੧੩ ਬਾਸਨ ੧੨ ਬਿ- ਲਾਸ ੧੪ ਨ ਹਿਤਾਨੇ ਹੈ ॥ ੧੫ ਗੁਰਮੁਖ ੧੬ ਸੁਖਫਲ ੧੮ ਅ- ਦਭੁਤ ੧੭ ਅਸਥਾਨ ਦੇਖ ੧੯ ਮ੍ਰਿਤ ਮੰਡਲ ਅਸਥਲ ੨੦ ਨ ਲੁਭਾਨੇ ਹੈ ॥ ੨੧ ਗੁਰਮੁਖ ਸੁਖ ਫਲ ੨੨ ਸੰਗਤ ਮਿਲਾਪ ਦੇਖ ੨੩ ਆਂਨ ੨੫ ਗਯਾਨ ਧਯਾਨ ੨੪ ਸਭ ੨੬ ਨਿਰਸ ਕਰ ਜਾਨੇ ਹੈ ॥ ~~੧੯ ॥ ੨~~੧॥ ੩੫**

ਇਸੇ ਅਨਭਵੀ ਦਸ਼ਾ ਦੇ ਪ੍ਰਾਪਤ ਹੋਣਦੇ ਅਨੰਦ ਰੂਪ ਫਲ ਦਾ ਮੁੜ ਨਿਰੂਪਣ ਕਰਦੇ ਹਨਃ—

੧ ਗੁਰਮੁਖ (ਗੁਰਸਿੱਖ) ਨੂੰ (ਉਕਤ ਰੀਤੀ ਅਨੁਸਾਰ ਅਭਯਾਸ ਕਰਦਿਆਂ) ਜੋ ੨ ਸੁਖ ਸਰੂਪੀ ਫਲ (ਪ੍ਰਾਪਤ) ਹੁੰਦਾ ਹੈ ਉਹ, ੩ ਅਤਯੰਤ ਅਚਰਜ ਰੂਪ ਹੈ, (ਵਰਨਣ ਨਹੀਂ ਕੀਤਾ ਜਾ ਸਕਦਾ)—ਬੱਸ–੪ ਉਸਦੇ ਹੇਰਤ(ਤੱਕਦੇ ਸਾਰ)ਅਨੁਭਵ ਹੁੰਦਿਆਂ ਸਾਰ ਹੀ ੫ ਹਿਰਾਨੇ(ਹਉਮੈ ਦਾ ਮੂਲ—ਆਪਾ ਭਾਵ ਥਕਿਤ ਹੋ ਜਾਂਦਾ ਹੈ)ਵਾ ਬਾਹਰਲੀ ਸੁਧ ਭੁੱਲ ਜਾਂਦੀ ਹੈ ਧਾ:) ੨ ਹਿਰ (ਨਿਵਿਰਤ) = ਆਨੇ (ਦ੍ਵੈਤ ) = ਹਿਰਾਨੇ ਅਰਥਾਤ ਦ੍ਵੈਤ ਭਾਵਨਾਂ ਨਿਵਰਤ ਹੋ ਜਾਂਦੀ ਹੈ, ਤੇ ੬ ਆਨ ਧਯਾਨ = ਦੂਸਰੀ ਕਿਸੇ ਵਸਤੂ ਦੀ ਤਾਂਘ ਅਥਵਾ ਦੂਸਰੇ ਦੇਵੀ ਦੇਵਤਾ ਆਦ ਇਸ਼ਟ ਦਾ ਧਯਾਨ (ਖਯਾਲ)ਚੁਕ ਜਾਂਦਾ ਹੈ ॥

੭ ਗੁਰਮੁਖ ਨੂੰ ੮ ਜੋ ਸੁਖ ਫਲ ਪ੍ਰਾਪਤ ਹੁੰਦਾ ਹੈ ੯ ਉਸਦੀ ਗੰਧ (ਮਹਕ) ਪ੍ਰਫੁਲਤੱਤਾ ਦਾ ਰਸ (ਸ੍ਵਾਦ) –ਅਜੇਹਾ– ੧੦ ਬਿਸਮ (ਅਚੰਭਿਤ ਕਰਣ ਵਾਲਾ) ਹੁੰਦਾ ਹੈ ਕਿ ੧੧ ਦੂਏ ਰਸਾਂ ਦੇ ੧੨ ਬਿਲਾਸ (ਵਿਸਤਾਰ–ਪਸਾਰੇ-ਪ੍ਰਵਿਰਤੀ) ਦੀ ੧੩ ਬਾਸਨਾ (ਕਲਪਨਾ) ਫੁਰਣੀ ਹੀ ੧੪ ਪਸੰਦ ਨਹੀਂ ਔਂਦੀ (ਭੌਂਦੀ ਨਹੀਂ) ॥

੧੫ ਗੁਰਮੁਖ ਨੂੰ ੧੬ ਜੋ ਸੁਖਫਲ ਪ੍ਰਾਪਤ ਹੁੰਦਾ ਹੈ ੧੭ ਉਸਦਾ ਅਸਥਾਨ (ਟਿਕਾਣਾ) ਟਿਕਾ(,- ਐਸਾ ੧੮ ਅਦਭੁਤ (ਅਲੌਕਿਕ = ਅਨੋਖਾ) ਹੈ ਕਿ ੧੯ ਉਸ

ਗੁਰਮੁਖ ਦਾ ਸੁਖ ਫਲ



।ਵਿਖੇ ਇਸਥਿਤ ਹੋਏ ਨੂੰ ਤਾਂ ਕੀਹ) ਦੇਖਨ ਮਾਤ੍ਰ (ਦੇਖਨ ਵਾਲੇ ਨੂੰ ਭੀ) ਮਾਤਲੋਕ (ਧਰਤੀ ਮੰਡਲ)ਦਾ ਟਿਕਾਣਾ ੨੦ ਹੁਣ ਲੁਭਾਯਮਾਨ ਨਹੀਂ ਕਰ ਸਕਦਾ। ਭਾਵ ਪਰਮ ਪਦ ਵਿਖੇ ਸੁਰਤ ਦਾ ਖਿਚਾਉ ਹੋ ਜਾਣ ਕਰਕੇ ਗੁਰਸਿੱਖ ਨੂੰ ਹੁਣ ਮਾਨੁਖੀ ਭੋਗ ਪਦਾਰਥ [ਰਸ ਕਸ ਆਦਿ]ਨਹੀਂ ਖਿੱਚ ਸਕਿਆ ਕਰਦੇ॥

੨੧ ਗੁਰਮੁਖ ਨੂੰ ਸੁਖ ਫਲ ਪ੍ਰਾਪਤ ਹੋਣ ਦੇ[ਉਪ੍ਰਤ]—ਜਿਸ ਕਿਸੇ ਨੇ ਉਸਦੀ ੨੨ ਸੰਗਤਿ ਕੀਤੀ ਯਾ ਮਿਲਾਪ ਦੇ [ਪ੍ਰਭਾਵ ਨੂੰ] ਦੇਖਿਆ [ਡੱਕਿਆ = ਅਨੁਭਵ ਕੀਤਾ] ਉਹ ਭੀ– ੨੩ ਹੋਰਨਾਂ ੨੪ ਸਾਰਿਆਂ ੨੫ ਰਸਾਨਾਂ ਧਸਾਨਾਂ ਨੂੰ ੨੬ ਨਿਰਸ [ਫਿੱਕਿਆਂ = ਬੇਸ੍ਵਾਦਿਆਂ] ਕਰਕੇ ਜਾਨਣ ਲਗ ਪੈਂਦਾ ਹੈ ॥੨੯॥ ੧੧ ॥

ਇਸ ਗੁਰਮੁਖੀ ਸੁਖ ਫਲ ਦੀ ਪ੍ਰਾਪਤੀ ਦਯਾ ਦੇ ਅਧੀਨ ਦੱਸਦੇ ਹੋਏ ਮੁੜ ਉਹੀ ਬਾਰਤਾ ਦ੍ਰਿੜ੍ਹ ਕਰੌਂਦੇ ਹਨਃ–

੩੬

**੧ ਗੁਰਮੁਖ ਸੁਖ ਫਲ ੩ ਦਯਾ ਕੈ ਦਿਖਾਵੈ ੨ ਜਾਹਿ ੪ਤਾਹਿ ੫ ਆਨਰਸ ਰੂਪ ਰੰਗ ੬ਦੇਖੇ ਨਹਿ ਭਾਵਈ॥੯ ਗੁਰਮੁਖ ਸੁਖ ਫਲ ੮ ਮਯਾ ਕੈ ੧੦ਚਖਾਵੈ ੭ਜਾਂਹਿ ੧੧ਤਾਹਿ ੧੨ *ਅਨਰਸ ੧੪ ਨਹੀ ੧੩ ਰਸਨਾ ੧੫ ਹਿਤਾਵਈ॥੧੯ ਗੁਰਮੁਖ ਸੁਖ ਫਲ ੧੭ ਅਗਹੁ ੧੯ ਗਹਾਵੈ ੧੬ਜਾਂਹਿ ੨੦ਸਰਬ ਨਿਧਾਨ ੨੧ਪਰਸਨ ਕੌ ੨੨ ਨ ਧਾਵਈ ॥ ੨੫ ਗੁਰਮੁਖ ਸੁਖ ਫਲ ੨੪ ਅਲਖ ੨੬ ਲਖਾਵੈ ੨੩ ਜਾਹਿ ੨੮ ਅਕਥ ਕਥਾ ੨੭ ਬਿਨੋਦ ੨੯ ਤਾਹੀ ਬਨ ਆਵਈ ॥ ੩੦ ॥੧੨॥** ੩੬

ਅਰਥ:-੧ [ਇਹ] ਗੁਰਮੁਖੀ ਸੁਖ ਫਲ ੨ ਜਿਸਨੂੰ [ਸਤਿਗੁਰ] ੩ ਦਯਾ ਕਰਕੇ ਦਿਖਾਲਦੇ ਹਨ ੪ ਓਸਨੂੰ ੫ ਹੋਰ ਰਸ [ਸ੍ਵਾਦ] ਰੂਪ (ਦਰਸਨ) ਰੰਗ (ਪਯਾਰ ਪਾਤ੍ਰ ਪਦਾਰਥ) ਭਾਵ-ਇੰਦ੍ਰੀਆਂ ਦੇ ਵਿਖਯ ਰੂਪ ਭੋਗ ਪਦਾਰਥ ੬ ਤੱਕੇ ਭੀ ਨਹੀਂ ਭੌਂਦੇ ਅਰਥਾਤ ਦੇਖਨ ਲਈ ਭੀ ਓਸਦਾ ਜੀ ਨਹੀਂ ਲਲਚਦਾ॥

੭ ਜਿਸਨੂੰ (ਸਤਿਗੁਰੂ), ੮ ਕਿਰਪਾ ਕਰਕੇ ੯ ਇਹ ਗੁਰਮੁਖੀ ਸੁਖ ਫਲ ੧੦ ਚਖਾ ਦੇਣ(ਅਨੁਭਵ ਕਰਾਦੇਣ) ੧੧ ਤਿਸਨੂੰ ੧੨ ਅਨਰਸ(ਹੋਰ ਹੋਰ ਸ੍ਵਾਦ-ਬਾਹਰਲੇ ਸ੍ਵਾਦ) ੧੩ ਰਸਨਾ (ਰਸੀਲੇ ਹੋ ਹੋ ਕੇ) ੧੪-੧੫ ਨਹੀਂ ਹਿਤ ਔਂਦੇ-ਅਰਥਾਤ ਰੁਚਦਾ ਨਹੀਂ ਕਰਦੇ ॥

੧੬ ਜਿਸ ੧੭ ਅਗਹੁ = ਨਹੀਂ ਗ੍ਰਹਣ ਕੀਤੇ ਜਾ ਸਕਨ ਜੋਗ (ਅਗੰਮ)

---

*ਕਈ ਜਗਾ ਪਾਠ "ਰਸ" ਨਹਾਂ ਹੈ ਤੇ ਕਈ ਜਗਾ "ਅਨਰਸ" ਪਾਠ ਹੈ। ਇਸ ਲਈ ਅਸਾਂ "ਰਸ" ਸਹਤ ਪਾਠ ਨੂੰ ਯੋਗਯ ਸਮਝਕੇ ਵਰਤਣਾ ਹੈ॥

੧੮ ਗੁਰਮੁਖੀ, ਸੁਖ ਫਲ ਨੂੰ (ਸਤਿਗੁਰੂ) ੧੯ ਗਹਾਵੈ (ਫੜਾ ਦੇਣ = ਪ੍ਰਾਪਤ ਕਰਾ ਦੇਣ) ੨੦ (ਉਹ ਮੁੜ ਸਭ ਪਕਾਰ ਦੀਆਂ ਨਿੱਧਾਂ ਨੂੰ--ਦਿੱਬਜ ਖਜ਼ਾਨਿਆਂ ਨੂੰ ਸਨਮੁਖ ਪ੍ਰਾਪਤ ਹੋਇਆ) ਦੇਖਕੇ ਭੀ) ੨੧ ਪਰਸਨ ਕਉ (ਛੋਹਨ ਵਾਸਤੇ) (ਕਦਾਚਿਤ) ੨੨ ਨਹੀਂ ਧਾਂਵਦਾ (ਭਟਕਦਾ) ॥

੨੩ (ਮੁੱਕਦੀ ਗਲ ਕੀਹ ਕਿ) ਜਿਸਨੂੰ ੨੪ ਅਲਖ (ਲਖਤਾ ਵਿਚ ਨਾ ਆ ਸਕਨ ਵਾਲੇ) ੨੫ ਗੁਰਮੁਖੀ ਸੁਖ ਫਲ ਨੂੰ (ਸਤਿਗੁਰ) ੨੬ ਲਖਾ ਦੇਣ ੨੭ ਉਸਦੇ ਬਿਨੋਦ (ਕੌਤਕ-ਖੇਲ)ਦੀ ੨੮ ਕਥਾ ਅਕੱਥ ਰੂਪ(ਕਹਣ ਤੋਂ ਪਾਰ)ਹੈ,੨੯ (ਜਿਸਨੇ ਅਨਭਉ ਕੀਤੀ ਬੱਸ)ਉਸੇ ਨੂ ਹੀ (ਸਮਝੀ) ਬਣ ਔਂਦੀ ਹੈ--(ਦੂਸਰੇ ਆਖ ਸੁਣਕੇ ਇਸ ਤੋਂ ਕੋਈ ਵਿਸ਼ੇਖ = ਖ਼ਾਸ) ਲਾਭ ਨਹੀਂ ਪ੍ਰਾਪਤ ਕਰ ਸਕਦੇ ॥ ੨੦ ॥੧੨॥

ਹੋਰਨਾਂ ਮਤਾਂ ਵਾਲਿਆਂ ਦਾ ਮਨ ਸਤਜਤਾ ਵਿਚ ਨਹੀ ਮੰਨਦਾ,
ਗੁਰ ਸਿੱਖ ਨੂੰ ਹੀ ਪੂਰਣ ਸਿੱਧੀ (ਕਾਮਯਾਬੀ) ਪ੍ਰਾਪਤ ਹੋ ਸਕਦੀ ਹੈ:--

**੧ ਸਿਧ ੨ ਨਾਥ ੩ ਜੋਗੀ ੪ ਜੋਗ ੫ ਧਿਆਨ ਮੈਂ ਨ ਆਨ ਸਕੇ
੬ ਬੇਦ ਪਾਠ ਕਰ ਬ੍ਰਹਮਾਦਿਕ ਨ ਜਾਨੇ ਹੈ ॥੮ ਅਧਜਾਤਮ ਗਜਾ-
ਨ ਕੈ ੭ ਨ ਸਿਵ ਸਨਕਾਦਿ ਪਾਏ ੯ਜੋਗ ਭੋਗ ਮੈਂ ੧੦ ਨ ਇੰਦ੍ਰਾ-
ਦਿਕ ਪਹਿਚਾਨੇ ਹੈਂ।੧੧ ਨਾਮ ਸਿਮਰਨ ਕੈ ੧੨ ਸੇਖਾਦਿਕ ਨ
ਸੰਖਜਾ ਜਾਨੀ ੧੪ ਬ੍ਰਹਮ ਚਰਜ ਕੈ ੧੩ ਨਾਰਦਾਦਿਕ ੧੫ ਹਿ-
ਰਾਨੇ ਹੈਂ ॥ ੧੬ ਨਾਨਾ ਅਵਤਾਰ ਕੈ ੧੭ ਅਪਾਰ ਕੋ ਨ ਪਾਰ ਪਾ-
ਇਓ ੧੮ ਪੂਰਨ ਬ੍ਰਹਮ ੧੯ ਗੁਰੂ ਸਿੱਖ ੨੦ ਮਨ ਮਾਨੇ ਹੈਂ ॥੨੧॥**

ਅਰਥ:--੧ ਸਿੱਧ ਲੋਕ ਜਿਨਾਂ ਨੂੰ ਅਣਿਮਾ ਮਹਿਮਾ ਆਦਿ ਅੱਠ ਐਸ਼੍ਵਰਯ ਸਿੱਧੀਆਂ ਪ੍ਰਾਪਤ ਹੋ ਚੁਕੀਆਂ ਹਨ--ਵਾ ਦਿਨ ਰਾਤ ਜਪ ਤਪ ਆਦ ਸਾਧਨਾਂ ਦੇ ਸਿੱਧ ਕਰਣ ਵਿਚ ਜੁਟਕੇ ਜਿਨਾਂ ਨੇ ਅਪਨੇ ਆਪ ਨੂੰ ਪੂਰਾ ਪੂਰਾ ਸਾਧ ਲਿਆ ਹੈ, ਭਾਵ ਅੰਗ ਅੰਗ ਉਪਰ ਜਿਨਾਂ ਨੇ ਵਸ਼ੀਕਾਰ ਪਾ ਲਿਆ ਹੈ, ੨--ਨਾਥ--ਉਹ ਲੋਕ ਜਿਨਾਂ ਨੇ ਅਪਨੀਆਂ ਮਨ ਅਰੁ ਇੰਦ੍ਰੀਆਂ ਦੀਆਂ ਬਿਰਤੀਆਂ ਨੂੰ ਨੱਥ ਲਿਆ ਤੇ ਸਾਧਾਰਣ ਸਿੱਧਾਂ ਉੱਪਰ ਮਹਾਂਨਤਾ ਪ੍ਰਾਪਤ ਕਰ ਲਈ ਹੋਵੇ—ਐਸੇ ਗੋਰਖ ਨਾਥ ਆਦਿ (ਜਿਨਾਂ ਦੀ ਗਿਣਤੀ ਨੌਂ ਮੰਨੀ ਗਈ ਹੈ)--ਇਹ ਸਿੱਧ, ਨਾਥ, ੩ ਅਰੁ ਜੋਗੀ--ਜਿਨਾਂ ਦਾ ਕਰ-ਤਬ (ਕਿਸਬ) ਹੀ ਜੋਗ ਦਾ ਹੋਣ ਕਰਕੇ ਯੋਗੀ ਸਦੌਂਦੇ ਹਨ—੪ ਜੋਗ(ਅਸ਼ਟਾਂਗ ਯੋਗ) ਸਾਧਨੇ ਆਦਿ ਜਤਨਾਂ ਰਾਹੀਂ ੫ ਜਿਸਨੂੰ ਧਯਾਨ ਵਿਚ ਨਹੀਂ ਲਿਆ ਸਕੇ, ੬ ਅਤੇ ਬ੍ਰਹਮਾ ਆਦਿਕ ਨੇ ਬੇਦ ਪੜ੍ਹ ਪੜ੍ਹ ਕੇ ਜਿਸਨੂੰ ਨਹੀਂ ਜਾਣਿਆ (ਭਾਵ ਜਿਸਦੇ ਗਯਾਨ ਤੋਂ ਬੰਚਿਤ ਰਹੇ) ॥

੭ ਇਸੀ ਪ੍ਰਕਾਰ ਸ਼ਿਵਜੀ ਅਰੁ ਸਨਕਾਦਿਕਾਂ ਨੇ ੮ ਅਧਜਾਤਮ ਗਯਾਨ ਕਮਾ

ਕਮਾਕੇ ਜਿਸਨੂ ਨਹੀਂ ਪਾ ਜਾ, ੯ ਓਸਨੂੰ ਭੋਗਾਂ ਵਿਖੇ ਜੋਗ ਸਾਧ ਦਿਆਂ ਹੋਯਾਂ ੧੦ ਇੰਦ੍ਰ ਆਦਿਕਾਂ ਭੀ ਨਹੀ ਪਛਾਨਿਆ ਹੈ ॥ ਭਾਵ ਆਤਮਾ ਨੂੰ ਆਸ਼੍ਰਯ ਕਰਣ ਹਾਰ (ਆਤਮ ਗਯਾਨ ਪ੍ਰਾਇਣ) ਅਧਯਾਤਮ ਵਿਦਯਾ ਰੂਪ ਵੇਦਾਂਤ ਦ੍ਵਾਰੇ ਜੋ ਪ੍ਰਾਪਤ ਨਹੀਂ ਹੋ ਸਕਦਾ ਅਰੁ ਜੋਗ ਭੋਗ—ਰਾਜ ਯੋਗ ਸਾਧਨ ਭੀ ਜਿਸਦੀ ਪਛਾਨ ਕਰਾਨ ਲਈ ਸਮਰੱਥ ਨਹੀਂ।

੧੧ ਨਾਮ ਸਿਮਰਣ ਕੈ = ਗਿਣਤੀਆਂ ਵਿਚ ਨਾਮ ਨੂੰ ਚੇਤੇ ਕਰ ਕਰਕੇ— ੧੨ ਸ਼ੇਸ਼ ਨਾਗ ਆਦਿਕ ਨੇ ਭੀ (ਉਸ ਅਸੰਖ) ਦੀ ਸੰਖਯਾ (ਸ਼ੁਮਾਰ) ਨੂੰ ਨਹੀ ਜਾਣਿਆ ੧੩ ਨਾਰਦ ਆਦਿਕ ਮੁਨੀ ਭੀ ੧੪ (ਜਿਸਦੇ ਮਰਮ ਨੂੰ ਲੱਭਦੇ) ਬ੍ਰਹਮਚਰਜ ਨੂੰ ਸਾਧਦੇ ਸਾਧਦੇ ੧੫ ਥੱਕ ਗਏ ॥

੧੬ (ਇਵੇਂ ਹੀ ਭਗਵਾਨ ਵਿਸ਼ਨੂ ਭੀ) ਅਨੇਕਾਂ ਅਵਤਾਰ ਧਾਰ ਧਾਰ ਕੇ ਜਿਸ ੧੭ ਅਪਾਰ ਦੇ ਪਾਰ ਨੂੰ ਨਹੀਂ ਪਾ ਸਕੇ ੧੮ ਉਸ ਪੂਰਣ ਬ੍ਰਹਮ ਪਰਮਾਤਮਾ ਨੂੰ ੧੯ ਗੁਰੂ ਦੇ ਸਿੱਖ ਨੇ ਹੀ (ਜਯੋਂ ਕਾ ਤਯੋਂ) ੨੦ ਅਪਣੇ ਮਨ ਵਿਖੇ ਮੰਨਿਆ ਭਾਵ ਪੂਰੀ ਪੂਰੀ ਤਰਾਂ ਨਿਸਚੇ ਕੀਤਾ ਹੈ ॥ ੨੧ ॥ ੩੮

ਇਹ ਵਿਸ਼ੇਸ਼ਤਾ ਕੇਵਲ ਗੁਰਸਿੱਖ ਨੂ ਹੀ ਕਯੋਂ ਪ੍ਰਾਪਤ ਹੈ ? ਇਸ ਲਈ ਕਿ

**੪ ਗੁਰ ਉਪਦੇਸ ੨ ਰਿਦ ੩ ਨਿਮ੍ਰਤ ਨਿਵਾਸ ੧ ਜਾਸ ੭ ਧਯਾਨ ੫ ਗੁਰ ਮੂਰਤ ਕੈ ੬ ਪੂਰਨ ਬ੍ਰਹਮ ਹੈ ॥ ੮ ਗੁਰਮੁਖਿ ੯ ਸਬਦਿ ਸੁਰਤ ੧੦ ਉਨਮਾਨ ੧੫ ਗਯਾਨ ੧੧ ਸਹਜ ੧੨ ਸੁਭਾਇ ੧੪ ਸਰਬਾਤਮ ਕੈ ੧੩ ਸਮ ਹੈ ॥ ੧੬ ਹਉਮੈ ਤਯਾਗ ਤਯਾਗੀ ੧੭ ਬਿਸਮਾਦ ਕੈ ਬੈਰਾਗੀ ਭਏ ੧੮ ਮਨ ਉਨਮਨ ੧੯ ਲਿਵ ੨੦ ਗੰਮਤਾ ਅਗੰਮ ਹੈ ॥ ੨੧ ਸੂਖਮ ਸਥੂਲ ੨੨ ਮੂਲ ਏਕ ਹੀ ੨੩ ਅਨੇਕ ਮੇਕ ੨੪ ਜੀਵਨ ਮੁਕਤ ੨੫ ਨਮੋ ਨਮੋ ਨਮੋ ੨੬ ਨਮ ਹੈ ॥ ~~੨੨~~ ॥** ੩੯

ਅਰਥਃ—੧—ਜਿਸਦੇ ੨ ਹਿਰਦੇ ਅੰਦਰ ੩ ਨਿੰਮ੍ਰਤਾਈ (ਗਰੀਬੀ) ਦਾ ਨਿਵਾਸ ਹੋਣ ਕਰਕੇ ੪ ਗੁਰਉਪਦੇਸ਼ ਦਾ ਭੀ ਨਿਵਾਸ (ਟਿਕਾਉ) ਹੈ। ਉਹ ੫ ਗੁਰੂ ਸਰੂਪ ਨੂੰ ੬ ਪੂਰਣ ਬ੍ਰਹਮ ਰੂਪ ਕਰਕੇ ਹੀ ੭ ਧਯਾਨ (ਧਿਆਨ) ਵਿਚ ਲਿਔਂਦਾ ਹੈ॥

੮ ਸਤਿਗੁਰਾਂ ਵੱਲ ਰੁਖ ਵਾਲਾ (ਐਸਾ) ਜੋ ਗੁਰਮੁਖ ਹੈ ੯ਸੋ ਸ਼ਬਦ ਵਿਖੇ ਸੁਰਤ ਨੂੰ ੧੦ ਤੋਲਦਾ ਤੋਲਦਾ (ਧਾਰਣਾਂ ਕਰਦਾ ਹੋਯਾ) ੧੧ ਸਹਜੇ (ਨਿਰਜਤਨ— (ਸੁਤੇ) ਹੀ ੧੨ ਸੁਭਾਇ = ਸੁ—|—ਭਾਇ = ਮੈਂ—|—ਭਾਵੀ = ਆਤਮ ਭਾਵੀ ਦਸ਼ਾ ਵਿਖੇ ਅਪਣੇ ਅੰਦਰ ਹੀ) ੧੩ ਸਮ (ਇਕ ਰਸ ਪ੍ਰੀਪੂਰਣ ਵਾਹਗੁਰੂ ਅਕਾਲ ਪੁਰਖ) ਨੂੰ ੧੪ ਸਰਬਾਤਮ ਕੈ = ਸਭ ਦਾ ਅਪਨਾ ਆਪ ਸਰਬ ਸਰੂਪੀ ਹੋਯਾ ਹੋਯਾ ੧੫ ਗਯਾਨ

ਤ੍ਰਿਗਦ ਜੋਨਿ ਨਾਲ ਟਾਕਰਾ (ਨਿਮ੍ਰਤਾ)



= ਜਾਣ ਲੈਂਦਾ ਹੈ ॥

( ਇਸ ਗਿਆਨ ਦੇ ਪ੍ਰਭਾਵ ਕਰਕੇ) ਦੇਹ ਅਧਜਾਸ ਰੂਪ ਆਪੇ ਦੀ ਗੰਢ ਸਰੂਪ ਹਉਮੈ ਨੂੰ ਤਯਾਗ ਦੇਣ ਕਰਕੇ ਉਹ ਤਯਾਗੀ ਬਣ ਜਾਂਦਾ ਹੈ, ਅਰੁ ੧੭ ਦੇਹ ਅੰਦਰ ਬਸਦਾ ਹੋਯਾ ਭੀ ਇਸਤੋਂ ਜਿਉ ਕਾ ਤਿਉਂ ਅਸੰਗ ਅਲੇਪ ਹੋ ਭਾਸਨ ਵਾਲੀ ਬਿਸ-ਮਾਦ (ਅਚੰਭਿਤ) ਅਵਸਥਾ ਨੂੰ ਪ੍ਰਾਪਤ ਹੋਣ ਕਰਕੇ ( ਮਾਨੋ ) ਉਹ ਬੈਰਾਗੀ (ਮੈਂ ਮਮਤਾ ਆਦ ਸਮੂਹ ਮੋਹ ਮਾਯਾ ਤੋਂ) ਵਿਰਾਗਵਾਨ ਹੋ ਜਾਂਦਾ ਹੈ, ੧੮ ਅਰਥਾਤ ਮਨ ਲੌਕਿਕ ਦ੍ਰਿਸ਼ਟੀ ਵਿਖੇ ਬਾਹਰ ਵਰਤਦਾ ਭਾਸਦਾ ਹੋਯਾ ਭੀ ਅੰਤਰ ਨਿਸਚੇ ਵਿਚ ਅਡੋਲ ਟਿਕ ਜਾਂਦਾ ਹੈ ॥

ਤੇ੧੯(ਇਸੇ) ਲਿਵ ਕਰਕੇ ਹੀ ਉਸਨੂੰ ੨੦ ਅਗੰਮ ਦੀ ਗੰਮਤਾ (ਪਹੁੰਚ) ਹੋ ਔਂਦੀ ਹੈ॥ ੨੧(ਜਿਸ ਕਰਕੇ ਉਹ ਇਉਂ ਅਨੁਭਵ ਕਰਣ ਲਗ ਜਾਂਦਾ ਹੈ ਕਿ ਸੂਖਮ ਮਨੋ ਦ੍ਰਿਸ਼ਟੀ ਗੰਮਯ) ਅਰੁ ਅਸਥੂਲ (ਚਰਮ ਦ੍ਰਿਸ਼ਟੀ ਗੰਮ) ਜੋ ਕੁਛ ਭੀ ਸ੍ਰਿਸਟੀ ਅੰਦਰ ਦੇਖਣ ਸੁਨਣ ਯਾ ਚਿੰਤਨ ਵਿਖੇ ਆ ਸਕਦਾ ਹੈ ੨੨ ਉਸਦਾ ਮੂਲ ( ਮੁਢ ) ਇਕ ਅਕਾਲ ਪੁਰਖ ਹੀ ਹੈ ੨੩ ਤੇ ਓਹ ਇਕ ਹੀ (ਉਕਤ ਸਥੂਲ ਸੂਖਮ ਭਾਵੀਂ) ਅਨੇਕਤਾ ਵਿਚ ਮਿਲਯਾ ਹੋਯਾ ਹੈ। ੨੪ ਸੋ ਐਸੀ ਅਨੁਭਵੀ ਦ੍ਰਿਸ਼ਟੀ ਸੰਪੰਨ ਜੋ ਜੀਵਨ ਮੁਕਤ ਭਾਵ ਨੂੰ ਪ੍ਰਾਪਤ ਹੋਯਾ ਗੁਰ ਸਿੱਖ ਹੈ ੨੫ ਤਿਸਦੇ ਤਾਂਈ ਮਨ ਬਾਣੀ ਸਰੀਰ ਕਰਕੇ ਨਮਸਕਾਰ ਕਰਦਾ ਹਾਂ ੨੬ ਅਧੀਨਗੀ ਸਹਤ ॥ ੨੨ ॥

ਪੂਰਬ ਉਕਤ ਪ੍ਰਭਾਵ ਵਾਲਾ ਸਿੱਖ ਇਹ ਮਨੁੱਖ–ਪ੍ਰੇਮੀ ਕਯੋਂ ਨਹੀਂ ਬਣਦਾ ਇਸ ਬਾਬਤ ਖੇਦ ਨੂੰ ਪ੍ਰਗਟ ਕਰਦੇ ਹੋਏ ਅਪਣੀ ਦਸ਼ਾ ਉਪਰ ਝੁਰਦੇ ਹਨ:—

**੩ ਦਰਸਨ ਜੋਤਿ ਨ ੨ਜੋਤੀ ਸ੍ਵਰੂਪ ਹ੍ਵੈ ੧ ਪਤੰਗ ੫ ਸ਼ਬਦ ਸੁਰਤ ੪ ਮ੍ਰਿਗ ਜੁਗਤਿ ਨ ਜਾਨੇ ਹੈ॥੮ ਚਰਨ ੭ ਕਮਲ ਮਕਰੰਦ ੬ ਮਧੁਕਰ ਗਤਿ ੯ ਬਿਰਹਿ ਬਿਓਗ ਹ੍ਵੈ ਨ ੧੦ ਮੀਨ ਮਰ ਜਾਨੇ ਹੈ।। ੧੧ ਏਕ ਏਕ ਟੇਕ ੧੨ ਨ ਟਰਤ ਹੈ ਤ੍ਰਿਗਦ ਜੋਨਿ ਚਾਤੁਰ ੧੩ ਚਤੁਰ ਗੁਨ ਹੋਇ ੧੪ ਨ ਹਿਰਾਨੇ ਹੈ ॥ ੧੬ ਪਾਹਨ ਕਠੋਰ ੧੫ ਸਤਿਗੁਰੁ ਸੁਖ ਸਾਗਰ ਮੈ ੧੭ ਸੁਨ ਮਮ ਨਾਮ ੧੮ ਜਮ ਨਰਕ ਲਜਾਨੇ ਹੈਂ ॥ ੨੩ ॥**

ਅਰਥ:--੧ ਪਤੰਗਾ(ਜੀਕੂੰ ਅਪਣੀ)ਪ੍ਰੀਤਮ ਲਾਟ ਉਪਰ ਸਦਕੇ ਹੋਕੇ,੨ ਜੋਤੀ ਸਰੂਪ ਹੋਇ = ਲਾਟ ਦੀ ਸੂਰਤ ਨੂੰ ਹੀ ਧਾਰਣ ਕਰ ਲੈਂਦਾ ਹੈ, (ਤੀਕੂੰ ਸਤਿਗੁਰਾਂ ਦੇ) ੩ ਦਰਸ਼ਨ ਦੀ ਜੋਤਨਾਂ (ਪ੍ਰਕਾਸ਼) ਉਪਰ ਇਕ ਟਕ ਮਗਨ ਹੋਕੇ ਕਯੋਂ ਲਿਵ ਲੀਨ ਨਹੀਂ ਹੋ ਜਾਂਦਾ? ਤੇ ਐਸਾ ਹੀ--੪--ਮਿਰਗ (ਹਰਣ) ਵਾਕੂੰ ਸ਼ਬਦ ਬੇਧੀ (ਸ਼ਬਦ ਦੀ ਸੋ੍ਦ ਉਪਰੋਂ ਆਪਾ ਵਾਰਨ ਵਾਲੀ) ਜੁਗਤਿ (ਰੀਤੀ) ਨੂੰ ਇਹ ਨਹੀਂ ਜਾਣਦਾ,( ਜਿਸ

ਕਰਕੇ ਕਿ ਸਤਿਗੁਰਾਂ ਦੇ) ੫ ਸ਼ਬਦ ਸੁਰਤਿ (ਸ਼ਬਦ = ਉਪਦੇਸ਼ ਨੂੰ ਇਕ ਸਾਰ ਸੁਣਦਾ ਸੁਣਦਾ ਆਪਿਓਂ ਪਾਰ ਹੋ ਜਾਵੇ) ॥

੬ ਮਧੁਪ (ਭੌਰੇ) ਗਤਿ (ਚਾਲ = ਵਾਕੂੰ)-ਜਿਸਤਰਾਂ ਫੇਰ ਭੌਰੇ ਦੀ ਦਸ਼ਾ (ਚਾਲ) ੭ ਕਮਲ ਦੀ ਮਕਰੰਦ (ਧੂੜੀ ਰਸ) ਦੀ ਪ੍ਰਾਪਤੀ ਵਾਸਤੇ ਯਾ ਪ੍ਰਾਪਤੀ ਹੋਣ ਸਮੇਂ ਹੋਇਆ ਕਰਦੀ ਹੈ, ਉਸੇ ਵਾਕੂੰ-੮ ਸਤਿਗੁਰਾਂ ਦੇ ਚਰਣ ਕਮਲਾਂ ਦੀ ਰਜ ਨੂੰ ਪ੍ਰਾਪਤ ਹੋਕੇ (ਕਯੋਂ) ਗੁਰਸਿੱਖ ਲੱਟੂ ਨਹੀਂ ਹੋ ਜਾਂਦਾ ? ਅਰੁ ੯ ਬਿਛੋੜੇ ਨੂੰ ਪ੍ਰਾਪਤ ਹੋਕੇ ਬਿਜੋਗ (ਜੁਦਾਈ) ਦੇ ਕਾਰਣ, ੧੦ ਮਛਲੀ ਦੇ ਜਲ ਤੋਂ ਅੱਡ ਹੋਣ ਸਮੇਂ ਮਰ ਜਾਣ ਵਤ ਇਹ ਕਯੋਂ ਨਹੀਂ ਮਰ ਜਾਂਦਾ? ॥

੧੧ ਅਤਯੰਤ ਖੇਦ ਦੀ ਗੱਲ ਹੈ ਕਿ) ਤ੍ਰਿਗਦ ਜੋਨਿ = ਤਾਮਸੀ ਜੂਨਾਂ ਵਿਖੇ ਪੈਦਾ ਹੋਏ ਉਕਤ ਜੀਵ ਇਕੋ ਇਕ ਪ੍ਰੇਮ ਦੀ ਟੇਕ ਨੂੰ ਧਾਰਣ ਕਰਕੇ ਓੜਕ ਦੀ ਹੱਦ ਤਕ ਨਹੀਂ ਟਲਦੇ, ੧੨ (ਪਰ ਇਹ ਮਨੁਖ ਸਭ ਤਰਾਂ ਕਰਕੇ) ਚਾਤੁਰ = ਚਾਲਾਕ ਚੁਸਤ ਅਰੁ ੧੩ ਚਤਰ ਗੁਨ ਹੋਇ (ਗੁਣਾਂ ਕਰਕੇ ਸੰਪੰਨ)ਹਰ ਤਰਾਂ ਨਾਲ ਨਿਪੁਨ (ਸਯਾਣਾ ਬਯਾਣਾ) ਹੁੰਦਾ ਹੋਯਾ ਭੀ-੧੪ ਸਤਿਗੁਰਾਂ ਦੇ ਪ੍ਰੇਮ ਤੋਂ ਅਪਣੇ ਆਪ ਨੂੰ ਨਹੀਂ ਲੁਟਾ ਦਿੰਦਾ (ਵਾਰ ਸਿੱਟਦਾ) ॥

੧੫ [ਹੋਰਨਾਂ ਦੀ ਮੈਂ ਕੀਹ ਆਖਾਂ ਹਰਦਮ] ਸੁਖਾਂ ਦੇ ਸਮੁਦਰ ਸਤਿਗੁਰਾਂ ਦੇ [ਚਰਣਾਂ] ਵਿਚ ਵੱਸਦਿਆਂ ਹੋਯਾਂ ਭੀ-੧੬ ਮੈਂ ਕਰੜਾ ਪਥਰ ਹੀ ਰਿਹਾ [ਕਿਸੇ ਪ੍ਰਕਾਰ ਪ੍ਰੇਮ ਕਰਕੇ ਨਾ ਭਿਜਿਆ], ੧੭ ਮੇਰਾ ਨਾਮ [ਭੌਗਲਾਂ ਵਾਲੀ ਕਰਤੂਤ ਕਰਣ ਵਾਲੇ ਬਾਬਤ) ਸੁਣਕੇ ੧੮-ਜਮ-ਜਮਦੂਤਾਂ ਦਾ ਰਾਜਾ ਅਰੁ ਨਰਕ ਭੀ ਸਰਮਿੰਦੇ ਹੋ (ਸੋਚ) ਰਹੇ ਹਨ (ਕਿ ਮੈਨੂੰ ਕਿਹੜੇ ਨਰਕ ਵਿਚ ਪੌਣਗੇ) ॥ ੨੩ ॥

ਜਿਨਾਂ ਨੇ ਗੁਰਮੁਖਤਾ ਨੂੰ ਜਯੋਂ ਕਾ ਤਯੋਂ ਪਾਲਨਾ ਓਨਾਂ ਨੂੰ ਕੀਹ ਕੀਹ ਲਾਭ ਪ੍ਰੁੰਜਾ:— ੪੦

**੧ਗੁਰਮਤਿ ੨ ਸੱਤਿਕਰ ੩ ਚੰਚਲ ੪ਅਚਲ ਭਏ ੫ ਮਹਾਂਮਲ ਮੂਤ੍ਰ ਧਾਰੀ ੬ ਨਿਰਮਲ ਕੀਨੇ ਹੈਂ ॥ ੭ ਗੁਰਮਤਿ ਸੱਤਿਕਰ ੮ ਜੋਨਿ ਕੈ ੯ ਅਜੋਨਿ ਭਏ ੧੦ ਕਾਲ ਸੇ ਅਕਾਲ ਕੈ ੧੧ ਅਮਰ ਪਦ ਦੀਨੇ ਹੈਂ ॥ ੧੨ ਗੁਰਮਤਿ ਸਤਿ ਕਰ ੧੩ ਹਉਮੈ ਖੋਇ ੧੪ ਹੋਇ ਰੇਨ ੧੫ ਤ੍ਰਿਕੁਟੀ ਤ੍ਰਿਬੇਨੀ ੧੬ ਪਾਰ ਆਪਾ ਆਪ ੧੭ ਚੀਨੇ ਹੈਂ॥ ੧੮ ਗੁਰਮਤਿ ਸੱਤਿਕਰ ੧੯ ਬਰਨ ਅਬਰਨ ਭਏ ੨੧ ਛੈ ਭ੍ਰਮ ੨੦ਨਿਵਾਰ ੨੨ ਡਾਰ ੨੩ ਨ੍ਰਿਭੈ ਕੈ ਲੀਨੇ ਹੈਂ ॥ ੨੯ ॥** ੪੦

ਅਰਥ:-੧ਜਿਨਾਂ ਨੇ ਗੁਰਮਤਿ = ਗੁਰਾਂ ਦੇ ਉਪਦੇਸ਼ (ਵੀਚਾਰ ਵਾ ਮਤੇ ਨੂੰ) ੨ ਸਤਿ (ਯਥਾਰਥ) ਕਰਕੇ ਮੰਨਿਆ ਹੈ, ੩ (ਉਹ) ਚੰਚਲ ਭਾਵ (ਭਟਕਨਾਂ ਵਾਲੇ ਸੁਭਾਵ)

ਨੂੰ ਤਯਾਗ ਕੇ, ੪ ਅਚਲ ਭਏ (ਸ਼ਾਂਤ ਬਿਰਤੀ ਵਾਲੇ) ਸਾਂਤਕੀ ਬਣ ਗਏ ਹਨ, ੫ ਅਰੁ ਅਤਯੰਤ ਮਲ ਮੂਤ੍ਰ ਧਾਰੀ (ਮਲ ਮੂਤ੍ਰ ਦੇ ਸਾਜੇ ਦੇਹ ਦੀ ਲਿੰਬਾ ਪੋਚੀ ਵਾ ਪਾਲਨਾ ਪੋਖਨਾ ਦਾ ਹੀ ਇਕ ਮਾਤ੍ਰ ਫਿਕਰ ਜਿਨਾਂ ਨੂੰ ਲਗਾ ਰਹਿੰਦਾ ਸੀ, ਓਨਾਂ ਨੂੰ ਗੁਰ ਉਪਦੇਸ਼ ਦੇ ਯਥਾਰਥ ਕਰਕੇ ਮੰਨਣ ਕਾਰਣ, ਸਤਿਗੁਰਾਂ ਨੇ) ੬ ਨਿਰਮਲ ਕਰ ਲਿਆ ਹੈ (ਭੈੜੀਆਂ ਵਾਸਨਾਂ ਤੋਂ ਛੁਡਾਕੇ ਅਪਨੇ ਪੰਨੇ ਪਾ ਲਿਆ ਵਾ ਸ਼ੁਧ ਆਤਮਾਂ ਬਣਾ ਲਿੱਤਾ ਹੈ ॥

੭ ਜਿਨਾਂ ਨੇ (ਇਵੇਂ ਹੀ) ਸਤਿਗੁਰਾਂ ਦੇ ਉਪਦੇਸ਼ ਨੂੰ ਸਚੋ ਸੱਚ ਕਰਕੇ ਮੰਨਿਆ ਹੈ ੮ ਮਾਤ ਜੋਨੀ ਵਿਚ ਔਣ ਤੋਂ (ਭਾਵ ਜੂਨਾਂ ਵਿਚ ਭਟਕਨੋ) ਛੁੱਟਕੇ ਅਗੇ ਲਈ ੯ ਅਜੋਨਿ ਭਏ = ਅਜਨਮੇ ਬਣ ਗਏ ਹਨ, (ਅਰੁ ਸਤਿਗੁਰਾਂ ਨੇ ਅਪਣੇ ਉਪਦੇਸ਼ ਦੇ ਬਲ ਕਰਕੇ) ੧੦ ਕਾਲ ਤੋਂ (ਮੌਤ ਦਾ ਸ਼ਿਕਾਰ ਹੋਣੋ = ਮਰਣੋਂ) ਅਕਾਲ ਕੈ = ਮਰਣ ਰਹਿਤ ਬਣਾਕੇ ੧੧ (ਸਤਿਗੁਰਾਂ ਨੇ ਓਨਾਂ ਨੂੰ) ਅਮਰ ਪਦ = ਅਬਿਨਾਸ਼ੀ ਇਸਥਿਤੀ ਵਾ ਨਾਸ਼ ਰਹਿਤ ਸ੍ਰੇਸ਼ਟ ਗਤੀ [ਮੁਕਤੀ] ਬਖਸ਼ ਦਿੱਤੀ ਹੈ। ੧੨ [ਜਿਨਾਂ ਨੇ] ਗੁਰਮਤਿ ਨੂ ਸਤਿ ਕਰਕੇ [ਮੰਨਯਾ] ਵਾ ਗੁਰਮਤਿ ਦੀ ਸਤਿ (ਸਤਯਾ = ਬਲ] ਕਰਕੇ, ੧੩ (ਗੁਰਸਿਖ) ਹਉਮੈ (ਹੰਕਾਰ ਵਾਲੀ ਬਿਰਤੀ ਨੂ ਖੋਇ-ਗੁਵਾਕੇ ੧੪ ਹੋਇ ਰੇਨੁ = ਧੂਲੀ ਸਮਾਨ ਨਿੰਮਰਤਾਈ ਦੇ ਧਾਰਣ ਵਾਲਾ ਬਣ ਜਾਂਦਾ ਹੈ, ਅਤੇ ਇਸੇ ਕਰਕੇ ੧੫ ਤ੍ਰਿਕੁਟੀ (ਸ਼ਰੀਰ ਦੇ ਅੰਤਰ ਵਰਤੀ ਉਤਪਤਿ ਇਸਥਿਤੀ ਅਰੁ ਸੰਘਾਰ ਕਰਤਾ ਸ਼ਕਤੀਆਂ ਦੇ ਨਿਵਾਸ ਅਸਥਾਨ) ਅਰੁ ਤ੍ਰਿਬੇਣੀ (ਇੜਾ ਪਿੰਗਲਾ ਸੁਖਮਣਾ ਰੂਪ ਪ੍ਰਾਣ ਧਾਰਾਂ ਦੇ ਮਿਲੌਨੀ ਅਸਥਾਨ) ਨੂੰ ਉਲੰਘਕੇ ਪਿੰਡ ਮੰਡਲੋਂ ਅਰੁ ਬ੍ਰਹਮੰਡ ਦੀ ਹੱਦੋਂ ਪਾਰ ਹੋਕੇ ੧੬ ਆਪ ਰੂਪ ਹੋਇ ਸਭ ਦੇ ਆਪੇ ਸਰੂਪ (ਪਰਮ ਤੱਤ) ਨੂੰ ੧੭ ਚੀਨੇ ਹੈ (ਪਛਾਣ ਲੈਂਦਾ ਹ)॥

੧੮ ਤਾਤ ਪਰਯ ਕੀਹ ਕਿ ਸਤਿਗੁਰਾਂ ਦੇ ਉਪਦੇਸ਼ ਨੂੰ ਸਤਿ ਬਚਨ ਰੂਪ ਮੰਨਕੇ (ਗੁਰਮੁਖ) ਬ੍ਰਾਹਮਣ ਖਯਤ੍ਰੀ ਆਦ ਵਰਨ ਭਾਵੋਂ ਛੁਟ ਕੇ ਅਬਰਨ (ਵਰਣ ਆਸ਼ਰਮ ਦੇ ਅਭਿਮਾਨ ਤੋਂ ਰਹਤ) ਹੋ ਜਾਂਦਾ ਹ, ੧੯ ਡਰ ਨੂ ੨੦ ਦੂਰ ਕਰਕੇ ੨੧ ਤੇ ਭਰਮ (ਸੰਸੇ) ਨੂੰ ੨੨ ਪਰੇ ਸਿੱਟਕੇ ੨੩ ਨਿਰਭੈ ਪਦ (ਮੁਕਤ ਪਦਵੀ) ਵਿਖੇ ਲੀਨ ਹੋ ਜਾਂਦਾ ਹੈ ॥ ੨੪ ॥

੬੭

ਇਸੇ ਵਾਰਤਾ ਨੂੰ ਪੁਸ਼ਟ ਕਰਦੇ ਕਹਿੰਦੇ ਹਨ:—

**੧ ਗੁਰਮਤਿ ਸਤਿਕਰ ੨ ਅਧਮ ੩ ਅਸਾਧ ਸਾਧ ੪ ਗੁਰਮਤਿ ਸਤਿਕਰ ਜੰਤ ਸੰਤ ੫ ਨਾਮ ਹੈ ॥ ੬ ਗੁਰਮਤਿ ਸਤਿਕਰ ਅਬਿਬੇਕੀ ਹੈ ਬਿਬੇਕੀ ੭ ਗੁਰਮਤਿ ਸਤਿਕਰ ਕਾਮ ੮ ਨਿਹਕਾਮ ਹੈ ॥ ੯ ਗੁਰਮਤਿ ਸਤਿਕਰ ਅਗਯਾਨੀ ੧੦ ਬ੍ਰਹਮ ਗਯਾਨੀ ੧੧ ਗੁਰਮਤਿ ਸਤਿਕਰ ੧੨ ਸਹਜ ੧੩ ਬਿਸ੍ਰਾਮ ਹੈ ॥ ੧੪ ਗੁਰਮਤਿ**

**ਸਤਿਕਰ ਜੀਵਨ ਮੁਕਤ ਭੁਏ ੧੫ ਗੁਰਮਤਿ ਸਤਿਕਰ ੧੬ ਨਿ-ਹਚਲ ਧਾਮ ਹੈ॥ ੨੫ ॥**

ਅਰਥਃ- ੧ ਜਿਨਾਂ ਨੇ ਗੁਰਮਤਿ (ਗੁਰਉਪਦੇਸ਼) ਨੂੰ ਸਤਿ ਸਤਿ ਕਰਕੇ ਮੰਨਿਆ ਵਾ ਗੁਰਉਪਦੇਸ਼ ਨੂੰ (ਧਾਰਣ ਕੀਤਾ) ਉਹ–੨ ਅਧਮ = ਪਾਂਬਰ--ਨੀਚ ਨਿੰਦਤ ਕਰਮੀ, ੩ ਅਸਾਧ==ਭੈੜੇ ਭੀ ਚਾਹੇ ਸਨ ਸਾਧ = ਭਲੇ ਸ੍ਰੇਸ਼ਟ ਪੁਰਖ ਬਣ ਗਏ(ਜੀਕੂੰ ਕਿ ਬਾਲਮੀਕ ਧਾੜਵੀ ਅਰੁ ਅਜਾਮਲ, ਭੀਲਨੀ ਆਦ ਦੇ ਨਾਮ ਲਏ ਜਾਂਦੇ ਹਨ), ੪ ਗੁਰਮਤਿ ਨੂੰ ਸਤਿ ਕਰਕੇ ਮੰਨਣ ਵਾਲੇ ਅਥਵਾ ਗੁਰਮਤਿ ਦੀ ਸਤਿਆ ਕਰਕੇ, ੫(ਜਿਹੜੇ ਬਾਲਮੀਕ ਸੁਪੱਚ ਜੇਹੇ ਭੰਗੀ) ਜੰਤ (ਨੀਚ ਜੰਤੂਆਂ ਦੇ ਸਮਾਨ ਦਰਜੇ ਵਾਲੇ ਮਨੁੱਖ ਸਨ ਉਹ ਭੀ) ਸੰਤ ਨਾਮ ਵਾਲੇ ਹੋ ਗਏ ਵਾ ਸੰਤ ਨਾਮ ( = ਪ੍ਰਸਿੱਧ) ਹੋਏ॥

੬ ਗੁਰਮਤਿ ਸਤਿ ਕਰਕੇ ਅਬਿਬੇਕੀ (ਬਿਬੇਕ--ਵੀਚਾਰ ਤੋਂ ਰਹਿਤ ਮੂਰਖ) ਲੋਕ ਭੀ ਬਿਬੇਕੀ(ਵੀਚਾਰਵਾਨ)ਸਜਾਣੇ ਬਣ ਗਏ, ੭ ਅਰੁ ਇਵੇਂ ਹੀ ਗੁਰਮਤਿ ਨੂੰ ਸਤਿ ਕਰਕੇ ਕਾਮ = ਕਾਮਨਾਂ ਕਰਕੇ ਗ੍ਰਸੇ ਹੋਏ ਕਾਮੀ ਲੋਕ ੮ ਨਿਹਕਾਮ (ਨਿਸ਼ ਕਾਮਤਾ ਵਾਨ) ਕਾਮਨਾ ਰਹਿਤ = ਵੈਰਾਗੀ ਪੁਰਖ ਬਣ ਗਏ॥

੯ ਗੁਰਮਤਿ ਸਤਿ ਕਰਕੇ ਅਗਜਾਨੀ (ਅਗਜਾਨ = ਮਾਯਾ, ਅਵਿਦਯਾ) ਦੇ ਅਧੀਨ ਵਰਤਨ ਵਾਲੇ ਬੇ ਸਮਝ ਲੋਕ ੧੦ ਬ੍ਰਹਮ ਗਜਾਨੀ = ਬ੍ਰਹਮ ਦੇ ਜਾਨਣ ਹਾਰੇ (ਮਨ ਬੁਧੀ ਆਦਕਾਂ ਦੀ ਗੰਮਤਾ ਤੋਂ ਭੀ ਪਾਰ ਪਰਮ ਤੱਤ ਨੂੰ ਸਮਝਨ ਵਾਲੇ) ਹੋ ਗਏ, ਤੇ ੧੧ ਗੁਰਮਤਿ ਨੂੰ ਸਤਿ ਕਰਕੇ ੧੨ ਸਹਜ (ਸ੍ਵਰੂਪ) ਗਜਾਨ ਸਰੂਪ (ਉਕਤ) ਬ੍ਰਹਮ ਵਿਖੇ ੧੩ ਬਿਸ੍ਰਾਮ (ਚੈਨ–ਟਿਕਾਉ–ਇਸਥਿਤੀ) ਨੂੰ ਪ੍ਰਾਪਤ ਹੋ ਗਏ—ਵਾ ਸਹਜੇ ਹੀ (ਅਸਾਨੀ ਨਾਲ) ਓਨਾਂ ਨੇ ਜਿਸ ਪਰਮਾਤਮਾਂ ਨੂੰ ਜਾਣਿਆ ਹੈ ਓਸ ਵਿਖੇ ਇਸਥਿਤ ਹੋਗਏ (ਅਨੁਭਵ ਸੰਪੰਨ ਬਣ ਗਏ)॥

੧੪ (ਇਸ ਪਕਾਰ) ਗੁਰਮਤਿ ਨੂੰ ਸਤਿ ਕਰਕੇ ਉਹ ਜੀਵਨ ਮੁਕਤ ਜੀਉਂਦੇ ਜੀ ਹੀ ਮੈਂ ਮੇਰੀ—ਮੋਹ ਮਮਤਾ) ਦਿਆਂ ਬੰਧਨਾਂ ਤੋਂ ਰਹਿਤ ਹੋ ਗਏ—ਵਾ ਸ਼ਰੀਰ ਵਿਖੇ ਵਸਦੇ ਹੋਏ ਭੀ ਅੰਦਰਲੇ ਨੂੰ ਵਾਹਗੁਰੂ ਪ੍ਰਾਇਣ ਕਰਕੇ ਅਲੇਪ ਰਹਿਣ ਵਾਲੇ ਬਣ ਗਏ ੧੫ ਤੇ ਇਸੇ ਹੀ ਗੁਰਮਤਿ ਦੀ ਸਤਯਾ ਕਰਕੇ ਇਸ ਮੁਕਤ ਧਾਮ = (ਬ੍ਰਹਮ ਪਦ) ਪਾਰਬ੍ਰਹਮ ਭਾਵ ਵਾਲੀ ਇਸਥਿਤੀ ਵਿਚ ੧੬ ਨਿਰਮਲ (ਇਕ ਰਸ–ਅਡੋਲ) ਟਿਕੇ ਰਹਿੰਦੇ ਹਨ (ਭਾਵ ਇਕ ਵਾਰ ਇਸ ਜੀਵਨ ਮੁਕਤੀ ਅਵਸਥਾ ਨੂੰ ਪ੍ਰਾਪਤ ਹੋਕੇ ਸਦਾ ਲਈ ਮੁੜ ਇਸ ਤੋਂ ਚਲਾਯਮਾਨ ਨਹੀਂ ਹੋਇਆ ਕਰਦੇ)॥ ੬੨

ਉਸੇ ਸਿਧਾਂਤ ਨੂੰ ਹੀ ਮੁੜ ਵਿਸਤਾਰਦੇ ਹਨਃ—

**੧ ਗੁਰਮਤਿ ਸਤਿਕਰ ੨ ਬੈਰ ੩ ਨਿਰਬੈਰ ਭਏ ੪ ਪੂਰਨ ਬ੍ਰਹਮ ਗੁਰ ੫ ਸਰਬ ਮੈ ਜਾਨੇ ਹੈਂ ॥ ੬ ਗੁਰਮਤਿ ਸਤਿਕਰ ਭੇਦ**

**੬ ਨਿਰਭੇਦ ਭਏ ਦੁਬਿਧਾ ੭ ਬਿਧਾ ਨਿਖੇਧ ੯ ਖੇਦ ਬਿਨਸਾਨੇ ਹੈਂ ॥੧੦ ਗੁਰਮਤਿ ਸਤਿਕਰ ਬਾਇਸ ੧੧ ਪਰਮ ਹੰਸ ੧੨ਗਯਾਨ ਅੰਸ ਬੰਸ ੧੩ ਨਿਰਗੰਧ ੧੪ ਗੰਧ ੧੫ ਠਾਨੇ ਹੈਂ ॥੧੬ ਗੁਰਮਤਿ ਸਤਿਕਰ ਭਰਮ ਖੋਏ ਆਸਾ ਮੈਂ ਨਿਰਾਸ ਹ੍ਵੈ ੧੭ਬਿਸ੍ਵਾਸ ੧੮ ਉਰ ਆਨੇ ਹੈ ॥ ੨੯ ॥**

ਅਰਥ:-੧ ਗੁਰਮਤਿ ਸਤਿ ਕਰਕੇ ੨ ਵੈਰ (ਵਿਰੋਧ) ਕਰਣੋਂ ਨਿਰਵੈਰ (ਮਿਲਾਪੜੇ) ਸੁਭਾਵ ਵਾਲੇ ਬਣ ਗਏ- ੩ (ਕਯੋਂਕਿ ਇਸ ਉਪਦੇਸ਼ ਦ੍ਵਾਰੇ ਗੁਰਮੁਖਾਂ ਨੇ)੪ਪੂਰਣ (ਪੂਰੀ ਪੂਰੀ ਤਰਾਂ) ਬ੍ਰਹਮ (ਬਯਾਪੇ ਹੋਏ) ਦੇਸ਼ ਕਾਲ ਵਸਤੂ ਦੇ ਪ੍ਰਛੇਦ(ਭਿੰਨ ਭੇਦ ਤੋਂ ਰਹਿਤ ਇਕ ਰਸ ਰਮੇ ਹੋਏ) ਗੁਰੂ ਅੰਤਰਯਾਮੀ ਨੂੰ ੫ ਸਰਬ ਮੈਂ (ਸਰਬ ਸਰੂਪੀ ਰੂਪ ਕਰਕੇ ਅਥਵਾ) ਸਭ ਪ੍ਰਾਣੀਆਂ ਵਿਖੇ (ਸਭ ਦਾ ਆਪਾ ਰੂਪ ਕਰਕੇ) ਜਾਣ ਲਿਆ ਹੈ ॥

੬ ਗੁਰਮਤਿ ਸਤਿ ਕਰਕੇ ਭੇਦ ਭਾਵ (ਦ੍ਵੈਤ ਦ੍ਰਿਸ਼ਟੀ) ਵੱਲੋਂ ,ਨਿਰਭੇਦ ਪਾਠਾਂਤਰੇ: ਨਿਰਬੇਦ = ਵੈਰਾਗ ਸੰਪੰਨ (ਅਦ੍ਵੈਤ ਦਰਸ਼ੀ, ਭਏ)—ਹੋਗਏ ਅਥਵਾ ਫੁੱਟ (ਭੇਦ) ਪੌਣ ਵਾਲੀ ਬਾਣ ਨੂੰ ਤਯਾਗਕੇ—ਨਿਰਭੇਦ (ਮਿਲੌਨੀ ਵਿਚ ਵਰਤਨ ਵਾਲੇ) ਬਣ ਗਏ,-ਅਰੁ ੭ ਅਮੁਕਾ ਕਾਰਜ ਕਰਣਾਂ ਧਰਮ ਹੈ ਤੇ ਅਮੁਕਾ(ਫੁਲਾਨਾ) ਅਧਰਮ ਰੂਪ ਇਸ ਭਾਂਤ ਦੇ ਬਿਧੀ ਨਿਖੇਧ ਰੂਪਾ ਵੀਚਾਰ ਦੀ ੮ ਦੁਬਿਧਾ(ਕਲਪਨਾਂ) ੯ ਦਾ ਖੇਦ (ਦੁਖ) ਸੰਤਾਪ ਨਸ਼ਟ ਹੋ ਜਾਂਦਾਹੈ ॥

੧੦ ਗੁਰਮਤਿ ਸਤਿ ਕਰਕੇ ਬਾਇਸ (ਕਾਂ ਵਾਲੀਆਂ ਮੈਲਾ ਫੋਲਨ ਯਾ ਕੂੜ ਬੋਲਨ ਵਾਲੀਆਂ ਵਾਦੀਆਂ ਦੇ) ਚੱਲਨ ਨੂੰ ਤਯਾਗ ਕੇ ੧੧ ਪਰਮ ਹੰਸ(ਦੁਧ ਪਾਣੀ ਦਾ ਨਿਤਾਰਾ ਕਰਣ ਵਾਲੇ ਤੇ ਮੋਤੀ ਭਖਣ ਹਾਰੇ) ਪਰਮ ਬਿਬੇਕੀ [ਨਿਰਮਲ ਸੁਭਾਵ ਵਾਲੇ ਬਣ ਗਏ-ਪਰਮ ਹੰਸ ਭੀ ਉਹ ਕਿ ਜਿਨਾਂ ਦੀ ੧੨ ਅੰਸ [ਸੰਤਾਨ = ਨਸਲ] ਹੀ ਪਰੰਪਰਾ ਤੋਂ ਗੁਰੂ ਗਯਾਨ ਸੰਪੰਨ ਪ੍ਰਗਟਦੀ ਹੈ, ਓਨਾਂ ਦੀ ਬੰਸ (ਗੁਰਸਿਖੀ)ਵਿਖੇ ਪ੍ਰਵੇਸ਼ ਪਾ ਗਏ–ਜਿਸ ਕਰਕੇ ੧੩ ਸੁਗੰਧੀ ਤੋਂ ਰਹਿਤ ਨਿਰਗੰਧ (ਕੀਰਤੀ ਹੀਨ) ਹੁੰਦੇ ਹੋਏ ਭੀ ੧੪ ਗੰਧ (ਸੁਗੰਧੀ) ਸ੍ਰੇਸ਼ਟ ਕੀਰਤੀ ਵਾਨ ੧੫ ਠਾਨੇ (ਬਣਾਏ ਗਏ)—(ਜਿਹਾ ਕਿ ਸਿੰਬਲ, ਕਿੱਕਰ, ਟਾਹਲੀ, ਆਦਿ ਨਿਰਗੰਧ ਬਿਰਛ (ਭੀ) ਚੰਨਣ ਦੀ ਸੰਗਤ ਕਰਕੇ ਸੁਗੰਧਵਾਨ ਬਣ ਜਾਯਾ ਕਰਦੇ ਹਨ ॥

੧੬ ਗੁਰਮਤਿ ਸਤਿ ਕਰਕੇ ਕਰਮਾਂ ਦੀ ਭਰਮ (ਅਮੁਕਾ ਕੰਮ ਨਾਂ ਕੀਤਾ ਤਾਂ ਔਹ ਹਾਨੀ ਹੋਜਾਊ, ਫੁਲਾਨੀ ਰੀਤ ਕੁਲਾ ਧਰਮ ਦੀ ਨਾਂ ਪਾਲੀ ਤਾਂ ਆਹ ਉਪਦ੍ਰਵ ਆਨ ਵਰਤੂ,ਇਹ ਭਰਮ ਚਿਤੀ—ਸੰਸਿਆਂ ਵਿਚ ਗਰਕੀ ਰਹਣ ਦੀ ਵਾਦੀ) ਖੋਹ (ਗੁਵਾ) ਦਿੱਤੀ, ਅਤੇ ੧੭ ਆਸਾਂ ਉਮੈਦਾਂ ਵਿਚ ਹੀ ਸੰਸਾਰੀ ਧੰਦਿਆਂ ਵਿਖੇ ਜ਼ਿੰਦਗੀ

ਨੂੰ ਲੋਕਾਂ ਵਾਕੂੰ ਗੁਜ਼ਾਰਨੋਂ) ਨਿਰਾਸ ਹੋਕੇ (ਭਾਵ ਸਾਰੀਆਂ ਸੰਸਾਰੀ ਉਮੈਦਾਂ ਨੂੰ ਮੂਲੋਂ ਹੀ ਤਜ਼ਾਗਕੇ,। ੧੮ ਵਿਹ ਬਿਸ੍ਵਾਸ (ਭ੍ਰੋਸਾ=ਨਿਸਚਾ) ਉਰ (ਹਿਰਦੇ) ਅੰਦਰ ਲੈ ਆਂਦਾ ਹੈ ਕਿ "ਸਹਜੇ ਹੋਤਾ ਜਾਇ ਸੁ ਹੋਇ। ਕਰਣੈਹਾਰੁ ਪਛਾਣੈ ਸੋਇ" ॥ ੨੬ ॥

੪੩ ਪਿਛਲੀ ਬਾਰਤਾਂ ਨੂੰ ਹੀ ਸਪਸ਼ਟ ਅਖਰਾਂ ਵਿਚ ਮੁੜ ਕਹਿੰਦੇ ਹਨ:-

**੧ਗੁਰਮਤਿ ਸਤਿ ਕਰ ਸਿੰਬਲ ੨ਸਫਲ ਭਏ ੩ਗੁਰਮਤਿ ਸਤਿਕਰ ਬਾਂਸ ਮੈਂ ਸੁਗੰਧ ਹੈ ॥ ੪ਗੁਰਮਤਿ ਸਤਿਕਰ ਕੰਚਨ ਮਨੂਰ ਭਏ ੫ਗੁਰਮਤਿ ਸਤਿਕਰ ਪਰਖਤ ਅੰਧ ਹੈ ॥ ੬ਗੁਰਮਤਿ ਸਤਿਕਰ ਕਾਲ ਕੂਟ ਅੰਮ੍ਰਿਤ ਹੈ ੭ਕਾਲ ਮੈਂ ੮ਅਕਾਲ ਭਏ ੧੦ਅਸਥਿਰ ੯ਕੰਧ ਹੈ ॥ ੧੧ਗੁਰਮਤਿ ਸੱਤਿਕਰ ਜੀਵਨ ਮੁਕਤਿ ਭਏ ੧੨ਮਾਯਾ ਮੈ ੧੩ਉਦਾਸ ੧੪ਬਾਸ ਬੰਧ ੧੫ਨਿਰਬੰਧ ਹੈ ॥ ੨੭ ॥**

ਅਰਥ-੧ ਗੁਰਮਤਿ ਸਤਿ ਕਰਕੇ ਸਿੰਬਲ=ਪ੍ਰਪੰਚੀ ਭਾਵੋਂ (ਦਿਖਾਵੇ ਦੇ ਪਾਜ ਮਾਤ੍ਰ ਪਸਾਰੇ ਵਾਲੇ ਸੁਭਾਵ ਨੂੰ ਪਲਟਕੇ)-੨ ਸਫਲ ਭਏ (ਫਲਦਾਰ ਬਣ ਗਏ) ਭਾਵ ਕਰਣੀ ਵਾਲੇ ਹੋ ਗਏ। ਤੇ-੩ ਗੁਰਮਤਿ ਸਤਿ ਕਰਕੇ ਵਾਂਸ ਸਮਾਨ ਅਭਿਮਾਨੀਆਂ ਵਿਚ ਭੀ ਸੁਗੰਧ ਹੋਗਈ (ਸਤਿਗੁਰਾਂ ਦੀ ਸੰਗਤਿ ਦੀ ਪਾਹ ਨਾਲ ਨਿਰਅਭਿਮਾਨਤਾ ਧਾਰ ਲਇ। ਤੇ ਚਿਕਨੀਆਂ ਚੋਪੜੀਆਂ ਗੱਲਾਂ ਦੀ ਵਾਦੀ ਨੂੰ ਤਜਾਗ ਦਿੱਤਾ)॥

੪ ਗੁਰਮਤਿ ਸਤਿ ਕਰਕੇ ਕੰਚਨ ਹੋਗਏ ਮਨੂਰ ਤੋਂ-ਭਾਵ ਊਰਾ ਮਨ (ਉਨ-ਤਾਈਆਂ ਨਾਲ ਭਰਜਾ ਮਨ) ਸ਼ੁੱਧ (ਨਿਰਮਲ) ਦਿਬਜ ਤੇਜ ਵਾਲਾ (ਸ੍ਵਰਨ ਵਤ) ਬਹੁ ਮੁੱਲਾ ਬਣ ਗਿਆ, ੫ ਤੇ ਗੁਰਮਤਿ ਸਤਿ ਕਰਕੇ, ਅੰਧ (ਅੰਨ੍ਹੇ) ਵਿਵੇਕ ਵੀਚਾਰ ਰੂਪ ਨੇਤ੍ਰਾਂ ਤੋਂ ਰਹਿਤ ਭੀ-ਪਰਖਤ-ਪਰਖਨ ਲਗ ਪਏ (ਤੱਤ ਮਿਥਜਾ ਭਾਵੀ ਸੱਚ ਝੂਠ ਦਾ ਨਿਰਣਾ ਕਰਣ ਵਾਲੇ) ਪਰਖਊਏ ਹੋ ਗਏ ॥

੬ ਗੁਰਮਤਿ ਸਤਿ ਕਰਕੇ, ਕਾਲਕੂਟ ਪ (ਵਿਹੁ, ਭੀ ਅੰਮ੍ਰਿਤ (ਮਿੱਠੀ) ਹੋਜਾਂਦੀ ਹੈ-ਭਾਵ ਕੌੜ ਗੰਦਲ ਵਾ ਨਿੰਮ ਵਾਕੂੰ ਕੁੱੜਤਨ ਭਰੀ ਬੋਲੀ ਅੰਮ੍ਰਿਤ ਵਰਗੀ ਮਿੱਠੀ ਹੋਜਾਂਦੀ ਹੈ, ਜਿਸ ਕਰਕੇ ੭ ਕਾਲ ਮੈਂ (ਕਾਲ ਦੇ ਮੂੰਹ ਆਏ ਰਹਿਣੋਂ) ੮ ਅਕਾਲ (ਅਮਰ) ਹੋਗਏ ਅਰ ੯ ਕੰਧ (ਸ਼ਰੀਰ) (ਕੁੱੜਤਨ ਦੀ ਵਿਹੁ ਨਾਲ ਸੜਦੇ ਰਹਿਣੋਂ-ਛੇਤੀ ਮੌਤ ਦਾ ਸ਼ਿਕਾਰ ਹੋ ਜਾਣੋਂ ਬਚਕੇ) ੧੦ ਅਸਥਿਰ (ਅੱਟਲ=ਬਹੁ ਹੰਢਨਾਂ=ਚਿਰਜੀਵੀ) ਹੋ ਜਾਂਦਾ ਹੈ ॥

੧੧ ਗੁਰਮਤਿ ਸਤਿ ਕਰਕੇ ਜੀਵਨ ਮੁਕਤ ਹੋ ਗਏ, ਤੇ ਏਸੇ ਕਰਕੇ ਹੀ, ੧੨ ਮਾਯਾ ਰੂਪ ਸੰਸਾਰ ਵਾ ਮੇਰ ਤੇਰ ਆਦਿ ਪਸਾਰੇ ਪਸਾਰਨੋਂ, ੧੩ ਉਦਾਸ (ਉਪਰਾਮ) ਰਹਿੰਦੇ ਹਨ, ਅਰ ੧੪ ਬਾਸ ਬੰਧ=ਬਾਸਨਾਂ ਤੋਂ ਉਤਪੰਨ ਹੋਨ ਹਾਰਿਆਂ ਬੰਧਨਾਂ (ਸੰਸਾਰੀ ਪਦਾਰਥਾਂ ਵਾ ਫੁਰਨਿਆਂ ਦੇ ਲਗਾਉ ਲਪੇਟਾਂ) ਤੋਂ ੧੫ ਨਿਰਬੰਧ-ਬੰਧਨ

ਰਹਿਤ ਹੋਏ ਛੁਟੇ ਰਹਿੰਦੇ ਹਨ ॥ ੨੭ ॥

ਵੀਚਾਰ:-

ਕੌੜੇ ਸੁਭਾਵ ਵਾਲਾ ਹਿਤੂਆਂ ਸਨੇਹੀਆਂ ਨੂੰ ਭੀ ਪਜਾਰੋਂ ਸਖਣਾ ਬਣਾਈ ਜਾਣ ਕਰ ਮਾਨੋਂ ਸਦਾ ਕਾਲ ਦੇ ਮੂੰਹ ਹੀ ਰਹਿੰਦਾ ਹੈ ॥-॥

ਜਿਸ ਗੁਰਮਤਿ ਦਾ ਐਸਾ ਪ੍ਰਭਾਵ ਹੈ ਉਸਨੂੰ ਨਿਰੂਪਣ ਕਰਦੇ ਹਨ:--

**[੨]ਸ਼ਬਦ ਸੁਰਤਿ ਲਿਵ [੧]ਗੁਰ ਸਿੱਖ ਸੰਧਿ ਮਿਲੇ [੩]ਸਸਿ [੪]ਘਰ ਸੂਰ [੫]ਪੂਰ [੬]ਨਿਜ ਘਰ ਆਏ ਹੈਂ ॥ [੭]ਉਲਟ ਪਵਨ ਮਨ ਮੀਨ [੮]ਤ੍ਰਿਬੇਨੀ [੯]ਪ੍ਰਸੰਗ [੧੦]ਤ੍ਰਿਕੁਟੀ ਉਲੰਘ [੧੧]ਸੁਖ ਸਾਗਰ ਸਮਾਏ ਹੈਂ ॥ [੧੩]ਤ੍ਰਿਗੁਨ ਅਤੀਤ [੧੨]ਚਤੁਰਥ ਪਦ ਗੰਮਿਤਾਕੈ [੧੪]ਨਿਝਰ ਅਪਾਰ ਧਾਰ ਅਮਿਅ ਚੁਆਏ ਹੈਂ ॥ [੧੫]ਚਕਈ [੧੬]ਚਕੋਰ [੧੭]ਮੋਰ [੧੮]ਚ੍ਰਾਤ੍ਰਿਕ [੧੯]ਅਨੰਦ ਮਈ [੨੧]ਕਦਲੀ ਕਮਲ ਸੋ ਬਿਮਲ ਜਲ [੨੦] ਛਾਏਂ ਹੈਂ ॥ ੨੯ ॥**

ਅਰਥ:--੧. ਗੁਰੂ ਅਰ ਸਿੱਖ ਦੀ ਸੰਧਿ (ਜੋੜ) ਮਿਲ ( ਜੁੜ ) ਪੈਣ ਤੇ-੨ ਸ਼ਬਦ (ਗੁਰੂ ਦੇ ਉਪਦੇਸ਼ ਨਾਮ ਦੀ ਸਹਜ ਧੁਨੀ) ਵਿਖੇ ਸੁਰਤਿ ਦੀ ਲਿਵ ਲਗਦੀ ਹੈ, (ਇਉਂ ਕਰਕੇ ਕਿ ਜਦ)* ੩ ਸਸਿ ( ਚੰਦ੍ਰਮਾਂ=ਖਬੇ ਪਾਸੇ ਦੀ ਪ੍ਰਾਣ ਧਾਰਾ ) ੪ ਘਰ ਸੂਰ ( ਸੂਰਜ ਸੁਰ-ਸੱਜੇ ਪਾਸੇ ਦੀ ਪ੍ਰਾਣ ਧਾਰਾ ਦੇ ਘਰ ਆ ਜਾਵੇ ਤੇ ਇਹੀ ਉਲਟਕੇ-ਭਾਵ ਸੂਰਜ ਸੁਰ ਚੰਦ੍ਰਮੇ ਦੇ ਘਰ। ੫ ਪੂਰ (ਪੂਰਣ) ਆਨ ਭਰੀਵੇ, ਤਾਂ ੬ (ਗੁਰਮੁਖ ਦਾ ਮਨ ) ਨਿਜ ਘਰ ( ਅਪਣੇ ਅਸਲੀ ਟਿਕਾਣੇ ) ਆਤਮ ਪਦ ਵਿਖੇ ਆ ਜਾਂਦਾ ਹੈ ॥

(ਇਹ ਉਲਟਾਇਆ ਇਸਭਾਂਤ ਜਾਂਦਾ ਹੈਕਿ ਮੱਛੀ ਵਾਕੂੰ ਜਲ ਦੇ ਸ੍ਰੋਤ ਉਪਰ ਪਹੁੰਚਨ ਖਾਤਰ ਜੀਕੂੰ ਉਹ ਪ੍ਰਵਾਹ ਉਲਟਾ ਪਕੜਕੇ ਚਲਦੀ ਤੇ ਥਾਹ ਨਾਂ ਪਾਕੇ ਮੁੜ ਔਂਦੀ ਅਰ ਫੇਰ ਉਂਵੇ ਹੀ ਪਿਛਾਹਾਂਨੂੰ ਉਲਟਾ ਮੋੜਾ ਖਾਂਦੀ ਹੋਈ ਬਾਰਬਾਰ ਐਸਾ ਹੀ ਕਰਦੀ ਰਹਿੰਦੀ ਹੈ ਤੀਕੂੰ ਹੀ)

੭ ਸੋ ਮਨ (ਮੱਛ) ਨੂੰ ਪੌਣ ਦੀ ਧਾਰਾ ਨਾਲ ਸ਼ਬਦ ਦੇ ਆਸਰੇ (ਉਕ੍ਤ) ਧਾਰਾ ਅਨੁਸਾਰ ਇਕ ਸਾਰ ਸ੍ਵਾਸਾਂ ਦੀ ਆਵਾ ਜਾਈ ਅਨੁਸਾਰ ਵਰਤਾਈ ਜਾਵੇ, ਤਾਂ ੮ ਸੱਜੀ ਖੱਬੀ ਸੁਰ ਜੇਹੜੇ ਟਿਕਾਣੇ ਸੁਖਮਣਾਂ (ਨਾੜੀ) ਦੇ ਘਾਟ ਉਪਰ ਮੇਲ ਖਾਂਦੀਆਂ

---

*"ਘਰਿ" ਦੇਹਲੀ ਦੀਪਕ ਵਤ ਸ਼ਬਦ ਹੈ ਜਿਸਨੂੰ ਅਰਥ ਵਿਚ ਐਉਂ ਲੈਣਾ ਚਾਹੀਏ-"ਸਸਿ ਘਰ ਸੂਰ"=ਚੰਦ੍ਰਮਾ ਦੇ ਘਰ ਸੂਰਜ ਅਰ "ਸੂਰ(ਸੂਰਜ) ਘਰ ਸਸਿ" (ਚੰਦ) ਜਦ ਆਪੋ ਵਿਚ (ਉਲਟ ਪਲਟ ਕੇ) ਆਨ ਭਰੀਵਨ ॥

ਹਨ ਓਸ ਤ੍ਰਿਬੇਣੀ ਦੇ ਟਿਕਾਣੇ ਜਾ ੯ ਪ੍ਰਸੰਗ (ਸਬੰਧ=ਪਹੁੰਚ-) ਪ੍ਰਾਪਤ ਕਰਦਾ ਹੈ, ਅਰੁ ੧੦ ਫੇਰ ਤ੍ਰਿਕੁਟੀ ਦੇ ਅਸਥਾਨ ਤੇ ਪੁਜ,ਓਸਨੂੰ ਭੀ ਉਲੰਘਕੇ ੧੧ ਸ਼ਾਂਤ ਸਰੋਵਰ ਨਾਮੀ ਸੁਖ ਸਾਗਰ (ਸੁਖ ਸਮੁੰਦਰ ਰੂਪ ਸੁੰਨ ਪਦ) ਅਫੁਰ ਪਦ ਸਰੂਪ ਚੌਥੇ ਧਾਮ ਵਿਖੇ ਜਾ ਸਮੌਂਦਾ ਹੈ ॥

੧੨ ਜਦ ਇਉਂ ਚੌਥੇ ਪਦ (ਤੁਰੀਆ ਪਦ) ਵਿਖੇ ਗੰਮਤਾ ਕੈ=ਪਹੁੰਚ ਪ੍ਰਾਪਤ ਕਰ ਲੈਂਦਾ ਹੈ ਤਾਂ ੧੩ ਤਿੰਨਾਂ ਗੁਣਾਂ(ਰਜੋ ਸਤੋ ਤਮੋ ਅਰੁ ਇਨਾਂ ਦੇ ਬਲ ਤੋਂ ਉਤਪੰਨ ਹੋਣ ਹਾਰੀਆਂ ਜਾਗ੍ਰਤ ਸੁਪਨ ਸੁਖੋਪਤ ਰੂਪ ਅਵਸਥਾਵਾਂ ਦੇ ਬੇਗ ਤੋਂ ਹੋਣ ਹਾਰਿਆਂ ਅਸਰਾਂ) ਤੋਂ ਅਤੀਤ=ਰਹਿਤ ਹੋ ਜਾਂਦਾ ਹੈ, ਜਦ ਕਿ ੧੪ ਨਿਝਰ ਝਰਨੇ [ਫੁਹਾਰੇ=ਝਲਾਰ] ਤੋਂ ਬਿਨਾ ਹੀ, ਅਪਾਰ ਧਾਰਾ ਅੰਮ੍ਰਿਤ ਦੀ ਇਸਦੇ ਅੰਦਰ ਚੋਆ ਕਰਦੀ ਹੈ॥

੧੫ (ਸੂਰਜ ਦੀ ਗਤੀ ਸਾਧ ਲੈਣ ਕਰਕੇ) ਚਕਵੀ ਵਤ, ਤੇ ੧੬ (ਚੰਦ੍ਰ ਸੁਰ ਨੂੰ ਸਾਧ ਕੇ) ਚਕੋਰ ਸਮਾਨ, ੧੭ ਅਰ (ਸ਼ਬਦ ਧੁਨੀ ਨੂੰ ਪ੍ਰਾਪਤ ਹੁੰਦਾ ਹੋਯਾ) ਮੋਰ ਵਾਕੂੰ, ਤਥਾ ੧੮ (ਅੰਮ੍ਰਿਤ ਧਾਰਾ ਦੇ ਚੋਣ ਕਾਰਣ) ਚਾਤ੍ਰਿਕ=ਪਪੀਹੇ ਸਮਾਨ, ੧੯ ਆਨੰਦ ਮਈ (ਆਨੰਦ ਰੂਪਿਣੀ) ਦਸ਼ਾ ਨੂੰ ਮਾਣਦਾ ਹੋਇਆ, ੨੦ ਐਸ ਤਰਾਂ ਪ੍ਰਫੁੱਲਿਤ ਹੁੰਦਾ ਹੈ, ਜਿਸ ਤਰਾਂ ਕਿ ੨੧ ਨਿਰਮਲ ਜਲ ਵਿਖੇ ਕੌਲ ਤਥਾ ਕੇਲਾ ॥੨੮॥

ਕੇਲੇ ਤੇ ਕੌਲ ਅੰਦਰ ਇਤਨੀ ਹੱਦ ਦਰਜੇ ਦੀ ਚਿਕਨਾਹਟ ਹੋਣ ਕਾਰਣ ਜੀਕੂੰ ਜਲ ਉਨ੍ਹਾਂ ਨੂੰ ਪੋਹ ਨਹੀਂ ਸਕਦਾ ਤੀਕੂੰ ਹੀ ਗੁਰਮਤ ਵਿਖਿ ਦ੍ਰਿੜ ਹੋਏ ਗੁਰਮੁਖ (ਗਿਆਨੀ) ਨੂੰ ਏਹ ਸੰਸਾਰ ਭੀ ਹੁਣ ਆਪਣੇ ਵਿਚ ਰਹਿੰਦਿਆਂ ਸੌਂਦਿਆਂ ਭੀ ਲਿਪਾਇਮਾਨ ਨਹੀਂ ਕਰ ਸਕਦਾ:--

**੨ਸਬਦ ਸੁਰਤਿ ਲਿਵ ੧ਗੁਰ ਸਿਖ ਸੰਧਿ ਮਿਲੇ ੩ਪੰਚ ਪਰਪੰਚ ਮਿਟੇ ੪ਪੰਚ ਪਰਧਾਨੇ ਹੈਂ॥ ਭਾਗੇ ੬ਭੈ ਭਰਮ ੫ਭੇਦ ੭ਕਾਲ ਅਉ ਕਰਮ ਖੇਦ ੮ਲੋਗ ਬੇਦ ਉਲੰਘ ੯ਉਦੋਤ ਗੁਰ ਗਿਆਨੇ ਹੈਂ ॥ ੧੦ਮਾਯਾ ਅਉ ਬ੍ਰਹਮ ੧੨ਸਮ ੧੧ਦਸਮ ਦੁਆਰ ਪਾਰ ੧੩ਅਨਹਦ ਰੁਣਝੁਣ ਬਾਜਤ ਨੀਸਾਨੇ ਹੈਂ ॥ ੧੪ਉਨ ਮਨ ਮਗਨ ੧੫ਗਗਨ ਜਗ ਮਗ ਜੋਤਿ ੧੭ਨਿੱਝਰ ਅਪਾਰ ਧਾਰ ੧੬ਪਰਮ ੧੮ਨਿਧਾਨੇ ਹੈਂ ॥ ੨੯ ॥**

ਅਰਥ:-੧ਗੁਰੂ ਅਰ ਸਿੱਖਾਂ ਦੀ ਸੰਧਿ (ਜੋੜ) ਮਿਲਿਆਂ- ੨ ਸਬਦ ਵਿਖੇ ਸੁਰਤਿ (ਸ਼ਰੀਰ ਅੰਦਰ ਅੰਗ ਅੰਗ,ਰੋਮ ਰੋਮ,ਦੀ ਸੁਰਤ ਰਖਣ ਕਰਕੇ ਚੇਤਨ ਕਲਾ-ਆਤਮ ਸੱਤਾ ਸਰੂਪਿਨੀ-ਅੰਤ੍ਰਯਾਮੀ ਦੀ ਜੋਤ ਨੂੰ ਗੁਰਬਾਨੀ ਅੰਦਰ ਸੰਕੇਤੀ ਤੌਰ ਤੇ ਸੁਰਤਿ ਨਾਮ ਨਾਲ ਹੀ ਉਚਾਰਿਆ ਗਿਆ ਹੈ-ਸੋ ਉਕਤ ਸੁਰਤਿ)ਦੀ ਲਿਵ ਲਗ ਜਾਂਦੀ ਹੈ।

ਭਾਵ ਆਪਾ, ਸ਼ਬਦ ਵਿਖੇ ਮਗਨ ਹੋ ਜਾਂਦਾ ਹੈ। ੩ (ਜਿਸ ਕਰਕੇ) ਪੰਚ ਪਰਪੰਚ=ਪੰਜਾਂ ਤਤਾਂ ਦਾ ਰਚਿਆ ਹੋਇਆ ਪਸਾਰਾ (ਸੰਸਾਰ ਦ੍ਰਿਸ਼ਟੀ ਵਾਲਾ) ਮਿਟ ਜਾਂਦਾ ਹੈ (ਪ੍ਰਤੀਤ ਹੋਣੋਂ ਰਹਿਤ ਹੋ ਜਾਂਦਾ ਹੈ) ਅਰ ੪ ਪੰਚ+ਪਰ+ਧਾਨੇ ਹੈ=ਪੰਚ(ਕਾਮ ਕ੍ਰੋਧ ਲੋਭ ਮੋਹ ਅਹੰਕਾਰ)+ਪਰੇ (ਦੂਰ) +ਧਾਨੇ (ਨੱਠ ਜਾਂਦੇ ਹਨ) ਭਾਵ ਇਨਾਂ ਦਾ ਬਲ ਸਮੂਲਚਾ ਨਸ਼ਟ ਹੋ ਜਾਂਦਾ ਹੈ॥

੫ (ਨਾਲ ਹੀ) ਭਰਮ (ਸ਼ਰੀਰ ਨੂੰ ਆਪਾ ਸਮਝਨ ਵਾਲੀ ਭੁੱਲਨਾਂ ਤੋਂ ਉਤਪੰਨ ਹੋਇਆ ਸਰਬ ਪ੍ਰਕਾਰ ਦਾ) ਭੇਦ ਅਤੇ ੬ ਭੇਦ ਤੋਂ ਉਤਪੰਨ ਹੋਣ ਵਾਲੇ ਹਰ ਭਾਂਤ ਦੇ ਭੈ [ਡਰ=ਹਾਨ, ਲਾਭ; ਜਸ ਅਪਜਸ ਵਾ ਜਨਮ ਮਰਣ ਆਦਿ] ਭੀ ਭੱਜ ਜਾਂਦੇ (ਨਿਵਰਤ ਹੋ ਜਾਂਦੇ) ਹਨ ੭ ਅਰੁ [ਐਸਾ ਹੀ] ਕਾਲ (ਦਿਸ਼ਾ,ਯੋਗਨੀਆਂ, ਨਖਤ੍ਰ ਵਾ ਗ੍ਰਹਿ ਆਦਿਕਾਂ)ਤੋਂ ਤਥਾ ਕਰਮ (ਸੰਚਿਤ=ਪੂਰਬਲੇ ਜਨਮਾਂ ਦੇ ਕੀਤੇ ਹੋਏ ਅਗੇ ਲਈ ਫਲ ਨੂੰ ਪੈਦਾ ਕਰਣ ਵਾਲੇ,ਅਤੇ ਵਰਤਮਾਨ ਜਨਮ ਵਿਚ ਤੀਬਰ ਬਾਸਨਾਂ ਦੇ ਬੇਗ ਕਾਰਣ ਕੀਤੇ ਜਾ ਰਹੇ ਕ੍ਰਿਯਮਾਨ ਕਰਮ ਤਥਾ ਪ੍ਰਾਰਬਧ-ਭੋਗਦਿਆਂ ਵਰਤ ਰਹੀਆਂ ਘਟਨਾਂ ਤੋਂ ਪੈਦਾ ਹੋਣਹਾਰੀਆਂ ਚਿੰਤਾ ਆਦਿਕ)ਦੇ ਖੇਦ(ਕਲੇਸ਼) ਭੀ ਦੂਰ ਹੋ ਜਾਂਦੇ ਹਨ।(ਭਾਗੇ-ਸ਼ਬਦ ਦਾ ਸਭ ਨਾਲ ਸੰਬੰਧ ਹੈ)੮(ਅਤੇ ਇਵੇਂ ਹੀ) ਲੋਕਾਚਾਰ ਵਾ ਬੇਦ ਆਚਾਰ ਰੂਪ (ਲੌਕਿਕ ਬੈਦਿਕ ਰੀਤਾਂ ਰਸਮਾਂ ਦੀਆਂ) ਸਜਾਣਪਾਂ ਤੋਂ ਉਲੰਘ (ਉਪ੍ਰਾਮ ਹੋ) ਜਾਂਦਾ ਹੈ ਤੇ (ਉਸਦੇ ਅੰਦਰ) ੯ ਗੁਰ ਗਜਾਨੇ ਉਦੋਤਿ ਹੈ=ਬ੍ਰਹਮਗਜਾਨ ਉਦੇ (ਪ੍ਰਗਟ) ਹੋ ਆਉਂਦਾ ਹੈ। (ਗੁਰੂ ਨਾਮ ਵਡੇ ਦਾ ਹੈ ਤੇ ਬ੍ਰਹਮ ਭੀ ਬੜੇ ਅਰਥ ਦਾ ਸੂਚਕ ਹੈ ਇਸ ਵਾਸਤੇ ਸਮ ਅਰਥ ਬੋਧਕ ਹੋਣ ਕਰਕੇ ਗੁਰੂ ਅਰ ਬ੍ਰਹਮ ਪ੍ਰਯਾਯ ਵਾਚੀ ਸ਼ਬਦ ਜਾਣਕੇ ਗੁਰੂ ਦੇ ਅਰਥ ਬ੍ਰਹਮ ਲਏ ਹਨ)।

੧੦ ਮਾਯਾ ਔਰ ਬ੍ਰਹਮ (ਜੋ ਦੋ ਨਜ਼ਾਰੇ ਨਜ਼ਾਰੇ ਨਾਮਾਂ ਰਾਹੀਂ ਆਖਣ ਵਿਚ ਔਂਦੇ ਹਨ) ੧੧(ਗੁਰਮਤਿ ਅਨੁਸਾਰਿਣੀ ਪੂਰਬ ਕਥਨ ਕੀਤੀ ਕਮਾਈ ਸਾਧਦਿਆਂ) ਦਸਮ ਦੁਆਰੋਂ ਪਾਰ ਸੁਰਤ ਦੇ ਲੰਘ ਜਾਣ ਕਾਰਣ-੧੨ ਸਮ (ਸਮਤਾ ਭਾਵ ਵਿਚ ਆ ਕੇ ਇਕ ਰੂਪ ਹੋ ਜਾਂਦੇ ਹਨ) ਭਾਵ ਅਧਜਸ੍ਰ ਰੂਪ-ਕਲਪਿਤ-ਮਾਯਾ ਆਪਣੇ ਅਧਿਸ਼੍ਰਾਨ ਸਰੂਪ ਬ੍ਰਹਮ ਵਿਖੇ ਲੀਨ ਹੋਕੇ ਇਕ ਮਾਤ੍ਰ ਸਮਾਨ ਸੱਤਾ ਦਾ ਹੀ ਵਰਤਾਰਾ ਵਰਤ ਜਾਯਾ ਕਰਦਾ ਹੈ)ਜਦਕਿ ੧੩ ਅਨਹਦ ਧੁਨੀ ਦਾ ਰੁਣ ਝੁਣਕਾਰ(ਜੈ ਜੈਕਾਰ) ਗੱਜਦਾ ਹੋਇਆ ਇਸ ਉੱਚ ਅਵਸਥਾ ਦੀ ਨਿਸ਼ਾਨੀ ਦਿਆ ਕਰਦਾ ਹੈ। ਅਥਵਾ ਅਨਹਦ ਧੁਨੀ ਦੇ ਨਗਾਰੇ (ਨਿਸ਼ਾਨੇ) ਬਾਜਤ (ਵੱਜ ਪਿਆ ਕਰਦੇ ਹਨ)।

੧੪ (ਗੱਲ ਕੀਹ ਕਿ ਇਸ ਅਗੰਮੀ ਧੁਨੀ ਦੀ ਤਾਰ ਦੇ ਸਹਾਰੇ ਗੁਰਮੁਖ ਦੀ ਸੁਰਤਿ) ਉਨਮਨ(ਉਤਕੰਠਿਤ ਹੋਈ) ਤੀਬਰ ਉਤਸਾਹ ਸੰਪੰਨ ਹੋਈ ਮਗਨ ਹੋ ਜਾਂਦੀ ਹੈ-ਵਾ ਉਨਮਨੀ ਅਵਸਥਾ ਵਿਚ ਲੀਨ ਹੋ ਜਾਂਦੀ ਹੈ, ਜਦ ਕਿ ੧੫ ਗਗਨ (ਆਕਾਸ਼=ਸੁੰਨ=ਅਫੁਰ) ਮੰਡਲ ਵਿਖੇ ਜਗ ਮਗ ਜਜੋਤੀ ਦਾ ਪ੍ਰਕਾਸ਼ ਸਾਖਜਾਤਕਾਰਤਾ ਨੂੰ ਪ੍ਰਾਪਤ ਹੋਇਆ ਕਰਦਾ ਹੈ ਤੇ ੧੬-੧੮ਪਰਮ ਨਿਧਾਨ(ਮਹਾਨ ਨਿਧੀਨ)

ਦਾ ਅਸਥਾਨ] ਰੂਪ ੧੭ ਦਿਬਜ ਅੰਮ੍ਰਿਤ ਦੀ ਅਪਾਰ ਧਾਰਾ ਇਕ ਰਸ ਸੂਵਿਆ ਕਰਦੀ (ਇਸਨੂੰ ਅਬਿਨਾਸ਼ੀ ਤ੍ਰਿਪਤੀ ਬਖਸ਼ਿਆ ਕਰਦੀ) ਹੈ॥ ੨੯ ॥

ਭਾਈ ਸਾਹਿਬ ਉਕਤ ਅਨੁਭਵੀ ਅਵਸਥਾ ਨੂੰ ਪ੍ਰਾਪਤ ਹੋਣ ਵਿਖੇ ਗੁਰੂ ਮਹਾਰਾਜ ਜੀ ਦਾ ਸ਼ੁਕਰਾਨਾ ਕਰਦੇ ਹੋਏ ਮਾਨੋ ਕ੍ਰਿਤਗਜਤਾ (ਅਹਿਸਾਨ ਮੰਦੀ) ਸੂਚਨ ਕਰੌਂਦੇ ਹਨ:-

**੧ਗ੍ਰਿਹ ਮਹਿ ਗ੍ਰਿਹਸਤੀ ਹੈ ਪਾਯੋ ਨ ਸਹਜ ਘਰ ੨ਬਨ ਬਨਵਾਸ ਨ ਉਦਾਸ ਫਲ ਪਾਯੋ ਹੈ ॥ ੩ਪੜ ਪੜ ਪੰਡਿਤ ਨ ਅਕਥ ਕਥਾ ਵਿਚਾਰੀ ੪ਸਿਧਾਸਨ ਕੈ ਨ ਨਿਜ ਆਸਨ ਦ੍ਰਿੜਾਯੋ ਹੈ॥੫ਜੋਗ ਧਯਾਨ ਧਾਰਨ ਕੈ ਨਾਥਨ ਨ ਦੇਖੇ ਨਾਥ ੬ਜੱਗ ਭੋਗ ਪੂਜਾ ਕੈ ਨ ੭ਅਗਹੁ ਗਹਾਯੋ ਹੈ॥੮ਦੇਵੀ ਦੇਵ ਸੇਵ ਕੈ ਨ ੯ਅਹੰ-ਮੇਵ ਟੇਵ ਟਾਰੀ ੧੦ਅਲਖ ੧੧ਅਭੇਵ ੧੨ਗੁਰੂ ਦੇਵ ਸਮਝਾਯੋ ਹੈ ॥ ੩੦ ॥**

ਅਰਥ:-੧ (ਗ੍ਰਿਹ ਧਰਮ ਦੀ ਪਾਲਨਾਂ ਕਰਣ ਹਾਰੇ) ਗ੍ਰਿਹ ਮੈਂ (ਘਰਾਂ ਵਿਚ ਕਈ ਗ੍ਰਿਹ ਧਰਮੀ) ਗ੍ਰਿਹਸਥੀ ਤਾਂ ਹੋਏ ਪਰ ਸਹਜ ਘਰ ਦੀ ਪ੍ਰਾਪਤੀ ਨਾਂ ਹੋਈ-ਭਾਵ ਜਿਸ ਅਗੰਮ ਪੁਰੇ ਨੂੰ 'ਗਗਨ' ਸ਼ਬਦ ਰਾਹੀਂ ਉਪਰ ਕਥਨ ਕੀਤਾ ਹੈ ਅਰੁ ਜਿਹੜਾ ਜੀਵ ਦੇ ਦਸਮ ਦ੍ਵਾਰ ਨੂੰ ਭੇਦਨ ਕਰਕੇ ਸਰੀਰ ਅੰਦਰ ਪ੍ਰਵੇਸ਼ ਕਰਦਿਆਂ ਅੰਤ੍ਰਯਾਮੀ ਅਕਾਲ ਪੁਰਖ ਨੇ ਸਾਥ ਹੀ ਉਸ ਸਮੇਂ ਆਪਣਾ ਨਿਵਾਸ ਅਸਥਾਨ ਥਾਪਿਆ ਸੀ ਉਹ ਸਹਜ ਘਰ ਨਾਂ ਪਾਇਆ ਤਾਂ ਕੀਹ ਗ੍ਰਿਹਸਥੀ ਹੋਏ?-੨ ਅਰੁ ਐਸਾ ਹੀ ਬਨ (ਉਜਾੜ ਬੀਆਬਾਨ)ਵਿਖੇ ਵੱਸਨ ਵਾਲਿਆਂ ਹੋਕੇ ਭਾਵ ਬਨਵਾਸੀ ਬਣਕੇ ਉਦਾਸੀ ਧਾਰੇ ਦਾ ਫਲ (ਉਤ+ਆਸ) ਉੱਚੀ ਆਸਾ ਦਾ ਫਲ ਰੂਪ ਸਮੂਹ ਆਸਾਂ ਉਮੈਦਾਂ ਤੋਂ ਉਚੀ ਆਸ਼ਾ (ਮੋਖ ਦੀ ਆਸਾ ਦਾ ਫਲ) ਰੂਪ ਬ੍ਰਹਮ ਗਯਾਨ ਨਹੀਂ ਪ੍ਰਾਪਤ ਕੀਤਾ।

੩ ਪੜ੍ਹ ਪੜ੍ਹ ਕੇ (ਬੜੇ ੨) ਪੰਡਤ ਬਣ ਗਏ ਪ੍ਰੰਤੂ ਅਕਥ ਕਥਾ (ਬਾਣੀ ਦੀ ਗੰਮਤਾ ਤੋਂ ਪਾਰ ਹੈ ਜਿਸ ਕਥਾ ਦਾ ਕਥਨਾ) ਉਸ ਸਿਧਾਂਤ ਨੂੰ ਨਾਂ ਵਿਚਾਰਿਆ ੪ ਅਤੇ ਇਵੇਂ ਹੀ ਸਿੱਧਾਂ ਵਾਲੇ ਆਸਨ ਕੀਤੇ ਯਾ ਸਿੱਧੀਆਂ ਪ੍ਰਾਪਤ ਕਰਣ ਵਾਲੀ ਇਸਥਿਤੀ ਸਾਧੀ, ਪਰ ਨਿਜ ਆਸਨ (ਆਤਮ ਪਦ ਵਿਖੇ ਇਸਥਿਤੀ)ਦ੍ਰਿੜ (ਪ੍ਰਪੱਕ) ਨਾਂ ਕੀਤੀ॥

੫ ਧਾਰਣਾਂ (ਅੰਦਰ ਖ਼ਾਸ ਖ਼ਾਸ ਸੂਰੰਤੇ ਦੇ ਟਿਕੌਣ ਵਾਲਿਆਂ ਵਿਕਾਣਿਆਂ ਉਪਰ ਧਾਰਣਾ ਕਰ ਕਰਕੇ) ਜੋਗ (ਜੋੜਨ ਵਾਲੇ) ਧਯਾਨ ਭੀ ਨਾਥਾਂ ਨੇ ਸਿੱਧ ਕੀਤੇ ਪਰ ਨਾਥ (ਮਾਲਕ ਤ੍ਰਿਲੋਕੀ ਦਾ) ਦ੍ਰਿਸ਼ਟ ਨਾਂ ਹੀ ਆਯਾ,੬ (ਅਤੇ ਇਸੇਪ੍ਰਕਾਰ)ਯਗਯ

(ਦੇਵਤਿਆਂ ਪ੍ਰਥਾਇ ਹੋਮ) ਕਰ ਕਰਕੇ, ਵਾ ਭੋਗ (ਬ੍ਰਹਮ ਭੋਜ ਆਦਿ) ਕਰਕੇ ਅਥਵਾ ਦੇਵਤਾ ਪੂਜਨ (ਠਾਕਰ ਪੂਜਾ ਆਦਿ) ਕਰ ਕਰਕੇ ੭ ਅਗਹੁ= ਨਾਂ ਗ੍ਰਿਹਣ ਕੀਤਾ ਜਾਣ ਵਾਲਾ—ਪਕੜ ਵਿਚ ਔਂਣੋਂ ਬਾਹਰਾ (ਬੁਧੀ ਆਦ ਦੇ ਗਯਾਨ ਤੋਂ ਪਰ ਬਾਹਰਾ) ਨਾਂ ਗ੍ਰਿਹਣ ਹੋ ਸਕਿਆ—ਕਿਸੇ ਪ੍ਰਕਾਰ ਭੀ ਐਉਂ ਨਾਂ ਜਾਨਿਆਂ ਜਾ ਸਕਿਆ॥

੮ ਦੇਵੀਆਂ ਦੇਵਤਿਆਂ ਦੇ ਭੀ ਭਗਤ ਬਣ ਬਣ ਕੇ ਸੇਵਾ(ਅਰਾਧਨਾ ਕੀਤੀ) ਪ੍ਰੰਤੂ ੯ ਅਹੰਮੇਵ (ਮੈਂ ਹੀ ਹਾਂ) ਐਸੀ ਆਪਣੇ ਆਪ ਨੂੰ ਤੀਸਮਾਰਖਾਂ ਮੰਨਨ ਵਾਲੀ ਕੁਬੁਧੀ ਦੀ ਟੇਵ .ਖੋਟੀ ਬਾਣ) ਨਾਂ ਹੀ ਟਾਰੀ (ਟਾਲੀ) ਜਾ ਸਕੀ। ਤਾਤਪ੍ਰਜ ਕੀਹ ਕਿ ਅਜੇਹੇ ਅਜੇਹੇ ਸਮੂੰਹ ਸਾਧਨਾਂ ਨੂੰ ਸਾਧ ਸਾਧਕੇ(ਜਫਰ ਜਾਲਕੇ) ਜਿਸਦੇ ਮਰਮ ਨੂੰ ਸਮਝਨ ਬੁਝਨ ਵਾਸਤੇ ਅਨਗਿਣਤ ਲੋਕ ਹਾਰ ਥੱਕੇ, ੫੦ ਓਸ ਅਲਖ [ਲਖਤਾ ਤੋਂ ਪਾਰ] ਅਰੁ ੧੧ ਅਭੇਵ=ਆਪਣਾ ਮਰਮ ਜਣੌਣੋ [ਅਗੰਮ] ਸਰੂਪ ਅਕਾਲ ਪੁਰਖ ਵਾਹਗੁਰੂ ਨੂੰ ੧੨ ਪ੍ਰਕਾਸ਼ ਰੂਪ ਸਤਿਗੁਰਾਂ ਨੇ [ਅਸਾਨੂੰ ਯਥਾਵਤ] ਸਮਝਾ ਦਿੱਤਾ—ਸਾਖਿਆਤ ਕਰਾ ਦਿੱਤਾ ਹੈ ॥ ੩੦ ॥

ਸਹਜ ਸਰੂਪੀ ਇਸਥਿਤੀ:—

**[੧]ਤ੍ਰਿਗੁਨ ਅਤੀਤ ਚਤੁਰਥ ਗੁਨ ਗੰਮਿਤਾ [੨]ਪੰਚ ਤਤ ਉਲੰਘ**
**ਪਰਮ ਤੱਤ ਵਾਸੀ ਹੈ ॥ [੩]ਖਟ ਰਸ ਤਿਆਗ ਪ੍ਰੇਮ ਰਸ ਕੋ ਪ੍ਰਾਪਤ**
**ਭਏ ਪੂਰ [੪]ਸੂਰ ਸਪਤ [੫]ਅਨਹਦ ਅਭ੍ਯਾਸੀ ਹੈ ॥ [੬]ਅਸਟ**
**ਸਿਧਾਂਤ [੭]ਭੇਦ ਨਾਥਨਕੇ [੮]ਨਾਥ ਭਏ [੯]ਦਸਮ ਸਥਲ ਸੁਖਸਾਗਰ**
**ਬਿਲਾਸੀ ਹੈ ॥ [੧੦]ਉਨਮਨ ਮਗਨ ਗਗਨ ਹ੍ਵੈ ਨਿਝਰ ਝਰੈ**
**[੧੧]ਸਹਜ ਸਮਾਧਿ [੧੨]ਗੁਰ ਪਰਚੈ [੧੩]ਉਦਾਸੀ ਹੈ ॥ ੩੧ ॥**

ਅਰਥ:—੧. ਤ੍ਰਿਗੁਨ ਅਤੀਤ=ਰਜੋ ਤਮੋ ਸਤੋ ਗੁਣਾਂ ਦੇ ਪ੍ਰਭਾਵ ਤੋਂ ( ਜੋ ਸਦੀਵ ਕਾਲ ਜੀਵਾਂ ਦੇ ਅੰਦਰ ਅਰਹਟ ਦੀਆਂ ਟਿੰਡਾਂ ਵਤ ਹੇਰਾ ਫੇਰੀ ਦਾ ਗੇੜ ਲਗਦਾ ਰਹਿੰਦਾ ਹੈ,ਜਿਸ ਕਰਕੇ ਹੀ ਛਿਣ ਛਿਣ ਵਿਚ ਸ ਡੇ ਅੰਦਰ ਸੁਭਾਵ ਵਿਖੇ ਉਲਟਮ ਪਲਟਮ ਦਸ਼ਾ ਵਰਤਦੀ ਰਿਹਾ ਕਰਦੀਹੈ,ਇਸ ਅਦਲਾਬਦਲੀਤੋਂ)ਅਤੀਤ= ਉਪਰਾਮ ਹੋਕੇ ਭਾਵ ਅਡੋਲ ਸੁਭਾਵ ਵਾਲੇ ਬਣਕੇ—ਅਥਵਾ ਏਨਾਂ ਅਨੁਸਾਰ ਚਿੱਤ ਬਿਰਤੀਆਂ ਦੇ ਤਰਥੱਲ ਨੂੰ ਨਿਵਾਰਣ ਕਰਕੇ—ਸ਼ਾਂਤ ਮਨ ਵਾਲੇ) ਹੋਕੇ (ਹੇ ਗੁਰਮੁਖ!) ਚੌਥੇ ਗੁਣ ਰੂਪ ਅਫੁਰ ਭਾਵ (ਅਚਿੱਤ ਦਸ਼ਾ) ਵਿਖੇ ਗੰਮਤਾ ਪਹੁੰਚ) ਕੈ=ਕਰੀਦੀ (ਪਾਈਦੀ) ਹੈ, (ਅਤੇ ਇਉਂ ਚਉਥੇ ਪਦ ਵਿਖੇ ਪ੍ਰਾਪਤ ਹੋਕੇ)—੨ ਪੰਚ ਤੱਤ=ਪੰਜਾਂ ਤੱਤਾਂ ਦੇ ਰਚੇ ਹੋਏ ਦੇਹ ਨੂੰ ਉਲੰਘ(ਟੱਪ)ਜਾਈਦਾ ਹੈ(ਭਾਵ ਦੇਹ ਅਧ੍ਯਾਸ ਤੋਂ ਰਹਿਤ ਹੋ ਜਾਈਦਾ ਹੈ,ਅਰ ਇਸ ਪ੍ਰਕਾਰ ਦੇਹ ਅਧ੍ਯਾਸ ਰਹਿਤ ਹੋਣ ਉਪ੍ਰੰਤ) ਪਰਮ ਤੱਤ ਵਿਖੇ ਨਿਵਾਸ ਕਰਣ ਵਾਲੇ ਬਣ ਜਾਈਦਾਹੈ-ਅਰਥਾਤ ਪੰਜਾਂ ਤੱਤਾਂ ਦੇ ਮੇਲ(ਸੰਘਾਤ)

ਰੂਪ ਜੜ੍ਹ ਦੇਹ ਨੂੰ ਤੱਤ (ਸੁਰਜੀਤ ਭਾਵੀ) ਬਣਾਕੇ ਦਿਖਲਾਨ ਵਾਲਾ ਇਨਾਂ ਤੋ ਪਰੇ ਏਨਾਂ ਦਾ ਸਾਖੀ ਸਰੂਪ ਪਰਮ ਤੱਤ (ਚੈਤੰਨ) ਓਸ ਵਿਖੇ ਇਸਥਿਤੀ ਵਾਲੇ ਬਣ ਜਾਈਦਾ ਹੈ॥

੩ (ਪ੍ਰੰਤੂ ਗਣਾਂ ਤੋਂ ਅਤੀਤ ਹੋਣ ਵਾਸਤੇ ਇਹ ਅਵਸ਼ਯਕ ਹੈ ਕਿ) ਖਟ ਰਸ (ਮਿਠੇ, ਕੌੜੇ, ਕਸੈਲੇ, ਸਲੋਨੇ, ਖੱਟੇ ਅਰ ਚਰਪਰੇ) ਸੁਆਦਾਂ ਦੀ ਚਾਟ ਨੂੰ ਤਯਾਗ ਦੇਵੇ ਕਯੋਂਕਿ ਇਨਾਂ ਦੇ ਤਯਾਗਯਾਂ ਹੀ ਪ੍ਰੇਮ ਰਸ ਨੂੰ ਪ੍ਰਾਪਤ ਹੋ ਸਕੀਦਾ ਹੈ—੪ (ਅਰੁ ਐਸਾ ਹੀ) "ਪੂਰ ਸੂਰ ਸਪਤ"=ਸੱਤ ਸੁਰਾਂ ਜੋ ਰਾਗਾਂ ਦੀਆਂ ਹਨ,ਇਨਾਂ ਵੱਲੋਂ ਭੀ (ਕੰਨਾਂ) ਨੂੰ ਪੂਰ ਦੇਵ—ਭਾਵ ਰਾਗ ਨਾਦ ਦੀ ਚਾਟ ਵਾ ਕੰਨ ਰਸ ਵੱਲੋਂ ਸਭ ਪ੍ਰਕਾਰ ਪੂਰ (ਬਸ ਬਸ=ਤੌਬਾ) ਕਰੇ,ਤਾਂ ੫-ਅਨਹਦ (ਅੰਤਰ ਸਬਦ) ਦੀ ਧੁਨੀ ਦਾ ਅਭਯਾਸੀ ਹੋਇਆ ਜਾ ਸਕੀਦਾ ਹੈ॥

੬ (ਹਾਂ ਵਿਦਿਤ ਰਹੇ ਕਿ ਰਸਾਂ ਦਾ ਤਯਾਗ ਕਰਕੇ ਤੱਤਾਂ ਨੂੰ ਸਾਖਯਾਤ ਕਰਕੇ ਸਬਦ ਦੀ ਧੁਨੀ ਦਾ ਅਭਯਾਸ ਰੂਪ ਯਤਨ ਭੀ ਸਿਧੀਆਂ ਪ੍ਰਾਪੱਤ ਕਰਣ ਲਈ ਕੀਤਾ ਜਾਂਦਾ ਹੈ—ਸੋ ਗੁਰਮੁਖ ਨੂੰ ਇਸ ਖਿਆਲ ਨਾਲ ਨਹੀਂ ਅਭਯਾਸ ਕਰਨਾ ਚਾਹੀਦਾ ਬਲਕਿ੭ਅਸ਼ਟ "ਸਿਧਾਂਤ ਭੇਦ"=ਅਠਾਰਾਂ ਸਿਧੀਆਂ ਵਿਚੋਂ ਅੱਠਾ ਮਹਾਂ ਸਿਧੀਆਂ ਦਾ (ਭਾਵ ਸਭਨਾਂ ਦਾ ਹੀ)ਅੰਤ ਕਰਕੇ(ਖਹੜਾ ਛੱਡਕੇ),ਅਰੁ * ੭"ਨਾਥਨ ਕੈ ਭੇਦ"=ਨੌਂ ਦ੍ਵਾਰਿਆਂ ਦੇ ਨਾਥਾਂ (ਇੰਦ੍ਰਿਆਂ) ਨੂੰ ਭੇਦ ਕੇ (ਭਿੰਨ ਕਰਕੇ)-ਇਨਾਂ ਦਾ ਦਲ ਤੋੜਕੇ ੮ ਨਾਥ ਭਏ=ਏਨਾਂ ਦਾ ਸ੍ਵਾਮੀ (ਨੱਥਨ ਵਾਲਾ) ਬਣ ਜਾਵੇ, ਤਾਂ ੯ ਦਸਮ ਸਥਲ (ਦਸਮੇ ਦ੍ਵਾਰ ਵਿਖੇ) ਸੁਖ ਦੇ ਸਮੁੰਦਰ (ਅਲਖ ਅਪਾਰ) ਭਗਵੰਤ ਵਿਖੇ ਬਿਲਾਸੀ (ਆਨੰਦ ਮਾਨਣ ਵਾਲਾ) ਬਣ ਜਾਂਦਾ ਹੈ॥

(ਇਉਂ ਕਰਕੇ) ੧੦ ਗਗਨ ਮੰਡਲ ਦਸਮ ਦ੍ਵਾਰ ਵਿਖੇ ਉਨਮਨ=ਉਤ-ਸਾਹਿਤ ਹੋਯਾ ਵਾ ਓਨਮਨੀ ਭਾਵ ਵਿਖੇ ਇਸਥਿਤ ਮਗਨ ਹੋ ਜਾਂਦਾ ਹੈ, ਤੇ ਨਿਝਰ ਝਰਨਾ [ਅੰਮ੍ਰਿਤ ਦਾ] ਝਰਨ ਲਗ ਪੈਂਦਾ ਹੈ, ੧੨ ਜਿਸਨੂੰ ਛਕਦਾ ਹੋਇਆ ਸਹਿਜ ਸਰੂਪ ਵਿਖੇ ਸਮਾਧਿ (ਇਸਥਿਤੀਵਾਨ ਹੋਇਆ) ੧੩(ਇਕ ਮਾਤ੍ਰ)"ਗੁਰੁ ਪਰਚੈ" "ਪਾਰਬ੍ਰਹਮ ਗੁਰ ਨਾਹੀਂ ਭੇਦ"—ਬਚਨ ਅਨੁਸਾਰ) ਪਾਰਬ੍ਰਹਮ ਵਿਖੇ ਪਰਚਿਆ (ਲਿਵਲੀਨ) ਰਹਿੰਦਾ,੧੨ ਉਦਾਸੀ—ਸੰਸਾਰ ਵਿਖੇ ਵਰਤਦਾ ਭੀ (ਸੰਸਾਰ ਤੋਂ ਉੱਚਾ ਵਾ) ਉਪ੍ਰਾਮ (ਅਟੰਕ=ਅਲੇਪ) ਰਿਹਾ ਕਰਦਾ ਹੈ ॥ ੩੧ ॥

ਪੂਰਬ ਉਕਤ ਸਹਜ ਸਮਾਧੀ ਵਿਖੇ ਇਸਥਿਤ ਪੁਰਖ ਦੀ ਰਹਿਣੀ ਨਿਰੂਪਣ ਕਰਦੇ ਮੁੜ ਕਥਨ ਕੀਤੇ ਸਿਧਾਂਤ ਨੂੰ ਹੀ ਦ੍ਰਿੜ੍ਹ ਕਰਦੇ ਹਨ:—

**੧ਦੁਬਿਧਾ ਨਿਵਾਰ ੨ਅਬਰਨ ਹ੍ਵੈ ਬਰਨ ਬਿਖੈ ੩ਪਾਂਚ ਪਰਪੰਚ ਨ ੪ਦਰਸ ਅਦਰਸ ਹੈ॥ ੫ਪਰਮ ਪਾਰਸ ਗੁਰ ੬ਪਰਸ**

*"ਭੇਦ"-ਸ਼ਬਦ ਦੇਹਲੀ ਦੀਪਕ ਵਤ ਹੈ।

ਪਾਰਸ ੮ਭਏ ਕਨਿਕ ੭ਅਨਿਕ ਧਾਤ ੯ਆਪਾ ਅਪਰਸ ਹੈ ॥ ੧੦ਨਵਦ੍ਵਾਰ ਪਾਰ ੧੧ਬ੍ਰਹਮਾਸਨ ਸਿੰਘਾਸਨ ਮੈਂ ੧੨ਨਿਝਰ ਝਰਨ ੧੪ਰੁਚਤ ਨ ੧੩ਅਨਰਸ ਹੈ ॥ ਗੁਰ ਸਿਖ ਸੰਧਿ ਮਿਲੇ ੧੫ਬੀਸ ੧੬ਇਕ ਈਸ ੧੭ਈਸ ੧੮ਅਨਹਦ ਗਦ ਗਦ ੧੯ਅਭਰ ੨੦ਭਰਸ ਹੈ॥ ੩੨ ॥

ਅਰਥ—੧ (ਸਹਜ ਸਮਾਧੀ ਵਿਖੇ ਇਸਥਿਤ ਗੁਰਮੁਖ ਦੇ ਅੰਦਰੋਂ) ਦੁਬਿਧਾ-ਦ੍ਵੈਤ ਭਾਵੀ ਦ੍ਰਿਸ਼ਟੀ, ਨਿਵਾਰ [ਨਿਵਿਰਤ] ਹੋ ਜਾਂਦੀ ਹੈ—੨ ਅਰੁ ਬਰਨ [ਬ੍ਰਾਹਮਣ ਖਤ੍ਰੀ ਵੈਸ਼ ਸੂਦਰ ਆਦਿ] ਵਿਖੇ [ਉਤਪੰਨ ਹੋਇਆ] ਹੁੰਦਾ ਭੀ ਉਹ ਅਬਰਨ [ਬ੍ਰਾਹਮਣ ਆਦਿ ਵਰਨ—ਤਥਾ ਆਸ਼ਰਮ ਦੇ ਅਭਿਮਾਨ ਰਹਿਤ]—ਭਾਵ ਜਾਤੀ ਗੋਤਰ ਆਦਿਕਾਂ ਦੇ ਅਧਜਾਸ ਤੋਂ ਮੁਕਤ ਹੋ ਜਾਂਦਾ ਹੈ। ੩ ਉਸਦੀ ਦ੍ਰਿਸ਼ਟੀ (ਸੰਕਲਪ) ਵਿਖੇ ਪਾਂਚ=ਪੰਜਾਂ ਤੱਤਾਂ ਦਾ ਪਰਪੰਚ—ਪਸਾਰਾ, ਨ=ਨਹੀਂ ਰਹਿੰਦਾ [ਅਰਥਾਤ] ੪ ਦਰਸ [ਦ੍ਰਿਸ਼ਜ=ਸਮੂਹ ਦੇਖਣ ਯੋਗ ਪਦਾਰਥ] ਅਦਰਸ=ਅਦ੍ਰਿਸ਼ਜ ਰੂਪ [ਧਜਾਨ ਤੋਂ ਓਹਲੇ] ਹੋ ਜਾਂਦੇ ਹਨ, ਭਾਵ ਸੁਖੁਪਤੀ ਅਵਸਥਾ ਵਿਖੇ ਜਿਸ ਪ੍ਰਕਾਰ ਸੰਸਾਰ ਬੇਹੋਸ਼ੀ ਵਿਚ ਲੀਨ ਹੋ ਜਾਂਦਾ ਹੈ—ਇਸੇਤਰ੍ਹਾਂ ਗਜਾਨ ਮਈ ਲਿਵ ਵਿਚ ਸਮੂਲਚੀ ਦਵੈਤ ਦਾ ਅਭਾਵ ਹੋ ਜਾਇਆ ਕਰਦਾ ਹੈ ॥

੫ ਇਹ ਦਸ਼ਾ ਜਦ ਹੀ ਕਿ ਪਰਮ ਪਾਰਸ [ਅਪਨੀ ਸੰਗਤ ਰੂਪ ਮਹਾਨ ਉਤਮ ਸਪਰਸ਼ ਦ੍ਵਾਰੇ ਸਾਖਿਆਤ ਪਾਰਸ ਹੀ ਬਣਾ ਦੇਣ ਵਾਲੇ] ਗੁਰੂ ਨੂੰ ਪਰਸ [ਪਰਸਿਆ]—ਭਾਵ ਆਪਾ ਭੇਟਿਆ, ਤਾਂ ਪ੍ਰਾਪਤ ਹੁੰਦੀ ਹੈ, ਜੀਕੂੰ ੬ ਪਰਸ (ਨਾਲ ਲਗਕੇ) ਪਾਰਸ ਦੇ,—੭ ਅਨਿਕ ਧਾਤ [ਲੋਹਾ ਤਾਂਬਾ ਪਿਤਲ ਆਦਿ], ੮ ਭਏ ਕਨਿਕ=ਹੋ [ਬਣ] ਜਾਂਦੇ ਹਨ ਸ੍ਵਰਣ ਰੂਪ [ਅਤੇ ਜਿਸ ਭਾਂਤ ਉਹ ਧਾਂਤਾਂ ਸੁੱਧ ਹੋ ਜਾਂਦੀਆਂ ਹਨ ਤਿਸੇ ਭਾਂਤ] ੯ ਉਕਤ ਗੁਰਮੁਖ ਦਾ ਆਪਾ ਭੀ ਅਪਰਸ [ਹੁਣ ਅਲੇਪ ਬਣ ਜਾਇਆ ਕਰਦਾ ਹੈ] ॥

੧੦ ਨੌਂ ਦੁਆਰਿਆਂ [ਅੱਖੀਆਂ, ਕੰਨਾਂ, ਨਾਸਾਂ ਦੇ ਦੋ ਦੋ—ਸਾਰੇ ਛੀ ਅਰੁ ਮੂੰਹ ਤੇ ਮਲ ਮੂਤ੍ਰ ਦੇ ਦੋਨੋਂ ਇਹ ਜੋ ਨੌਂ ਦ੍ਵਾਰੇ ਸ਼ਰੀਰ ਅੰਦਰ ਹਨ) ਇਨਾਂ ਤੋਂ ਪਾਰ (ਪਰੇ) ਜੋ ਦਸਮਾਂ ਦੁਆਰ ਹੈ (ਜਿਸ ਦੁਆਰਿਓਂ ਇਨਾਂ ਉਕਤ ਨਵਾਂ ਦ੍ਵਾਰਾਂ ਵਿਚ ਦੀ ਸੁਰਤ ਨੂੰ ਅਪਨਾ ਕਾਰਜ ਨੇਪਰੇ ਚਾੜ੍ਹਨ ਲਈ ਸਤਜਾ—ਚਿਤੰਨਤਾ ਦੀ ਧਾਰ ਆਯਾ ਕਰਦੀ ਹੈ) ਓਸ ਵਿਖੇ—੧੧ ਬ੍ਰਹਮਾਸਨ (ਪਰਮਾਤਮਾ ਦੇ ਆਸਨ ਇਸਥਿਤੀ ਦਾ—ਸਿੰਘਾਸਨ ਹੈ, ਭਾਵ "ਦਸਵੈਂ ਵਾਸਾ ਅਲਖ ਅਪਾਰੇ" ਗੁਰੂ ਬਚਨ ਅਨੁਸਾਰ ਉਹ ਪਰਮਾਤਮਾਂ ਦੇ ਬਿਰਾਜਮਾਨ ਹੋਣ ਦਾ ਟਿਕਾਣਾ ਹੈ (ਉਥੇ ਹੀ ਗੁਰਮੁਖ ਦੀ ਸੁਰਤਿ ਪੁੱਜਕੇ ਟਿਕਾਉ ਨੂੰ ਪ੍ਰਾਪਤ ਹੋਇਆ ਕਰਦੀ ਹੈ) ਜਿਥੇ ਕਿ ੧੨ ਇਕ ਰਸ ਝਰਨਾ ਝਰਦਾ

ਚਰਣ ਕਮਲ ਅਮਰਟ ਦਾ ਸੁਖ ਫਲ

ਕਰਣ- ਕਮਲ
ਕਮਲ - ਪ੍ਰਗਾਸ



(ਅੰਮ੍ਰਿਤ ਦਾ ਪਾਨ ਕਰਣ ਲਈ, ਇਸਨੂੰ ਪ੍ਰਾਪਤ) ਹੁੰਦਾ ਹੈ ਜਿਸਨੂੰ ਛਕਦੇ ਹੋਏ ਮੁੜ ੧੩ ਅਨਰਸ (ਬਾਹਰਮੁਖੀ ਸੁਆਦ) ਵਿਖਜਾਂ ਦੇ ਰਸ ੧੪ ਨ ਰੁਚਿਤ (ਏਸ ਤਾਂਈ ਨਹੀ ਭਾਇਆ ਕਰਦੇ) ॥

੧੫ ਇੱਥੇ ਪਹੁੰਚਕੇ ਹੀ ਬੀਸ=ਦਸ ਇੰਦ੍ਰੀਆਂ+ਪੰਜ ਪ੍ਰਾਣ+ਚਾਰ ਅੰਤਾਕਰਣ ਤੇ ਇਕ ਜੀਵ ੧੬ ਇਕ ਈਸ (ਇਕੀਸਵੇਂ) ਈਸ਼੍ਵਰ ਵਿਖੇ ਲੀਨ ਹੋਕੇ ੧੭ ਈਸ (ਈਸ਼੍ਵਰ) ਮਈ ਹੀ ਇਕੋ ਇਕ (ਏਕਤਾ ਦਾ ਪ੍ਰਤਖਜ ਨਜ਼ਾਰਾ) ਵਰਤ ਪਿਆ ਕਰਦਾ ਹੈ ੧੮ ਅਤ ਇਉਂ ਨਾਮ ਰੂਪ ਦੀਆਂ ਹੱਦਾਂ ਵਲੋਂ ਅਨਹਦ (ਬੇਹੱਦ) ਸਰੂਪੀ ਹੋ, ਗਦਗਦ=ਆਨੰਦ ਹੀ ਆਨੰਦ ਪ੍ਰਗਟ ਹੁੰਦਾ ਹੋਯਾ ੧੯ ਅਭਰ (ਜਨਮ ਜਨਮਾਂਤਰਾਂ ਦੇ) ਅਤ੍ਰਿਪਤਾਂ ਨੂੰ ਭੀ ੨੦ ਭਰਸ ਹੈ (ਤ੍ਰਿਪਤ ਕਰ ਦਿੰਦਾ ਹੈ)। ਅਥ੍ਵਾ ਅਭਰ=ਸੰਪੂਰਣ ਸਰੀਰ ਦੇ ਰੋਮ ਕੂਪਾਂ ਪ੍ਰਯੰਤ ਭੀ ਜੋ ਖਾਲੀ ਥਾਵਾਂ ਹਨ ਓਨਾਂ ਵਿਖੇ (ਛੇਕ ਛੇਕ) ਤਾਈ ਭੀ ਉਹ ਆਨੰਦ ਭਰਸ (ਭਰਪੂਰ ਕਰ ਦਿੰਦਾ) ਹੈ ॥ ੩੨ ॥

ਉਕਤ ਅਨੰਦ ਮਈ ਅਵਸਥਾ ਨੂੰ ਅਗਾਧ ਬੋਧ ਰੂਪ ਤੇ ਅਕਥ ਵਰਣਨ ਕਰਦੇ ਹਨ :-

ਉਨਮਨ ਮਗਨ

ਬਿਸਮ ਬਿਦੇਹ

੪੯

**੧ ਚਰਣ ਕਮਲ ਭਜ ੨ ਕਮਲ ਪ੍ਰਗਾਸ ਭਏ ੩ ਦਰਸ ਦਰਸ ੪ ਸਮ ਦਰਸ ਦਿਖਾਏ ਹੈਂ ॥ ੫ ਸਬਦ ਸੁਰਤਿ ਅਨਹਦ ਲਿਵ ਲੀਨ ਭਏ ੬ ਉਨਮਨ ਮਗਨ ੭ ਗਗਨ ਪੁਰ ਛਾਏ ਹੈਂ॥ ੮ ਪ੍ਰੇਮ ਰਸ ਬਸ ਹੋਇ ੯ ਬਿਸਮ ਬਿਦੇਹ ਭਏ ੧੦ ਅਤਿ ਅਸਚਰਜ ਮੈਂ ੧੧ ਹੇਰਤ ਹਿਰਾਏ ਹੈਂ॥ ੧੨ ਗੁਰਮੁਖਿ ਸੁਖ ਫਲ ਮਹਿਮਾ ੧੩ ਅਗਾਧ ਬੋਧ ੧੪ ਅਕਥ ਕਥਾ ੧੫ ਬਿਨੋਦ ਕਹਿਤ ਨ ਆਏ ਹੈਂ ॥੩੩॥**

ਅਰਥ:-੧-ਸਤਿਗੁਰਾਂ ਦੇ ਚਰਨ ਕਮਲਾਂ ਨੂੰ ਭਜ(ਅਰਾਧਨ ਕਰਣ, ਕਟਕੇ ਅਥਵਾ ਕਮਲ ਸਮਾਨ ਅਲੇਪ-ਅਭੰਗ ਹੈ ਚਰਣ (ਚਲਨ=ਸੁਭਾਵ) ਜਿਸ ਨਿਰੰਕਾਰ (ਨਿਰਾਕਾਰ) ਦਾ ਓਸ ਨੂੰ ਭਜ (ਧਜਾਨ ਕਰਣ ਕਰਕੇ)-੨ ਕਮਲ ਪ੍ਰਗਾਸ ਭਏ=ਰਿਦਾ ਕਮਲ ਖਿੜ ਔਂਦਾ ਹੈ-ਭਾਵ ਸੰਸਿਆਂ ਫਿਕਰਾਂ ਨਾਲ ਸਮੀਟਿਆ ਹੋਇਆ ਹਿਰਦਾ (ਮਨ ਦਾ ਅਸਥਾਨ) ਪ੍ਰਫੁੱਲਿਤ ਹੋ ਔਂਦਾ ਹੈ, ੩ (ਜਿਸ ਕਰਕੇ) ਦਰਸ ਦਰਸ=ਦ੍ਰਿਸ਼ਜ ਦਾ ਦਰਸ਼ਨ ਜੋ (ਅਨੇਕ ਭਾਵੀ) ਹੈ, ਸੋ-੪ ਸਮ ਦਰਸ (ਬ੍ਰਹਮ ਦਰਸ਼ਨ ਰੂਪ) ਹੋ ਭਾਸਿਆ ਕਰਦਾ ਹੈ। ਯਾ-ਚਰਣ ਕਮਲਾਂ ਦਾ ਧਜਾਨ ਕਰਦਿਆਂ ਹਿਰਦੇ ਕਮਲ ਦੇ ਖਿੜ ਔਣ ਪੁਰ, ਦਰਸ (ਅੰਤਰਯਾਮੀ ਅਕਾਲਪੁਰਖ ਦੇ ਦਰਸਨ ਨੂੰ। ਦਰਸ (ਦਰਸਕੇ) ਦੇਖਨ ਤੇ, ਉਹ ਦਰਸਨ ਸਮ ਦਿਖਾਏ ਹੈ (ਇਕ ਰਸ ਰਮਿਆ ਦਿਖਾਈ ਦਿੱਤਾ-ਅਨਭਉ ਹੋਯਾ ਕਰਦਾ ਹੈ) ॥

੫ (ਅਰੁ ਐਸਾ ਹੀ) ਅਨਹਦ ਸਬਦ ਸੁਰਤਿ (ਅਨਹਦ ਧੁਨੀ ਸਬਦ ਦ

ਵਿਖੇ ਸੁਰਤ ਦੇ ਲਿਵਲੀਨ ਹੋਇਆਂ) ੬ (ਮਾਨੋ) ਮਗਨ (ਮਸਤ) ਹੋਕੇ, ਉਨਮਨ (ਉਤਸਾਹ ਪੂਰਬਕ-ਵਾ) ਉਨਮਨੀ ਅਵਸਥਾ ਵਿਖੇ, ੭ ਗਗਨ ਪੁਰ (ਚੇਤੰਨਭਵਨ =ਬ੍ਰਹਮਸਥਲ-ਪ੍ਰਮਾਤਮਾ ਦੇ ਨਿਜ ਪ੍ਰਕਾਸ਼ ਰੂਪ ਲੋਕ ਵਿਖੇ) ਛਾਏ ਹੈ (ਸ਼ੁਭਾਯਮਾਨ ਹੋਇਆ ਕਰਦਾ ਹੈ)॥

੮ (ਅਤੇ ਉੱਥੇ ਦੇ) ਪ੍ਰੇਮਰਸ (ਅਨੁਭਵੀ ਸੁਆਦ=ਆਨੰਦਾਕਾਰਿਤਾ) ਦੇ ਬਸ (ਅਧੀਨ) ਹੋਕੇ,੯ *ਬਿਸਮ (ਅਚਰਜ) ਹੋਇਆ ਦੇਹ ਤੋਂ ਬਿਦੇਹ (ਸ਼ਰੀਰ ਦੀ ਸੁਧ ਬੁਧ ਤੋਂ ਰਹਿਤ) ਹੋ ਜਾਂਦਾ ਹੈ,-੧੦ (ਔਰ) ਅਤਯੰਤ ਅਸਚਰਜ ਮਈ (ਕੌਤਕੀ) ਅਵਸਥਾ ਵਿਖੇ ੧੧ (ਦੈਵੀ ਪ੍ਰਕਾਸ਼ ਦੇ ਕੌਤਕ ਨੂੰ) ਹੇਰਤ=ਦੇਖਦਾ ਹੋਇਆ (ਅਨੁਭਵ ਕਰਦਾ ਕਰਦਾ) ਹਿਰਾਏ ਹੈ=ਆਪੇ ਨੂੰ ਭੀ ਖੋਹ ਬੈਠਦਾ ਹੈ(ਭਾਵ ਅੰਦਰਲੇ ਬਾਹਰਲੇ ਗਜਾਨ ਸਭ ਵਿਸਿਮ੍ਰਿਤ ਹੋ ਜਾਯਾ ਕਰਦੇ ਹਨ)॥

੧੨ (ਸੋ ਇਸਪ੍ਰਕਾਰ ਦੇ)ਗੁਰਮੁਖੀ ਸੁਖ ਫਲ ਦੀ ਮਹਿਮਾ (ਵਡਿਆਈ)ਅਸੀਂ ਕੀਹ ਆਖੀਏ, ੧੩ ਓਸਦਾ ਬੋਧ (ਗਜਾਨ) ਅਗਾਧ (ਨਹੀ ਗਾਹਿਆ ਜਾ ਸਕਨ ਵਾਲਾ) ਹੈ,ਤੇ ੧੪ ਓਸਦੀ ਕਥਾ (ਬਾਰਤਾ) ਚਲਾਣੀ ਸਭ ਪ੍ਰਕਾਰ ਦੀ ਅਕਥ(ਕਥਨ ਤੋਂ ਪਾਰ) ਹੈ ੧੫ ਉਹ ਬਿਨੋਦ (ਆਨੰਦ) ਕਿਸੇ ਤਰਾਂ ਭੀ ਕਹਿਣ ਵਿਚ ਨਹੀ ਆ ਸਕਦਾ ਹੈ॥ ੩੩॥

ਇਸ ਅਦਭੁਤ ਅਨਭਉ ਨੂੰ ਹਰ ਕੋਈ ਹੀ ਪ੍ਰਾਪਤ ਕਰ ਸਕਦਾ ਹੈ, ਜਿਹ: ਕਿ ਸਤਿਗੁਰਾਂਦੀ ਸਿੱਖੀਨੂੰ ਧਾਰਣ ਕਰਕੇ ਦੁਰਮਤਿ ਦਾ ਤਯਾਗ ਕਰ ਦੇਵੇ ਤੇ ਗੁਰਮਤਿ ਵਿਚ ਹੀ ਇਕ ਮਾਤ੍ਰ ਆ ਜਾਵੇ:-

**੧ ਦੁਰਮਤਿ ਮੇਟ ੨ ਗੁਰਮਤਿ ਹਿਰਦੇ ਪ੍ਰਗਾਸੀ ੩ਖੋਇਕੈ ਅਗਜਾਨ ੪ਜਾਨੇ ਬ੍ਰਹਮਗਜਾਨੇ ਹੈ॥ ੬ਦਰਸ ੫ਧਜਾਨ ੭ਆਨ ਧਜਾਨ ਬਿਸਿਮਰਨ ਕੈ ੮ਸਬਦ ਸੁਰਤਿ ੯ਮੋਨਿ ਬ੍ਰਤ ਪਰਵਾਨੇ ਹੈ॥ ੧੦ਪ੍ਰੇਮ ਰਸ ਰਸਿਕ ਹ੍ਵੈ ਅਨਰਸ ਰਹਿਤ ਹ੍ਵੈ ੧੧ਜੋਤੀ ਮੈ ਜੋਤਿ ਸਰੂਪ ੧੨ਸੋਹੰ ਸੁਰ ਤਾਨੇ ਹੈਂ॥ ੧੩ਗੁਰਸਿਖ ਸੰਧਿ ਮਿਲੇ ੧੪ਬੀਸ ਇਕ ਈਸ ਈਸ ੧੫ਪੂਰਨ ਬਿਬੇਕ ਟੇਕ ਏਕ ਹਿਯੇ ਆਨੇ ਹੈਂ॥ ੩੪॥**

---

*"ਬਿਸਨ"-ਪਾਠਾਂਤਰ ਹੈ। ਜੋ ਠੀਕ ਨਹੀਂ ਪ੍ਰਤੀਤ ਹੁੰਦਾ, ਪਰ ਜੇ ਠੀਕ ਸਮਝਿਆ ਜਾਵੇ ਤਾਂ ਅਰਥ-"ਬਜਸਨ" ਕੀਤਾ ਜਾਵੇਗਾ। ਇਸਦੀ ਯੋਜਨਾ ਐਉਂ ਹੋਵੇਗੀ ਕਿ "ਪ੍ਰੇਮ ਰਸ ਦੇ ਵਸ ਹੋਕੇ ਬਜਸਨਾਂ (ਵਿਖਯਾਂ) ਦੀ ਚਾਟ ਵੱਲੋਂ ਬਿਦੇਹ (ਮੁਰਦੇ) ਵਤ ਹੋ ਜਾਂਦਾ ਹੈ"॥

ਅਰਥ:- ੧- ਦੁਰਮਤਿ (ਦੂਰ ਭਾਵੀ ਮਤਿ) ਦ੍ਵੈਤ ਭਾਵੀ ਬੁਧੀ ਯਾ ਦੁਸ਼੍ਰਤਾ ਪ੍ਰਾਇਣ ਮਤਿ [ਦੂਖਨਾ ਰੂਸੀ-ਵਿਕਾਰੀਂ ਰਚੀ ਬੁੱਧੀ] ਨੂੰ ਮੇਟਕੇ, ਜਦ ੨-ਗੁਰਮੁਖ ਪੁਰਖ ਦੇ ਹਿਰਦੇ ਅੰਦਰ ਗੁਰਮਤਿ (ਸਤਿਗੁਰਾਂ ਦੀ ਸਿਖਯਾ) ਪ੍ਰਗਾਸੀ (ਉਜਲੇ-ਉਘੇ ਰੂਪ ਵਿਚ ਹੋ ਭਾਸੀ), ੩ ਤਾਂ ਗੁਵਾ ਕੇ ਅਗਯਾਨ (ਵਾਹਗੁਰੂ ਦੇ ਪਾਸੇ ਦੀ ਬੇਸਮਝੀ ਤੇ ਅਨਜਾਨਤਾ) ਨੂੰ ੪ ਜਾਨੇ-ਜਾਣ ਲੈਂਦਾ ਹੈ ਕਿ ਆਹ ਕੁਛ ਬ੍ਰਹਮਗਯਾਨ [ਬ੍ਰਹਮ ਦੇ ਸ੍ਵਰੂਪ ਦਾ ਜਾਨਣਾ] ਹੈ।

੫-[ਜਦ ਇਉਂ ਜਾਣ ਲੈਂਦਾ ਹੈ,ਤਦ]ਓਸ ਸ੍ਵਰੂਪ ਨੂੰ ਧਯਾਨ ਵਿਚ ਲਯੌਂਦਾ, ਦਰਸ (ਸਾਖਯਾਤਕਾਰ-ਮਾਨੋਂ ਸਾਮਰਤਖ ਓਸੇ ਅਨਭਉ ਨੂੰ)ਪ੍ਰਾਪਤ ਕਰ ਲੈਂਦਾ ਹੈ, ਤੇ ੬ ਇਸ ਸਾਖਯਾਤਕਾਰਿਤਾ ਦੇ ਪ੍ਰਾਪਤ ਹੋਯਾਂ-੭ ਟੇਰ ਧਯਾਨ (ਧਾਰਣੇ) ਭੁੱਲ ਜਾਂਦਾ ਹੈ (ਬੇਲੋੜੇ ਹੋ ਜਾਣ ਕਰਕੇ),੮ ਸ਼ਬਦ ਸੁਰਤਿ [ਇਸ ਬਾਰੇ ਵਿਚ ਕੁਛ ਹੋਰ ਸ਼ਬਦ ਸੁਨਣ ਅਥ੍ਵਾ ਕਹਨ] ਵਜੋਂ ੯ ਮੋਨ ਬ੍ਰਤ (ਚੁੱਪ ਦੀ ਪ੍ਰਤਗਯਾ) ਨੂੰ ਹੀ ਪਰਵਾਣ [ਕਬੂਲ] ਕਰ ਲਿਆ ਕਰਦਾ ਹੈ। ਭਾਵ ਸਮੂਹ ਬਿਰਤੀਆਂ ਵੱਲੋਂ ਚੁਪ ਸਾਧ ਲੈਂਦਾ ਅਥਵਾ ਇਸ ਬਾਰੇ ਵਿਚ ਕੁਛ ਕਹਿਣ ਸੁਣਨ ਦੀ ਰੰਮਤਾ ਹੀ ਓਸਦੇ ਅੰਦਰੋਂ ਮੂਲੋਂ ਉਠ ਜਾਇਆ ਕਰਦੀ ਹੈ॥

੧੦ [ਬੱਸ ਇਕ ਮਾਤ੍ਰ] ਪ੍ਰੇਮ ਰਸ ਦਾ ਰਸੀਆ ਹੋਕੇ ਤੇ ਹੋਰ ਬਾਹਰਮੁਖੀ ਰਸਾਂ [ਸ੍ਵਾਦਾਂ-ਖਿੱਚਾਂ] ਵੱਲੋਂ ਰਸ ਰਹਿਤ [ਫਿੱਕੇ ਦਿਲ ਵਾਲਾ] ਬਣਕੇ ੧੧ ਜੋਤੀ ਸਰੂਪ [ਪ੍ਰਕਾਸ਼ਮਯਪਰਮਾਤਮਾ ਵਿਖੇ ਮਿਲਕੇ]ਜੋਤੀ ਮੈਂ [ਜਯੋਤੀਮਈ-ਪ੍ਰਕਾਸ਼ ਰੂਪ]ਹੀ ਹੋ ਜਾਂਦਾ ਤੇ ੧੨ "ਸੋਹੰ ਸੋਹੰ" - ਦੀ ਸੁਰ [ਰਟ] ਦੀ ਤਾਨ [ਤਾਰ] ਅੰਦਰੇ ਅੰਦਰ ਬੰਨ ਲਿਆ ਕਰਦਾ ਹੈ॥ ਭਾਵ ਅਪਨੇ ਅੰਦਰ ਓਸੇ ਨੂੰ ਹੀ ਆਪ ਰੂਪ ਹੋ ਵੱਸਿਆ ਸਾਖਯਾਤ ਅਨਭਉ ਕਰਕੇ "ਸੋਈ ਮੈਂ ਹਾਂ-ਸੋਈ ਮੈਂ ਹਾਂ" ਇਹ ਰਟ ਲਗਾਈ ਰਖਦਾ ਹੈ॥

੧੩ [ਅਸਲ ਵਿਚ] ਗੁਰੂ ਸਿੱਖ ਦੀ ਸੰਧੀ (ਮੇਲ) ਇਸੇ ਅਵਸਥਾ ਵਿਚ ਹੀ ਹੁੰਦਾ ਹੈ ਤੇ ੧੪ ਇਥੇ ਆਣ ਕੇ ਹੀ ਵੀਹਾਂ ਦੇ ਵਰਤਾਰੇ ਵਿਚ ਵਰਤਨਹਾਰਾ ਇਹ ਲੋਕ ਤੇ ਇਕੀਸਵੇਂ ਭਾਵ ਵਿਖੇ ਵਰਤਨਹਾਰਾ ਪਰਲੋਕ [ਪਿੰਡੀ ਔਰ ਬ੍ਰਹਮੰਡੀ ਸਮੂਹ ਸ੍ਰਿਸ਼ਟੀ] ਈਸ [ਈਸ੍ਵਰ ਮਈ] ਹੋਣ ਦਾ ੧੫ ਪੂਰਣ ਬਿਬੇਕ [ਪੂਰਾ ਪੂਰਾ ਗਯਾਨ] ਹੁੰਦਾ ਹੈ ਤੇ ਇਸ ਹੀ ਇਕ ਮਾਤ੍ਰ (ਏਕਤਾ) ਦੀ ਟੇਕ [ਨਿਸਚਾ] ਹਿਰਦੇ ਅੰਦਰ ਲਿਔਂਦਾ (ਧਾਰਣ ਕਰਦਾ) ਹੈ॥ ੩੪॥

**ਵੀਚਾਰ**

ਕਾਸ਼ੀ ਵਿਖੇ ਪੰਡਤਾਂ ਆਦਿ ਨੂੰ ਗੁਰਮਤ ਸਿਧਾਂਤ ਉਪਰ ਸੁਨਾਣ ਅਰ ਪ੍ਰਚਾਰਣ ਦਾ ਪ੍ਰੋਗਰਾਮ [ਵਜੋਂ ਤਯਾ ਵੀਚਾਰ) ਸ੍ਰੀ ਮਾਨ ਭਾਈ ਸਾਹਬ ਨੇ ਜੋ ਕੁਛ ਭੀ ਅਪਨੇ ਅੰਦਰ ਨਿਸਚੇ ਕਰ ਰਖਯਾ ਹੈ ਸੀ, ਓਸ ਸਮੂਹ ਸਿਧਾਂਤ ਦੀ ਮਾਨੋਂ ਭੂਮਿਕਾ (ਮੰਗਲਾ ਚਰਣ ਸਮੇਤ) ਇਸ ਅੰਕ ਪ੍ਰਯੰਤ ਆਪ ਨੇ ਵਰਨਣ ਕੀਤੀ ਹੈ। ਤੇ ਅਸਲ ਚੋ ਕੂਛ

ਨਿਸ਼ਾਨਾ ਉਨਾਂ ਦਾ ਹੈ ਓਹ ਅਗਲੇ ਅੰਕ ਤੋਂ ਅਰੰਭ ਹੁੰਦਾ ਹੈ। ਤਦੇ ਹੀ ਅਗੇ ਨੰਬਰ ।੩੫।੧। ਦਾ ਅਰੰਭ ਹੋਯਾ ਹੈ, ਮਾਨੋਂ ਅਗਲੇ ਨੰਬਰ ਤੋਂ ਗੁਰੂ ਮਹਾਰਾਜਜ਼ਾਂ ਦਾ ਅਰਾਧਨ ਕਰ ਆਪ ਆਪਣੇ ਲੜੀ ਵਾਰ ਪ੍ਰਸਤਾਵ ਦਾ ਆਰੰਭ ਕਰਦੇ ਹਨ ॥–॥

ਐਹੋ ਜੇਹੇ ਉਤਮ ਗਤੀ ਪ੍ਰਦਾਤੇ ਕੋਈ ਗੁਰੂ ਧਰਤੀ ਮੰਡਲ ਵਿਖੇ ਇਨਾਂ ਮਨੁੱਖਾਂ ਅੰਦਰ ਮਿਲ ਸਕਦੇ ਹਨ ? ਐਸੀ ਪੁੱਛ ਦੇ ਉੱਤਰ ਵਿਚ ਸ੍ਰੀ ਗੁਰੂ ਨਾਨਕ ਦੇਵ ਗੁਰੂ ਹਰਿ ਗੋਬਿੰਦ ਸਾਹਿਬ ਜੀ ਦਾ ਮਾਨਵ ਰੂਪ ਹੋ ਪ੍ਰਗਟਨਾ ਵਰਨਣ ਕਰਦੇ ਹਨ:– ੫੮

**੨ਰੋਮ ਰੋਮ ਕੋਟਿ ਬ੍ਰਹਮੰਡ ਕੋ ਨਿਵਾਸ ੧ਜਾਸ ੩ਮਾਨਸ ਅਉਤਾਰ ਧਾਰ ਦਰਸ ਦਿਖਾਏ ਹੈਂ ॥ ੪ਜਾਕੇ ਓਅੰਕਾਰ ਕੇ ਅਕਾਰ ਹੈਂ ੫ ਨਾਨਾ ਪ੍ਰਕਾਰ ੬ਸ੍ਰੀ ਮੁਖ ੮ਸਬਦ ੭ਗੁਰਸਿਖਨ ੯ਸੁਨਾਏ ਹੈਂ ॥ ੧੦ਜਗਜ ੧੧ਭੋਗ ਨਈਵੇਦ ੧੨ਜਗਤ ਭਗਤ ਜਾਹਿ ੧੩ਅਸਨ ਬਸਨ ਗੁਰ ਸਿੱਖਨ ਲਡਾਏ ਹੈਂ ॥ ੧੪ਨਿਗਮ ਸੇਖਾਦਿਕ ਕਬਤ ੧੫ ਨੇਤਿ ਨੇਤਿ ਕਰ ੧੬ਪੂਰਨਬ੍ਰਹਮ ਗੁਰੁਸਿਖਨ ਲਖਾਏ ਹੈਂ ॥ ~~੧ ॥ ੩੫~~ ॥**

ਅਰਥ:–੧ ਜਿਸ (ਕਰਣ ਕਾਰਣ ਕਰਤਾਰ) ਦੇ,੨ ਰੋਮ ਰੋਮ (ਵਾਲ ਵਾਲ) ਵਿਖੇ ਕ੍ਰੋੜਾਂ ਹੀ ਬ੍ਰਹਮੰਡਾਂ ਦਾ ਨਿਵਾਸ ਹੈ, ੩ (ਉਸਨੇ ਆਪ) ਮਾਨਸ ਅਉਤਾਰ (ਮਾਨੁਖੀ ਸਰੂਪ) ਧਾਰਣ ਕਰਕੇ ਦਰਸ਼ਨ ਦਿਖਾਇਆ ਹੋਇਆਹੈ (ਭਾਵ ਇਸ ਕਾਲ ਵਿਖੇ ਮਨੁੱਖ ਮੰਡਲ ਅੰਦਰ ਦਰਸ਼ਨ ਦੇ ਰਹੇ ਹਨ) ॥

੪ ਜਿਸ ਦੇ ਓਅੰਕਾਰ ਰੂਪ ਸ਼ਬਦ ਬ੍ਰਹਮ ਦੇ ਹੀ ੫ ਨਾਨਾ ਪ੍ਰਕਾਰ ਦੇ (ਨਜ਼ਾਰੇ ਨਜ਼ਾਰੇ ਸਰੂਪਾਂ ਵਾਲੇ–ਅਨੰਤ)ਆਕਾਰ(ਜਗਤ–ਸ੍ਰਿਸ਼ਟੀ ਰੂਪ ਹੋ ਪਸਰੇ ਹੋਏ) ਹਨ, ੬ (ਓਹੋ ਹੀ ਸ੍ਵਯੰ) ਸ੍ਰੀ ਮੁਖ (ਸ਼ੋਭਾਇਮਾਨ ਮੁਖ ਕਮਲ ਦ੍ਵਾਰੇ ੭ ਸਾਖਯਾਤ) ਗੁਰ (ਅਪਣੇ) ਸਿੱਖਾਂ ਨੂੰ ੮ ਸ਼ਬਦ (ਉਪਦੇਸ਼) –੭–੯ ਸੁਣਾਏ ਹੈ (ਸੁਣਾ ਰਹੇ ਹਨ)॥

੧੦ ਜਗਜ (ਬੇਦਾਂ ਦੇ ਕਰਮਕਾਂਡ ਦ੍ਵਾਰੇ ਨਿਰਪ੍ਰਣ ਕੀਤੀਆਂ ਰੀਤੀਆਂ ਦ੍ਵਾਰੇ ਯਗਜ–ਬ੍ਰਹਮ ਯਗਜ) ਆਦਿ ਹੋਮ ਕਰ ਕਰਕੇ ਜਿਸਨੂੰ ਕਰਮਕਾਂਡੀ ਅਰਾਧਦੇ ਹਨ, ੧੧ ਨਈ ਵੇਦ ਭੋਗ (ਅਨੇਕ ਭਾਂਤ ਦੇ ਭੋਗ–ਭੋਜਨ ਜੋਗ–ਮੋਹਨ ਭੋਗ ਆਦਿ ਪਦਾਰਥਾਂ ਨੂੰ) ਅਰਪਣ ਕਰਕੇ, ੧੨ ਜਗਤ ਵਿਚ ਭਗਤ ਜਨ (ਉਪਾਸਨਾ ਕਾਂਡ ਅਨੁਸਾਰੀ ਢੰਗਾਂ ਦ੍ਵਾਰਾ) ਜਿਸਨੂੰ (ਪੂਜਦੇ ਹਨ), ੧੩ (ਉਹੀ ਪਰਮ ਪੂਜਯ ਪਰਮਾਤਮਾ) ਅਸਨ ਬਸਨ (ਖਾਨ ਪਾਨ ਅਰੁ ਪਹਿਰਾਨ ਜੋਗ ਪਦਾਰਥਾਂ) ਆਦਿ ਦੀਆਂ (ਬਖਸ਼ਸ਼ਾਂ ਬਖਸ਼ ਬਖਸ਼ ਕੇ) ਗੁਰ ਸਿੱਖਨ (ਆਪਣਿਆਂ ਸਿੱਖਾਂ)

ਨੂੰ ਲਾਡ ਲਡੌਂਦੇ ਪਏ [ਦੁਲਾਰ ਰਹੇ] ਹਨ ॥

੧੪ ਨਿਗਮ=ਬਦ, ਸ਼ਾਸਤ੍ਰ ਵਾ ਬੇਦ ਸ਼ਾਸਤ੍ਰ ਵੇਤਾ [ਬ੍ਰਹਮਾ ਆਦਿਕ], ਤਥਾ ਸੇਖਾਦਿਕ=ਸੇਸ਼ ਨਾਗ [ਪਤੰਜਲੀ] ਆਦਿਕ ਰਿਖੀ ਮੁਨੀ, ੧੫ ਨੇਤਿ ਨੇਤਿ [ਨ+ਇਤੀ, ਨ+ਇਤੀ=ਨਹੀਂ ਬਸ ਬਸ–ਅੰਤ ਜਿਸਦਾ] ਅਨੰਤ ਅਨੰਤ ਕਰਕੇ ਜਿਸਨੂੰ ਕਥਨ ਕਰਦੇ ਹਨ, ਓਸ ੧੬ ਪੂਰਣ ਬ੍ਰਹਮ ਨੇ ਹੀ ਗੁਰੂ ਸਰੂਪ ਹੋਕੇ ਸਿੱਖਾਂ ਨੂੰ [ਅਪਣੇ ਆਪ ਤਾਂਈ] ਲਖਾਇਆ ਹੈ ॥ ੩੫ ॥ ੧ ॥

ਸਤਿਗੁਰ ਕਿਸ ਪ੍ਰਕਾਰ ਅਪਣੇ ਸਿੱਖਾਂ ਨੂੰ ਅਪਣੇ ਸਰੂਪ ਦੀ ਲਖਤਾ ਕਰੌਂਦੇ ਹਨ–ਉਸ ਪ੍ਰਕਿਰਿਆ ਨੂੰ ਦਸਦੇ ਹਨਃ--

**੫੨ ੧ਨ੍ਰਿਗੁਨ ੫ਸਗੁਨ ੨ਕੈ ਅਲਖ ੩ਅਬਿਗਤਿ ਗਤਿ ੪ਪੂਰਨ ਬ੍ਰਹਮ ੬ਗੁਰੂ ਰੂਪ ਪ੍ਰਗਟਾਏ ਹੈਂ ॥ ੭ਸਰਗੁਨ ਸ੍ਰੀ ਗੁਰ ਦਰਸ ਕੈ ੮ਧਿਆਨ ਰੂਪ ੧੦ਅਕਲ ਅਕਾਲ ੯ਗੁਰੂ ਸਿੱਖਨ ੧੧ਦਿਖਾਏ ਹੈਂ ॥ ੧੨ਨਿਰਗੁਣ ਸ੍ਰੀ ਗੁਰ ੧੪ਸਬਦ ਅਨਹਦ ਧੁਨਿ ੧੩ਸਬਦ ਬੇਧੀ ਗੁਰ ਸਿੱਖਨ ਸੁਨਾਏ ਹੈਂ ॥ ੧੭ਚਰਨ ਕਮਲ ਮਕਰੰਦ ੧੫ਨਿਹਕਾਮ ਧਾਮ ੧੬ਗੁਰ ਸਿੱਖ ੧੮ਮਧੁਕਰ ਗਤਿ ੧੯ਲਪਟਾਏ ਹੈਂ ॥ ੨ ॥ ੩੬ ॥**

ਅਰਥਃ–੧ ਜਿਸਦੇ ਨਿਰਗੁਣ [ਨਿਰਾਕਾਰ] ਸਰੂਪ ਨੂੰ, ੨ ਨਾ ਲਖਿਆ ਜਾ ਸਕਨ ਵਾਲਾ ਹੋਣ ਕਰਕੇ--ਅਲਖ ਰੂਪ ਵਰਨਣ ਕੀਤਾ ਜਾਂਦਾ ਹੈ, ੩ ਜਿਸਦੀ ਗਤਿ [ਗਜ਼ਾਨ] ਅਬਿਗਤਿ [ਅਬਜ਼ਕ੍ਰ=ਅਪ੍ਰਗਟ] ਸਰੂਪ ਹੈ, ਵਾ ਜਿਸਦਾ–ਅਬਿਗਤ [ਗਜ਼ਾਨ]–ਗਤਿ [ਨਿਵਿਰਤ] ਹੋ ਚੁਕਾ ਹੈ ਬੁਧੀ ਆਦਿਕਾਂ ਦੀ ਗੰਮਤਾ ਤੋਂ ੪ ਐਸੇ ਪੂਰਣ ਬ੍ਰਹਮ ਨੇ ਹੀ ੫ ਸਗੁਨ [ਸਰਗੁਣ--ਆਕਾਰ ਧਾਰੀ] ਹੈ (ਹੋਕੇ=ਬਣਕੇ) ੬ ਅਪਣੇ ਆਪ ਨੂੰ ਗੁਰੂ ਰੂਪ ਵਿਖੇ ਪ੍ਰਗਟਾਇਆ ਹੈ ॥

੭ ਉਸ ਸਰਗੁਣ ਸਰੂਪ ( ਮਨੁਖ ਦੇਹ ਧਾਰੀ ) ਸ੍ਰੀ ( ਕਲਜ਼ਾਨ ਰੂਪ ) ਗੁਰੂ ਮਹਾਰਾਜ ਜੀ ਨੂੰ–ਦਰਸ ( ਨੇਤ੍ਰ ਗੋਚਰ ਹੋਣ ਤੇ–ਵਾ ) ਦਰਸ਼ਨ ਵਿਚ ਔਣ ਤੇ, ਜਿਨਾਂ ਨੇ, ੮ ਕੈ ਧਜ਼ਾਨ=ਕੀਤਾ ਹੈ ਧਜ਼ਾਨ ਉਨਾਂ ਦਾ (ਭਾਵ ਅਪਣੇ ਚਿੱਤ ਅੰਦਰ ਜਿਨਾਂ ਨੇ ਵਸਾਇਆ ਹੈ ), ਉਨਾਂ ੯ ਗੁਰ ਸਿੱਖਾਂ ਨੂੰ, ਅਪਣਾ ੧੦ ਅਕਲ ( ਮਾਯਾ ਅਵਿਦਜ਼ਾ ਦੀਆਂ ਕਲਾ ਤੋਂ ਰਹਿਤ, ਅਕਾਲ ਰੂਪ(ਸਤਜ਼ ਸਰੂਪ–ਅਬਿਨਾਸੀ ਰੂਪ) ੧੧ ਦਿਖਾਇਆ ( ਅਨੁਭਵ ਕਰਾਇਆ ) ਹੈ ॥

ਇਸ ਭਾਂਤ ਤਾਂ ਸਰਗੁਣ ਸਰੂਪੀ ਦਰਸ਼ਨ ਦ੍ਵਾਰੇ ਅਪਣਾ ਅਕਾਲ ਰੂਪ ਦਰਸ਼ਨ ਕਰਾਯਾ, ਤੇ ੧੨ ਨਿਰਗੁਣ ਸਰੂਪ ਸ੍ਰੀ ਗੁਰੂ ਮਹਾਰਾਜ ਜੀ ਨੇ ੧੩ ਸ਼ਬਦ ਬੇਧੀ ( ਜਿਨਾਂ ਦੇ ਚਿੱਤਾਂ ਨੂੰ ਸਤਿਗੁਰਾਂ ਦੇ ਉਪਦੇਸ਼ ਨੇ ਵਿੰਨ ਦਿਤਾ ਹੈ--ਜਿਨਾਂ ਦੇ ਅੰਦਰ

ਸ਼ਬਦ ਧਸ ਚੁਕਾ ਹੈ ਅਥਵਾ "ਬੇਦੀ" ਪਾਠਾਂਤਰ ਹੋਣ ਕਰਕੇ ਜੋ "ਜਾਨਣਹਾਰੇ ਸਬਦ ਦੇ ( ਮਰਮੀ ) ਹਨ" ( ਐਸੇ ) ਨਾਮ ਰਸੀਏ ਗੁਰ ਸਿਖਾਂ ਨੂੰ ੧੪ ਅਨਹਦ ਸ਼ਬਦ ਦੀ ਧੁਨੀ ਦੇ ਰੂਪ ਵਿਚ ਸੁਣਾਕੇ ( ਅਨੁਭਵ ਕਰਾਇਆ ਹੈ ) ॥

੧੫ ( ਇਉਂ ਕਰਕੇ ਨਿਰਗੁਣ ਸਰਗੁਣ ਸਰੂਪ ਦੇ ਦਰਸ਼ਨ ਕਰੌਣ ਹਾਰੇ ਸਤਿਗੁਰਾਂ ਨੂੰ ) ਨਿਹਕਾਮ ਧਾਮ (ਨਿਸ਼ਕਾਮਤਾ ਦਾ ਮੰਦਿਰ-ਵਾ ਨਿਸ਼ਕਾਮ ਪਦ-ਮੁਕਤੀ ਦਾ ਅਸਥਾਨ ) ਜਾਣਕੇ-੧੬ ਗੁਰ ਸਿਖ ੧੭ ਉਨਾਂ ਦੇ ਚਰਣ ਕਮਲਾਂ ਦੀ ਮਕਰੰਦ ( ਸੁਗੰਧੀ ਦੀ ਸਾਰ ਰੂਪ ਧੂਲੀ ) ਰਜ ਨਾਲ ੧੮ ਮਧੁਕਰ ਗਤਿ ( ਭੌਰੇ ਵਾਕੂੰ ) ੧੯ ਲਪਟਾਇ ਹੈ ( ਲੰਪਟ ਹੁੰਦੇ-ਪ੍ਰੇਮ ਕਰਦੇ ਵਾ ਉਸ ਵਿਖੇ ਲਿਵ ਲੀਣ ਹੁੰਦੇ ਹਨ ) ॥ ੩੬ ॥ ੨ ॥

ਦੇਹ ਧਾਰੀ ਗੁਰੂ ਆਦ ਸੰਸਜਾਂ ਦੀ ਭਵਿੱਖਤ ਨੂੰ ਤੱਕਦੇ ਹੋਏ ਸਤਿਗੁਰ ਨਾਨਕ ਦੇਵ ਜੀ ਤੋਂ ਅਗੇ ਗੁਰਮੁਖੀ ਮਾਰਗ ਪ੍ਰਵਿਰਤਨ ਦਾ ਨਿਰਣਾ ਇਉਂ ਦੱਸਦੇ ਹਨ:-

**੧ਪੂਰਨ ਬ੍ਰਹਮ ੨ਗੁਰੁ ੩ਬੇਲ ਹ੍ਵੈ ਚੰਬੇਲੀ ੪ਗਤਿ ੫ਮੂਲ ਸਾਖਾ ਪਤ੍ਰ ਕਰ ੨ਬਿਬਿਧ ੬ਬਿਸਥਾਰ ਹੈ॥੭ਗੁਰਸਿਖ ਪੁਹਪ ੧੦ਸੁਬਾਸ ੯ਨਿਜ ਰੂਪ ੮ਤਾਂ ਮੈਂ ੧੧ਪ੍ਰਗਟ ਹ੍ਵੈ ੧੩ਕਰਤ ੧੪ਸੰਸਾਰ ਕੋ ਉਧਾਰ ਹੈ॥ ੧੫ਤਿਲ ਮਿਲ ੧੬ਬਾਸਨਾ ਸੁਬਾਸ ਕੋ ਨਿਵਾਸ ਕਰ ੧੭ਆਪਾ ਖੋਇ ਹੋਇ ਹੈ ਫੁਲੇਲ ਮਹਿਕਾਰ ਹੈ ॥ ੧੮ਗੁਰਮੁਖਿ ਮਾਰਗ ਮੈਂ ੧੯ਪਤਿਤ ਪੁਨੀਤ ਰੀਤਿ ੨੦ਸੰਸਾਰੀ ਹ੍ਵੈ ਨਿਰੰਕਾਰੀ ੨੧ਪਰ੨੨ਉਪਕਾਰ ਹੈ॥ ~~੩॥ ੩੭~~ ॥** ੫੩

ਅਰਥ:-੧ ਪੂਰਣ ਬ੍ਰਹਮ ਸਰੂਪ ਸਤਿਗੁਰਾਂ ਨੇ ੨ ਅਨੇਕ ਪ੍ਰਕਾਰ ਦੇ ਰੂਪਾਂ ਵਿਚ ਵਿਸਥਾਰ ਪਾਇਆ ੩ ਚੰਬੇਲੀ ਦੀ ਬੇਲ (ਵੱਲ) ੪ ਵਾਕੂੰ, (ਭਾਵ-ਜਿਸ ਪ੍ਰਕਾਰ ਚੰਬੇਲੀ ਦੀ ਝੁਕਕੇ ਧਰਤੀ ਉਪਰ ਆਈ ਸ਼ਾਖ ਜਿਥੇ ਭੀ ਧਰਤੀ ਵਿਚ ਧਸਕੇ ਗਡ ਜਾਂਦੀ ਹੈ-ਅਰਥਾਤ,ਦਾਬ ਰੂਪ ਧਾਰਣ ਕਰ ਲੈਂਦੀ ਹੈ,ਉਥੋਂ ਹੀ) ੫ ਮੁਢ(ਜੜ੍ਹ) ਪ੍ਰਗਟ ਕਰਕੇ ਟਾਹਣੀਆਂ ਪੱਤ੍ਰ ਆਦਿ ਦਾ ੬ ਅਨੇਕ ਤਰਾਂ ਦਾ ਵਿਸਤਾਰ (ਪਸਾਰਾ) ਕਰ ਲੈਂਦੀ ਹੈ-ਐਸੇ ਹੀ ਪੂਰਣ ਬ੍ਰਹਮ ਪ੍ਰਮਾਤਮਾਂ ਸ੍ਰੀ ਗੁਰੂ ਨਾਨਕ ਦੇਵ ਦੇ ਸਰੂਪ ਵਿਖੇ ਪਰਗਟ ਹੋ,ਜਿਥੇ ਭੀ ਮੂਲਿਹਿਣੇਜੀ ਆਦਿ ਦੀ ਰਿਦੇ ਭੂਮੀਵਿਖੇ ਗਡ ਗਏ (ਧਸ ਗਏ), ਉਥੇ ਹੀ ਆਪਣਾ ਨਿਜ ਭਾਵ ਰੂਪ ਮੁਢ ਪ੍ਰਗਟ ਕਰਕੇ (ਪੱਧਤੀ, ਸੰਪ੍ਰਦਾਇ ਪ੍ਰਵਿਰਤ ਕਰਣ ਹਾਰੇ ਸ੍ਰੀਗੁਰੂਅੰਗਦਦੇਵ ਜੀ ਆਦਿ ਦੇ ਸਰੂਪਵਿਖੇ)ਸ਼ਾਖਾ ਰੂਪ ਹੋ ਪ੍ਰਵਿਰਤੇ-ਉਪ੍ਰੰਤ ਆਪਣੇ ਤੋਂ ਸਾਖਜਾਂਤ ਸਾਜੇ ਪ੍ਰਚਾਰਕ ਰੂਪ ਭਾਈ ਮਨਸੁਖ ਬਾਬਾ ਬੁਢਾ ਜੀ ਵਾ ਬੂੜਾ ਬਾਂਧੀ ਜੀ ਆਦਿ,ਅਥਵਾ ਧੂੰਪੜ੍ਹਾ ਤੋਂ ਸ੍ਰੀਗੁਰੂ ਅੰਗਦ ਜੀ,

ਸ੍ਰੀਗੁਰੂ ਅਮਰ ਦਾਸ ਜੀ ਆਦਿ ਤੋਂ ਸਾਜੇ ਐਸਿਆਂ(ਪ੍ਰਚਾਰਕ)ਸਿਖਾਂ ਦੀਆਂ ਪ੍ਰਤਸ਼ਾਖਾਂ (ਸ਼ਾਖਾਂਵਿਚੋਂ ਨਿਕਲੀਆਂ ਸੂਖਮ ਸ਼ਾਖਾਂ-ਟਾਹਣੀਆਂ ਪ੍ਰਗਟਾਈਆਂ)-ਇਸ ਭਾਈ ਪਾਰੋ ਜੁਲਕਾ ਵਾ ਸ੍ਵਯੰ ਭਾਈ ਗੁਰਦਾਸਜੀ ਤਥਾ ਹੋਰ ਮੰਜੀਆਂ ਆਦਿ ਥਾਪਨ ਦੇ ਪ੍ਰਕਾਰ ਦੀ ਸਾਜਨਾ ਸਾਜਕੇ ਫੇਰ ਅਗੋਂ ਜੋ ਇਨ੍ਹਾਂ ਪ੍ਰਚਾਰਕਾਂ ਦ੍ਵਾਰਾ ਗੁਰ ਸਿੱਖ ਸੰਗਤਾਂ ਥਾਪੀਆਂ ਉਹ ਮਾਨੋ ਪੁਸ਼ਪ (ਫੁੱਲ) ਉਤਪੰਨ ਕੀਤੇ। ਅਰ ੮ ਤਿਨਾਂ ਵਿਚ ੯ ਨਿਜਰੂਪ-ਨਾਨਕ ਨਿਰੰਕਾਰੀ ਦੀ ਹ। ੧੦ ਜੈ ਜੇਕਾਰ ਰੂਪ ਕੀਰਤੀ ਦੀ ਸੁਬਾਸ (ਸ੍ਰੇਸ਼ਟ ਬਾਸਨਾ) ਸੁਗੰਧੀ ਦੀਆਂ ਲਪਟਾਂ-ਪਸਾਰੀਆਂ, ਜਿਨਾਂ ਨੇ ਇਉਂ ੧੧ ਪ੍ਰਗਟ ਹੋ ਕਰਕੇ ੧੨ ਸੰਸਾਰ ਦਾ ਉਧਾਰ (ਕਲਜਾਣ) ੧੩ ਕੀਤਾ ੧੪ ਹੈ।

੧੫ [ਇਸ ਭਾਂਤ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕੀਰਤੀ ਨੂੰ ਮਹਿਕਾਨ ਵਾਲੇ ਦੇਸੀਂ ਪ੍ਰਦੇਸੀਂ ਵੱਸਨਹਾਰੇ ਸਿਖ ਸੰਗਤਾਂ ਰੂਪ ਫੁੱਲਾਂ ਨਾਲ] ਤਿਲਾਂ ਦੀ ਨਜਾਈਂ ਤਹਿ ਪਰ ਤਹਿ (ਅੰਦਰੋਂ ਬਹਰੋਂ ਇਕ) ਹੋਕੇ ਜੇਹੜੇ ਲੋਕ ਆਣ ਆਣ ਮਿਲੇ, ਉਨ੍ਹਾਂ ਅੰਦਰ ਭੀ-੧੬ ਉਹੀ ਸੁਗੰਧੀ ਰੂਪ ਬਾਸਨਾ (ਖੁਸ਼ਬੂ-ਸ੍ਰੀਗੁਰੂ ਮਹਾਰਾਜ ਦੀ ਕੀਰਤੀ) ਦਾ ਨਿਵਾਸ ਉਨ੍ਹਾਂ ਨੇ ਕਰ ਦਿੱਤਾ-ਭਾਵ ਗੁਰੂ ਮਹਾਰਾਜ ਜੀ ਦੇ ਨਾਮ ਲੇਵਾ ਸਿੱਖ ਬਣਾ ਦਿੱਤੇ। ੧੭ (ਜਿਨਾਂ ਨੇ ਸਚ ਮੁਚ ਤਿਲਾਂ ਵਾਙੂੰ ਹੀ) ਆਪਾ ਗੁਵਾਕੇ (ਜਾਤੀ ਗੋਤ ਆਦਿ ਦਾ ਅਭਿਮਾਨ ਤਿਆਗਕੇ) ਫੁਲੇਲ ਵਾਂਙ [ਪੂਰਨ ਪ੍ਰੇਮੀ ਬਣਕੇ] ਅਗੇ ਮਹਿਕਾਰ (ਸੁਗੰਧੀ) ਨੂੰ ਪਸਾਰਨਾ ਅਰੰਭ ਦਿੱਤਾ।

੧੮ ਬਸ! ਇਉਂ ਕਰਕੇ-ਗੁਰਮੁਖੀ ਪੰਥ [ਸਿੱਖੀ ਮਾਰਗ] ਵਿਚ ਆ ਗਿਆ ੧੯ ਪਤਿਤ (ਪਰਮਾਰਥੋਂ ਡਿਗਿਆਂ ਵਾ ਮਨੁਖੀ ਜੀਵਨ ਦੇ ਮਹੱਤ ਤੋਂ ਡਿਗ੍ਯਾਂ ਸਭ) ਨੂੰ ਹੀ ਪਵਿਤ੍ਰ ਕਰਣ ਵਾਲੀ ਰੀਤੀ (ਮ੍ਰਯਾਦਾ) ਨਾਲ ੨੦ ਸੰਸਾਰੀ ਹੁੰਦੇ ਨੂੰ ਭੀ ਨਿਰੰਕਾਰੀ (ਨਿਰੰਕਾਰ ਵਾਲਾ=ਨਾਨਕ ਪੰਥੀਆ) ਬਣਾ ਲਿਆ ਗਿਆ ਯਾ ਬਣਾ ਲਿਆ ਜਾਂਦਾ ਹੈ। ੨੧ ਅਰ ਏਹੋ ਹੀ ਪਰ-ਵਿਸ਼ੇਸ਼ ਕਰਕੇ ੨੨ ਉਪਕਾਰ (ਵਾਹਗੁਰੂ ਦੇ ਮਾਰਗੋਂ ਦੂਰ ਵਿਛੜਿਆਂ ਨੂੰ-ਉਪ+ਕਾਰ=ਉਸਦਾ ਸਮੀਪੀ ਬਣਾ ਦੇਣ ਵਾਲਾ ਚਾਲਾ) ਵਰਤਨਾ-ਹਰ ਇਕ ਗੁਰਸਿੱਖ ਦਾ (ਵਾ ਸਿਖੀ ਮਾਰਗ) ਦਾ ਧਰਮ ਹੈ। ਭਾਵ--ਜੀਵ ਮਾਤ੍ਰ ਨੂੰ ਹੀ ਗੁਰੂ ਨਾਨਕ ਦੇਵ ਦੇ ਝੰਡੇ ਹੇਠਾਂ ਲਿਆਣਾ ਅਸਾਡਾ ਪਰਮ ਧਰਮ ਹੈ ॥ ੩ ॥ ੩੭ ॥

ਗੁਰੂ ਮਹਾਰਾਜ (ਸ੍ਰੀ ਗੁਰੂ ਨਾਨਕ ਦੇਵ) ਨੇ ਸ੍ਰਿਸ਼ਟੀ ਤੇ ਅਵਤਾਰ ਲੈਕੇ ਹਰ ਪ੍ਰਕਾਰ ਹੀ ਹਰ ਜਗਾ ਪਹੁੰਚਕੇ ਵਾਹਗੁਰੂ ਪ੍ਰੰਪਰਾ ਦ੍ਵਾਰਾ ਸਾਖਯਾਤ ਆਪ ਅਥਵਾ ਸਿਖਾਂ ਦ੍ਵਾਰਾ ਜੀਵਾਂ ਉਪਰ ਉਪਕਾਰ ਹੀ ਉਪਕਾਰ ਪਾਲਿਆ ਹੈ:-

**[੧]ਪੂਰਨਬ੍ਰਹਮ ਗੁਰੁ [੨]ਬਿਰਖ ਬਿਥਾਰ ਧਾਰ [੩]ਮੂਲ [੪]ਕੰਦ**
**[੫] ਸਾਖਾ ਪਤ੍ਰ ਅਨਿਕ ਪ੍ਰਕਾਰ ਹੈ॥ [੬]ਤਾ ਮੈ ਨਿਜ ਰੂਪ ਗੁਰਸਿੱਖ**
**ਫਲ ਕੋ ਪ੍ਰਗਾਸ ਬਾਸਨਾ [੭]ਸੁਬਾਸ ਅਉ ਸ੍ਵਾਦ ਉਪਕਾਰ ਹੈ॥**

**੮ਚਰਨ ਕਮਲ ਮਕਰੰਦ ਰਸ ਰਸਿਕਹ੍ਵੈ ਚਾਖੇ ਚਰਣਾਮ੍ਰਿਤ ਸੰਸਾਰ ਕੋ ਉਧਾਰ ਹੈ ॥ ੯ਗੁਰਮੁਖ ਮਾਰਗ ਮਹਾਤਮ ਅਕਥ ਕਥਾ ਨੇਤਿ ਨੇਤਿ ਨੇਤਿ ਨਮੋ ਨਮੋ ਨਮਸਕਾਰ ਹੈ ॥ ੪ ॥ ੩੯॥**

ਅਰਥ:-੧ ਪੂਰਣ ਬ੍ਰਹਮ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੂਰਬ ਉਕ੍ਤ ਰੀਤੀ ਦ੍ਵਾਰੇ ੨ ਬਿਰਛ ਦੇ ਸਮਾਨ ਵਿਸਤਾਰ ਨੂੰ ਧਾਰਣ ਕਰਕੇ ੩ ਕਿਤੇ ਤਾਂ ਮੂਲ ਰੂਪ ਹੋ (ਮੂਲ ਫਲ ਉਹ ਹੁੰਦੇ ਹਨ ਜਿਨਾਂ ਦੇ ਪੱਤ੍ਰ ਜੜ ਉਪਰ ਹੀ ਰਹਿੰਦੇ ਹਨ ਤੇ ਛਤ੍ਰਨ ਵਾਲਾ ਫਲ ਰੂਪ ਪਦਾਰਥ ਥੱਲੇ ਹੁੰਦਾ ਹੈ--ਭਾਵ ਇਉਂ ਮੁਢੋਂ ਹੀ ਆਪ ਰੂਪ ਹੋ) ਸਿੱਖਾਂ ਨੂੰ ਨਿਹਾਲ ਕੀਤਾ, ਅਤੇ ੪ ਕਿਤੇ ਕੰਦ ਰੂਪ ਹੋ (ਸ਼ਿਵ ਨਾਭ ਰਾਜੇ ਵਰਗਿਆਂ ਨੂੰ ਅੰਦਰੇ ਅੰਦਰ ਹੀ) ਚਾਹ ਤਾਰਿਆ[ਕੰਦ ਫਲ ਧਰਤੀ ਦੇ ਵਿਚੋਂ ਹੀ ਉਗਮ ਪੈਣ ਵਾਲੇ ਹੁੰਦੇ) ਹਨ। ਅਰੁ ੫ ਕਿਧਰੇ ਸ਼ਾਸਤ੍ਰ ਆਦਿ ਦੇ ਅਨੇਕ ਢੰਗਾਂ ਦ੍ਵਾਰੇ ਸ੍ਰਿਸ਼ਟੀ ਨੂੰ ਤਾਰਿਆ (ਜਿਸਦੇ ਵਿਚੇ ਬਰਕਤਾਂ, ਬਖਸ਼ਸ਼ਾਂ ਬਖਸ਼ਕੇ ਵਾ ਆਪਣੇ ਉਪਰ ਅਨੇਕ ਪ੍ਰਕਾਰਦੇ ਕਸ਼ਟ ਸਹਿ ਸਹਿਕੇ ਕੀਤੇ ਉਪਕਾਰਾਂਦਾ ਵੀਚਾਰਹੈ)।

੬ ਤਿਨਾਂ (ਐਸਿਆਂ) ਵਿਚੋਂ ਹੀ ਕਿਤੇ ਨਿਜ ਰੂਪ ਗੁਰ ਸਿੱਖ ਫਲ ਸਰੂਪ [ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਆਦਿ ਲੈ ਸਮੂੰਹ ਗੁਰੂ ਸਰੂਪ ਆਪ ਹੀ ਹੋਕੇ] ਪ੍ਰਗਾਸ ਕਰਕੇ,ਭਾਵ ਦੂਸਰੇ ਸਰੂਪਾਂ ਵਿਖੇ ਜੋਤ ਜਗਾਕੇ ਨਿਸਤਾਰਿਆ ਅਰਥਾਤ-੭ ਸੁਗੰਧੀ ਰੂਪ ਬਾਸਨਾ ਰਸਤੇ ਲੋਕਾਂ ਦੇ ਅੰਦਰ ਨੂੰ ਖੇੜਿਆ ਅਤੇ ਸ੍ਵਾਦ [ਅਨੁਭਵ ਰਸ) ਨਾਮ ਰਸ ਦੀ ਪ੍ਰਾਪਤੀ ਦ੍ਵਾਰੇ ਸਭ ਕਿਸੇ ਉਪਰ ਇਉਂ ਉਪਕਾਰ ਹੀ ਉਪਕਾਰ (ਉਨ੍ਹਾਂ ਨੇ ਪਾਲਿਆ) ਹੈ।

੮ ਸਿਧਾਂਤ ਕੀਹ ਕਿ-ਉਨ੍ਹਾਂ ਦੇ ਚਰਣ ਕਮਲਾਂ ਦੀ ਧੂਲੀ ਦੇ ਰਸ ਦਾ ਰਸਿਕ (ਰਸੀਆ-ਪ੍ਰੇਮੀ) ਬਣਕੇ ਜਿਸ ਕਿਸੇ ਨੇ ਭੀ ਸਤਿਗੁਰੂ ਦੇ ਚਰਣਾਂ ਦਾ ਅੰਮ੍ਰਿਤ ਚੱਖਿਆ ਹੈ ਉਸਦਾ ਓਨਾਂ ਨੇ ਸੰਸਾਰ ਤੋਂ (ਜਨਮ ਮਰਣ ਵਿਚ ਰੁੜ੍ਹਦੇ ਰਹਿਣ ਤੋਂ) ਉੱਧਾਰ [ਨਿਸਤਾਰਾ] ਕਰ ਦਿਤਾ ਹੈ।

੯ ਇਸ ਭਾਂਤ-ਗੁਰਮੁਖ ਮਾਰਗ [ਸਿੱਖੀ ਪੰਥ] ਦੇ ਮਹਾਤਮ (ਪ੍ਰਭਾਵ) ਦੀ ਕਥਾ ਅਕਥ ਰੂਪ (ਕਹਿਣ ਤੋਂ ਪਾਰ) ਹੈ।ਜਸ ਕਰਕੇ ਤਿੰਨਵਾਰ ਨੇਤ ਨੇਤ ਨੇਤ ਦੀ ਪ੍ਰਤਗਜਾ ਕਰਦਾ ਹੋਯਾ ਬਾਰੰਬਾਰ ਨਮਸਕਾਰ ਹੀ ਨਮਸਕਾਰ ਕਰਦਾ ਹਾਂ॥ ੪॥੩੯॥

ਚਾਰੋਂ ਵਰਨਾਂ ਦੇ ਹੀ ਲੋਕਾਂ ਨੂੰ ਤਾਰਿਆ ਹੈ:-

**੧ਬਰਨ ਬਰਨ ੪ਬਹੁ ਬਰਨ ੩ਗੋਬੰਸ ੨ਜੈਸੇ ੬ਏਕ ਹੀ ਬਰਨ ੫ਦੂਹੇ ਦੂਧ ੭ਜਗ ਜਾਨੀਐ ॥ ੮ਅਨਿਕ ਪ੍ਰਕਾਰ ਫਲ ਫੂਲ ਕੈ ੯ਬਨਾਸਪਤੀ ੧੦ਏਕੈ ਰੂਪ ਅਗਨ ੧੧ਸਰਬ ਮੈ ਸਮਾ-ਨੀਐ ॥ ੧੩ਚਤੁਰ ਬਰਨ ੧੨ਪਾਨ ਚੂਨਾ ਅਉ ਸੁਪਾਰੀ ਕਾਥਾ**

 ਲੋਗਨ ਮੈ ਲੋਗਾਚਾਰ ਗੁਰਮੁਖ ਏਕੰਕਾਰ ਸ ੪੨ ਸੁ ੭੩

੧੪ ਆਪਾ ਖੋਇ ਮਿਲਤ ੧੫ ਅਨੂਪ ਰੂਪ ਠਾਨੀਐ ॥ ੧੬ ਲੋਗਨ ਮੈ ਲੋਗਾ ਚਾਰ ੧੭ ਗੁਰਮੁਖ ੧੮ ਏਕੰਕਾਰ ਸਬਦ ੧੯ ਸੁਰਤ ਉਨ-ਮਨ ੨੦ ਉਨਮਾਨੀਐ ॥ ੫ ॥ ੩੯ ॥

ਅਰਥ:-੧ ਰੰਗ ਰੰਗ ਦੀ ( ਰੰਗ ਬਰੰਗੀ=ਨਜਾਰੇ ਨਜਾਰੇ ਰੰਗਾਂ ਦੀ) ਹੋਣ ਕਰਕੇ ੨ ਜਿਸਤਰਾਂ ੩ ਗਊ ਜਾਤੀ ੪ ਬਹੁ ਬਰਨ ( ਬਹੁਤ ਰੰਗਾਂ ) ਦੀ ਆਖਣ ਵਿਚ ਆ ਰਹੀ ਹੈ, ਪ੍ਰੰਤੂ ੫ ਦੂਧ ਚੋਇਆ ( ਸਭ ਦਾ ਹੀ ) ੬ ਇਕੋ ਰੰਗ ਦਾ ਹੁੰਦਾ ਹੈ, ੭ ਇਹ ਗੱਲ ਸਾਰਾ ਜਗਤ ਹੀ ਜਾਣਦਾ ਹੈ-ਬੱਸ ਐਸਾ ਹੀ ਹਾਲ ਗੁਣ ਕਰਮ ਦੇ ਅਨੁਸਾਰ ਮਨੁੱਖ ਜਾਤੀ ਦਾ ਸਮਝੋ-ਬ੍ਰਾਹਮਣ, ਖਤ੍ਰੀ, ਵੈਸ਼, ਅਰ, ਸੂਦਰ ਸੰਗਯਾ ਇਸੇਤਰਾਂ ਹੀ ਪਈ ਹੋਈ ਹੈ ( ਗਊਆਂ ਦੇ ਦੂਧ ਵਤ ਪਰਮਾਤਮਾ ਦੀ ਸਤ੍ਯਾ ਸਭ ਪ੍ਰਾਣੀ ਮਾਤ੍ਰ ਅੰਦਰ ਇਕ ਸਰੂਪ ਹੀ ਹੈ ) ॥

੮ ਹੋਰ ਦ੍ਰਿਸਟਾਂਤ:-ਫਲ ਫੂਲ ਆਦਿ ਦੇ ਅੱਡੋ ਅੱਡ (ਭੇਦ ਭਾਵ ) ਦਿਖਾਈ ਦੇਣ ਕਰਕੇ, ਬਨਾਸਪਤੀ ੯ ਅਨੇਕ ਪ੍ਰਕਾਰ ਦੀ ਕਹੀ ਜਾਂਦੀ ਹੈ, ਪਰ ੧੦ ਅਗਨੀ ਇਕ ਰੂਪ ਹੀ ੧੧ ਸਭ ਵਿਖੇ ਸਮਾਈ ਹੋਈ ਹੈ ( ਇਵੇਂ ਹੀ ਪਰਮਾਤਮਾਂ ਦਾ ਪ੍ਰਕਾਸ਼ ਸਭ ਜੀਵ ਮਾਤ੍ਰ ਵਿਖੇ ਇਕ ਸਮਾਨ ਰਮਿਆ ਹੋਯਾ ਹੈ ) ॥

੧੨ ਪਾਨ, ਸੁਪਾਰੀ, ਚੂਨਾ ਅਤੇ ਕੱਥ-ਏਨਾਂ ਚੋਹਾਂ ਦਾ ਹੀ ( ਅਡੋ ਅੱਡ) ੧੩ ਚਾਰ ਪ੍ਰਕਾਰ ਦਾ ਰੰਗ ਹੈ, ੧੪ ਜਦ ਆਪੋ ਵਿਚ ਮਿਲਕੇ ਆਪਾ ਗੁਵਾ ਦਿੰਦੇ ਹਨ ਤਾਂ ੧੫ ਉਪਮਾਂ ਤੋਂ ਰਹਿਤ (ਸੁੰਦ੍ਰ-ਲਾਲ ਗੁਲਾਲ) ਰੰਗ ਬਣ ਜਾਇਆ ਕਰਦਾ ਹੈ। ( ਏਹੋ ਹੀ ਹਾਲਤ ਅੱਡ ਅੱਡ ਕਰਣੀ ਕਰਮ ਆਦਿਕਾਂ ਦੇ ਅਭਿਮਾਨ ਕਰਕੇ ਬ੍ਰਾਹਮਣ ਆਦਿ ਚਾਰ ਵਰਣ ਯਾ ਅਨੇਕ ਜਾਤੀਆਂ ਦੀ ਕਹੇ ਜਾਣ ਦੀ ਹੈ; ਪ੍ਰੰਤੂ ਆਤਮ ਸੱਤਾ ਉਪਰ ਨਿਘਾ ਪਸਾਰ੍ਯਾਂ ਕੋਈ ਭਿੰਨ ਭੇਦ ਨਹੀਂ ਭਾਸਦਾ ॥

੧੬ ( ਸੋ ਦੁੱਧ ਦ੍ਰਿਸ਼ਟੀ ਕਰਕੇ ਗਊ ਜ਼ਾਤੀ ਦੀ ਏਕਤਾ ਵਤ ਅਰੁ ਅਗਨੀ ਦੀ ਨਿਘਾ ਨਾਲ ਬਨਸਪਤੀ ਦੀ ਇਕ ਰੂਪਤਾ ਨਜਾਈਂ ਤਥਾ ਲਾਲੀ ਵਾਲੀ ਇਕਾਈ ਵਿਚ ਪਾਨ ਸੁਪਾਰੀ ਆਦਿ ਦੀ ਅੱਡੋ ਅੱਡ ਦਸ਼ਾ ਦੇ ਵਿਲਯ ਹੋਣ ਸਮਾਨ-) ਲੋਕਾ ਚਾਰ ਦ੍ਰਿਸ਼ਟੀ ਨਾਲ ਚਾਹੇ ਲੋਕ ਨਜਾਰੇ ਨਜਾਰੇ ਹੋਣ ਪ੍ਰੰਤੂ ੧੭ ਗੁਰਮੁਖ ਭਾਵ (ਗੁਰ ਸਿੱਖੀ ਭਾਵ ) ਵਿਖੇ ੧੮ ਇਕੋ ਆਕਾਰ ( ਇਕ ਸਰੂਪ ) ਹੀ ਹੋ ਜਾਯਾ ਕਰਦੇ ਹਨ, ਹਾਂ ੧੯ ਸੁਰਤਿ ਜੇਕਰ ਸਬਦ (ਗੁਰੂ ਕੇ ਉਪਦੇਸ਼) ਵਿਚ ਉਨਮਨ (ਉਤਕੰਠਾ ਵਾਲੀ ਬਣ ਜਾਵੇ )-ਮਗਨ ਹੋ ਜਾਵੇ ਤਾਂ ੨੦ ( ਇਸ ਏਕਤਾ ਦੇ ਭਾਵ ਨੂੰ ) ਉਨ ਮਾਨੀਐ= ਵੀਚਾਰ ਵਿਚ ਲਯਾਂਦਾ ਯਾ ਅਨਭਉ ਕੀਤਾ ਜਾ ਸਕਦਾ ਹੈ ॥ ੫ ॥ ੩੯ ॥

ਇਸੇ ਹੀ ਬਾਰਤਾ ਨੂੰ ਹੋਰ ਦ੍ਰਿੜ੍ਹ ਕਰੋਂਦੇ ਹਨ:- ੫੬

੨ ਸੀਂਚਤ ੧ ਸਲਲ ੩ ਬਹੁ ਬਰਨ ਬਨਾਸਪਤੀ ੪ ਚੰਦਨ

ਲੋਗਨ ਮੈਂ ਲੋਗਾਚਾਰ
ਗੁਰਮੁਖ ਏਕੰਕਾਰ



**ਸੁਬਾਸ ੫ ਏਕੈ ਚੰਦਨ ਬਖਾਨੀਐ॥ ੬ਪਰਬਤ ਵਿਖੈ ਉਤਪਤ ਹੈ, ਅਸਟਧਾਤ ੭ਪਾਰਸ ਪਰਸ ਏਕੈ ਕੰਚਨ ਕੈ ਜਾਨੀਐ ॥ ੮ਨਿਸ ਅੰਧਕਾਰ ਤਾਰਾ ਮੰਡਲ ਚਮਤਕਾਰ ੯ਦਿਨ ਦਿਨਕਰ ਜੋਤ ਏਕੈ ੧੦ਪ੍ਰਮਾਨੀਐ ॥ ੧੧ਲੋਗਨ ਮੈ ਲੋਗਾਚਾਰ ਗੁਰਮੁਖ ਏਕੰਕਾਰ ਸਬਦ ਸੁਰਤ ੧੨ਉਨਮਾਨ ੧੩ਉਨਮਾਨੀਐ ॥ ੬ ॥ ੪੦ ॥**

ਅਰਥ:-੧ ਪਾਣੀ ਦੁਆਰੇ ੨ ਸਿੰਜੀ ਹੋਈ ੩ ਬਨਾਸਪਤੀ( ਘਾਹ ਤ੍ਰਿਣ ਬਿਰਛ ਬੇਲ ਆਦ ) ਅਨੰਤ ਰੂਪਾਂ ਵਿਚ ਜੋ ਹੋ ਰਹੀ ਸੀ ੪ ਚੰਦਨ ਦੀ ਸੁਬਾਸ ( ਸੁਗੰਧੀ ) ਦੁਆਰੇ ਸਿੰਚੀਂ ਜਾਕੇ ੫ ਇਕ ਮਾਤ੍ਰ ਚੰਨਣ ਹੀ ਕਹੀ ਜਾਣ ਲਗ ਪੈਂਦੀ ਹੈ ॥

੬ਪਰਬਤਾਂ ਵਿਖੇ (*ਲੋਹਾ,ਤਾਂਬਾ,ਚਾਂਦੀ,ਕਲੀ,ਜਿਸਤ,ਸਿੱਕਾ,ਪਾਰਾ,ਸੋਨਾ-) ਅੱਠ ਧਾਤਾਂ ਉਪਜਿਆ ਕਰਦੀਆਂ ਹਨ ੭ ਪ੍ਰੰਤੂ ਪਾਰਸ ਨੂੰ ਪਰਸਨ ( ਛੋਹਨ ) ਮਾਤ੍ਰ ਤੇ ਹੀ ਇਕ ਸੋਨਾ ਕਰਕੇ ਹੀ ਜਾਨਣ ਵਿਚ ਆਯਾ ਕਰਦਾ ਹੈ ॥

੮ ਰਾਤ੍ਰੀ ਸਮੇਂ ਅੰਧਕਾਰ ( ਹਨੇਰਾ ਪਸਰਨ ਸਮੇਂ ) ਤਾਰਿਆਂ ਦਾ ਮੰਡਲ [ਅਸੰਖਯਾਤ ਤਾਰਿਆਂ ਦਾ ਘੇਰਾ] ਚਮਤਕਾਰ ਵਿਚ ਆਯਾ ਕਰਦਾ ਹੈ, ਭਾਵ ਪ੍ਰਗਟਿਆ ਕਰਦਾ ਹੈ, ੯ ਪਰ ਜ੍ਯੋਂ ਹੀ ਕਿ ਦਿਨ ਦੇ ਸਮੇਂ ਦਿਨਕਰ [ਸੂਰਜ] ਦੀ ਜੋਤ ਪ੍ਰਗਟ ਹੁੰਦੀ ਹੈ ਤਾਂ ਉਹੀ ਤਾਰੇ ਭੀ ਅਪਨੇ ਪ੍ਰਕਾਸ਼ ਦੀ ਅਨੇਕਤਾਈ ਨੂੰ ਤ੍ਯਾਗਕੇ ੧੦ ਏਕੈ ਪ੍ਰਮਾਣੀਐ-ਇਕੋ ਮਾਤ੍ਰ ਪ੍ਰਕਾਸ਼ ਨੂੰ ਹੀ ਪ੍ਰਵਾਣ ਕਰ ਲੈਂਦੇ ਹਨ [ਭਾਵ ਏਕਤਾ ਵਿਚ ਲੀਨ ਹੋ ਜਾਂਦੇ ਹਨ] ॥

੧੧ ਬੱਸ ਇਵੇਂ ਹੀ ਬਨਸਪਤੀ, ਧਾਤੂਆਂ ਤਥਾ ਸਤਾਰਿਆਂ ਦੇ ਉਕਤ ਢੰਗ ਨਾਲ ਏਕਤਾ ਵਿਚ ਆ ਜਾਣ ਸਮਾਨ ਹੀ-ਲੋਕਾਂ ਅੰਦਰ ਲੋਕਾਚਾਰੀ ਵਿਚ ਵਰਤਦਿਆਂ ਹੋਇਆਂ ਭੀ ਗੁਰਮੁਖੀ ਭਾਵ ਵਿਖੇ ਏਕੰਕਾਰ ( ਇਕੋ ਸ੍ਵਰੂਪ=ਗੁਰ ਸਿੱਖ ) ਹੀ ਹੋ ਜਾਯਾ ਕਰਦੇ ਹਨ, ੧੨ ਹਾਂ ! ਇਸ ਮਰਮ ਦਾ ਉਨਮਾਨ ( ਵੀਚਾਰ ) ਤਦ ਪਤਾ ਲਗਿਆ ਕਰਦਾ ਹੈ, ੧੩ ਜਦ ਸ਼ਬਦ ਵਿਖੇ ਸੁਰਤ ਉਨਮਾਨ (ਉਨਮਨੀ ਦਸ਼ਾ ਵਿਖੇ ਆਈ ਹੋਈ-ਪਰਚੇ ਨੂੰ ਪ੍ਰਾਪਤ ਹੋ=ਮਗਨ ) ਹੋ ਜਾਵੇ ॥ ੬ ॥ ੪੦ ॥

ਇਸੇ ਹੀ ਬਾਰਤਾ ਨੂੰ ਹੋਰ ਉਦਾਹਰਣ ਦਿੰਦੇ ਹੋਏ ਪੁਸ਼ਟ ਕਰਦੇ ਹਨ ਕਿ ਗੁਰਮੁਖੀ ਮਾਰਗ ਵਿਚ ਪ੍ਰਵਿਰਤ ਹੋਕੇ ਗੁਰ ਸਿੱਖ ਸਮੇਂ ਸੰਜੋਗ ਅਨੁਸਾਰ ਦੇਸ਼ ਚਾਲੀ ਆਦਿਕਾਂ ਵਿਚ ਵਰਤਦੇ ਹਨ,ਪਰ ਅੰਦਰੋਂ ਪੂਰਣ ਭਾਵ ਸਤਿਗੁਰਾਂ ਉਪਰ ਹੀ ਉਨ੍ਹਾਂ ਦਾ ਪ੍ਰਪੱਕ ਹੋਯਾ ਹੋਯਾ ਹੁੰਦਾ ਹੈ:-

੪੧ **੧ਜੈਸੇ ਕੁਲ ਬਧੂ ੨ਗੁਰ ਜਨ ਮੈਂ ੪ਘੂੰਘਟ ਪਟ ੫ ਸਿਹਜਾ**

* ਪਿੱਤਲ ਕੈਂਹ ਨੂੰ ਅਠਾਂ ਧਾਤਾਂ ਵਿਚ ਗਿਣਨਾ ਠੀਕ ਨਹੀਂ ਕ੍ਯੋਂਕਿ ਇਹ ਮਿਲਾਵਟ ਤੋਂ ਬਣੀਆਂ ਇਨਸਾਨੀ ਸ਼ਾਖਤ (ਬਣੌਟ) ਹਨ।

**ਸੰਜੋਗ ਸਮੈਂ ਅੰਤਰ ਨਾ [੩]ਪੀਅ ਸੈ॥ [੬]ਜੈਸੇ ਮਣਿ ਅਛਤ [੮]ਕੁਟੰਬ ਹੀ ਸਹਤ [੭]ਅਹਿ [੯]ਬੰਕ ਤਨ [੧੧]ਸੂਧੋ [੧੦]ਬਿਲ ਪੈਸਤ ਹੈ [੧੨]ਜੀਅ ਸੈ ॥ [੧੩]ਮਾਤ ਪਿਤਾ ਅਛਤ [੧੫] ਨ ਬੋਲੈ [੧੪]ਸੁਤ ਬਨਿਤਾ ਸੈ [੧੬]ਪਾਛੈ ਕੈ [੧੯]ਦੈ ਸਰਬੰਸ [੧੮]ਮੋਹ [੧੭]ਸੁਤ [੨੦]ਤੀਅ ਸੈ॥ [੨੧]ਲੋਗਨ ਮੈ ਲੋਗਾਚਾਰ ਗੁਰਮੁਖ ਏਕੰਕਾਰ[੨੨]ਸਬਦ ਸੁਰਤ ਉਨਮਨ ਮਨ ਹੀਅ ਸੈ ॥ ੭ ॥ ੪੧ ॥**

ਅਰਥ:-੧ ਜਿਸ ਪ੍ਰਕਾਰ ਕੁਲਾ ਬਧੂ (ਘਰ ਦੀ ਨੂੰਹ) ੨ ਗੁਰ ਜਨ (ਜਠੇਰਿਆਂ=ਵਡੇਰਿਆਂ=ਸੱਸ ਸੌਹਰੇ ਆਦਿਕਾਂ) ਵਿਖੇ, ੩ ਪੀਅ ਸੈ-ਪਤੀ ਪਾਸੋਂ ੪ ਘੁੰਡ ਦਾ ਪੜਦਾ ਕਰਦੀ ਹੈ, ਪ੍ਰੰਤੂ ੫-੩ ਸਿਹਜਾ ਸੰਜੋਗ ਦੇ ਸਮੇਂ ਅੰਤਰ (ਪੜਦਾ-ਵਿਤ੍ਰ ਵਿੱਥ) ਨਹੀਂ ਰਖਦੀ ਭਰਤਾ ਕੋਲੋਂ ॥

੬ ਜਿਸਤਰਾਂ ਮਣੀ ਅਛਤ (ਮਣਕੇ ਦੇ ਮੌਜੂਦ ਹੁੰਦਿਆਂ ਭੀ), ਅਹਿ=ਸੱਪ ੮ ਅਪਣੇ ਟੱਬਰ ਵਿਚ (ਕੋੜਮੇ ਸਮੇਤ) ੯ ਬੰਕ ਤਨ (ਟੇਢਾ ਸਰੀਰ) ਕੁੰਡਲ ਹੀ ਮਾਰੀ ਰਖਦਾ ਹੈ, ਪ੍ਰੰਤੂ ੧੦ ਬਿਲ ਪੈਸਤ (ਖੁੱਡ ਵਿਚ) ਪ੍ਰਵੇਸ਼ ਪੌਂਦਿਆਂ-ਧਸਦਿਆਂ ਹੋਯਾਂ ੧੧ ਸੂਧੋ (ਸੱਧਾ ਹੋਕੇ-ਸਰਲਭਾਭਾਵ ਨਾਲ) ੧੨ ਜੀਅ ਸੈ (ਇਕ ਇਕੱਲਾ ਮਾਤ੍ਰ ਹੀ) ਹੁਇ (ਹੋਯਾ ਕਰਦਾ ਹੈ) ॥

੧੩ (ਐਸਾ ਹੀ ਫੇਰ)-ਮਾਤਾ ਪਿਤਾ ਦੇ ਅਛਤ (ਮੌਜੂਦ ਹੁੰਦੇ-ਭਾਵ,ਸਾਮਣੇ) ੧੪ ਪੁਤ੍ਰ (ਅਪਣੀ) ਇਸਤ੍ਰੀ ਨਾਲ ੧੫ ਨਹੀ ਬੋਲਯਾ ਕਰਦਾ (ਬਚਨ ਬਿਲਾਸ ਕਰਦਾ) ੧੬ ਪ੍ਰੰਤੂ-ਪਿਛੋਂ ਦੀ ੧੭ ਓਹੋ ਪੁਤ੍ਰ ਹੀ ੧੮ ਮੋਹ (ਮਮਤਾ-ਪਯਾਰ) ਦੇ ਅਧੀਨ ਹੋਯਾ ਹੋਯਾ ੧੯ ਦਿਆ ਕਰਦਾ ਹੈ ਸਰਬੰਸ ਹੀ (ਜੋ ਕੁਛ ਭੀ ਓਸਦੇ ਪਾਸ ਹੁੰਦਾ ਹੈ) ੨੦ ਤ੍ਰੀਮਤ ਤਾਂਈਂ ॥

੨੧ ਐਸਾ ਹੀ ਲੋਕਾਂ (ਪ੍ਰਵਾਰ ਵਾ ਭਾਈ ਚਾਰੇ ਆਦਿ) ਵਿਚ ਤਾਂ ਜੀਕੂੰ ਜੀਕੂੰ ਲੋਕਾਚਾਰੀ ਦਾ ਵਿਹਾਰ (ਵਾਹ) ਪਿਆ ਕਰਦਾ ਹੈ ਤੀਕੂੰ ਤੀਕੂੰ ਹੀ ਵਰਤਿਆ ਕਰਦਾ ਹੈ ਕਿੰਤੂ ਵੈਸੇ ਗੁਰਮੁਖ-ਗੁਰੂ ਕਾ ਸਿਖ ਏਕੰਕਾਰ-ਇਕ ਆਕਾਰ ਮਾਤ੍ਰ (ਨਰੋਲ ਸਿੱਖ) ਹੀ ਹੋਯਾ ਕਰਦਾ ਹੈ, ਅਰੁ ੨੨ ਮਨ ਚਿੱਤ ਕਰਕੇ ਸ਼ਬਦ ਵਿਖੇ ਸੁਰਤਿ ਓਸ ਦੀ ਉਨਮਨ (ਮਗਨ ਹੋਈ) ਪਰਚੀ ਹੋਈ ਹੁੰਦੀ ਹੈ ॥ ੭ ॥ ੪੧ ॥

ਗੁਰਮੁਖੀ ਮਤ ਸਭਨਾਂ ਮਤਾਂ (ਸਿਧਾਂਤਾਂ) ਤੋ ਨਯਾਰਾ ਹੈ:-

**[੧]ਜੋਗ ਵਿਖੈ ਭੋਗ [੨]ਅਰੁ ਭੋਗ ਵਿਖੈ ਜੋਗ ਜਤ [੩]ਗੁਰਮੁਖ ਪੰਥ ਜੋਗ ਭੋਗ ਸੈ ਅਤੀਤ ਹੈ॥[੪]ਗਿਆਨ ਬਿਖੈ ਧਿਆਨ [੫]ਅਰ ਧਿਆਨ ਵਿਖੈ ਬੇਧੇ ਗਿਆਨ [੬]ਗੁਰਮਤ ਗਤਿ [੭]ਗਿਆਨ**

ਧਿਆਨ ਕੈ ਅਜੀਤ ਹੈ ॥ ੮ਪ੍ਰੇਮ ਕੈ ਭਗਤ ੯ਅਰ ਭਗਤ ਕੈ ਪ੍ਰੇਮ ਨੇਮ ੧੧ਅਲਖ ਭਗਤ ਪ੍ਰੇਮ ੧੦ਗੁਰਮੁਖ ਰੀਤ ਹੈ ॥ ੧੨ਨ੍ਰਿਗੁਨ ਸ੍ਰਗੁਨ ਬਿਖੈ ਬਿਸਮ ਬਿਸ੍ਵਾਸ ਰਿਦੈ ਬਿਸਮ ਬਿਸ੍ਵਾਸ ੧੩ਪਾਰ ਪੂਰਨ ਪ੍ਰਤੀਤ ਹੈ ॥ ੯ ॥ ੪੨ ॥

ਅਰਥ:-੧ ਜੋਗ ਬਿਖੈ ਭੋਗ-ਜੋਗ ਦੀ ਸਾਧਨਾਂ ਵਿਖੇ ਰਿਧੀਆਂ ਸਿੱਧੀਆਂ ਆਦ ਦਾ ਭੋਗ (ਪ੍ਰਾਪਤ ਹੋਣਾਂ) ਮੰਨਿਆਂ ਹੈ,-੨ ਅਰੁ ਭੋਗ ਬਿਖੈ ਜੋਗ ਜਤ-ਯਗਜ਼ ਆਦਿ ਭੋਗ ਵਿਭੂਤੀ (ਵਿਖੇ ਪ੍ਰਵਿਰਤਿਆਂ) ਜੋਗ ਵਿਖੇ ਜੁੜਨਾ ਫਲ ਪ੍ਰਵਾਣ ਕੀਤਾ ਜਾਂਦਾ ਹੈ-੩ ਪ੍ਰੰਤੂ ਰਿੱਧੀਆਂ ਸਿੱਧੀਆਂ ਨੂੰ ਚੇਟਕ ਰੂਪ ਤਥਾ ਯਗਜ਼ ਆਦਿ ਸਾਧਨਾਂ ਰਾਹੀਂ ਸੁਰਗ ਆਦਿ ਲੋਕ ਦੇ ਸਮਾਂ ਪਾਕੇ ਨਾਸ਼ ਹੋ ਜਾਣ ਵਾਲੇ ਭੋਗਾਂ ਦੀ ਪ੍ਰਾਪਤੀ ਨੂੰ ਛਿਣ ਭੰਗੁਰ-ਛਿਣ ਵਿਨਾਸੀ ਰੂਪ ਹੋਣ ਕਰਕੇ(ਗਿਰਾਉ ਦਾ ਕਾਰਨ ਮੰਨਣ ਵਾਲਾ) ਗੁਰਮੁਖ ਪੰਥ,ਜੋਗ ਤਥਾ ਭੋਗ (ਦੋਹਾਂ) ਤੋਂ ਹੀ ਅਤੀਤ (ਅਸੰਗ) ਨਜਾਰਾ ਹੈ ॥

੪ ਗਜਾਨ ਬਿਖੈ ਧਜਾਨ-ਗਜਾਨ (ਵੀਚਾਰ ਦੇ ਉਤਪੰਨ ਕਰਣਹਾਰੇ) ਸਾਂਖਜ ਸ਼ਾਸਤ੍ਰ ਦੇ ਅਨੁਸਾਰ ਵਰਤਨ ਵਾਲੇ ਨੂੰ ਧਜਾਨ ਦਾ (ਜੋਗ ਸਾਧਨ ਵਾਲਾ ਹੀ) ਫਲ ਪ੍ਰਾਪਤ ਹੋਣਾ ਕਿਹਾ ਜਾਂਦਾ ਹੈ,-੫ ਅਰੁ ਧਜਾਨ ਬਿਖੈ ਬੋਧੇ ਗਜਾਨ-ਅਤੇ ਧਜਾਨ (ਜੋਗ ਦੀ ਸਾਧਨਾਂ ਸਾਧਨ) ਵਿਖੇ ਹੀ ਗਜਾਨ ਅੰਦਰ ਨੂੰ ਵਿੰਨ੍ਹ ਦਿੰਦਾ (ਭਾਵ ਗਜਾਨ ਚਿੱਤ ਅੰਦਰ ਆਣ ਪ੍ਰਾਪਤ ਹੋਣਾ) ਸ਼ਾਸਤ੍ਰਕਾਰ ਕਹਿੰਦੇ ਹਨ-ਪ੍ਰੰਤੂ ੬ ਗੁਰਮਤਿ ਗਤਿ-ਗੁਰੂ ਮਹਾਰਾਜ ਦੇ ਮਤਿ (ਸਿਧਾਂਤ) ਵਾਲਾ (ਗਤਿ) ਗਜਾਨ (ਅਥਵਾ ਗਤਿ-ਰਹਿਣੀ)-੭ ਗਜਾਨ ਧਜਾਨ ਕੈ ਅਜੀਤ ਹੈ-ਉਕ੍ਤ ਸਾਂਖਜ ਅਰੁ ਯੋਗ ਦ੍ਵਾਰੇ ਨਹੀਂ ਜਿੱਤੀ ਜਾਣ ਵਾਲੀ ਅਰਥਾਤ ਉਨਾਂ ਤੋਂ ਸਿਰੋਮਣੀ ਹੈ॥

੮ (ਇਸੇ ਪ੍ਰਕਾਰ ਇਕਨਾਂ ਦਾ ਮਤ ਹੈ ਕਿ) ਪ੍ਰੇਮ ਕਰਕੇ ਭਗਤੀ ਦਾ ਨੇਮ ਧਾਰਿਆਂ (ਪਰਮੇਸ਼ੁਰ ਮਿਲਦਾ ਹੈ) ੯ ਅਰੁ (ਇਕਨਾਂ ਦਾ ਮਤ ਹੈ ਕਿ) ਭਗਤੀ ਦੇ ਖਾਸ ਨਿਯਮਾਂ ਦੇ ਪਾਲਨ ਕੀਤਿਆਂ (ਵਾਹਗੁਰੂ ਦੀ ਪ੍ਰਾਪਤੀ ਹੁੰਦੀ ਹੈ) ਪ੍ਰੰਤੂ ੧੦ ਗੁਰਮੁਖ ਰੀਤ-ਗੁਰਮੁਖਾਂ ਵਾਲਾ ਚਾਲਾ ੧੧ (ਉਕ੍ਤ ਪ੍ਰਕਾਰ ਦੇ ਪ੍ਰੇਮਾ ਭਗਤੀ ਵਾਲੇ ਮਤ ਤੋਂ) ਅਲਖ (ਨਹੀਂ ਲਖਜਾ ਜਾਣ ਵਾਲਾ)ਹੈ,ਭਾਵ ਓਹ ਲੋਗ ਗੁਰਮੁਖਾਂ ਦੇ ਪ੍ਰੇਮ ਨੂੰ ਨਹੀਂ ਪੁਗ ਸਕਦੇ ॥

੧੨ (ਇਵੇਂ ਹੀ ਇਕਨਾ ਦੇ) ਰਿਦੇ ਅੰਦਰ ਨਿਰਗੁਣ ਦਾ ਬਿਸਮ ਬਿਸ੍ਵਾਸ (ਅਨੋਖਾ ਨਿਸਚਾ)ਹੈ ਤੇ ਇਕਨਾਂ ਦੇ ਅੰਦਰ ਸਰਗੁਣ ਦਾ ੧੩-ਪ੍ਰੰਤੂ ਇਸ ਦੋਨੋਂ ਭਾਂਤ ਦੇ ਅਨੋਖੇ ਨਿਸਚੇ ਤੋਂ,ਗੁਰਮੁਖਾਂ ਦਾ ਪੂਰਨ ਪ੍ਰਤੀਤ ਭਰਿਆ ਨਿਸਚਾ ਪਾਰ(ਵੱਧਿਆ ਪਿਆ,ਹੈ,ਭਾਵ ਨਿਰਗੁਣ ਸਰਗੁਣ ਤੋਂ ਗੁਰੂ ਕੇ ਸਿੱਖ ਬਹੁਤਦੂਰਪੁਗਦੇਹਨ॥੯॥੪੨॥

ਉਕ੍ਤ ਗੁਰਮੁਖੀ ਮਤ ਕਿਸ ਪ੍ਰਕਾਰ ਪ੍ਰਾਪਤ ਹੁੰਦਾ ਹੈ ?

੧ਕਿੰਚਤ ਕਟਾਛ ੨ਦਿਬ ਦੇਹ ੩ਦਿੱਬ ਦ੍ਰਿਸਟਿ ਹੋਇ ੪ਦਿਬ

ਜੋਤਿ ਕੇ ਧਯਾਨ [੫]ਦਿਬ ਦ੍ਰਿਸ਼ਟਾਂਤ ਕੈ ॥ [੬]ਸਬਦ ਬਿਬੇਕ ਟੇਕ [੭]ਪ੍ਰਗਟ ਹੈ ਗੁਰਮਤ [੧੦]ਅਨਹਦ ਗੰਮ [੮]ਉਨਮਨੀ ਕੇ [੯]ਮਤਾਂਤ ਕੈ ॥ [੧੧]ਗਯਾਨ ਧਯਾਨ ਕਰਨੀ ਕੈ [੧੨]ਉਪਜਤ ਪ੍ਰੇਮ ਰਸ [੧੫]ਗੁਰਮੁਖ ਸੁਖ [੧੪]ਪ੍ਰੇਮ ਨੇਮ [੧੩]ਨਿਜ ਕ੍ਰਾਂਤ ਕੈ ॥ [੨੦]ਚਰਨ ਕਮਲ [੧੬]ਦਲ ਸੰਪਟ [੧੭]ਮਧੁਪ ਗਤ [੨੨]ਸਹਜ ਸਮਾਧ [੧੮]ਮਧ ਪਾਨ [੧੯]ਪ੍ਰਾਨ [੨੧]ਸ਼ਾਂਤ ਕੈ ॥ ੯ ॥ ੪੩ ॥

ਅਰਥ:-੧[ਜਦਮਨੁੱਖ ਸਤਿਗੁਰਾਂ ਦੀ ਸੰਗਤਿਵਿਚ ਆਯਾ ਤੇ]ਕਿੰਚਿਤ ਕਟਾਛ(ਥੋੜਾ ਮਾਤ੍ਰ ਅੱਖ ਭਰਕੇ ਉਨਾਂ ਤੱਕ ਲਿਆ,ਭਾਵ ਕਟ(ਕਾਂਢਾ) +ਅੱਛ [ਅੱਖ ਦਾ]=ਕਿੰਚਿਤ ਭਰ ਕ੍ਰਿਪਾ ਭਰੀ ਅੱਖ ਦੀ ਚੋਭ ਜਿਗਯਾਸੀ ਵੱਲ ਚਲਾ ਦਿਤੀ,੨ ਤਾਂ [ਇਤਨੇ ਮਾਤ੍ਰ ਨਾਲ ਹੀ] ਓਸ ਦੀ ਦੇਹ ਦਿਬ ( ਉਜਲੇ ਭਾਵ ਵਾਲੀ–ਸੁਖੀ–) ਮੁੰਦ੍ਰ ਬਣ ਜਾਯਾ ਕਰਦੀ ਹੈ ਤੇ–੩ ਦਿਬਯ ਦ੍ਰਿਸਟਿ=ਅਲੌਕਿਕ ਗਯਾਨ ਸੰਪੰਨ [ਸਤਿਸੰਗ ਦੀਆਂ ਰਮਜ਼ਾਂ ਸਮਝਣ ਵਾਲਾ] ਹੋ ਜਾਂਦਾ ਹੈ ੪ ਅਰੁ ਦਿਬ ਜੋਤਿ ਕੇ [ਈਸ਼੍ਵਰੀ ਪ੍ਰਕਾਸ਼ ਦੇ ] ਧਯਾਨ ਕੈ ( ਕਰਕੇ ) ੫ ਦਿਬ ਦ੍ਰਿਸ਼ਟਾਤ=ਦਿਬ ਸਰੂਪ [ਭਗਵੰਤ] ਦ੍ਰਿਸ਼੍ਰ ਆ ਜਾਂਦਾ ( ਸਾਖਯਾਤਕਾਰ ਨੂੰ ਪ੍ਰਾਪਤ ਹੋ ਜਾਂਦਾ ) ਹੈ।

੬ ਸ਼ਬਦ [ਸਤਿਗੁਰਾਂ ਦੇ ਉਪਦੇਸ਼] ਦਾ ਬਿਬੇਕ ( ਜਯੋਂ ਕਾ ਤਯੋਂ ਵੀਚਾਰ ) ਹੋ ਔਂਦਾ ਹੈ ਤੇ ਓਸਦੀ ਟੇਕ [ਸਹਾਰਾ] ਅੰਦਰ ਮਿਲਦੇ ਸਾਰ ਹੀ ੭ ਗੁਰਮਤਿ ( ਪ੍ਰਕਰਣ ਅਨੁਸਾਰੀ ਗੁਰਮੁਖੀ ਮਤਿ ) ਪ੍ਰਗਟ ਹੋ ਔਂਦੀ ਹੈ,੮–[ਅਤੇ ਫੇਰ ਉਸੇ ਹੀ ਭਾਵ ਵਿਖੇ] ਉਨਮਨੀ ਕੇ–ਉਨਮਨੀ ਅਵਸਥਾ ਯਾ ਮੁਦ੍ਰਾ (ਅੰਤਰ ਨਿਸ਼ਾਨਾ ਬਾਹਰ ਦ੍ਰਿਸ਼ਟੀ ਭਾਵੀ ਸਾਧਨਾਂ ) ਨੂੰ ੯ ਮਤਾਂਤ ਕੈ [ਮਤੋਂਦਿਆਂ ਮਤੋਂਦਿਆਂ=ਮਨਨ ਕਰਦੇ=ਅਭਯਾਸ ਕਰਦੇ ਹੋਏ] ੧੦ ਅਨਹਦ ਗੰਮ ਬੇਹੱਦ ਮੰਡਲ ਵਿਖੇ ( ਵਾ ਅਨਹਦ ਧੁਨੀ ਦੇ ਸ਼੍ਰਵਣ ਦੀ ) ਗੰਮ [ਪਹੁੰਚ] ਪ੍ਰਾਪਤ ਹੋ ਜਾਂਦੀ ਹੈ ॥

੧੧ (ਬੱਸ ਇਸ ਪ੍ਰਕਾਰ ਕਰਕੇ) ਗਯਾਨ ਧਯਾਨ ਕਰਨੀ ਕੈ=ਸ਼ਬਦ ਗਿਆਨ ਵਾ ਧਯਾਨ [ਅਭਯਾਸ ਰੂਪ] ਕਰਣੀ ਕਰਕੇ ਹੀ ੧੨ ਉਪਜ ਔਂਦਾ ਹੈ ਪ੍ਰੇਮ ਰਸ ( ਅਨੁਭਵ ) ੧੩ [ਜਿਸ ਅਨੁਭਵ ਦ੍ਵਾਰੇ ਪ੍ਰਾਪਤ ਹੋਈ] ਨਿਜ ਕ੍ਰਾਂਤਿ ਕੈ=ਆਤਮਿਕ ਤੇਜਨਾਂ=ਆਤਮਿਕ ਓਜ ਕਰਕੇ ੧੪ ਪ੍ਰੇਮ (ਅਨੁਭਵੀ ਭਾਵ ਵਿਚ ਵਿਕਨ ) ਦੀ ਚਾਟ ਲੱਗ ਜਾਂਦੀ ਹੈ, ਤੇ ਏਸੇ ਹੀ ਨੇਮ(ਇਕ ਤਾਰ ਖਿੱਚ–ਟੀਚੇ) ਕਾਰਣ ਵਾ ਨੇਮ=ਨਿਸਚੇ ਕਰਕੇ ੧੫ ਗੁਰਮੁਖ ਨੂੰ ਸੁਖ [ਬ੍ਰਹਮਾਨੰਦ=ਪਰਮਾਨੰਦ ] ਦੀ ਪ੍ਰਾਪਤੀ ਹੋਈ ਰਹਿੰਦੀ ਹੈ ॥

੧੬ ਕਮਲ ਦਲ ਸੰਪਟ=ਕੌਲ ਫੁਲ ਦੇ ਪੱਤ੍ਰ ( ਪੰਖੜੀਆਂ ) ਦੇ ਡੱਬੇ ਵਿਚ [ਸਿਮਟਾਉ ਵਿਖੇ] ੧੭ ਮਧੁੱਪ ਗਤਿ ( ਭੌਰੇ ਦਸ਼ਾ ਸਮਾਨ ) ਭੌਰੇ ਵਾਕੂੰ ੧੮ ਮਧ-

ਪਾਨ=ਅੰਮ੍ਰਿਤ ਰਸ [ਅਨੁਭਵ ਰਸ] ਨੂੰ ਛਕਦਾ ਹੋਇਆ ੧੯ ਪ੍ਰਾਨ (ਮਨ=ਵਾ ਸ੍ਵਾਸਾਂ ਦੀ ਗਤੀ ਅਥ੍ਵਾ ਜਾਨ) ਨੂੰ ਵਿਸਾਰ ੨੦ ਸਤਿਗੁਰੂ ਕਰਤਾਰ ਦੇ ਚਰਣ ਕਮਲਾਂ ਵਿਖੇ [ਅਥ੍ਵਾ ਉਕਤ ਚੱਲਣ=ਮਗਨਤਾਈ ਵਿਖੇ] ੨੧ ਸ਼ਾਂਤ ਕੈ=ਸ਼ਾਂਤੀ ਪੂਰਬਕ (ਅਡੋਲ) ੨੨ ਸਹਜ ਸਮਾਧ [ਸੁਭਾਵਿਕੀ ਇਸਥਿਤੀ] ਵਿਖੇ ਇਸਥਿਤ ਹੋਇਆ ਰਹਿੰਦਾ ਹੈ ॥੯॥੪੩॥

ਕੰਠੀ ਛਾਪਾ ਧਾਰੇ ਤਥਾ ਰਾਮ ਨਾਮ ਲਏ ਬਿਨਾਂ ਮੁਕਤ ਨਹੀਂ ਹੋ ਸਕਦੀ- ਐਸੀ ਤਰਕਨਾ ਨਿਵਾਰਣ ਖਾਤਰ ਇਕ ਮਾਤ੍ਰ ਸਤਿਗੁਰਾਂ ਦੀ ਚਰਣ ਸਰਣ ਹੋਣਾ ਅਰੁ ਸਤਿ ਸੰਗਤ ਹੀ ਕੇਵਲ ਆਤਮ ਗਯਾਨ ਦਾ ਪਰਮ ਉਪਾਯ ਨਿਰੂਪਦੇ ਹਨ:-

**[੩]ਸੂਆ [੨]ਗਹਿ [੧]ਨਲਨੀ ਕਉ [੪]ਉਲਟ [੫]ਗਹਾਵੈ ਆਪ [੬]ਹਾਥ ਸੈ ਛਡਾਏ ਛਾਡੈ [੭]ਪਰ ਬਸ ਆਵਈ ॥ [੮]ਤੈਸੇ ਬਾਰੰਬਾਰ [੯]ਟੇਰ ਟੇਰ ਕਹੇ ਪਠੇ ਪਠੇ [੧੦]ਆਪਨੋ ਹੀ ਨਾਉ ਸੀਖ ਆਪ ਹੀ ਪੜ੍ਹਾਵਈ ॥ [੧੧]ਰਘੁ ਬੰਸੀ ਰਾਮ ਨਾਮ [੧੨]ਗਾਲ [੧੩]ਜਾਮਨੀ ਸੁ [੧੪]ਭਾਖਾ [੧੫]ਸੰਗਤ ਸੁਭਾਵ ਗਤਿ [੧੬]ਬੁਧ ਪ੍ਰਗਟਾਵਈ॥ [੧੭]ਤੈਸੇ ਗੁਰ ਚਰਨ ਸਰਨ ਸਾਧਸੰਗ ਮਿਲੇ [੧੮]ਆਪ ਆਪ ਚੀਨੇ ਗੁਰ ਮੁਖਿ ਸੁਖ ਪਾਵਈ ॥੧੦॥੪੪॥**

ਅਰਥ:-੧ ਨਲਨੀ=ਨੜੇ ਦੀ ਨਲਕੀ=ਕਵੰ [ਚੰਦ੍ਰਬੰਸੀ ਕੌਲ] ਦੀ ਨਾਲ ਜਿਸਨੂੰ ਚਿੜੀ ਮਾਰ ਲੋਕ ਤੋਤਿਆਂ ਨੂੰ ਫੜਣ ਸਮੇ ਐਉਂ ਕੰਮ ਵਿਚ ਲਜੌਂਦੇ ਹਨ ਕਿ ਆਮੋ ਸਾਮਨੇ ਦੋ ਲਕੜੀਆਂ ਗੱਡਕੇ ਉਨਾਂ ਵਿਚ ਇਕ ਲਕੜ ਦਾ ਪਤਲਾ ਡੰਡਾ ਜਿਸ ਉਪਰ ਨੜੇ ਦੀ ਨਲਕੀ ਫਿਰਵੀਂ ਦਸ਼ਾ ਵਿਚ ਚੜ੍ਹਾਈ ਜਾਂਦੀ ਹੈ ਪਰੋਕੇ ਥੱਲੇ ਉਸਦੇ ਪਾਣੀ ਦਾ ਬੱਠਲ ਭਰ ਦਿੰਦੇ ਹਨ ਤੋਤਾ ਪਾਣੀ ਦੇ ਲਾਲਚ ਨਾਲ ਜਜੋਂ ਹੀ ਕਿ ਉਪਰ ਆਨ ਕੇ ਬੈਠਦਾਹੈ ਉਹ ਫਿਰਕੀ ਵਾਂਕੂ ਭੌਂ ਜਾਂਦਾਹੈ ਤੇ ਭਾਰ ਕਾਰਣ ਤੋਤਾ ਥੱਲੇ ਹੋ-ਅਪਣੇ ਪਰਛਾਵੇਂ ਨੂੰ ਪਾਣੀ ਵਿਚ ਦੇਖ ਦੇਖ ਡਿਗਨ-ਡੁੱਬਨ ਦੇ ਭੈ ਨਾਲ ਉਸਨੂੰ ਫੜੀ ਰਖਦਾ ਹੈ, ਤੇ ਇਸਤਰਾਂ ਅਪਣੇ ਆਪ ਨੂੰ ਮੂਟਖਤਾ ਦੇ ਤਾਣ ਸਦਾ ਲਈ ਕਾਬੂ ਕਰਾ ਲੈਂਦਾ ਹੈ, ਅਥ੍ਵਾ ਕਵੀ ਦੀ ਨਾਲ ਜੋ ਮਮੂਲੀ ਜੋਰ ਨਾਲ ਵੁਟ ਨਹੀਂ ਸਕਜਾ ਕਰਦੀ ਉਸਨੂੰ ਦੋ ਅੜਿਆਂ ਵਿਚ ਪਰੋਕੇ ਜਕੜ ਦਿੰਦੇ ਹਨ ਜਿਸ ਉਪਰ ਤੋਤੇ ਦੇ ਬੈਠਦੇ ਸਾਰ ਹੀ ਉਹ ਥੱਲੇ ਨੂੰ ਲਫਕ ਖਾ ਜਾਂਦੀ ਹੈ, ਜਦ ਕਿ ਭੈ ਭੀਤ ਤੋਤਾ ਉਸਨੂੰ ਨਰੜਦਾ ਹੈ ਤੇ ਫੜਿਆ ਜਾਂਦਾ ਹੈ ॥

੨ (ਸੋ ਉਕਤ ਨਲਨੀ ਨੂੰ) ਗਹਿ=ਪਕੜਕੇ ੩ ਤੋਤਾ ੪ [ਜੀਊਂ] ਉਲਟਦਾ ਹੋਯਾ ੫ ਅਪਨੇ ਆਪਨੂੰ ਗਹਾਵੈ (ਫੜਾ ਮਾਰਦਾ) ਹੈ ਤੇ ੬ ਹੱਥ ਨਾਲ ਛੁਡਾਯਾਂ ਹੀ ਉਸ ਨਲਕੀ ਨੂੰ ਛੱਡਕੇ ੭ ਪਰਾਏ [ਚਿੜੀ ਮਾਰ] ਦੇ ਵੱਸ [ਅਧੀਨਗੀ] ਵਿਚ

ਆ ਜਾਂਦਾ ਹੈ॥

੮ ਤੈਸੇ [ਇਸੇ ਹੀ ਪ੍ਰਕਾਰ ਫੇਰ] ਮੁੜ ਮੁੜਕੇ ੯ ਪੁਕਾਰ ਪੁਕਾਰ ਕੇ ( ਹਾਕਾਂ ਮਾਰ ਮਾਰ ਕੇ ) ਕਹਿੰਦਾ ਹੈ ਪੜ੍ਹੁ ਪੜ੍ਹੁ [ਪੜ੍ਹੁ ਗੰਗਾ ਰਾਮ ਪੜ੍ਹੁ ਰਾਮ ਰਾਮ ], ੧੦ ਅਰੁ ਇਉਂ ਆਪਣਾ ਹੀ ਨਾਮ "ਗੰਗਾ ਰਾਮ" ਸਿਖ ਕੇ ਤੇ ਅਗੇ ਦੂਸਰਿਆਂ ਨੂੰ ਭੀ ( ਪੜ੍ਹੌਣ ਵਾਲਾ ਬਣਕੇ ) ਪੜ੍ਹੌਣ ਲਗ ਪੈਂਦਾ ਹੈ, ਇਵੇਂ ਹੀ ਕੇਵਲ ਤੋਤੇ ਵਾਕੂੰ ਰਾਮ ਰਾਮ ਸਿਖ ਕੇ ਜੋ ਸਿਖੌਣ ਲਗ ਪੈਂਦੇ ਹਨ ੧੧ [ਅਮਲ ਵਿਚ ਇਹ ਨਾਮ ਲੈਂਦੇ ਹਨ] ਰਘੁ ਬੰਸੀ ਰਾਮ ਦਾ ਨਾਮ ੧੨ ਜਿਹੜੀ ਕਿ ਗਾਲੀ ਹੁੰਦੀ ਹੈ ੧੩ ਜਮਨੀ ਸੁਭਾਖਾ= ਜਮਨ ਲੋਕਾਂ ਤੁਰਕਾਂ ਦੀ ਅਪਣੀ ਭਾਖਾ ( ਬੋਲੀ ਫਾਰਸੀ ) ਵਿਖੇ—ਕਯੋਂਕਿ "ਰਾਮ" ਸ਼ਬਦ ਦੇ ਅਰਥ ਹਨ ਇਸ ਬੋਲੀ ਵਿਚ ਲੌਂਡਾ ਯਾ ਗੁਲਾਮ ੧੪ ਸੋ ਸਭ ਮੁਚ ਤੋਤਾ ਜਯੋਂ ਜਯੋਂ ਬੇ ਸਮਝੀ ਦੇ ਕਾਰਣ ਰਾਮ ਰਾਮ=ਲੌਂਡਾ ਲੌਂਡਾ ਦਾ ਭੁਜਨ ਕਰਕੇ ਪਿੰਜਰੇ ਵਿਚ ਲੋਕਾਂ ਨੂੰ ਭੀ ਇਹੋ ਸਿਖਾਲਦਾ ਸਿਖਾਲਦਾ ਮਾਨੋ ਅਪਨੇ ਹੀ ਬੰਧਨਾ ਨੂੰ ਪਸਾਰ ਦਾ ਹੈ ਤਯੋਂ ਤਯੋਂ ਹੀ ਦਸਰਥ ਸੁਤ ਰਾਮ ਦੇ ਨਾਮ ਦੀਆਂ ਆਪ ਰਟਾਂ ਲਗਾ ਲਗਾਕੇ ਤੇ ਦੂਸਰਿਆਂਨੂੰ ਭੀ ਇਸੇ ਹੀ ਵਤੀਰੇ ਦਾ ਬੰਧੂਆ ਬਣਾ ਬਣਾਕੇ ਇਸ ਕਰਮ ਦੇ ਬਦਲੇ ਐਸੇ ਲੋਕ ਆਪਨੇ ਹੀ ਬੰਧਨਾਂ ਨੂੰ ਅਧਿਕ ਪਸਾਰਦੇ ਹਨ] ੧੫ ( ਕਯੋਂ ਜੁ ) ਸੰਗਤਿ ਸੁਭਾਵ ਗਤਿ=ਸੰਗਤਿ ਦੇ ਸੁਭਾਵ ਮੂਜਬ ਹੀ ਗਤਿ ( ਗਤੀ=ਮੋਖ ) ਹੁੰਦੀ ਹੈ ਤੇ ਓਸੇ ਮੁਤਾਬਕ ਹੀ ੧੬ ਬੁਧ=ਬੋਧ ( ਗਯਾਨ ) ਭੀ ਪ੍ਰਗਟ ਹੋਯਾ ਕਰਦਾ ਹੈ॥ ਅਥ੍ਵਾ ਸੰਗਤ ਦੇ ਸਭਾਵ ਗਤਿ ( ਮੂਜਬ=ਅਨਸਾਰ ) ਹੀ ਬੁਧ ( ਬੋਧ ) ਹੋਯਾ ਕਰਦਾ ਹੈ ਯਾ ਬੁਧੀ ( ਅੰਤ ਮਤਾ ਸੋਈ— ਗਤਾ) -ਜਿਹੀ ਜਿਹੀ ਗਤੀ (ਵਰਤੋਂ)=ਨਿਤ ਦੀ ਹੋਵੇ ਤਿਹੀ ਤਿਹੀ ਹੀ ਅੰਤ ਮਤਾ ( ਅੰਤ ਸਮੇਂ ) ਬੁਧ ਫੁਰਿਆ ਕਰਦੀ ਹੈ, ਭਾਵ— ਬੰਧੂਏ ਪੁਰਖਾਂ ਦੀ ਸੰਗਤ ਵਿਚ ਮੋਖ ਨਹੀਂ ਹੋ ਸਕਦੀ, ੧੭ (ਸੋ ਜਿਸਤਰਾਂ ਬੰਧੂਏ ਪੁਰਖਾਂ ਦੀ ਸੰਗਤ—ਬੰਧਨਕਾਰੀ ਹੈ ) ਤਿਸੀ ਪ੍ਰਕਾਰ ਸਤਿਗੁਰਾਂ ਦੀ ਸੰਗਤ ਮੋਖ ਕਰਤਾ ਹੈ—ਕਯੋਂਕਿ ਗੁਰੂ ਮਹਾਰਾਜ ਜੀ ਦੇ ਚਰਣਾ ਦੀ ਸਰਣ ਆਯਾਂ ਸਤਿ ਸੰਗ ਪ੍ਰਾਪਤ ਹੋਇਆ ਕਰਦਾ ਹੈ ਤੇ ੧੮ ਸਤਿ ਸੰਗ ਦੇ ਪ੍ਰਭਾਵ ਸਭ ਦੇ ਆਪ ਰੂਪ ਨੂੰ ਆਪ ਣੇ ਅੰਦਰ ਚੀਨ ( ਪਛਾਣ ਕੇ ) ਗੁਰਮੁਖ ਨੂੰ ਸੁਖ ਦੀ ਪ੍ਰਾਪਤੀ ਹੋਯਾ ਕਰਦੀ ਹੈ ਭਾਵ ਕੀਹ ਕਿ ਤੋਤਿਆਂ ਵਾਕੂੰ ਨਾਮ ਦੀਆਂ ਰਟਾਂ ਨਾਲ ਕੁਛ ਨਹੀਂ ਬਨਣਾ ਜਦ ਸਤਿ-ਗੁਰਾਂ ਦੇ ਮਾਰਗ ਅਨੁਸਾਰ ਸ੍ਵਾਸ ਸ੍ਵਾਸ ਨਾਮ ਜਪਯਾ ਜਾਊ ਤਦੇ ਹੀ ਸੱਚਾ ਸੁਖ ਪ੍ਰਾਪਤ ਹੋਊ॥ ੧੦॥ ੪੪॥

ਸਤਿਗੁਰ ਦੀ ਸਰਣ ਪ੍ਰਾਪਤ ਹੋਕੇ ਕਿਹੜੇ ਸਾਧਨ ਤੇ ਕਿਸ ਪ੍ਰਕਾਰ ਸਾਧਿਆਂ ਗੁਰਮੁਖੀ ਸੁਖ ਪ੍ਰਾਪਤ ਹੁੰਦਾ ਹੈ ? ਆਮ ਲੋਕਾਂ ਦੀ ਵਰਤਨ ਨਾਲ ਗੁਰਮਖ ਦੀ ਵਰਤਨ ਦਾ ਟਾਕਰਾ ਕਰਕੇ ਉੱਤਰ ਦਿੰਦੇ ਹਨ:-

**੧ਦ੍ਰਿਸਟਿ ਮਹਿ ੨ਦਰਸ ੩ਦਰਸ ਮਹਿ ੪ਦ੍ਰਿਸਟਿ ੫ਦ੍ਰਿਗ ਦ੍ਰਿਸਟਿ ਦਰਸ ੬ਅਦਰਸ ੭ਗੁਰਧਯਾਨ ਹੈ ॥ ੮ਸਬਦਿ ਮਹਿ**

**ਸੁਰਤ ਸੁਰਤ ਮਹਿ ਸਬਦ ਧੁਨ ੯ਸਬਦ ਸੁਰਤ ੧੦ਅਗਮਿਤਿ ਗੁਰ ਗਜ਼ਾਨ ਹੈ ॥ ੧੧ਗਜ਼ਾਨ ਧਜ਼ਾਨ ਕਰਨੀ ਕੈ ੧੨ਪ੍ਰਗਟਤ ਪ੍ਰੇਮ ਰਸ ੧੩ਗੁਰਮਤਿ ਗਤਿ ਪ੍ਰੇਮ ੧੪ਨੇਮ ਨਿਰਬਾਨਹੈ॥੧੫ਪਿੰਡ ਪ੍ਰਾਨ ਪ੍ਰਾਨਪਤਿ ੧੬ਬੀਸਕੋ ਬਰਤਮਾਨ ੧੭ਗੁਰਮੁਖਿ ਸੁਖ ੧੮ਇਕ ਈਸਮੋ ਨਿਧਾਨ ਹੈ॥ ੧੧ ॥ ੪੫ ॥**

ਅਰਥ:-੧ ਦ੍ਰਿਸ਼ਟਿ ਮਹਿ=ਨੇਤ੍ਰਾਂ ਦੇ ਧਿਆਨਵਿਚ,੨-ਦਰਸ=ਦ੍ਰਿਸ਼ਜ(ਦਰਸ਼ਨ ਜੋਗ ਸਮੂਹ ਪਦਾਰਥ ਯਾ ਸੰਸਾਰ) ਦਾ ਵਾਸਾ ਹੈ,ਅਰੁ-੩ ਦਰਸ ਮਹਿ=ਦ੍ਰਿਸ਼ਜ ਦੇਖਨ ਜੋਗ ਸਮੂਹ ਪਦਾਰਥਾਂ ਵਿਖੇ, ੪ ਦ੍ਰਿਸਟਿ ਨੇਤ੍ਰਾਂ ਦੀ ਧਾਰ (ਧਜ਼ਾਨ-ਇਹ ਹੈ ਆਮ ਲੌਕਿਕ ਵਰਤਾਰਾ ਸੰਸਾਰ ਅੰਦਰ, ਪ੍ਰੰਤੂ ੫- ਦ੍ਰਿਗ (ਨੇਤ੍ਰ) ਦ੍ਰਿਸ਼ਟਿ (ਨੇਤ੍ਰਾਂ ਦੀ ਤਾਰ-ਧਾਰ ਯਾ ਧਜ਼ਾਨ) ਅਰੁ ਦਰਸ (ਦ੍ਰਿਸਜ)-ਭਾਵ ਤੱਕਨ ਵਾਲੀ ਵਸਤੂ ਤੇ ਜਿਸ ਅੰਤਰ ਵਰਤੀ ਉਕ੍ਤ ਤਾਰ ਦ੍ਵਾਰਾ ਤੱਕਨ ਜੋਗ ਵਸਤੂ ਤੱਕੀ ਜਾਂਦੀ ਹੈ ਅਤੇ ਉਹ ਵਸਤੂ ਜਿਸਨੂੰ ਤਕਿਆ ਜਾਂਦਾ ਹੈ ਅਰਥਾਤ ਦ੍ਰਸ਼੍ਟਾ,ਦਰਸ਼ਨ ਅਰੁ ਦ੍ਰਿਸ਼ਜ ਰੂਪ ਤ੍ਰਿਪੁਟੀ ਵਲੋਂ, ੬ ਅਦਰਸ=ਅਦ੍ਰਿਸ਼ਜ ਭਾਵ (ਹ ਲਤ) ਵਿਖੇ (ਇਸਥਿਤ ਹੋਕੇ) ੭ ਗੁਰ ਧਜ਼ਾਨ=ਸਤਿਗੁਰੂ ਦੇ ਵਾਸ ਤ੍ਵਕ ਧਜ਼ਾਨ ਨੂੰ ਗੁਰਮੁਖ ਪ੍ਰਾਪਤ ਹੁੰਦਾ ਹੈ। ੮ ਐਸਾ ਹੀ ਸ਼ਬਦ ਵਿਖੇ ਸੁਰਤਿ (ਸੁਨਣ ਵਾਲੀ ਸ਼ਕਤੀ) ਅਰ ਸੁਨਣ ਵਾਲੀ ਸ਼ਕਤੀ ਵਿਖੇ ਸਬਦ ਦੀ ਧੁਨੀ (ਇਹ ਸੰਸਾਰ ਵਿਖੇ ਲੌਕਿਕ ਬਿਵਹਾਰ ਹੈ) ਪ੍ਰੰਤੂ ੯ ਸਬਦ ਅਰੁ ਸੁਰਤਿ ਦੇ ੧੦ ਅਗਮਿਤ (ਅਗਮਯ, ਪਹੁੰਚਨੋ ਪਰੇ-ਭਾਵ ਸ਼ਬਦ ਸੁਨਣ ਵੱਲੋਂ ਕੰਨਾਂ ਨੂੰ ਸਮੇਟਿਆਂ ਤੇ ਕੰਨਾਂ ਅੰਦ੍ਰਲੀ ਸੁਨਨ ਸ਼ਕਤੀ ਨੂੰ ਭੀ ਉਲੰਘਕੇ ਜਿਸ (ਉਕ੍ਤ) ਸ਼ਕਤੀ ਪ੍ਰਦਾਤੀ ਸ਼ਕਤੀ ਵਿਚ ਗੁਰਮੁਖ ਪੁਜਦਾ ਹੈ ਉਹ ਲੌਕਿਕ ਵਰਤਾਰੇ ਤੋਂ ਅਗੰਮ ਅਰ ਗੁਰੂ ਗਜ਼ਾਨ ਹੈ॥

੧੧ ਇਸ ਪ੍ਰਕਾਰ ਦੀ ਗਜ਼ਾਨ ਅਰ ਧਜ਼ਾਨ ਮਈ ਕਰਣੀ (ਅਭਜ਼ਾਸ) ਨੂੰ ਕਰਕੇ ੧੨ ਪ੍ਰਗਟ ਹੁੰਦਾ ਹੈ ਜੋ ਪ੍ਰੇਮ ਰਸ (ਅਨੁਭਵ) ੧੩ ਉਹ (ਅਸਲ ਗੁਰ ਮਤਿ ਗਤਿ=ਗੁਰਮਤ ਦੀ ਪ੍ਰਾਪਤੀ (ਕਹੀ ਜਾਂਦੀ) ਹੈ ਅਰ ਏਹੋ ਹੀ ਗਤਿ=ਅਵਸਥਾ (ਦਸ਼ਾ) ਪ੍ਰੇਮ ਦੀ ਹੁੰਦੀ ਹੈ, ੧੪ ਜਿਸਦੇ ਅਗੇ ਸਭ ਪ੍ਰਕਾਰ ਦਾ-ਨੇਮ ਨਿਰਬਾਨ ਹੈ ਅਰਥਾਤ-ਨਿਵਿਰਤ ਹੋ ਜ਼ਾਂਦਾ ਹੈ-ਭਾਵ ਇਹ ਉਹ ਅਵਸਥਾ ਹੈ ਜਿਥੇ ਨੇਮ ਦੀਆਂ ਹੱਦਾਂ(ਵੱਟਾਂ) ਟੁੱਟ ਜਾਂਦੀਆਂ ਹਨ॥

੧੫-ਦੂਏ ਸ਼ਬਦਾਂ ਵਿਚ ਐਉਂ ਸਮਝੋ ਕਿ ਪਿੰਡ=ਸਰੀਰ ਅਰ ਪ੍ਰਾਨ=ਸ੍ਵਾਸ (ਜਾਂਨ) ਅਤੇ ਪ੍ਰਾਨਪਤਿ (ਪ੍ਰਾਨਾਂ ਦਾ ਪਤੀ-ਸ੍ਵਾਮੀ ਮਨ) ੧੬ ਇਹ ਸਭ ਵੀਹਾਂ ਦਾ ਵਰਤਾਰਾ (ਸੰਸਾਰੀ ਪ੍ਰਵਿਰਤ।) ਹੁੰਦੀ ਹੈ ੧੭ ਪ੍ਰੰਤੂ ਗੁਰਮੁਖ ਨੂੰ ਪ੍ਰਾਪਤ ਹੋਣ ਜੋਗ ਸੁਖ (ਸਰਬ ਪ੍ਰਕਾਰ ਕਰਕੇ ਸੰਸਾਰੀ ਦ੍ਰਿਸ਼ਟੀ ਤੋਂ ਦੂਰ) ੧੮ ਇਕੀਸਵਾਂ ਨਿਧਾਨ

(ਘਰ–ਠੌਰ–ਖਜਾਨਾ) ਹੁੰਦਾ ਹੈ, ਭਾਵ ਗੁਰਮੁਖ ਇਕੀਸਵੇਂ ਟਿਕਾਣੇ ਹੁੰਦਾ ਹੈ ਅਥ੍ਵਾ ਗੁਰਮੁਖੀ ਸੁਖ ਰੂਪ ਨਿਧਾਨ (ਖਜ਼ਾਨਾ) ਇਕੀਸਮੇਂ (ਇਕੀਸਵੇਂ) ਅੰਗ ਪੁਰ ਗਿਣੇ ਜਾਣ ਲੈਕ ਹੈ–ਹੱਦੋਂ ਟੱਪਿਆ ਹੋਯਾ ਬੇਹੱਦ ਰੂਪ ॥ ੧੧ ॥ ੪੫ ॥

ਇਹ ਗੱਲ ਆਖਕੇ ਕਿ ਗੁਰਮੁਖ ਪਿੰਡ, ਪ੍ਰਾਣ, ਮਨ ਰੂਪ ਬੀਸ (ਬ+ਈਸ= ਈਸ਼੍ਵਰ ਪਰਮਾਤਮਾਂ ਤੇ ਦੂਏ-ਮਾਯਾ ਯਾ ਅਨਾਤਮ ਪਦਾਰਥਾਂ) ਤੋਂ ਉਲੰਘਕੇ, ਨਿਧਾਨ= ਨਿਧੀਆਂ ਦੇ ਆਨ ਅਸਥਾਨ ਰੂਪ ਇਕੀਸਮੇ=ਇਕ+ਈਸ ਮੇਂ ਹੀ ਇਸਥਿਤ ਹੋਕੇ ਪਰਮ ਸੁਖੀ ਰਹਿੰਦਾ ਹੈ। ਸੋ ਈਸ ਨਾਮ ਹੈ ਮਹਾਰਾਜ ਦਾ ਤੇ ਗੁਰੂ ਮਹਾਰਾਜ ਜੀ ਨੇ "ਜਿਸਨੋ ਬਖਸੇ ਸਿਫਤਿ ਸਾਲਾਹ। ਨਾਨਕ ਪਾਤਿਸਾਹੀ ਪਾਤਸਾਹੁ" ਕਿਹਾ ਹੈ; ਇਸ ਲਈ ਐਸੀ ਅਵਸਥਾ ਪ੍ਰਾਪਤ ਗੁਰਸਿੱਖਾਂ ਨੂੰ ਭਾਈ ਜੀ ਪਾਤਿਸ਼ਾਹ ਕਰਕੇ ਵਰਨਣ ਕਰਦੇ ਹਨ:–

**੧ ਮਨਬਚ ਕ੍ਰਮਹੈ ਇਕਤ੍ਰ ਛਤ੍ਰਪਤਿ ਭਏ ੨ਸਹਜ ਸਿੰਘਾਸਣ**
**੩ ਕੈ ਨਿਹਚਲ ਰਾਜਹੈ । ੪ਸਤ੍ਰ ਐ ਸੰਤੋਖ ਦਯਾ ਧਰਮ ਅਰਥ**
**੫ ਮੇਲ ਪੰਚ ਪਰਵਾਨ ਕੀਏ ੬ ਗੁਰਮਤ ਸਾਜ ਹੈ । ੭ ਸਕਲ**
**ਪਦਾਰਥ ੮ਅਉ ਸਰਬ ਨਿਧਾਨ ੯ ਸਭਾ ੧੦ਸਿਵ ੧੧ਨਗਰੀ**
**੧੨ਸੁਬਾਸ ਕੋਟ ੧੩ਛਬਿ ੧੪ਛਾਜ ਹੈ। ੧੫ਰਾਜਨੀਤ ਰੀਤ ਪ੍ਰੀਤ**
**੧੬ਪਰਜਾ ਕੋ ਸੁਖੇਨ ਸੁਖ ੧੭ਪੂਰਨ ਮਨੋਰਥ ਸਫਲ ਹੋਤ**
**ਕਾਜ ਹੈ ॥ ੧੨ ॥ ੪੬ ॥**

ਅਰਥ:–੧ ਮਨ, ਬਚ, ਕ੍ਰਮ=ਮਨ, ਬਾਣੀ ਅਰੁ ਸਰੀਰ–ਜਦ ਇਕਤ੍ਰ ਹੋ ਜਾਣ (ਇਕ ਘਾਟ ਤੇ ਕੰਮ ਕਰਨ ਲਗ ਜਾਣ) ਭਾਵ–ਸਰੀਰ (ਇੰਦ੍ਰੀਆਂ ਦਾ ਅਸਥਾਨ) ਉਹ ਕੁਝ ਕਰੇ ਜੋ ਬਾਣੀ (ਮੂੰਹੋਂ) ਨਿਕਲ ਚੁੱਕੀ ਹੋਵੇ ਅਰੁ ਬਾਣੀ ਉਹ ਮੂੰਹੋਂ ਨਿਕਲੇ ਜੋ ਮਨ ਦੇ ਮਨਨ ਵਿਚ ਆ ਗਈ ਹੋਵੇ ਅਰਥਾਤ ਜਿਹੜੀ ਐਨ ਨਿਸਚੇ ਵਿਚ ਆ ਚੁੱਕੀ ਹੋਵੇ ਤਾਂ ਇਸ ਪ੍ਰਕਾਰ ਸੰਕਲਪ ਕਥਨੀ ਅਰ ਕਰਣੀ ਦੇ ਇਕ ਸਮਾਨ ਵਰ-ਤਾਰੇ ਦਾ ਸੁਭਾਵ ਪ੍ਰਪੱਕ ਹੋਜਾਵੇ ਤਾਂ ਗੁਰਮੁਖ–ਛਤ੍ਰਪਤਿ=ਸੱਚਾ ਪਾਤਿਸ਼ਾਹ ਬਣ ਜਾਂਦਾ ਹੈ। ੨–ਅਤੇ ਐਸੀ ਰਹਿਣੀ ਵਾਲਾ ਹੋਕੇ 'ਸਹਜ ਸਿੰਘਾਸਨ'–ਸਹਜਭਾਵੀ ਇਸਥਿਤੀ ਵਿਖੇ ਇਸਥਿਤ (ਵਿਸ੍ਰਾਮ ਨੂੰ ਪੌਂਦਾ, ਹੋਇਆ ੩–ਨਿਹਚਲ ਰਾਜ=ਅਡੋਲ ਅਕੰਟਕ (ਇਕਰਸ) ਰਾਜ (ਸੋਭਾ=ਪ੍ਰਭਾਵ) ਨੂੰ ਮਾਣਿਆ ਕਰਦਾ ਹੈ।

੪--ਸਤ੍ਰ (ਮਨ ਬਾਣੀ ਸਰੀਰ ਕਰਕੇ ਸੱਚ) ਦਾ ਪਾਲਨ ਕਰਣਾ ਅਰੁਸੰਤੋਖ (ਜੈਸੀ ਲੱਭਤ ਹੋਵੇ ਉਸ ਪਰ ਪ੍ਰਸੰਨ ਰਹਿਣਾ), ਦਯਾ (ਦੁਖੀਏ ਦੀ ਸਹੈਤਾ ਕਰਣੀ) ਧਰਮ (ਸੱਚੇ ਭਰੋਸੇ ਉੱਤੇ ਪਹਿਰਾ ਦੇਣਾ) ਤਥਾ ਅਰਥ (ਗੁਰਮਤ ਸਿਧਾਂਤ ਉਪਰ ਨਿਸਚਾ ਰੱਖਣਾ) ੫ ਇਨ੍ਹਾਂ ਪੰਜਾਂ ਨੂੰ (ਅਪਨੀ ਸਮੂੰਹ ਵਰਤਨ ਵਿਖੇ--) ਮੇਲ (ਇਕ ਸਮ

ਵਿਹਾਰ ਵਿਚ ਲਿਓਣਾ) ਪ੍ਰਵਾਣ (ਕਬੂਲ) ਕਰਕੇ ਮਾਨੋਂ ਏਸ ਪੰਜ ਕੌਂਸਲੀ ਰਾਹੀਂ ੬ ਗੁਰਮਤਿ ਦੀ ਸਾਜਨਾ-ਪ੍ਰਵਿਰਤੀ ਨੂੰ (ਨਿਬਾਹਿਆ) ਕਰਦਾ ਹੈ ॥

੭ ਸਕਲ ਪਦਾਰਥ-ਧਰਮ ਅਰਥ ਕਾਮ ਮੋਖ ਰੂਪ ਚਾਰੋਂ ਹੀ ਪਦਾਰਥਾਂ ਦੀ ਪ੍ਰਾਪਤੀ ਰਹਿਣੀ ੮ ਅਰੁ ਸਰਬ ਨਿਧਾਨ-ਅਰੁ ਸਮੂਹ ਨਿਧਾਨ (ਭੰਡਾਰੇ-ਵੈਰਾਗ ਭਗਤੀ ਆਦਿ ਗੁਣਾਂ ਦੇ) ਭੀ ਪ੍ਰਾਪਤ ਹੋਏ ਰਹਿੰਦੇ ਹਨ।-੯ ਐਸੇ ਉਸ ਗੁਰਮੁਖ ਦੀ ਸਭਾ (ਕਚੈਹਰੀ) ਲਗੀ ਰਹਿੰਦੀ ਹੈ। ੧੦ ਅਰਥਾਤ-ਇਸੀ ਪਰਕਾਰ ਦੇ ਸਾਧਨਾਂ ਅਰ ਗੁਣਾਂ ਸੰਪੰਨ ਹੋਣ ਕਰਕੇ ਉਸਦੇ ਅੰਤਾਕਰਣ ਦਾ ਜੋ ਮੂਲੋਂ ਹੀ ਅਫੁਰ ਭਾਵ ਵਿਖੇ ਹੋਜਾਣਾ ਹੈ-ਸੋ ਇਹ ਨਿਵਿਰਤੀ ਭਾਵ ਰੂਪ ਅਰਥਾਤ(ਸਭ ਸੰਕਲਪ ਬਾਸਨਾਂ ਆਦਿ ਦੇ ਅਭਾਵ ਹੋਜਾਣੇ ਉਪ੍ਰੰਤ ਜੋਭਾਵ ਰੂਪ)ਪਦ (ਅਵਸਥਾ)ਹੈ ਇਹੀ ਸਭਾ ਉਸਦੀ ਜਾਣੋ॥

੧੧ ਸ਼ਿਵ ਨਗਰੀ-ਮੰਗਲ ਮਈ ਨਗਰੀ-ਰਾਜਧਾਨੀ ਹੈ ੧੨ ਅਤੇ ਸੁਬਾਸ (ਸ੍ਰੇਸ਼ਟ ਬਾਸ਼ਨਾਂ)ਸੁਕੀਰਤੀ ਦਾ ਕੋਟ(ਫਸੀਲ-ਵਲਗਨ)ਮਾਨੋ ਉਸਦੀ ਸ਼ਹਿਰ ਪਨਾਹ ਹੈ। ਅਥ੍ਵਾ ਸੁਬਾਸ-ਸੁ (ਆਤਮ ਪਦ) + ਬਾਸ (ਨਿਵਾਸ)-ਆਤਮ ਪਦ ਵਿਖੇ ਹੀ (ਆਤਮਾ ਰਾਮੀ ਹੋਏ) ਰਹਿਣਾ ਇਹ ਸ਼ਹਿਰ ਪਨਾਹ (ਫਸੀਲ) ਹੈ। ੧੩ ਬਸ ਇਉਂ ਦੀ ਛਬਿ ਸ਼ੋਭਾ) ਸੁੰਦਰਤਾ ਕਰਕੇ ੧੪ ਛਾਜ ਹੈ (ਪ੍ਰਭਾਵ ਸੰਪੰਨ-ਦਬ ਦਬੇ ਵਾਲਾ ਉਹ ਬਣਿਆ ਰਹਿੰਦਾ ਹੈ)॥

੧੫ ਪ੍ਰੀਤ ਦੀ ਰੀਤ (ਸਭ ਨਾਲ ਪ੍ਰੀਤੀਵਾਲਾ ਚਾਲਾ ਹੀ) ਵਰਤਣਾ ਉਸ ਦੀ ਰਾਜਨੀਤੀ ਹੁੰਦੀ ਹੈ। ੧੬ ਅਰੁ ਪਰਜਾ ਕੇ ਸੁਖੈਨ ਸੁਖ-ਜੋ ਸਤਸੰਗੀ ਜਗਯਾਸੀ ਵਾ ਗੁਰਮੁਖਤਾ ਦੇ ਢੁੰਡਾਊ ਸੰਗੀ ਅਥਵਾ ਵਿਦਯਾਰਥੀ ਆਦਿ ਸਮੀਪਤਾ ਦਾ ਸਮਾਗਮ ਪੌਣ,ਉਨ੍ਹਾਂ ਨੂੰ ਸੁਖੈਨ (ਸੁਖ ਅਸਥਾਨੀ-)ਸੁਖ ਦਾ ਬਾਸੀ ਬਨੌਣ ਵਿਚ ਹੀ ਸੁਖ(ਅਨੰਦ ਨੂੰ) ਮੰਨਦਾ ਹੋਯਾ ੧੭ ਇਸ ਪ੍ਰਕਾਰ ਉਹ ਸੰਪੂਰਣ ਮਨੋਰਥਾਂ ਦੇ ਪੂਰਣ ਹੋਣ ਵਾਲਾ ਤੇ ਸਾਰੇ ਹੀ ਕਾਰਜ ਰਾਸ ਹੋ ਚੁਕੇ ਹਨ ਜਿਸਦੇ-ਇਸ ਪ੍ਰਕਾਰ ਦਾ ਸੱਚਾ ਮਹਾਰਾਜ ਬਣ ਜਾਇਆ ਕਰਦਾ ਹੈ॥ ੧੨ ॥ ੪੬ ॥

ਰਾਜਧਾਨੀ ਵਿਖੇ ਬਿਰਾਜਮਾਨ ਮਹਾਰਾਜ ਨੂੰ ਜਿਸਤਰਾਂ ਅਪਨੇ ਦੇਸ ਦੇਸ਼ਾਂਤਰਾਂ ਦਾ ਸੰਪੂਰਣ ਬਿਰਤਾਂਤ ਪਤਾ ਰਹਿੰਦਾ ਹੈ, ਤੇ ਜੋ ਵੇਲੇ ਕੁਵੇਲੇ ਘਟਨਾ ਵਰਤ ਦੀਆਂ ਹਨ ਉਨ੍ਹਾਂ ਸਭਨਾਂ ਦਾ ਉਸਨੂੰ ਥੌਹ ਲਗਦਾ ਰਹਿੰਦਾ ਹੈ ਇਸੀ ਪ੍ਰਕਾਰ ਗੁਰਮੁਖ ਨੂੰ ਭੀ ਆਪਣਾ ਚਾਨਣਾ ਹੁੰਦਾ ਰਹਿੰਦਾ ਵਰਨਣ ਕਰਦੇ ਹਨ:-

**੪੭ ੧ਚਰਨ ਸਰਨ ਮਨ ਬਚ ਕ੍ਰਮ ਹ੍ਵੈ ਇਕਤ੍ਰ ੩ਏਕਮਿਤਾ ੨ਤ੍ਰਿ-ਕਾਲ ੪ ਤ੍ਰਿਭਵਨ ਸੁਧ ਪਾਈ ਹੈ। ੬ਸਹਜ ਸਮਾਧ ਸਾਧ ੫ ਅਗਮ ਅਗਾਧ ਕਥਾ ੭ਅੰਤਰ ੮ਦਿਸੰਤਰ ੯ਨਿਰੰਤਰੀ੧੦ ਜਤਾਈ ਹੈ। ੧੧ਖੰਡ ਬ੍ਰਹਮੰਡ੧੨ ਪਿੰਡ ਪ੍ਰਾਨ ਪ੍ਰਾਨਪਤਿ ਗਤਿ੧੩ ਗੁਰਸਿਖ ਸੰਧਿ ਮਿਲੇ ੧੪ਸੋਹੰ ਲਿਵ ਲਾਈ ਹੈ। ੧੫ਦਰਪਨ ਦਰਸ੧੬ ਅਉ ਜੰਤ੍ਰ**

ਧੁਨਿ ਜੰਤ੍ਰੀ ¹⁷ਬਿਧ ਓਤਿਪੋਤ ਸੂਤ ¹⁹ਏਕੈ ਦੁਬਿਧਾ ਮਿਟਾਈ ਹੈ॥ ੧੨ ॥ ੪੭॥

ਅਰਥ:—੧ ਸਤਿਗੁਰਾਂ ਦੇ ਚਰਨਾਂ ਦੀ ਸਰਣਵਿਖੇ ਮਨ ਬਾਨੀ ਸਰੀਰ ਕਰਕੇ ਜੋ ਇਕਤ੍ਰ ਹੋ ਜਾਂਦਾ ਹੈ—ਭਾਵ ਸਰਬ ਪ੍ਰਕਾਰ ਕਰਕੇ ਅੰਦਰੋਂ ਬਾਹਰੋਂ ਜੋ ਸਤਿਗੁਰੂ ਪਰਾਇਣ ਹੋ ਜਾਂਦਾ ਹੈ, ਓਸ ਨੂੰ—੨ ਬਾਲ ਯੁਬਾ ਅਰੁ ਬਿਰਧ ਅਵਸਥਾ ਰੂਪ ਤਿੰਨਾਂ ਕਾਲਾਂ ਅੰਦਰ: ਕੀਕੂੰ ਜੀਵ ਭ੍ਰਮਣ ਕਰਦਾ ਹੈ—ਅਥ੍ਵਾ ਪ੍ਰਾਤਃ ਮਧ੍ਯਾਨ ਸੰਧ੍ਯਾ ਸਮੇ ਯਾ ਰਾਤ੍ਰੀ ਦੇ ਤਿੰਨਾਂ ਸਮਿਆਂ ਅੰਦਰ: ਕੀਹ ਕੀਹ ਏਸ ਲਈ ਕਰਣੇ ਅਰੁ ਅਕਰਣੇ ਜੋਗ ਹੈ—ਅਥ੍ਵਾ ਕੀਹ ਕੀਹ ਦਸ਼ਾ ਇਸ ਨਾਲ ਬੀਤੀ, ਬੀਤਰਹੀ, ਯਾ ਬੀਤਨਵਾਲੀ ਹੈ ੩ ਇਹ ਗੰਮਤਾ ( ਗ੍ਯਾਤ ) ਇਸਨੂੰ ਪ੍ਰਾਪਤ ਹੋ ਔਂਦੀ ਹੈ-੪ ਅਰੁ ਐਸਾ ਹੀ ਤ੍ਰਿਭੁ-ਵਣ—ਮਾਤ ਲੋਕ,ਪਾਤਾਲ ਲੋਕ,ਅਤੇ ਸੁਰਗ ਵਿਖੇ ਕੀਕੂੰ ਜੀਵ ਉੱਨਤੀ ਅਵੰਨਤੀ ਨੂੰ ਪ੍ਰਾਪਤ ਹੁੰਦਾ ਹੈ—ਅਥ੍ਵਾ ਸਥੂਲ ਸੂਖਮ ਵਾ ਕਾਰਣ ਸਰੀਰ ਵਿਖੇ ਕਿਸ ਪ੍ਰਕਾਰ ਜੀਵ ਘੂਮਦਾ ਤੇ ਕੀਕੂੰ ਕੀਕੂੰ ਕੀਹ ਕਾਰਵਾਈ ਭੁਗਤਾਂਦਾ, ਇਹ ਸਭ ਸੁਧ ( ਸੂਝ ) ਪ੍ਰਾਪਤ ਹੋ ਜਾਂਦੀ ਹੈ॥

੫ ਸਾਧ ( ਸਿੱਖ—ਗੁਰਮੁਖ)ਦੀ ਸਹਜ ਸਮਾਧੀ ਦੀ ਅਗਮ ( ਗੰਮਤਾ—ਗ੍ਯਾਨ ਤੋਂ ਪਾਰ ) ਅਰੁ ਅਗਾਧ ( ਨਾਂ ਗਾਹੀ ਜਾ ਸਕਨ ਵਾਲੀ ) ਅਥਾਹ ਕਥਾ ਹੈ, ੬—ਸੋ ਉਸ ਸਮਾਧੀ ਰੂਪ ਇਸਥਿਤੀ ਦੇ ਪ੍ਰਭਾਵ ਕਰਕੇ ੭ ਅੰਤਰ ( ਅਪਣੇ ਅੰਤਾਕਰਣ ) ਵਿਖੇ ਤਥਾ ੮ ਦਿਸੰਤਰ ( ਅਨ੍ਯਤ੍ਰ ਦੇਸਾਂ—ਦੂਸਰਿਆਂ ਦਿਲਾਂ ਅੰਦਰ ) ਕੀਕੂੰ ਤੇ ਕੀਹ ਕੀਹ ਫੁਰਨਿਆਂ ਤੇ ਅਫੁਰਨਿਆਂ ਦਾ ਵਰਤਾਰਾ ਵਰਤਦਾ ਹੈ ੯ ਨਿਰੰਤਰ ( ਲਗਾ-ਤਾਰ ) ੧੦ ਜਤਾਈ ਹੈ (ਪਤਾ ਲਗਦਾ ਰਹਿੰਦਾ ਹੈ) ॥

੧੧ ਇਸੇ ਪ੍ਰਕਾਰ—ਖੰਡ ( ਸਰੀਰ ਦੇ ਪਿੰਡੀ ਦੇਸ—ਅਧੋ ਪਾਤੀ-ਪਿੰਡੀ ਕਾਰਜ ਸਾਧਕ ਸੁਰਤਿ ਦੇ ਕੇਂਦ੍ਰਾਂ—ਹੇਠਲੇ ਮੰਡਲਾਂ) ਵਿਖੇ ਅਰੁ ਬ੍ਰਹਮੰਡ (ਊਰਧ ਮੰਡਲੀਕ ਉਕ੍ਤ ਕੇਂਦ੍ਰਾਂ) ਵਿਖੇ ਅਰਥਾਤ ਦਿਲ ਦੀਆਂ ਅਰ ਦਿਮਾਗ ਦੀਆਂ ਤਾਹਿਆਂ ਪਰ ਤਹਿਆਂ ਵਿਖੇ ੧੨ (ਭਾਵ) ਸਭ ਪਿੰਡ (ਦੇਹ) ਪ੍ਰਾਨ ਅਰੁ ਪ੍ਰਾਨ ਪਤਿ (ਮਨ)ਪ੍ਰਯੰਤ ਓਸਦੀ ਗੰਮਤਾ ਹੁੰਦੀ ਹੈ—ਤਾਤਪਰਯ ਇਹ ਕਿ ਓਸਦੀ ਹੀ ਅੰਦਰ ਸਾਰੇ ਦੁਹਾਈ (ਧੂਮ) ਮਚੀ ਹੁੰਦੀ ਹੈ। ਕਿਉਂਕਿ ੧੩ ਗੁਰੂ (ਸਬਦ) ਤੇ ਸਿੱਖ (ਸੁਰਤ) ਦੀ ਸੰਧੀ ਮਿਲਣ ਕਰਕੇ ਅਥ੍ਵਾ ਸਾਖਯਾਤ ਗੁਰੂ ਅਰੁ ਸਿੱਖ ਦੇ ਅਨਭਉ ਦੀ ਉਕ੍ਤ ਪ੍ਰਕਾਰ ਕਰਕੇ ਏਕਤਾ ਹੋ ਜਾਣ ਕਾਰਣ, ੧੪ ਗੁਰਮੁਖ ਨੇ ਸੋਹੰ—ਸੋ ਪਦ ਵਾਚੀ ਪਰਮਾਤਮਾ ਅਰੁ ਹੰ ਪਦ ਵਾਚੀ (ਜੀਵ ਆਤਮੇ) ਆਪੇ ਦੀ ਅਭੇਦਤਾ ਨੂੰ ਸਾਖਯਾਤ ਅਨੁਭਵ ਕਰਕੇ ਸੋਹੰ ਸੋਹੰ ਦੀ ਰਟ ਲਗਾਈ ਹੁੰਦੀ ਹੈ,ਤੇ ਇਸੇ ਭਾਵ ਵਿਚ ਹੀ ਲਿਵ ਲਗਾਈ ਉਹ ਮਗਨ ਰਹਿੰਦਾ ਹੈ ॥

੧੫ ਜਿਸਤਰਾਂ ਦਰਪਨ ( ਸ਼ੀਸ਼ੇ ) ਵਿਚ, ਦਰਸ ( ਦ੍ਰਿਸ਼੍ਯ-ਦਰਸ਼ਨ ਜੋਗ

ਤਰਨ ਸਰਨ - ਸਾਨ ਵੜ ਕਦਾ



ਕਰਕੇ
ਪਦਾਰਥ ) ਅੰਦਰ ਬਾਹਰ ਇਕ ਰੂਪ ਹੁੰਦਾ ਹੈ, ੧੬ ਅਉ ਜੰਤ੍ਰ ਧੁਨਿ ( ਬਾਜੇ ਵਿਚ ਦੀ ਆਵਾਜ) ਅਤੇ ਜੰਤ੍ਰੀ (ਬਜੰਣ ਵਾਲੇ ਦੀ ) ਅਵਾਜ ਦੀ ਬਿਧ ( ਦਸ਼ਾ ਯਾ ਰੀਤੀ ) ਅੰਦਰੋਂ ਬਾਹਰੋਂ ਇਕੋ ਸਰੂਪ ਹੀ ਹੋਈ ਹੁੰਦੀ ਹੈ ੧੭ ਇਸੇ ਤਰਾਂ ਬਸਤ੍ਰ ਵਿਖੇ ਤਾਣੇ ਪੇਟੇ ਦੀ ਤਾਰ ਇਕੋ ਰੂਪ ਵਤ ਹੀ ੧੮ ਗੁਰਮੁਖ ਨੇ ਓਸ ਵਾਹਗੁਰੂ ਨਾਲ ਇਕ ਰੂਪ ਹੋ, ਦੁਬਿਧਾ ( ਦ੍ਵੈਤ ਭਾਵਨਾਂ) ਮਿਟਾ ਦਿੱਤੀ ( ਨਿਵਿਰਤ ਕਰ ਦਿੱਤੀ ) ਹੁੰਦੀ ਹੈ ॥ ੧੩ ॥ ੪੭ ॥

ਐਸਾ ਗੁਰਮੁਖ ਹੀ ਜੋਗੀ ਰਾਜ ਹੈ:-

**੨ਚਰਨ ਸਰਨ ੧ਮਨ ਬਚ ਕ੍ਰਮ ਹ੍ਵੈ ਇਕਤ੍ਰ ੩ਤਨ ਤ੍ਰਿਭਵਨ ਗਤਿ ੪ਅਲਖ ਲਖਾਈ ਹੈ । ੫ਮਨ ਬਚ ਕਰਮ ੬ਕਰਮ ਮਨ ਬਚਨ ਕੈ ੭ਬਚਨ ਕਰਮ ਮਨ ਉਨਮਨੀ ਛਾਈ ਹੈ ।੮ਗਯਾਨੀ ੯ਧਯਾਨੀ ੧੦ਕਰਨੀ ੧੧ਜਿਉ ਗੁਰ ਮਹੂਆ ਕਮਾਦ ੧੨ਨਿਝਰ ਅਪਾਰ ਧਾਰ ਭਾਠੀ ਕੈ ਚੁਆਈ ਹੈ। ੧੩ਪ੍ਰੇਮ ਰਸ ਅੰਮ੍ਰਿਤ ਨਿਧਾਨ ਪਾਨ ੧੪ਪੂਰਨ ਹ੍ਵੈ ੧੫ਗੁਰਮੁਖਿ ਸੰਧ ਮਿਲੇ ੧੬ਸਹਿਜ ਸਮਾਈ ਹੈ ॥ ੧੪ ॥ ੪੮ ॥**

ਅਰਥ:-੧ ਮਨ ਬਾਣੀ ਸਰੀਰ ( ਜੇਕਰ) ੨ ਚਰਣਾਂ ਦੀ ਸਰਣ (ਅੰਦਰ ਵਰਤਦਿਆਂ, ਇਕਤ੍ਰ ਹੋ ਜਾਣ, ਤਾਂ ਤ੍ਰਿਭਵਨ (ਤ੍ਰਿਲੋਕੀ) ਦੀ ਗਤਿ ( ਦਸ਼ਾ ) ਜੋ ਅਲਖ ਰੂਪ ਸੀ ੩ ਸਰੀਰ ਦੇ ਅੰਦਰ ਹੀ ੪ ਲਖਤਾ ਵਿਚ ਆ ਜਾਂਦੀ (ਪ੍ਰਤੀਤ ਹੋਣ ਲਗ ਪਿਆ ਕਰਦੀ ) ਹੈ ॥

੫ ਭਾਵ--ਜੋ ਕੁਛ ਮਨ ਦੇ ਅੰਦਰ ਹੋਵੇ, ਉਹ ਬਚ=ਬਚਨ (ਬਾਣੀ) ਤੇ ਆਵੇ, ਅਤੇ ਓਹੋ ਹੀ ਫੇਰ ਸਰੀਰ ਦ੍ਵਾਰੇ ਕਰਣੀ ਰੂਪ ਹੋ ਵਰਤੇ-ਅਰਥਾਤ ਸਰੀਰ ਮਨ ਬਾਣੀ ਕਰਕੇ ( ਕਥਨੀ-ਕਰਣੀ ਅਰੁ ਸੰਕਲਪ ਸਾਧਨਾਂ ਦ੍ਵਾਰੇ ਅਪਨੇ ਆਪ ਨੂੰ)ਐਸਾ ਸਾਧੇ ਕਿ ੬ ਬਾਨੀ ਬੋਲਦਿਆਂ, ਕੰਮ ਕਾਜ ਕਰਦਿਆਂ ਤਥਾ ਸੰਕਲਪਾਂ ਦੀ ਤਾਰ ਵਿਖੇ ੭ ( ਇਕ ਮਾਤ੍ਰ ) ਉਨਮਨੀ ਦਸ਼ਾ ਹੀ ਵਰਤੀ ਰਹੈ ॥

੮ ਤਾਂ ਐਹੋ ਜੇਹੇ ਗਯਾਨੀ ( ਤ੍ਰਿਲੋਕੀ ਦੀ ਹੀ ਦਸ਼ਾ ਨੂੰ ਅਪਨੇ ਅੰਦਰ ਜਾਨਣ ਵਾਲੇ ਗੁਰਮੁਖ ) ਦਾ ਗਯਾਨ ੮ ਅਰੁ ਮਨ ਦੇ ਘਾਟ ਪੁਰ ( ਅਵਸ਼੍ਯਕ ਸੋਚਾਂ ਵੀਚਾਰਾਂ ਨੂੰ ਕਰਦੇ) ਵਰਤਦੇ ਹੋਏ ਉਸਦਾ ਉਨਮਨੀ ਧਯਾਨ ੧੦ ਤਥਾ ਸਰੀਰ ਯਾਤ੍ਰਾ ਦੇ ਨਿਬਾਹਨ ਸੰਬੰਧੀ ਸਮੂਹ ਕਾਰ ਵਿਹਾਰ ਰੂਪ ਕਰਣੀ ਉਸਦੀ ਉਨਮਨੀ ਭਾਵ ਰੂਪ ਕਰਣੀ ਹੀ ਹੁੰਦੀਹੈ ੧੧ ਇਹ ਤਿੰਨੇ (ਗਯਾਨ ਧਯਾਨ ਅਰੁ ਕਰਣੀ)ਗੁੜ ਮਹੂਏ ਤਥਾ ਕਮਾਦ ਸਮਾਨ,ਸਮਝਕੇ)ਜਿਹੜਾਕੋਈ ਇਨਾਂ ਤਿੰਨਾਂਸਾਧਨਾਂਨੂੰ(ਸਰੀਰ ਕਰਣੀ ਸੰਪੰਨ ਹੋਣ ਅਰਥ ਤੇ ਬਾਣੀ ਕਰਕੇ ਗਯਾਨ ਸੰਯੁਕ੍ਤ ਤਥਾ ਮਨ ਕਰਕੇ ਧਯਾਨ ਪਰਾਇਣ

ਹੋਣ ਦੇ ਅਭਯਾਸ ਨੂੰ ) ਇਕ ਸਮ ਅਭਯਾਸੇ, ਤਾਂ ੧੨ ਇਸ ਅਭਯਾਸ ਰੂਪ ਭੱਠ ਦ੍ਵਾਰੇ ਅਪਾਰ ਧਾਰਾ ( ਅੰਮ੍ਰਿਤ ਦੀ ) ਨਿਝਰ ( ਇਕ ਰਸ ) ਚੁਆਈਂ=ਚੋ ਆਯਾ ਕਰਦੀ ਹੈ ॥

੧੩ ਤਿਸ ਅੰਮ੍ਰਿਤ ਦੇ ਨਿਧਾਨ ( ਭੰਡਾਰ ) ਰੂਪ ਪ੍ਰੇਮ ਰਸ ( ਅਨੁਭਵ ) ਨੂੰ, ਪਾਨ ( ਛਕ ) ਕਰਕੇ ੧੪ ਪੂਰਨ ( ਤ੍ਰਿਪਤ) ਹੋ ਜਾਇਆ ਕਰਦਾ ਹੈ । ੧੫ ਜਦ ਕਿ ਗੁਰਮੁਖ ਦੀ ( ਸਤਿਗੁਰੂ--ਅੰਤਰ ਯਾਮੀ)ਅਕਾਲ ਪੁਰਖ ਨਾਲ ਸੰਧੀ ਮਿਲ ਜਾਂਦੀ ਹੈ ੧੬ ਜਿਸ ਕਰਕੇ ਉਹ ਸਹਜ ਸਰੂਪ ( ਸਾਂਤ ਪਦ ) ਵਿਖੇ ਸਮਾਈ ( ਵਿਲੀਨਤਾ ) ਨੂੰ ਪ੍ਰਾਪਤ ਹੋ ਜਾਂਦਾ ਹੈ ॥ ੧੪ ॥ ੪੮ ॥

ਗੁਰਮੁਖ ਦੀ ਦ੍ਰਿਸ਼ਟੀ (ਤੱਕਨੀ) ਨਿਰੂਪਣ ਕਰਦੇ ਹਨ:-

**[੧]ਬਿਬਿਧ ਬਿਰਖ ਬਲੀ ਫਲ ਫੂਲ ਮੂਲ ਸਾਖਾ ਰਚਨ ਚਰਿਤ੍ਰ ਚਿਤ੍ਰ ਅਨਿਕ ਪ੍ਰਕਾਰ ਹੈ। [੨]ਬਰਨ ਬਰਨ ਫਲ [੩]ਬਹੁ ਬਿਧ ਸ੍ਵਾਦ ਬਸ [੪]ਬਰਨ ਬਰਨ ਫੂਲ ਬਾਸਨਾ ਬਿਥਾਰ ਹੈ। [੫]ਬਰਨ ਬਰਨ ਮੂਲ [੬]ਬਰਨ ਬਰਨ ਸਾਖਾ [੭]ਬਰਨ ਬਰਨ ਪਤ੍ਰ ਸੁ [੮]ਗਨ ਅਚਾਰ ਹੈ। [੯]ਬਿਬਿਧ ਬਨਾਸਪਤਿ ਅੰਤਰ ਅਗਨ ਜੈਸੇ [੧੦]ਸਕਲ ਸੰਸਾਰ ਬਿਖੈ ਏਕੈ ਏਕੰਕਾਰ ਹੈ ॥ ੧੫ ॥ ੪੯ ॥**

ਅਰਥ:-੧ ਬਿਬਿਧ-ਅਨੇਕ ਭਾਂਤ ਦੀਆਂ ਜਾਤਾਂ ਦੇ ਬਿਰਛ (ਬੂਟੇ), ਬਲੀ (ਵੇਲਾਂ) ਫਲ, ਫੁੱਲ, ਮੁੱਢ, ਟਾਹਣੀਆਂ (ਰੂਪ ਕਰਕੇ ਬਨਸਪਤੀ)ਰਚਨਾਂ ਦੇ ਚਲਿਤ੍ਰ ਦਾ ਚਿਤ੍ਰ (ਦੇਖਣ ਜੋਗ ਪਸਾਰਾ) ਅਨੇਕ ਪ੍ਰਕਾਰ ਦਾ ਹੈ ॥

੨ ਬਰਨ ਬਰਨ ਫਲ-ਰੰਗਾ ਰੰਗੀ ਭਾਂਤ ਦੇ ਫਲ ਹਨ ਤੇ ੩ ਬਹੁਤ ਪ੍ਰਕਾਰ ਦਾ ਹੀ (ਫਲ ਭੇਦ ਅਨੁਸਾਰ,)ਓਨਾਂ ਦੇ ਸ੍ਵਾਦ ਦਾ ਰਸ ਹੋ ਰਿਹਾ ਹੈ,੪ ਬਰਨ ਬਰਨ (ਵੰਨੋ ਵੰਨੀ ਭਾਂਤ ਦੇ) ਫੁਲ ਹਨ (ਅਰੁ ਉਸੇ ਪ੍ਰਕਾਰ ਫੁੱਲ ਦੀ ਜਾਤੀ ਭੇਦ ਕਾਰਣ) ਬਾਸਨਾ (ਸੁਗੰਧੀ) ਦਾ ਵਿਸਤਾਰ ਹੋ ਰਿਹਾ ਹੈ ॥

੫ ਬਰਨ ਬਰਨ ਮੂਲ=ਰੰਗ ਬਿਰੰਗੀ ਮੂਲ (ਮੁੱਢ) ਹਨ ਤੇ ੬ ਬਰਨ ਬਰਨ=ਭਾਂਤ ਭਾਂਤ ਦੀਆਂ ਹੀ ਸ਼ਾਖਾਂ (ਟਾਹਣੀਆਂ) ਹਨ ੭-ਅਤੇ ਤਰਹ ਤਰਹ ਦੇ ਰੰਗਾਂ ਦੇ (ਫੇਰ) ਓਨਾਂ ਦੇ ਪਤ੍ਰ ਹਨ ੮(ਤਿਸੀ ਪ੍ਰਕਾਰ) ਗਨ ਆਚਾਰ (ਸਮੂਹ ਪ੍ਰਕਾਰ ਦਾ ਓਨ੍ਹਾਂ ਦਾ ਨਜ਼ਾਰਾ ਨਜ਼ਾਰਾ ਹਿੱਲਨ ਜੁਲਨ ਆਦ ਦਾ ਚਲਿਤ੍ਰ ਯਾ ਬਿਵਹਾਰ) ਹੁੰਦਾ ਹੈ ॥

੯ਇਉਂ ਕਰਕੇ, ਜੀਕੂੰ-ਬਿਬਿਧ ਬਨਾਸਪਤੀ(ਅਨੇਕ ਪ੍ਰਕਾਰ ਦੀ ਬਨਾਸਪਤੀ ਦੇ) ਹੁੰਦਿਆਂ ਸਭ ਦੇ ਅੰਦਰ ਅਗਨੀ ਇਕ ਮਾਤ੍ਰ ਹੀ (ਇਕ ਸਰੂਪ ਹੀ )ਰਮੀ ਹੋਈ ਹੈ, ੧੦ ਤਿਸੀ ਭਾਂਤ ਸੰਪੂਰਣ ਸੰਸਾਰ (ਨਾਨਾ ਰੂਪ ਹੋਈ ਸ੍ਰਿਸ਼ਟੀ) ਦੇ ਅੰਦਰ ਇਕ ਮਾਤ੍ਰ ਏਕੰਕਾਰ (ਵਾਹਗੁਰੂ) ਹੀ ਰਮਿਆ ਹੋਇਆ ਹੈ-ਮਾਨੋਂ ਐਸਾ ਗੁਰਮੁਖ ਸਰਬਤ੍ਰ ਇਕ

ਵਾਹਗੁਰੂ ਨੂੰ ਹੀ ਅਨੇਕ ਰੂਪ ਹੋਇਆ ਤਕਜਾ ਕਰਦਾ ਹੈ ॥ ੧੫ ॥ ੪੯ ॥

ਇਸਭਾਂਤ ਦੀ ਬ੍ਰਹਮ ਭਾਵੀ ਦ੍ਰਿਸ਼ਟੀਵਾਲੇ ਗੁਰਮੁਖ ਦੀ ਲਿਵ ਦੇ ਅੱਡੋ ਅੱਡ ਦਰਜੇ ਦੱਸਦੇ ਹੋਏ ਬ੍ਰਹਮ ਗਜ਼ਾਨ ਦੀਆਂ ਭੀ ਅਵਸਥਾਵਾਂ ਦਾ ਭੇਦ ਦਰਸੌਂਦੇ ਹਨ:-

**੧ਗੁਰੁਸਿੱਖ ਸੰਧਿ ਮਿਲੇ ੨ਦ੍ਰਿਸਟਿ ਦਰਸ ੩ਲਿਵ ੪ਗੁਰਮੁਖਿ ਬ੍ਰਹਮ ਗਜ਼ਾਨ ਸਾਧ ਲਿਵ ਲਾਈ ੫ਹੇ। ੬ਗੁਰੁਸਿਖ ਸੰਧਿ ਮਿਲੇ ੭ਸਬਦ ਸੁਰਤਿ ਲਿਵ ੯ਗੁਰਮੁਖਿ ਬ੍ਰਹਮ ਗਜ਼ਾਨ ੮ਧਜ਼ਾਨ ਸੁਧ ਪਾਈ ਹੈ। ੧੦ਗੁਰਸਿਖ ਸੰਧਿ ਮਿਲੇ ੧੧ਸ੍ਵਾਮੀ ੧੨-੧੩ਸੇਵ ਸੇਵਕ ਹ੍ਵੈ ਗੁਰਮੁਖ ੧੫ਨਿਹਕਾਮ ਕਰਨੀ ੧੪ਕਮਾਈ ਹੈ। ੧੬ਗੁਰਸਿਖ ਸੰਧਿ ਮਿਲੇ ਕਰਨੀ ਸੁ ਗਜ਼ਾਨ ੧੭ਧਜ਼ਾਨ ਗੁਰਮੁਖਿ ਪ੍ਰੇਮਨੇਮ ਸਹਜ ਸਮਾਈ ਹੈ ॥ ੧੬ ॥ ੫੦ ॥**

ਅਰਥ:-੧ ਗੁਰ ਸਿੱਖ ਸੰਧੀ ਦੇ ਮਿਲਿਆਂ ੨ (ਪਹਿਲ ਪ੍ਰਥਮੇ) ਦ੍ਰਿਸ਼ਟੀ ਔਰ ਦਰਸ਼ਨ ਰੂਪ ੩-ਲਿਵ (ਅਭਜ਼ਾਸ ਦੀ ਤਾਰ) ਦੇ ਮੰਡਲ ਵਿਚ ਵਰਤਕੇ ਏਕਤਾ ਦੇ ਘਰ ਵਿਚ ਔਂਦੇ ਹਨ-ਤਾਤਪ੍ਰਯ ਇਹ ਕਿ ਸਭ ਸ਼ਰੀਰ ਇੰਦ੍ਰੀਆਂ ਮਨ ਆਦਿ ਦੀ ਕ੍ਰਿਯਾ (ਵਰਤਨ) ਨੂੰ ਨਿਘਾ ਵਿਚ ਰਖਣ ਵਾਲੀ ਅੰਤ੍ਰੀਵੀ ਜੋਤ (ਚੇਤਨ ਸੱਤਾ) ਦੇ ਦਰਸ਼ਨ ਵਿਚ ਲਿਵ ਲਗ ਜਾਂਦੀ ਹੈ।

੪(ਅਰ ਇਸੇ ਹੀ)ਸਾਧ ਲਿਵ ਲਾਈ-ਲਿਵ ਲਾਵਨ ਦੀ ਸਾਧਨਾਂ ਸਾਧਦਿਆਂ ੫ ਹੈ-ਹੋ ਜਾਂਦਾ ਹੈ (ਏਹੋ ਹੀ ਸਾਧਨ) ਗੁਰਮੁਖੀ ਬ੍ਰਹਮਗਜ਼ਾਨ ।-ਭਾਵ ਗੁਰਮਤਿ ਅਨੁਸਾਰੀ ਪਹਿਲੇ ਦਰਜੇ ਦਾ ਬ੍ਰਹਮ ਗਜ਼ਾਨ ਇਸ ਅਭਜ਼ਾਸ ਦ੍ਵਾਰੇ ਪ੍ਰਾਪਤ ਹੁੰਦਾ ਹੈ ॥

੬ ਉਪ੍ਰੰਤ-ਗੁਰ ਸਿੱਖ ਸੰਧੀ ਦੇ ਮਿਲਿਆਂ ੭ ਸ਼ਬਦ ਵਿਖੇ ਸੁਰਤਿ ਦੀ ਲਿਵ ਲਗਿਆ ਕਰਦੀ ਹੈ-ਤਾਤਪਰਜ ਇਹ ਕਿ ਤੱਕਨ ਸੁਨਣ ਆਦਿ ਸਮੂਹ ਅੰਦਰਲੀ ਬਾਹਰਲੀ ਕਾਰਵਾਈ ਦੇ ਉੱਤਰ ਦਾਤੇ ਅੰਦਰਲੇ ਦੇ ਬੋਲ("ਬੋਲਨਿ ਹਾਰ ਪਰਮ ਗੁਰ ਏਹੀ") ਰੂਪ ਸ਼ਬਦ ਬ੍ਰਹਮ ਦੇ ਸੁਨਣ (ਅਨੁਭਵ ਕਰਣ) ਦੇ ਜਤਨ ਰੂਪ ਅਭਜ਼ਾਸ ਦ੍ਵਾਰੇ ਜਦ ਸੁਰਤਿ ਦੀ ਲਿਵ ਉਸ ਵਿਖੇ ਲਗਦੀ ਹੈ ਤਾਂ-੮ ਇਸ ਧਜ਼ਾਨ ਦੇ ਪ੍ਰਭਾਵ ਕਰਕੇ ਜੋ ਸੁਧ (ਸੋਝੀ) ਪਾਈ-ਪ੍ਰਾਪਤ ਹੁੰਦੀ ਹੈ ੯ ਉਹ ਭੀ ਹੈ ਬ੍ਰਹਮ ਗਜ਼ਾਨ ਹੀ ਦਰਜੇ ਦੂਸਰੇ ਦਾ ॥

੧੦ ਇਸੇ ਪ੍ਰਕਾਰ ਹੀ ਗੁਰ ਸਿੱਖ ਸੰਧੀ ਦੇ ਮਿਲਿਆਂ ੧੧ ਸ੍ਵਾਮੀ(ਸਤਿਗੁਰ) ਪਰਮਾਤਮਾ ੧੨ ਸੇਵਕ ਹੋਇ-ਸਿੱਖ ਦੇ ਅੰਦਰ-ਵਾ ਆਤਮੇ ਵਿਚ ਨਿਜਰੂਪ ਦਾ ਸਾਖਜ਼ਾਤਕਾਰ [ਜਲਵਾ] ਬਖਸ਼ਿਆ ਕਰਦਾ ਹੈ-ਭਾਵ ਉਪਰਲੇ ਸਾਧਨ ਸਾਧਦੇ ਸਾਧਦੇ,ਆਤਮਾ ਪ੍ਰਵਿਣਹੁੰਦੇ ਇਸ ਵਿਖੇ ਸਤਿਗੁਰੂ ਪਰਮਾਤਮਾ ਦਾ ਪ੍ਰਤੱਖ ਚਮਤਕਾਰ ਹੋ ਔਂਦਾ ਹੈ"ਆਤਮਾ ਪਰਾਤਮਾਂ ਏਕੋ ਕਰੈ। ਅੰਤਰ ਕੀ ਦੁਬਿਧਾਅੰਤਰ ਮਰੈ)।-੧੩

ਇਹ ਹੈ ਗੁਰਮੁਖੀ ਬ੍ਰਹਮ ਗਜ਼ਾਨ ਦਾ ਤੀਸਰਾ ਦਰਜਾ ੧੪ ਇਸ ਕਰਣੀ ਕਮਾਈ (ਅਭਜਾਸ) ਕਰਕੇ ੧੫ ਗੁਰਮੁਖ ਨਿਹਕਾਮ ਹੈ-ਗੁਰਮੁਖ ਨਿਰਸੰਕਲਪ-ਨਿਰ-ਵਿਕਲਪ-ਨਿਰਭਾਣ, ਸਰੂਪ ਹੋ ਜਾਇਆ ਕਰਦਾ ਹੈ ॥

੧੬ ਸਿਧਾਂਤ ਕੀਹ ਕਿ-ਗੁਰਸਿੱਖ ਸੰਧੀਮਿਲਿਆਂ ੧੭ ਉਕ੍ਰ ਸ੍ਰੇਸ਼ਟ ਕਰਣੀ ਤਥਾ ਗਜ਼ਾਨ ਧਜ਼ਾਨ ਨੂੰ ਸਾਧਦਿਆਂ ਹੋਇਆਂ ੧੮ ਗੁਰਮੁਖ ਸਹਜ ਸਰੂਪ ਦੇ ੧੯ ਨੇਮ (ਲਗਾਤਾਰ) ਪ੍ਰੇਮ (ਪਰਚੇ) ਵਿਖੇ ੨੦ ਸਮਾਈ ਹੈ=ਸਮਾਇ ਜਾਂਦਾ (ਲਿਵ ਲੀਨ ਹੋ ਜਾਂਦਾ) ਹੈ-ਇਹ ਹੈ ਗੁਰਮੁਖਾਂ ਦੇ ਬ੍ਰਹਮਗਜ਼ਾਨ ਦਾ ਚੌਥਾ ਪਦ (ਸਹਜ ਗਜ਼ਾਨ) ਚੌਥਾ ਦਰਜਾ॥ ੧੬ ॥ ੫੦ ॥

ਵੀਚਾਰ

ਬ੍ਰਹਮਗਜ਼ਾਨ ਪ੍ਰਾਪਤੀ ਦਾ ਪਰਮ ਸਾਧਨ ਰੂਪ ਲਿਵ ਦੇ ਮੰਡਲ ਵਿਚ ਕੇਵਲ ਗੁਰ ਸਿੱਖ ਸੰਧੀ ਪ੍ਰਾਪਤ ਗੁਰਮੁਖ ਹੀ ਉਨਤੀ ਕਰ ਸਕਦਾ ਹੈ-ਨਾਂਕਿ ਨਾਮ ਧਰੀਕ ਮਾਤ੍ਰ ਗੁਰੂ ਦਾ ਸਿੱਖ। ਇਸੇ ਲਈ "ਗੁਰ ਸਿੱਖ ਸੰਧਿ ਮਿਲੇ" ਨੂੰ ਬਾਰ ਬਾਰ ਭਾਈ ਸਾਹਬਾਂ ਨੇ ਤਾਕੀਦੀ ਤੌਰ ਤੇ ਉਚਾਰਜਾ ਹੈ॥ ਕਜੋਂਕਿ ਜਜੋਂ ਜਜੋਂ ਸਤਿਗੁਰਾਂ ਉਪਰ ਪ੍ਰਤੀਤ ਦਾ ਦਰਜਾ ਉੱਚਾ ਹੁੰਦਾ ਜਾਂਦਾ ਹੈ ਤਜੋਂ ਤਜੋਂ ਹੀ ਲਿਵ ਦੀ ਉਨਤੀ ਹੁੰਦੀ ਹੈ, ਅਰੁ ਜਜੋਂ ਜਜੋਂ ਲਿਵ ਉਚੀ ਉੱਚੀ ਹੁੰਦੀ ਜਾਂਦੀ ਹੈ ਤਜੋਂ ਤਜੋਂ ਹੀ ਸਤਿਗੁਰਾਂ ਦੀ ਸ਼੍ਰੀ ਬ੍ਰਹਮ ਰੂਪਤਾ ਉਚੇ ਉੱਚੇ ਭਾਵ ਵਿਖੇ ਸਾਖਜ਼ਾਤਕਾਰਤਾ ਨੂੰ ਪ੍ਰਾਪਤ ਹੁੰਦੀ ਹੁੰਦੀ ਆਪਣੇ ਪੂਰਨ ਬ੍ਰਹਮ ਸਰੂਪ ਦਾ ਜਲਵਾ (ਚਮਤਕਾਰ) ਪ੍ਰਗਟ ਕਰਕੇ ਗੁਰ ਸਿੱਖ ਨੂੰ ਅਪਣੇ ਵਿਚ ਲੀਨ (ਅਭੇਦ) ਕਰ ਲਿਆ ਕਰਦੀ ਹੈ ॥-॥

ਮਿਲਾਪੀ ਗੁਰਮੁਖ ਨੂੰ ਪ੍ਰਾਪਤ ਹੋਏ ਬ੍ਰਹਮ ਗਜ਼ਾਨ ਦਾ ਸਪਸ਼ਟ ਨਿਰਣਾ-ਨਿਖੇੜਕੇ-ਦੱਸਦੇ ਹਨ:-

**੧ਗੁਰਮੁਖਿ ਸੰਧਿ ਮਿਲੇ ੨ਬ੍ਰਹਮ ਧਜ਼ਾਨ ਲਿਵ ੩ਏਕੰਕਾਰ ਕੈ ਅਕਾਰ ਅਨਿਕ ਪ੍ਰਕਾਰ ਹੈ॥ ੪ਗੁਰਮੁਖਿ ਸੰਧਿ ਮਿਲੇ ੫ਬ੍ਰਹਮ ਧਿਆਨ ਲਿਵ ੬ਨਿਰੰਕਾਰ ੭ਓਅੰਕਾਰ ੮ਬਿਬਿਧ ਬਿਥਾਰ ਹੈ॥ ੯ਗੁਰਸਿੱਖ ਸੰਧਿ ਮਿਲੇ ਸ੍ਵਾਮੀ ਸੇਵ ਸੇਵਕ ਹ੍ਵੈ ੧੧ਬ੍ਰਹਮ ਬਿਬੇਕ ੧੦ ਪ੍ਰੇਮ ਭਗਤਿ ਅਚਾਰ ਹੈ॥ ੧੨ਗੁਰਮੁਖਿ ਸੰਧਿ ਮਿਲੇ ੧੩ਪਰਮਦਭੁਤ ਗਤਿ ੧੪ਨੇਤਿ ਨੇਤਿ ਨੇਤਿ ੧੫ਨਮੋ ਨਮੋ ਨਮਸਕਾਰ ਹੈ॥ ੩੭ ॥ ੫੧ ॥**

ਅਰਥ:-੧ ਗੁਰਮੁਖ ਸੰਧਿ ਮਿਲੇ-ਸੰਧਿ (ਜੋੜ) ਮਿਲੇ (ਜੁੜੇ) ਗੁਰਮੁਖ ਦੀ ਅਰਥਾਤ ਵਾਹਗੁਰੂ ਨਾਲ ਗੁਰਮੁਖ ਦਾ ਜੋੜ ਜੁੜਦੇ ਸਾਰ-੨ ਜਦ (ਪਹਿਲੇ ਦਰਜੇ ਦਾ) ਬ੍ਰਹਮ ਗਜ਼ਾਨ ਪ੍ਰਾਪਤ ਹੋਕੇ ਉਸ ਵਿਖੇ ਧਜ਼ਾਨ ਦੀ ਲਿਵ ਲਗਿਆ ਕਰਦੀ ਹੈ

ਗੁਰਮੁਖ ਵਿਆਖਿਆ



ਤਾਂ ੩ ਜਿਸ) ਪ੍ਰਕਾਰ ਵਾਹਗੁਰੂ ਨੇ ਏਕੰਕਾਰ ਰੂਪ ਹੋਕੇ ਅਨੇਕ ਪ੍ਰਕਾਰ ਦੇ ਆਕਾਰ [ਪਰਗਟ] ਕੀਤੇ ਹਨ (ਸਨ) ਓਸ ਸ੍ਵਰੂਪ ਦਾ ਭਾਨ (ਜਲਵਾ) ਹੋਇਆ ਕਰਦਾ ਹੈ ॥

੪(ਜਦ ਦੂਸਰੇ ਦਰਜੇ ਵਿਚ) ਜੋੜ ਜੁੜਿਆ ਗੁਰਮੁਖ (ਉਨਤੀ ਕਰਿਆ ਕਰਦਾ ਹੈ ਤਾਂ) ੫ ਬ੍ਰਹਮ ਗਯਾਨ ਦੇ ਧਯਾਨ ਵਿਚ ਅਜੇਹੀ ਲਿਵ ਨੂੰ ਧਾਰਦਾ ਹੈ ੬ ਜਿਸ ਕਰਕੇ ਇਸਨੂੰ ਓਹ ਕੁਛ ਭਾਨ (ਪ੍ਰਤੀਤ) ਹੋਇਆ ਕਰਦਾ ਹੈ–੭ ਜਦ ਕਿ ਨਿਰੰਕਾਰ ਨੇ ਓਅੰਕਾਰ ਰੂਪ ਹੋਕੇ ੮ ਬਿਬਿਧ ਬਿਥਾਰ (ਅਨੇਕ ਸਰੂਪੀ ਸ੍ਰਿਸ਼ਟੀ ਦਾ ਪਸਰਾ ਪਸਾਰਿਆ ਸੀ)–ਭਾਵ ਨਿਰੰਕਾਰ ਦੇ ਓਅੰਕਾਰ ਰੂਪ ਹੋ ਪ੍ਰਗਟਨ ਦੀ ਬਯਵਸਥਾ (ਹੂ ਬਹੂ ਵਜੋਂ ਤੇ) ਇਸਦੇ ਅੰਤ੍ਰੀਵੀ ਧਯਾਨਵਿਚ ਸਾਖਯਾਤ ਹੋਯਾ ਕਰਦੀ ਹੈ॥

੯ ਗੁਰ ਸਿਖ ਸੰਧਿ ਮਿਲੈ–ਗੁਰੂ ਅਰ ਸਿਖ ਦੀ (ਜੀਵ ਬ੍ਰਹਮ ਦੀ) ਇਸ ਪ੍ਰਕਾਰ ਸੰਧੀ ਮਿਲੇ ਤਾਂ ਸ੍ਵਾਮੀ ਸੇਵ ਸੇਵਕ ਹ੍ਵੈ (ਸੇਵਾ ਸੇ ਸੇਵਕ ਸ੍ਵਾਮੀ ਹੋਇ) ਉਹ ਸੇਵਕ (ਗੁਰਮੁਖ=ਸਾਧਕ) ਸੇਵਾ ਕਰਦਾ ਹੋਯਾ ਸਾਖ੍ਯਾਤ ਸ੍ਵਾਮੀ (ਸ੍ਵਾਮੀ ਸਰੂਪ= ਬ੍ਰਹਮ ਰੂਪ) ਹੀ ਬਣ ਜਾਇਆ ਕਰਦਾ ਹੈ। ੧੦ ਇਸ ਅਵਸਥਾ ਵਿਖੇ–'ਪ੍ਰੇਮਭਗਤਿ ਅਚਾਰ'=ਐਹੋ ਜੇਹਾ ਪ੍ਰੇਮਾ ਭਗਤੀ ਦਾ ਵਿਹਾਰ ਵਰਤਦਾ ਹੈ ਕਿ (ਪ੍ਰੇਮੀ ਪ੍ਰੀਤਮ ਅਰੁ ਪ੍ਰੀਤਮ ਪ੍ਰੇਮੀ ਇਕੋ ਰੂਪ ਹੋ ਜਾਂਦੇ ਹਨ,–੧੧ਇਸ ਬ੍ਰਹਮ ਗਯਾਨ ਦੀ ਦਸ਼ਾ ਦਾ ਨਾਮ ਹੈ 'ਬ੍ਰਹਮ ਬਿਬੇਕ' ਅਰਥਾਤ ਜਿਥੇ ਬਿਬੇਕ=ਬਿਬ+ਏਕ (ਦ੍ਵੈਤਾ ਏਕਤਾ ਨੂੰ ਪ੍ਰਾਪਤ ਹੋ ਕੇ) ਬ੍ਰਹਮ ਹੀ ਬ੍ਰਹਮ ਭਾਨ [ਪ੍ਰਤੀਤ] ਹਯਾ ਕਰਦਾ ਹੈ ("ਦ੍ਵੈ ਤੇ ਏਕ ਰੂਪ ਹ੍ਵੈ ਗਇਓ") ॥

੧੨ ਏਸ ਅਵਸਥਾ ਵਿਖੇ ਜਦ ਪੁੱਜਕੇ–ਗੁਰਮੁਖ ਦੀ ਸੰਧੀ ਮਿਲਦੀ ਹੈ–ਭਾਵ ਵਾਹਗੁਰੂ ਵਿਖੇ ਏਕਤਾ ਨੂੰ ਪ੍ਰਾਪਤ ਹੁੰਦਾ ਹੈ ੧੩ ਉਸਦੀ ਗਤੀ (ਦਸ਼ਾ ਵਾ ਰਯਾਨ) ਪਰਮ ਅਦਭੁਤ ਅਤਯੰਤ ਕਰਕੇ ਹੀ ਅਨੋਖਾ ਹੈ। ੧੪ ਵਰਨਣ ਕਰਨੋ ਤਾਂ ਉਹ ਅਨੰਤ ਹੈ,ਅਨੰਤ ਹੈ,ਅਨੰਤ ਹੈ ੧੫ ਬਸ ਮਨ ਬਾਣੀ ਸਹਿਤ ਕਰਕੇ ਐਸੇ ਗੁਰਮੁਖ ਤਾਈਂ ਬਾਰੰਬਾਰ ਨਮਸਕਾਰ ਹੀ ਕਰਦਾ ਹਾਂ ॥ ੧੭ ॥ ੫੧ ॥

ਅਭੇਦਤਾ ਪ੍ਰਾਪਤ ਗੁਰਮੁਖ ਪੁਰਖਦੀ ਬਾਹਰਲੀ ਦਸ਼ਾ ਵਰਨਣ ਕਰਦੇਹਨ:–

**੧ਗੁਰਮੁਖ ਮਨ ਬਚ ਕਰਮ ਇਕਤ੍ਰ ਭਏ ੩ਅੰਗ ਅੰਗ ਬਿਸਮ ੨ਸ੍ਰਬੰਗ ਮੈ ਸਮਾਇ ਹੈਂ ॥ ੪ਪ੍ਰੇਮ ਰਸ ੬ਅੰਮ੍ਰਿਤ ੫ਨਿਧਾਨ ੭ਪਾਨ ਕੈ ੮ਮਗਨ ੯ਰਸਨਾ ਥਕਤ ਭਈ ੧੦ ਕਹਿਤ ਨ ਆਏ ਹੈਂ ॥ ੧੧ਜਗ ਮਗ ੧੪ਪ੍ਰੇਮ ੧੩ ਜੋਤਿ ੧੨ਅਤਿ ਅਸਚਰਜ ਮੈਂ ੧੬ਲੋਚਨ ੧੭ਚਕਿਤ ਭਏ ੧੫ ਹੇਰਤ ੧੮ ਹਿਰਾਏ ਹੈਂ ॥ ੨੦ਰਾਗ ਨਾਦ ਬਾਦ ੧੯ਬਿਸਮਾਦ ਪ੍ਰੇਮ ਧੁਨਿ ਸੁਨ ੨੧ਸ੍ਰਵਨ ਸੁਰਤਿ ੨੨ਬਿਲੈ ੨੩ਬਿਲੈ ੨੪ਬਿਲਾਏ ਹੈ ॥ ੧੯ ॥ ੫੨ ॥**

ਅਰਥ:-੧ ਜੇਹੜੇ ਗੁਰਮੁਖ ਮਨ ਬਾਣੀ ਸਰੀਰ ਕਰਕੇ ਇਕਤ੍ਰ (ਇਕ+ਅਤ੍ਰ=ਇਕਮਾਤ੍ਰ ਇਸ ਅਵਸਥਾ ਵਿਖੇ ਹੀ) ਇਕ ਰੂਪ ਹੋ ਗਏ ਹਨ ੨ ਸਰਬੰਗ (ਸਰਬ ਸਰੂਪੀ=ਪਾਰ ਬ੍ਰਹਮ) ਮੈਂ ਸਮਾਏ (ਲਿਵ ਲੀਨ ਹੋਏ ਹੋਏ) ੩-ਅੰਗ ਅੰਗ ਬਿਸਮ ਹੈ=ਰੋਮ ਰੋਮ ਕਰਕੇ ਅਰਰਜਰੂਪ ਹੋਏ ਰਹਿੰਦੇਹਨ-ਭਾਵ ਰੋਮ ਰੋਮ ਉਨਾਂ ਦਾ ਮੌਲਿਆ ਰਹਿੰਦਾ ਹੈ।

੪ ਪ੍ਰੇਮ ਰਸ ਰੂਪ ਅਨੁਭਵ ਦੇ ੫-ਨਿਧਾਨ=ਭੰਡਾਰ-ਸੋਮੇਂ ਵਿਚੋਂ ੬ ਅੰਮ੍ਰਿਤ ੭-ਪਾਨਕੈ (ਛਕ ਛਕਕੇ) ੮-ਮਦੋਨ=ਮਦਮਸਤ (ਮਸਤ ਅਲਮਸਤ) ਘੂਰਮ ਹੋਏ ਰਹਿੰਦੇ ਹਨ (ਤੇ ਇਸੇ ਸ੍ਵਾਦ ਕਾਰਣ) ੯ ਰਸਨਾ ਥਕਿਤ (ਅਚਰਜ ਭਾਵ ਵਿਖੇ ਹੁੱਟੀ ਹੋਈ) ਰਹਿੰਦੀ ਹੈ ੧੦ ਕੁਛ ਓਸ ਪਾਸੋਂ ਆਖਯਾ ਨਹੀਂ ਜਾ ਸਕਦਾ॥

੧੧ ਐਸਾ ਹੀ-ਜਗ ਮਗ ਜਗਮਗ [ਇਕ ਰਸ ਲਟਲਟ ਪ੍ਰਕਾਸ਼ ਕਰ ਰਹੀ]੧੨ ਅਤਜੰਤ ਅਸ੍ਚਰਜ ਰੂਪ ੧੩ ਜੋਤੀ ਦੇ ਪ੍ਰੇਮ ੧੪ ਵਿਖੇ-੧੫ ਤਕਦੇ ਤਕਦੇ ੧੬ ਨੇਤ੍ਰ ੧੭ ਹੈਰਾਨ ਹੋਏ ਹੋਏ ੧੮ ਹਿਰਾਇ ਹੈ (ਹੁੱਟ ਗਏ ਹਨ) ਅਰਥਾਤ ਦ੍ਵੈਤ ਭਾਵ ਵੱਲ ਖਿਚੋਨੋਂ ਬਸ ਬਸ ਹੋ ਜਾਂਦੇ ਹਨ॥

੧੯-ਇਵੇਂ ਹੀ ਬਿਸਮਾਦ(ਅਚੰਭਾ ਕਰਣ ਹਾਰੀ)ਪ੍ਰੇਮ ਧੁਨੀ ਨੂੰ ਸੁਣ ਸੁਣਕੇ-੨੦ ਰਾਗਾਂ ਦੀਆਂ ਨਾਦਾਂ (ਸ਼ੁਰਾਂ) ਅਰੁ ਬਾਜਿਆਂ ਦੇ ਸੁਨਣ ਵੱਲੋਂ ੨੧ ਸ੍ਰਵਨ ਸੁਰਤ=ਕੰਨਾਂ ਦੀ ਸੁਨਣਹਾਰੀ ਸ਼ਕਤੀ ਭੀ ੨੨ ਬਿਲੈ (ਬਿਲੇ ਲਗ ਜਾਂਦੀ-ਬਸ-ਨਾਸ਼) ਹੋਜਾਂਦੀਹੈ-੨੩ ਤੇ ਓੜਕ ਨੂੰ ਬਿਲੈ(ਵਿਲੀਨਤਾ)ਸ੍ਰਪੀ ਲਿਵ ਭੀ ੨੪ ਬਿਲਾਏ ਹੈ-ਵਿਨਸ਼ਟ ਹੋ ਜਾਯਾ ਕਰਦੀ ਹੈ॥ ੧੮॥ ੫੨॥

ਉਕ੍ਤ ਸਿਧਾਂਤ ਨੂੰ ਹੀ ਗੁਰਮੁਖ ਦੇ ਅਭ੍ਯਾਸ ਕ੍ਰਮ ਤਥਾ ਉਸਦੇ ਅਨੁਭਵ ਨਿਰੂਪਣ ਦ੍ਵਾਰਾ ਹੋਰਸ ਰੀਤੀ ਨਾਲ ਸਪਸ਼ਟ ਕਰਦੇ ਹਨ:-

**੧ਗੁਰਮੁਖਿ ਮਨ ਬਚ ਕਰਮ ਇਕਤ੍ਰ ਭਏ ੨ਪੂਰਨ ਪਰਮ ਪਦ ੩ਪ੍ਰੇਮ ਪ੍ਰਗਟਾਏ ਹੈ॥ ੪ਲੋਚਨ ਮੈਂ ਦ੍ਰਿਸ਼ਟਿ ਦਰਸ਼ ਰਸ ਗੰਧਿ ੬ਸੰਧਿ ੫ਸ੍ਰਵਨ ਸਬਦ ੮ਸੁਰਤ ੭ਗੰਧਰਸ ਪਾਏ ਹੈ॥ ੯ਰਸਨਾ ਮੈਂ ਰਸ ਗੰਧ ਸਬਦ ਸੁਰਤ ਮੇਲ ੧੦ਨਾਸ ਬਾਸ ਰਸ ਸ੍ਰੁਤਿ ਸਬਦ ਲਖਾਏ ਹੈ॥ ੧੧ਰੋਮ ਰੋਮ ੧੨ਰਸਨਾ ੧੩ਸ੍ਰਵਨ ੧੪ਦ੍ਰਿਗ ੧੫ਨਾਸਾ੧੭-੧੮ਕੋਟਿ ਖੰਡ ਬ੍ਰਹਮੰਡ ੧੬ਪਿੰਡ ਪ੍ਰਾਨ ਮੈਂ੧੯ਜਤਾਏ ਹੈ॥ ੧੯॥ ੫੩॥**

ਅਰਥ:-੧ ਗੁਰਮੁਖ=ਸਤਿਗੁਰਾਂ ਦੀ ਚਰਣ ਸਰਣ ਪ੍ਰਾਪਤ ਜਿਗਯਾਸੀ ਜਦ ਮਨ (ਸੰਕਲਪ) ਬਚ (ਬਾਣੀ) ਕਰਮ (ਸਰੀਰ) ਕਰਕੇ ਇਕੱਤ੍ਰ ਭਾਵ ਵਿਖੇ ਹੋ ਆਵੇ-ਅਰਥਾਤ ਜਦ ਉਸਦੀ ਰਹਿਣੀ ਕਥਨੀ ਅਰੁ ਕਰਣੀ (ਅੰਦਰੋਂ ਬਾਹਰੋਂ) ਇਕ ਸਮਾਨ ਹੋ ਜਾਵੇ। ਤਾਂ ੨-ਪਰਮ ਪਦ=ਜਿੱਥੇ ਪਹੁੰਚਕੇ ਹੋਰ ਕੁਛ ਭੀ ਕਰਣਾ ਬਾਕੀ ਨਹੀਂ ਰਿਹਾ

ਕਰਦਾ–ਐਸੀ ਕੈਵੱਲ ਮੋਖ ਦਾ (ਓਸ ਨੂੰ) ਪੂਰਨ ਪ੍ਰੇਮ ਪ੍ਰਗਟ ਹੋ ਔਂਦਾ ਹੈ॥

੩–ਜਿਸ ਪ੍ਰੇਮ ਦੇ ਕਾਰਣ ੪ ਨੇਤ੍ਰਾਂ ਵਿਖੇ ਜੋ ਦ੍ਰਿਸ਼ਟੀ ਹੈ ਉਸਦੀ ਦਰਸਨ ਰਸ ਦੀ ਗੰਧ–ਵਾਸਨਾ (ਖਿੱਚ) ੫ ਸ਼ਬਦ ਵਿਖੇ ਸੁਰਤਿ ਦੀ ੬ ਸੰਧੀ ਨੂੰ ੭ ਪ੍ਰਾਪਤ ਕਰ ਲਿਆ ਕਰਦੀ ਹੈ, ਅਰੁ ੮ ਕੰਨਾਂ ਵਿਖੇ ਜੋ ਸਬਦ ਸੁਨਣ ਦੇ ਰਸ ਦੀ ਵਾਸਨਾ ਹੈਸੀ(ਉਹ ਭੀ)*(੫–੬–੭)ਸਬਦ ਵਿਖੇ ਸੁਰਤ ਦੀ ਸੰਧੀ ਨੂੰ ਪਾ ਲਿਆ ਕਰਦੀ ਹੈ॥

੯ ਐਸਾ ਹੀ–ਰਸਨਾਂ ਵਿਖੇ (ਰਸ ਗ੍ਰਹਣ ਦੀ) ਵਾਸਨਾ ਸਬਦ ਵਿਖੇ ਸੁਰਤ ਦੇ ਮੇਲੇ ਨੂੰ ਪ੍ਰਾਪਤ ਹੋ ਜਾਂਦੀ ਹੈ, ਅਰੁ ੧੦ ਨਾਸਾਂ ਦੇ ਬਾਸ (ਸੁਗੰਧੀ ਗ੍ਰਹਣ ਕਰਣ ਦੇ) ਰਸ ਦੀ ਬਾਸਨਾ ਭੀ ੧੧ ਸਬਦ ਵਿਖੇ ਹੀ ਸੁਰਤਿ ਨੂੰ ਲਖਾਏ (ਪ੍ਰਗਟ ਕਰਿਆ ਕਰਦੀ) ਹੈ।

ਸੋ ਇਉਂ ੧੨ ਰਸਨਾਂ ਦ੍ਵਾਰੇ ਸ੍ਵਾਦ ਲੈਂਦਿਆਂ ੧੩ ਕੰਨਾਂ ਰਾਹੀਂ ਸ਼ਬਦ ਸੁਣਦਿਆਂ ੧੪ ਨੇਤ੍ਰਾਂ ਕਰਕੇ ਤੱਕਦਿਆਂ ੧੫ ਅਰੁ ਨਾਸਾਂ ਥਾਨੀਂ ਸੁੰਘਦਿਆਂ (ਗੁਰਮੁਖ ਜਦ ਸਬਦ ਵਿਖੇ ਹੀ ਸੁਰਤਿ ਨੂੰ ਮਿਲੌਣ ਵਿੱਚ ਤਤਪਰ ਹੋਇਆ ਰਹਿੰਦਾ ਹੈ) ਭਾਵ ਨੇਤ੍ਰਾਂ ਕਰਕੇ ਸਬਦ ਧਯਾਨ ਵਿਖੇ ਸੁਰਤ ਨੂੰ ਸਾਵਧਾਨ ਰਖਦਾ, ਕੰਨਾਂ ਕਰਕੇ ਅੰਤਰ ਸਬਦ ਦੀ ਧੁਨ ਸੁਨਣ ਵਿਚ ਸਾਵਧਾਨ, ਰਸਨਾ ਕਰਕੇ ਹਰਦਮ ਸਬਦ (ਨਾਮ) ਦੀ ਹੀ ਰਟ ਲਗੌਂਦਾ ਤਥਾ ਨਾਸਾਂ ਕਰਕੇ ਸ੍ਵਾਸ ਸ੍ਵਾਸ ਸਬਦ ਦੀ ਹੀ ਤਾਰ ਪ੍ਰੋਈ ਰਖਦਾ ਹੋਯਾ,ਉਹ ੧੧ ਗੁਰਮੁਖ ਰੋਮ ਰੋਮ ਵਿਖੇ ੧੬ ਪਿੰਡ ਪ੍ਰਾਣ ਮੈਂ–ਆਪਣੇ ਸਰੀਰ ਦੇ ਅੰਦਰ ਹੀ ੧੭–੧੮ ਕ੍ਰੋੜਾਂ ਖੰਡਾਂ ਬ੍ਰਹਮੰਡਾਂ ਦੇ ਚਮਤਕਾਰ ਨੂੰ ੧੯ ਪ੍ਰਤੱਖ ਰੂਪ ਵਿਚ ਤੱਕਿਆ ਕਰਦਾ ਹੈ॥ ੧੯ ॥ ੫੩ ॥

ਇਹ ਤੌਫੀਕ (ਸਮਰੱਥਾ)ਗੁਰਮੁਖ ਨੂੰ ਹੀ ਪ੍ਰਦਾਨ ਹੋਣ ਵਿਖੇ ਕਾਰਣ ਦੱਸਦੇ ਹਨ ਕਿ ਗੁਰੂਆਂ ਨੇ ਆਪ ਗੁਰਮੁਖ ਬਣ ਬਣ ਕੇ ਇਹ ਧੁਰ ਦੀ ਨੇਤ ਕੈਮ ਕਰ ਦਿੱਤੀ ਹੈ:–

**੧ਪੂਰਨ ਬ੍ਰਹਮ ਆਪ ੨ਆਪਨ ਹੀ ੩ਆਪ ੪ਸਾਜ ੬ਆਪਣ ਰਚਿਓ ਹੈ ਨਾਉ ੫ਆਪ ਹੀ ਬਿਚਾਰਕੈ॥ ੭ਆਦਿਗੁਰ ੮ਦੁਤੀਆ ਗੋਬਿੰਦ ਨਾਮ ਕੈ ਕਹਾਇਓ ੯ਗੁਰਮੁਖਿ ਰਚਨਾ ਆਕਾਰ ਓਅੰ-ਕਾਰ ਕੈ॥ ੧੦ਗੁਰਮੁਖਿ ੧੧ਨਾਦ ੧੨ਬੇਦ ੧੩ ਗੁਰਮੁਖਿ ਪਾਵੈ ਭੇਦ ੧੪--੧੫ਗੁਰਮੁਖਿ ਲੀਲ੍ਹਾ ਧਾਰੀ ਅਨਿਕ ਅਉਤਾਰ ਕੈ॥ ੧੬ਗੁਰੂ ਗੋਬਿੰਦ ੧੭ਅਉ ਗੋਬਿੰਦ ਗੁਰੂ ੨੦ਏਕਮੇਕ ੧੯ਓਤਪੋਤਿ ਸੂਤ੍ਰ ਗਤਿ ੧੮ਅੰਬਰਿ ਉਚਾਰਕੈ॥ ੨੦॥ ੫੪॥**

---

*੫ ਤੋਂ ੮ ਅੰਕ ਵਿਚ "ਗੰਧ ਸੰਧਿ ਪਾਇ ਹੈ" ਜੋ ਅੱਖਰ ਹਨ ਦੇਹਲੀ ਦੀਪਕ ਸ਼ਬਦ ਵਤ ਇਨਾਂ ਦਾ ਭਾਵ ਹੈ, ਇਸ ਲਈ ਅਗੇ ਪਿਛੇ ਹੋਕੇ ਮਿਸ੍ਰਤ (ਮਿਲਵੇਂ) ਅਰਥ ਦੇ ਸਹਾਈ ਹਨ।

ਅਰਥ:-੧ ਪੂਰਨ ਬ੍ਰਹਮ ਨੇ ਆਪ-੨ਅਪਣੇ ਆਪ ਤੋਂ ਹੀ-੩ ਆਪ (ਅਪਣੀ)-੪ ਸਾਜਨਾਂ ਕੀਤੀ-੫ ਤੇ ਆਪ ਹੀ ਵੀਚਾਰਕੇ (ਕਿ ਅਕਾਰ ਧਾਰੀ ਬਣਿਆਂ ਅਰਥਾਤ ਅਨੇਕਤਾ ਦਾ ਅੰਗ ਰੂਪ ਪ੍ਰਗਟ ਹੋਣ ਵਿਖੇ ਕਿਸਤਰਾਂ ਆਪਣੀ ਏਕਤਾ ਦਾ ਸਿੱਕਾ ਮਾਰਕੇ ਉਘਾ ਕਰਾਂ-ਓਸਨੇ)-੬ ਰਚਿਆ (ਪ੍ਰਗਟ ਕੀਤਾ) ਹੈ ਆਪਣਾ ਨਾਮ (ਨਾਨਕ)--ਜਿਸਦੇ ਅਰਥ ਹਨ, ਅਨੇਕਤਾ ਤੋਂ ਰਹਿਤ ॥

੭ (ਇਸ ਭਾਂਤ) ਆਦਿ ਵਿਖੇ (ਪਹਲ ਪ੍ਰਥਮੇਂ) ਬਣਕੇ ਗੁਰੂ (ਅਵਤਾਰ)-੮ ਓਅੰਕਾਰ ਸ਼ਰੂਪ (ਆਪਣੇ) ਤੋਂ ਗੁਰਮੁਖੀ ਰਚਨਾ ਦ੍ਵਾਰੇ ਆਕਾਰ ਧਾਰ ਧਾਰਕੇ --੯ ਦੁਤੀਆ *(ਦੂਸਰੇ-ਦੂਸਰੀ ਥਾਂ ਤੇ) ਭਾਵ ਅੰਤਲੇ ਗੁਰੂ-ਗੁਰੂ ਗੋਬਿੰਦ ਸਿੰਘ, ਵਾ ਮਾਨੋਂ ਹੁਣ ਗੁਰੂ ਹਰਿ ਗੋਬਿੰਦ-ਆਪ ਨੇ ਆਪਨੂੰ ਕਹਾਣ ਲਗ ਪਿਆ ਹੈ ॥

੧੦ ਗੁਰਮੁਖ ਬਣਕੇ ਹੀ-੧੧ ਨਾਦ-ਰਬੀ ਸਬਦ ਦੀ ਸੋਦ (ਮੂਲ ਮੰਤ੍ਰ ਮਈ ਉਪਦੇਸ਼) ਦਾ ੧੨ ਬੇਦ-ਗਜਾਨ (ਪ੍ਰਾਪਤ)ਹੋਣਾ ਦਸਜਾ--੧੩ ਤੇ ਉਹ ਗੁਰਮੁਖ (ਗੁਰੂ ਅੰਗਦ) ਬਣਕੇ ਹੀ ਪਾ ਸਕਦਾ ਹੈ (ਅਗੇ ਫੇਰ) ਭੇਦ (ਇਸ ਮਰਮ) ਨੂੰ-੧੪ ਭਾਵ ਵਿਹ ਕਿ ਏਸਤਰਾਂ ਅਨੇਕ ਅਵਤਾਰ (ਦਸ ਗੁਰੂ ਸਰੂਪੀ) ਧਾਰ ਧਾਰਕੇ-੧੫ ਗੁਰਮੁਖ ਭਾਵ ਵਾਲੀ ਲੀਲਾ ਧਾਰੀ (ਧਾਰਨ ਕੀਤੀ)-ਖੇਲ ਵਰਤਾਈ ॥

੧੬-(ਇਉਂ ਕਰਕੇ) ਗੁਰੂ ਹੋਯਾ ਗੋਬਿੰਦ (ਅਕਾਲ ਪੁਰਖ ਆਪ ਅਵਤਾਰ ਧਾਰੀ ਹੋਕੇ ਪੱਧਤ (ਸੰਪ੍ਰਦਾਯ) ਚਲਾਨ ਖਾਤਰ ਗੁਰਮੁਖੀ ਦੀਖਜਾ (ਸੱਚ ਖੰਡੋਂ ਲੈ)ਗੁਰੂ ਬਣਿਆ ੧੭ ਅਰੁ ਗੁਰੂ (ਨਾਨਕ ਜੀ ਦੀਖਿਆ ਦੀ ਕਮਾਈ ਕਰਦੇ ਕਰਦੇ ਨਿਰੰਕਾਰੀਓਂ ਮੁੜ ਗੁਰੂ)ਉਪਦੇਸ਼ ਦਾਤਾ ਬਣ ਗਏ-ਗੋਬਿੰਦ[ਨਿਰੰਕਾਰ ਹੀ] ੧੮ ਅਰਥਾਤ-ਜੀਕੂੰ,ਅੰਬਰ-ਬਸਤਰ ਵਿਚ ੧੯ ਸੂਤ੍ਰ[ਤਾਰਾਂ] ਦੀ ਓਤ ਪੋਤ(ਤਾਣਿਓਂ ਪੇਟਿਓਂ ਇਕੋ ਹੀ) ਪ੍ਰਵਿਰਤੀ [ਪਸਰਾਉ] ਹੋਈ ਹੋਈ ਆਖਣ ਵਿਚ ਔਂਦੀ ਹੈ, ਤੀਕੂੰ ਹੀ ੨੦ ਗੁਰੂ ਤੇ ਗੋਬਿੰਦ ਨੂੰ ਸਰਗੁਣ ਨਿਰਗੁਣ ਭਾਵ ਵਿਖੇ ਵਾ ਅਨੇਕਤਾ ਵਿਖੇ ਏਕਤਾ ਨੂੰ ਵਰਤਾਕੇ ਹੋ ਗਏ ਓਸ ਨਾਲ ਇਕ ਮਿਕ [ਅਭੇਦ] ਸਾਖਯਾਤ ਨਿਰੰਕਾਰ ਹੀ ॥ ੨੦ ॥ ੫੩ ॥

*ਗੋਬਿੰਦ-ਗੁਰੂ ਹਰਿਗੋਬਿੰਦ ਸਾਹਿਬ ਤੋਂ ਭਾਵ ਨਿਕਲ ਸਕਦਾ ਹੈ, ਅਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਤੋਂ ਭੀ। ਜੇ ਇਹ ਸੰਸਾ ਹੋਵੇ ਕਿ ਭਾਈ ਗੁਰਦਾਸ ਸਾਹਿਬ ਦੇ ਸਮੇਂ ਦਸਵੇਂ ਪਾਤਸ਼ਾਹ ਜੀ ਦਾ ਅਜੇ ਅਵਤਾਰ ਨਹੀਂ ਸੀ ਹੋਯਾ ਤਾਂ ਚਾਹੇ ਅਜੇ ਅਵਤਾਰ ਨਹੀਂ ਹੀ ਹੋਯਾ ਸੀ,ਪਰ ਭਾਈ ਸਾਹਿਬ ਆਪਣੀ ਭਵਿਖਯਤ ਦ੍ਰਿਸ਼ਟੀ ਨਾਲ ਇਹ ਗੱਲ ਆਖ ਸਕਦੇ ਸਨ-ਜੇ ਉਨ੍ਹਾਂ ਨੂੰ ਭੀ ਕੋਈ ਐਸਾ ਭਵਿਖਯਤ ਦਰਸ਼ੀ ਨਾਂ ਮੰਨੇ ਤਾਂ ਸਾਖਯਾਤ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਪੇਸ਼ੀਨ ਗੋਈ ਦਾ ਸਬੂਤ ਇਤਿਹਾਸ ਵਿਚੋਂ ਮਿਲਦਾ ਹੈ। ਅਸਾਡੇ ਖਿਆਲ ਵਿਚ ਗੁਰੂ ਗੋਬਿੰਦ ਸਿੰਘ ਤੋਂ ਹੀ ਆਸ਼ਾ ਜਾਪਦਾ ਹੈ ਕਿਉਂਕਿ ਆਦਿ ਗੁਰੂ ਨੇ ਆਪ ਭੀ ਸ੍ਰੀ ਮੁਖ ਤੋਂ ਦਸ ਜਾਮੇ ਧਾਰਣੇ ਦੀ ਸੂਚਨਾ ਪਹਿਲੇ ਹੀ ਦੇ ਦਿੱਤੀ ਸੀ ॥ ਅਰੁ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਦੂਜੇ ਥਾਂ ਤੇ ਹੀ ਸਦਾ ਆਖਣ ਵਿਚ ਔਂਦੇ ਹਨ।

ਦ੍ਰਿਸ਼ਟਾਂਤ ਦ੍ਵਾਰਾ ਇਸੇ ਹੀ ਬਾਰਤਾ ਨੂੰ ਮੁੜ ਨਿਸਚੇ ਕਰੌਂਦੇ ਹਨ ਤੇ ਦਸ ਗੁਰੂਆਂ ਤੋਂ ਅਗੇ ਸਾਧ ਸੰਗਤ ਦੇ ਸਿਲਸਿਲੇ ਵਿਖੇ ਅਭੇਦ ਕਰਦੇ ਹਨ:-

**[੧]ਜੈਸੇ ਬੀਜ ਬੋਏ ਹੋਤ ਬਿਰਖ ਬਿਥਾਰ ਗੁਰੁ ਪੂਰਨ ਬ੍ਰਹਮ ਨਿਰੰਕਾਰ ਏਕੰਕਾਰ ਹੈ। ਜੈਸੇ [੨]ਏਕ ਬਿਰਖ ਮੈਂ ਹੋਤ ਹੈਂ ਅਨੇਕ ਫਲ ਤੈਸੇ ਗੁਰਸਿਖ ਸਾਧ ਸੰਗਤਿ ਅਕਾਰ ਹੈ॥ [੩]ਦਰਸ ਧਿਆਨ ਗੁਰੁ [੪]ਸਬਦ ਗਿਆਨ ਗੁਰੁ [੫]ਨਿਰਗੁਨ ਸਰਗੁਣ [੬]ਬ੍ਰਹਮ ਬੀਚਾਰ ਹੈ॥ [੮]ਗ੍ਯਾਨ ਧ੍ਯਾਨ [੭]ਬ੍ਰਹਮ ਸਥਾਨ [੮]ਸਾਵਧਾਨ [੭]ਸਾਧ ਸੰਗਤਿ [੯]ਪ੍ਰਸੰਗ [੧੦]ਪ੍ਰੇਮ ਭਗਤਿ ਉਧਾਰ ਹੈ॥੨੧॥੫੫॥**

ਅਰਥ:-੧ ਜਿਸਤਰਾਂ ਬੀਜ ਬੋਇ (ਬੀਜਿਆਂ) ਹੁੰਦਾ ਹੈ ਬਿਰਛ ਦਾ ਵਿਸਤਾਰ (ਪਸਾਰਾ) ਭਾਰਾ ੨-ਤਿਸੇ ਤਰਾਂ ਪੂਰਣ ਬ੍ਰਹਮ (ਨਿਰੰਕਾਰ) ਨਿਰਾਕਾਰ ਨੇ ਏਕੰਕਾਰ (ਇਕ ਅਕਾਰ-ਸਭ ਅਕਾਰਾਂ ਦਾ ਮੂਲ ਸਰੂਪ ਆਕਾਰ)ਆਪਣੇ ਆਪਨੂੰ ਪ੍ਰਗਟ ਕੀਤਾ।

੨ ਜਿਸਤਰਾਂ (ਫੇਰ ਅਗੋ) ਇਕ ਬਿਰਛ ਤੋਂ ਹੁੰਦੇ ਹਨ ਅਨੇਕਾਂ ਹੀ ਫਲ, ਤਿਸੇ ਪ੍ਰਕਾਰ ਉਸ ਆਦਿ ਆਕਾਰ (ਸ੍ਰੀ ਗੁਰੂ ਨਾਨਕਦੇਵ) ਤੋਂ ਗੁਰੂ-ਸਿੱਖ ਸਰੂਪੀ ਸਾਧ ਸੰਗਤਿ ਦੇ ਰੂਪ ਵਿਚ ਬਅੰਤ ਆਕਾਰ ਹੋਏ॥

੩ (ਸੋ ਇਉਂ ਸਮਝ ਕੇ ਗੁਰ ਸਿੱਖ ਸਾਧ ਸੰਗਤਿ ਦੇ) ਦਰਸਨ ਕਰਦਿਆਂ ਹੋਇਆਂ, ਧ੍ਯਾਨ ਕਰੋ (ਤੱਕੋ), ਇਕੋ ਗੁਰੂ ਨੂੰ ਹੀ-੪ ਅਰੁ ਓਨਾਂ ਲੋਕਾਂ ਦੇ ਬਚਨ ਬਿਲਾਸ ਰੂਪ ਸਬਦ (ਵਾ ਸਾਧ ਸੰਗਤਿ ਦੇ ਸਬਦ ਰੂਪ ਉਪਦੇਸ਼) ਤੋਂ ਜੋ ਹੋਵੇ ਗ੍ਯਾਨ-ਓਸਨੂੰ ਭੀ ਪ੍ਰਵਾਣ ਕਰੋ ਗੁਰੂ ਦਾ ਗ੍ਯਾਨ। ੫ ਇਸਪ੍ਰਕਾਰ ਵਰਤ-ਦਿਆਂ ਪ੍ਰਤੱਖ ਦਰਸ਼ਨ ਵਿਖੇ ਤਾਂ ਹੈ ਬੀਚਾਰ (ਨਿਰਣਾ) ਸਰਗੁਣ ਬ੍ਰਹਮ ਦਾ, ਅਰੁ ੬ ਸਬਦ ਗ੍ਯਾਨ ਵਿਖੇ ਜੋ ਹੈ ਗ੍ਯਾਨ ਗੁਰੂ ਦਾ, ਓਸਨੂੰ ਨਿਸਚੇ ਕਰੋ ਨਿਰਗੁਣ ਬ੍ਰਹਮ।

੭ ਇਸ ਭਾਂਤ ਸਾਧਸੰਗਤ ਨੂੰ-ਬ੍ਰਹਮ (ਪੂਰਣ ਗੁਰੂ-ਪ੍ਰਮਾਤਮਾ) ਦਾ ਸਥਾਨ (ਨਿਵਾਸ ਦੀ ਠੌਰ) ਨਿਰਣਾ ਕਰਕੇ ਓਸਦੇ ੯ ਪ੍ਰਸੰਗ (ਸੰਗਤ) ਨੂੰ ਪ੍ਰਾਪਤ ਹੋ ੮ ਉਕ੍ਤ ਬ੍ਰਹਮ ਧ੍ਯਾਨ ਔਰ ਬ੍ਰਹਮ ਗ੍ਯਾਨ ਵਿਖੇ ਸਾਵਧਾਨ ਰਹਿੰਦਿਆਂ--੧੦ ਮਾਨੋ ਇਸੇ ਹੀ ਪ੍ਰੇਮ ਭਗਤੀ ਕਰਕ ਉਧਾਰ (ਨਿਸਤਾਰਾ) ਹੋ ਜਾਂਦਾ ਹੈ, ਭਾਵ-ਗੁਰੂ ਕੀ ਸਾਧ ਸੰਗਤਿ ਦਾ ਦਰਸਨ ਅਰੁ ਉਪਦੇਸ਼ ਦਾ ਸੁਨਣਾ ਮੰਨਣਾ ਹੀ ਇਸ ਘਰ ਦੀ ਪ੍ਰੇਮਾ ਭਗਤੀ-ਨਿਸਤਾਰੇ ਦਾ ਕਾਰਣ ਹੈ ॥੨੧॥ ੫੫ ॥

ਉਤਪੱਤੀ ਕ੍ਰਮਦ੍ਵਾਰਾ ਫਲ ਮੂਲ ਦੇ ਅਨਾਦੀ ਵਾ ਅਕੱਥ ਸਿਲਸਿਲੇ ਦੇ ਦ੍ਰਿਸ਼-ਟਾਂਤ ਰਾਹੀਂ ਵਾਹਗੁਰੂ ਗੁਰੂ ਤਥਾ ਸਿੱਖ ਸੰਗਤ ਦੀ ਇਕ ਰੂਪਤਾ ਦਾ ਗ੍ਯਾਨ ਨਿਰੂਪਦੇ ਹਨ:-

**[੧]ਫਲ ਮੂਲ [੨]ਮੂਲ ਫਲ [੩]ਮੂਲ ਫਲ [੪]ਫਲ ਮੂਲ [੫]ਆਦਿ**

ਪਰਮਾਦਿ ਅਰ ੬ਅੰਤ ਕੈ ਅਨੰਤ ਹੈ ॥ ੭ਪਿਤ ਸੂਤ ਸੂਤ ੮ਪਿਤ ਸੂਤ ੯ਪਿਤ ਪਿਤ ਸੁਤ ੧੦ਉਤਪਤਿ ਗਤਿ ੧੨ਅਤਿ ਗੂੜ੍ਹ ੧੧ਮੂਲ ਮੰਤ ਹੈ ॥ ੧੩ਪਥਿਕ ਬਸੇਰਾ ਕੋ ਨਿਬੇਰਾ ਜਿਉ ੧੪ਨਿਕਸ ਬੈਠ ੧੮ਇਤ ਉਤ ੧੫ਵਾਰ ੧੯ਪਾਰ ੧੬ਸਰਿਤਾ ੧੭ਸਿਧੰਤ ਹੈ ॥ ੨੦ਪੂਰਨ ਬ੍ਰਹਮ ੨੧ਗੁਰੁ ਗੋਬਿੰਦ ਗੋਬਿੰਦ ਗੁਰੂ ਅਬਿਗਤਿ ਗਤਿ ੨੨ਸਿਮਰਤ ਸਿਖ ਸੰਤ ਹੈ ॥ ੨੨ ॥ ਪ੬ ॥

ਅਰਥ:--੧ ਜਿਸ ਤਰਾਂ ਫਲ ਮੂਲ(ਕਾਰਣ—ਬੀਜ) ਤੋਂ ਪ੍ਰਗਟ ਹੋ ੨ ਆਪ ਮੂਲ ਰੂਪ ਬਣਕੇ ਫਲ ਨੂੰ ਉਤਪੰਨ ਕਰਦਾ ਹੈ,ਤੇ ੩ ਉਹੀ ਫਲ ਅਗੇ ਫੇਰ ਮੂਲ ਰੂਪ ਹੋਕੇ ਫਲ ਨੂੰ ਪ੍ਰਗਟਾਇਆ ਕਰਦਾ ਹੈ, ਅਤੇ ਇਉਂ ੪ ਫਲ ਮੂਲ ਦੇ (ਸਿਲਸਿਲੇ ਦੀ) ਆਦ (ਆਰੰਭ) ੫ ਪਰਮਾਦਿ (ਆਦਿ ਤੋਂ ਪਰੇ ਹੈ)—ਭਾਵ ਇਹ ਸਿਲਸਿਲਾ ਇੰਵੇਂ ਹੀ ਅਨਾਦੀ ਰੂਪ ਹੈ ੬ ਅਰੁ (ਐਸਾ ਹੀ) ਅੰਤ ਵੱਲੋਂ ਭੀ ਅਨੰਤ ਹੈ ॥

੭ ਇਸੇ ਪ੍ਰਕਾਰ ਜਿਸਤਰਾਂ—ਪਿਤਾ ਤੋਂ ਪੁਤ੍ਰ ਉਤਪੰਨ ਹੁੰਦਾ ਹੈ ੮ ਤੇ ਪੁਤ੍ਰ ਅਗੇ ਫੇਰ ਪਿਤਾ ਬਣਕੇ ਪੁਤ੍ਰ ਉਪਜੌਂਦਾ ਹੈ ਅਤੇ ੯ ਓਹ ਪੁਤ੍ਰ ਮੁੜ ਪਿਤਾ ਬਣਦਾ ਅਰੁ ਇਸੇ ਤਰਾਂ ੧੦ ਪਿਤਾ ਪੁਤ੍ਰ ਦੀ ਉੱਤਪਤੀ ਦੇ ਸਿਲਸਿਲੇ ਦੀ ਗਤੀ ਦਾ ੧੧ਮੂਲ ਮੰਤ੍ਰ (ਹੋਲਪਣ ਜਾਂ-ਨਿਰਣਾ) ੧੨ ਅਤਿ ਗੂੜ੍ਹ (ਅਤਯੰਤ ਗੁਝੇ ਮਰਮ ਵਾਲਾ) ਹੈ ॥

੧੩ ਇੰਜੇ ਹੀ—ਜਿਸ ਭਾਂਤ ਪਥਿਕ (ਰਾਂਹੀਆਂ-ਮੁਸਾਫਰਾਂ)ਦੇ ਬਸੇਰੇ(ਟਿਕਾਣਾ) ਵਿਸ਼੍ਰਾਮ ਦਾ ਨਿਬੇਗ (ਫੈਸਲਾ-ਨਿਰਣਾ) ਹੁੰਦਾ ਹੈ, ਕਿ ੧੪ ਕਈ (ਨੌਕਾ) ਵਿਚੋਂ ਨਿਕਲਕੇ ੧੫ ਉਤ (ਓਸ ਕਿਨਾਰੇ) ੧੬ ਸਰਿਤਾ (ਨਦੀ) ਦੇ ਪਾਰ ੧੭ ਸਿਧੰਤ (ਸਿਧਾਰਦੇ ਹਨ) ਤੇ ੧੮ ਕਈ ਇਤ (ਇਸ) ੧੯ ਵਾਰ (ਉਰਾਰਲੇ ਪਾਸੇ) ॥

(ਬਸ ਇਸੇ ਪ੍ਰਕਾਰ ਹੀ ਫਲ ਬੀਜ ਦੀ ਅਨਾਦੀ ਅਭੇਦਤਾ ਵਤ, ਅਰ ਪਿਤਾ ਪੁਤ੍ਰ ਦੇ ਪਰਸਪਰ (ਕਾਰਜ ਕਾਰਣਤਾ ਦੀ ਇਕ ਰੂਪਤਾ ਦੇ ਅਨਥ ਸਿਲਸਿਲੇ ਸਮਾਨ, ਤਥਾ ਨਦੀ ਦੇ ਪਾਰ ਉਰਾਰ ਦੀ ਇਕ ਸਮਾਨਤਾ ਵਾਂਕੂ)

੨੦ ਪੂਰਣ ਬ੍ਰਹਮ ਗੁਰੂ ਨਾਨਕ ਹੋ ਪ੍ਰਗਟੇ ਤੇ ਗੁਰੂ ਮੁੜ ਗੋਬਿੰਦ (ਪੂਰਣ ਬ੍ਰਹਮ ਸਮਾਨ ਹੀ ਗੁਰੂ ਪ੍ਰਗਟਤਾ ਦੇ ਕਾਰਣ) ਹੋਏ, ਤੇ ਉਹੀ ਗੋਬਿੰਦ ਭਾਵ ਪ੍ਰਾਪਤ ਗੁਰੂ ਅਗੇ ਫੇਰ ਗੁਰੂ ਪ੍ਰਗਟਾਨ ਦਾ ਹੇਤੂ ਹੁੰਦੇ ਆਏ ੨੧ ਜਿਸ ਸਿਲਸਿਲੇ (ਲਗਾ-ਤਾਰ-ਉਪਰੋਥਲੀ ਦੇ ਵਰਤਾਰੇ) ਦੀ ਗਤਿ (ਗਜਾਤ-ਬੂਝ) ਅਬਿਗਤਿ-ਅਬਯਕਤ (ਸਪਸ਼ਟ ਹੋ ਸਕਨੋਂ ਦੂਰ) ਹੈ, ੨੧ ਕੇਵਲ ਸਿਖ ਸੰਤ ਹੀ ਇਸ (ਗੂੜ੍ਹ ਤੱਤ) ਨੂੰ ਸਿਮਰੰਤ (ਸਮਝਦੇ ਹਨ) ॥ ੨੨ ॥ ਪ੬ ॥

ਵੀਚਾਰ

ਇਸ ਕਬਿੱਤ ਨੂੰ ਅਰੰਭ ਕਰਦਿਆਂ ਭਾਈ ਸਾਹਬਾਂ ਦੇ ਹਿਰਦੇ ਅੰਦਰ ਇਹ

ਸਲ ਸਿਲਾ ਐਉਂ ਫੁਰਿਆ ਜਾਪਦਾ ਹੈ,ਜਿਸਨੂੰ ਓਨ੍ਹਾਂ ਨੇ ਤਿੰਨਾਂ ਦ੍ਰਿਸ਼ਟਾਂਤਾਂ ਰਾਹੀਂ ਨਿਰੂਪਣ ਕਰਣ ਦਾ ਜਤਨ ਕੀਤਾ ਹੈ—ਫਲ=ਗੁਰੂ ਨਾਨਕ ਦੇਵ ਮੂਲ=ਪਾਰਬ੍ਰਹਮ ਤੋਂ ਪ੍ਰਗਟੇ,ਉਹ ਬਣੇ ਫੇਰ ਮੂਲ= ਸ੍ਰੀ ਗੁਰੂ ਅੰਗਦਦੇਵ ਦੇ,ਤੇ ਗੁਰੂ ਅੰਗਦਦੇਵ ਜੀ ਨੇ ਅਗੇ ਫਲ ਪ੍ਰਗਟਾਏ ਸ੍ਰੀ ਗੁਰੂ ਅਮਰਦੇਵ ਜੀ—ਅਰੁ ਇਵੇਂ ਹੀ ਇਹ ਬਣੇ ਅਗਾਹਾਂ ਮੂਲ ਸ੍ਰੀ ਗੁਰੂ ਰਾਮਦਾਸ ਜੀ ਦੇ ਅਤੇ ਸ੍ਰੀ ਗੁਰੂ ਰਾਮਦਾਸ ਜੀ ਨੇ ਫਲ ਉਤਪੰਨ ਕੀਤੇ ਸ੍ਰੀ ਗੁਰੂ ਅਰਜਨ ਦੇਵ ਜੀ, ਜਿਨਾਂ ਤੋਂ (ਉਸੇ ਪ੍ਰਕਾਰ ਹੀ)ਉਪਜੇ ਫਲ ਸ੍ਰੀ ਗੁਰੂ ਹਰਿਗੋਬਿੰਦ ਸਾਹਬ—ਜੋ ਇਸੀ ਤਰਾਂ ਹੀ ਅਗੇ ਮੂਲ ਹਨ--ਗੁਰੂ ਸਿਖ ਸੰਗਤ ਦੇ ॥

ਇਸ ਭਾਂਤ ਪ੍ਰਵਿਰਤ ਹੋਏ ਗੁਰਮੁਖ ਮਾਰਗ ਦੇ ਧਾਰਨ ਕਰਣ ਦਾ ਫਲ:--

**੧ਗੁਰਮੁਖ ਪੰਥ ਗਹੇ ੨ਜਮਪੁਰ ਪੰਥ ਮੇਟੇ ੩ਗੁਰਸਿੱਖਸੰਗਪੰਚਦੂਤ ਸੰਗ ਤਜਾਗੇ ਹੈਂ॥੪ਚਰਨਸਰਨ ਗੁਰੂ ੫ਕਰਮ ਭਰਮ ਖੋਏ ੬ਦਰਸ ੭ਅਕਾਲ ਕਾਲ ਕੰਟਕ ਭੈ ਭਾਗੇ ਹੈਂ ॥ ੮ਗੁਰ ੯ਉਪਦੇਸ ਵੇਸ ਬੱਜਰ ਕਪਾਟ ਖੁਲੇ ੧੧ਸਬਦ ਸੁਰਤਿ ਮੂਰਛਤ ਮਨ ਜਾਗੇ ਹੈਂ ੧੨ਕਿੰਚਤਕਟਾਛਜ ਕ੍ਰਿਪਾ ੧੩ਸਰਬ ਨਿਧਾਨ ਪਾਏ ੧੪ਜੀਵਨ ਮੁਕਤਿ ਗੁਰ ਗਜਾਨ ਲਿਵ ਲਾਗੇ ਹੈਂ ॥ ੨੩ ॥ ੫੭ ॥**

ਅਰਥ:—੧ ਐਸਿਆਂ ਗੁਰੂਆਂ ਦਾ ਚਲਾਇਆ ਹੋਇਆ(ਧੁਰੋਂ ਪ੍ਰਵਿਰਤਿਆ) ਜੋ ਗੁਰਮੁਖ ਪੰਥ--ਮਾਰਗ ( ਪੱਧਤੀ-ਪ੍ਰਨਾਲੀ ਵਾ ਪ੍ਰਪਾਟੀ ) ਹੈ, ਓਸਦੇ ਗਹੇ--ਗ੍ਰਹਣ ਕੀਤਿਆਂ ( ਧਾਰਣ ਕੀਤਿਆਂ ) ੨ ਇਹ ਜਮ ਪੁਰ ( ਨਰਕ ) ਦਾ ਰਾਹ ਮੇਟ ਸਿੱਟਦਾ ਹੈ। ( ਐਹੋ ਜੇਹਿਆਂ) ੩ ਇਸ ਮਾਰਗ ਦੀ ਸਿਖਜ਼ਾ ਧਾਰਣ ਵਾਲਿਆਂ ਗੁਰ ਸਿਖਾਂ ਦੇ ਸੰਗ ( ਜੋੜ ) ਸੰਗਤਿ ਵਿਚ (ਬੈਠਣ ਵਾਲੇ ਦਾ ) ਪੰਜ ਦੂਤ (ਕਾਮ ਕ੍ਰੋਧ ਲੋਭ ਮੋਹ ਹੰਕਾਰ ਰੂਪ ਦੁਸ਼ਟ ) ਸੰਗ ( ਸਾਥ ) ਤਿਆਗ ਦਿੰਦੇ ਹਨ । ਭਾਵ ਓਨਾਂ ਦੀ ਸ਼ਕਤੀ ਏਨਾਂ ਗੁਰਮੁਖਾਂ ਨੂੰ ਆਪਣੇ ਅਧੀਨ ਕਰਣੋਂ ਮੂਲੋਂ ਹੀ ਨਾਸ ਹੋ ਜਾਯਾ ਕਰਦੀ ਹੈ॥

੪ ਗੁਰੂ ਮਹਾਰਾਜ ਜੀ ਦੇ ਚਰਣਾਂ ਦੀ ਸਰਨ ( ਆਂਭ ਸਾਂਭ ) ਹੋਣ ਸਾਰ ੫ ਕਰਮਾਂ ਦਾ ਭਰਮ ਖੋਇ (ਨਿਵਿਰਤ ਹੋ ਜਾਂਦਾ) ਹੈ—ਅਰਥਾਤ ਅਮੁਕਾ ਕਰਮ ਕੀਤਿਆਂ ਆਹ ਹਾਨੀ ਹੋ ਜਾਂਦੀ ਹੈ ਯਾ ਅਮੁਕੇ ਦੇ ਕੀਤਿਆਂ ਫੁਲਾਨਾ ਹਰਜਾ ਵਾਪਰੇਗਾ; ਇਸ ਭਾਂਤ ਦਾ ਕਰਮ ਪ੍ਰਾਇਣੀ ਬਿਧੀ ਨਿਖੇਧ ਦਾ ਸੰਸਾ ਹੀ ਨਿਵਿਰਤ ਹੋ ਜਾਯਾ ਕਰਦਾ ਹੈ। ਔਰ ੬ ਅਕਾਲ ( ਅਬਿਨਾਸ਼ੀ—ਸਤਜ ਸਰੂਪ ਦੇ ਦਰਸ ( ਸਾਖਜਾਤ ਦਰਸ਼ਨ ) ਕਰਕੇ ੭ ਕਾਲ ਕੰਟਕ—(ਕੰਡੇ ਸਮਾਨ ਦੁਖਦਾਈ ਕਾਲ ਵਾ ਕੰਡੇ ਸਮਾਨ ਹਰ ਸਮਜ) ਚੁਭਦੇ ਰਹਿਣ ਵਾਲਾ ਚਿੱਤ ਅੰਦਰ ਜੋ ਕਾਲ ਦਾ ਖਤਰਾ ਅਥ੍ਵਾ ਮੌਤ ਦਾ ਸੰਸਾ ਓਸ ) ਦਾ ਭੈ ( ਤੌਖਲਾ-ਡਰ ) ਭੀ ਭਜ ( ਨੱਠ ) ਨਾਸ਼ ਹੋ ਜਾਇਆ ਕਰਦਾ ਹੈ ॥

੮ ਗੁਰ ਉਪਦੇਸ਼ ਵੇਸ—ਗੁਰ ਉਪਦੇਸ਼ ਵਿਖੇ ਅਵੇਸ਼ (ਸਮਾਈਪਾ ਲੈਣ—ਲਗਨ ਦੀ

ਦ੍ਰਿੜ੍ਹਤਾ ਹੋ ਜਾਣ) ਵਾ ਪ੍ਰਵੇਸ਼ ਪਾ ਲੈਣ ਕਰਕੇ ਅਰਥਾਤ ਗੁਰ ਉਪਦੇਸ਼ ਦੀ ਕਮਾਈ ਦੇ ਸੱਚੇ ਵਿਚ ਢਾਲ ਕੇ ਮਾਨੋ ਉਪਦੇਸ਼ ਮਈ ਵੇਸ ਹੀ ਵਟਾ ਲੈਣ ਕਰਕੇ ੯ ਬੱਜਰ ਸਮਾਨ ਜੜੇ ਹੋਏ ( ਆਸਾ ਅੰਦੇਸੇ ਵਾ ਅਗਜਾਨ ) ਭਰਮ ਦੇ ਕਪਾਟ (ਕਿਵਾੜ) ਖੁਲ੍ਹ ਜਾਂਦੇ ਹਨ ਭਾਵ ( ਅਨਭਉ ਜਾਗ ਔਂਦਾ ਹੈ) ਤੇ ੧੦ ਸਬਦ ਵਿਖੇ ਸੁਰਤ ਦੇ ਪੂਰੇ ਪੂਰੇ ਪਰਚ ਗਿਆਂ ਮੋਇਆ ਮਨ ਜਾਗ ਆਯਾ ਕਰਦਾ ਹੈ ॥

੧੧ ਇਸ ਅਵਸਥਾ ਵਿਖੇ—ਕਿੰਚਿਤ ਮਾਤ੍ਰ ਕ੍ਰਿਪਾ ਕਟਾਖਸ਼ ਦੀ ਪ੍ਰਾਪਤੀ ਹੁੰਦੇ ਸਾਰ ੧੨ ਸਰਬ ਨਿਧੀਆਂ ਦਾ ਭੰਡਾਰ (ਵਾ ਵੈਰਾਗ ਭਗਤੀ ਗਜਾਨ ਆਦ ਦੇ ਭੰਡਾਰੇ) ਪ੍ਰਾਪਤ ਹੋ ਔਂਦੇ ਹਨ ਤੇ ੧੩ ਗੁਰੂ ਮਹਾਰਾਜ ਦਾ ਵਸਤਵੀ ਗਜਾਨ ਪ੍ਰਗਟ ਹੋਕੇ ਓਸ ਵਿਚ ਲਿਵ ਲਗੀ ਰਿਹਾ ਕਰਦੀ ਤੇ ਗੁਰਮੁਖ ਜੀਵਨ ਮੁਕਤ ( ਬ੍ਰਹਮ ਗਜਾਨੀ) ਹੋ ਜਾਇਆ ਕਰਦਾ ਹੈ ॥ ੨੩ ॥ ੫੭ ॥

ਵੀਚਾਰ

ਇਸ ਕਬਿੱਤ ਵਿਚ ਭਾਈ ਸਾਹਬਾਂ ਨੇ ਗੁਰਮੁਖ ਬਨਣ ਦੇ ਦਰਜੇ ਪ੍ਰਗਟ ਕਰਕੇ ਨਜਾਰਾ ਨਜਾਰਾ ਪ੍ਰਭਾਵ ਓਨਾਂ ਦਾ ਦਿਖਲਾਨ ਦਾ ਜਤਨ ਕੀਤਾ ਹੈ:—

੧ ਪ੍ਰਥਮ ਪੰਕਤੀ ( ਤੁਕ ) ਦ੍ਵਾਰੇ ਤਾਂ ਕੇਵਲ ਗੁਰੂ ਕੀ ਸੰਗਤ ਵਿਚ ਸਾਧਾਰਣ ਤੌਰ ਤੇ ਹੀ ਆਨ ਰਲਨਾ ਭਾਵ ਸਰਧਾ ਧਾਰਕੇ ਆਨ ਮਿਲਣਾ ਇਹ ਪਹਿਲਾ ਦਰਜਾ ਦਸਜਾ ਹੈ ॥

੨ ਗੁਰੂ ਮਹਾਰਾਜ ਦੇ ਸੰਕੇਤੇ ਹੋਏ ਢੰਗ ਨਾਲ (ਦੀਖਯਤ ਸੰਸਕਾਰ ਰੂਪ ਅੰਮ੍ਰਿਤ ਛਕਨ ਆਦ ਕਰਕੇ ਗੁਰੂ ਸਾਹਿਬ ਦਾ ਉਪਦੇਸ਼ੀ) ਸਿਖ ਬਣ ਜਾਣਾ—ਦੂਸਰੀ ਤੁਕ ਦ੍ਵਾਰੇ—ਦੂਸਰਾ ਦਰਜਾ ਗੁਰਮੁਖਤਾ ਦਾ ਦੱਸਜਾ ਹੈ ॥

੩ ਉਪਦੇਸ ਕਮਾਈ ਵਿਚ ਟੁੱਟਕੇ ਲਗ ਜਾਣਾ ਤੇ ਓਸ ਦ੍ਵਾਰੇ ਅੰਦਰ ਅਨੁਭਵ ਦਾ ਖਿੜ ਪੈਣਾ ਅਰਥਾਤ ਅੰਤ੍ਰ ਮੁਖੀ ਮਨ ਸੁਰਤ ਦਾ ਪਰਚਾਉ ਪ੍ਰਾਪਤ ਹੋ ਔਣਾ—ਇਹ ਤੀਸਰਾ ਦਰਜਾ ਤੀਸਰੀ ਤੁਕ ਰਾਹੀਂ ਦਿਖਲਾਯਾ ਹੈ।

੪ ਪੂਰਣ ਕ੍ਰਿਪਾ ਦੀ ਪ੍ਰਾਪਤੀ ਦ੍ਵਾਰੇ ਲਿਵ ਦੇ ਮੰਡਲ ਵਿਚ ਪਹੁੰਚ ਵਾਹਗੁਰੂ ਦੇ ਸ੍ਵਰੂਪ ਦਾ ਯਥਾਰਥ ਗਜਾਨ ਪ੍ਰਾਪਤ ਹੋਕੇ ਜੀਵਨ ਮੁਕਤੀ ਅਵਸਥਾ ਨੂੰ ਮਾਨਣ ਲਗ ਪੈਣਾ ਇਹ ਚੌਥੀ ਅਵਸਥਾ ( ਸਿੱਧੀ ਰੂਪ ) ਵਰਨਣ ਕੀਤੀ ਹੈ ॥—॥

ਗੁਰਮੁਖੀ ਮਾਰਗ ( ਸਿੱਖੀ ਪੰਥ ) ਦੀ ਮਹੱਤਤਾ ਉਪਰ ਮੁੜ ਕਹਿੰਦੇ ਹਨ:—

**੧ਗੁਰਮੁਖਿ ਪੰਥ ਸੁਖ ਚਾਹਤ ਸਕਲ ਪੰਥ ੨ਸਗਲ ਦਰਸ ੩ਗੁਰ ਦਰਸ ਅਧੀਨ ਹੈ ॥ ੪ਸੁਰ ਸੁਰਸਰਿ ਗੁਰ ਚਰਨ ਸਰਨ ਚਹ ੫ਬੇਦ ਬ੍ਰਹਮ ਇਕ ਸਬਦ ਲਿਵਲੀਨ ਹੈ। ੬ਸਰਬ ਗਜਾਨ ਗੁਰ ਗਜਾਨ ਅਵਗਾਹਨ ਮੈਂ ੭ਸਰਬ ਨਿਧਾਨ ਗੁਰ ਕ੍ਰਿਪਾ ਜਲ ਮੀਨ ਹੈ ॥ ੮ਜੋਗੀ ਜੋਗ ਜੁਗਤਿ ਮੈਂ ੯ਭੋਗੀ ਭੋਗ ਭੁਗਤਿ ਮੈਂ ਗੁਰ**

ਮੁਖਿ ੧੦ਨਿਜ ਪਦ ਕੁਲ ਅਕੁਲੀਨ ਹੈ ॥ ੨੪ ॥੫੯॥

ਅਰਥ:--੧ ਗੁਰਮੁਖ ਪੰਥ (ਗੁਰ ਸਿੱਖੀ ਦੇ ਮਾਰਗ ਦੇ ਸੁਖ (ਆਨੰਦ) ਨੂੰ ਚਾਹੁੰਦੇ ਹਨ ( ਪ੍ਰਾਪਤ ਕਰਣਾ ) ਸਕਲ ਪੰਥ ( ਸਭ ਦੂਸਰੇ ਮਤ ਮਤਾਂਤਰ), ੨ ਕਯੋਂਕਿ ਸਾਰੇ ਦਰਸ਼ਨ ਹੈਨ ੩ ਗੁਰੂ ਕੇ ਦਰਸ਼ਨ ( ਮਤ ) ਦੇ ਅਧੀਨ ( ਤਾਬਿਆ )—ਇਸ ਵਾਸਤੇ ਕਿ ਪੂਰਣ ਬ੍ਰਹਮ ਨੇ ਆਪ ਗੁਰੂ ਅਵਤਾਰ ਲੈਕੇ ਇਸ ਮਤ ਨੂੰ ਚਲਾਇਆ ਹੈ ਤੇ ਦੂਸਰੇ ਮਤ ਹਨ ਚਲਾਏ ਹੋਏ ਉਸਦੇ ਰਿਖੀਆਂ (ਮਹਾਤਮਾਂ ) ਦੇ ॥—ਅੰਕ ੨ ਵਾ ੩ ਦੇ ਇਉਂ ਭੀ ਅਰਥ ਕੀਤੇ ਜਾ ਸਕਦੇ ਹਨ:—ਕਿ ਸਾਰੇ ( ਲੋਕ ) ਚਹੁੰਦੇ ਹਨ ਦਰਸ਼ਨ ਸਤਿਗੁਰਾਂ ਦਾ,ਕਯੋਂਕਿ ਗੁਰੂ ਦੇ ਦਰਸ਼ਨ ਦੇ ਅਧੀਨ (ਤਾਬਿਆ ) ਹਨ ਸਾਰੇ ਦਰਸ਼ਨ ( ਦੇਵੀਆਂ ਦੇਵਤਿਆਂ ਆਦਿ ਦੇ) ਸਤਿਗੁਰਾਂ ਦੇ ਪੂਰਣ ਬ੍ਰਹਮ ਦਾ ਸਾਖਜਾਤ ਅਵਤਾਰ ਹੋਣ ਕਰਕੇ ਅਥ੍ਵਾ ਸਭ ਦਰਸ਼ਨ ਓਸਨੂੰ ਪ੍ਰਾਪਤ ਹੋ ਜਾਂਦੇ ਹਨ,ਜਿਸਨੇ ਗੁਰੂ ਕੇ ਦਰਸਨ ਕਰ ਲਏ ॥

੪ ਐਸਾ ਹੀ ਸੁਰ ( ਦੇਵਤੇ ) ਸੁਰਸਰਿ ( ਗੰਗਾ ) ਆਦਿ ( ਸਮੂਹ ਤੀਰਥ) ਚਾਹੁੰਦੇ ਹਨ ਸਤਿਗੁਰਾਂ ਦੇ ਚਰਣਾਂ ਦੀ ਸਰਣ। ਵਾ ਸਤਿਗੁਰਾਂ ਦੀ ਚਰਣ ਸਰਣ ਪ੍ਰਾਪਤ ਹੋਇਆਂ ਉਸ ਗੁਰਮੁਖ ਨੂੰ ਸਭ ਤੀਰਥ ਹੀ ਲੋਚਨ ਲਗ ਪੈਂਦੇ ਹਨ--ਐਡਾ ਪਰਮ ਪਵਿਤ੍ਰ ਉਹ ਹੋ ਜਾਂਦਾ ਹੈ ॥

੫ ਅਤੇ ਬੇਦ ( ਰਿਗ ਜਜੁਰ ਸਾਮ ਅਥਰਵਨ ) ਭੀ ਬ੍ਰਹਮਾ ਆਦਿਕਾ ਸਮੇਤ ਸ਼ਬਦ ( ਗੁਰੂ ਦੀ ਉਸਤਤੀ ) ਵਿਚ ਲਿਵ ਲੀਨ ( ਮਗਨ ) ਹਨ। ਅਥ੍ਵਾ ਜੋ ਸਬਦ ਵਿਚ ਮਗਨ ਹੋ ਜਾਵੇ ਓਸਨੂੰ ਬ੍ਰਹਮਾ ਆਦਿਕ ਤਥਾ ਬੇਦ ਭੀ ਸਲਾਹੁਣ ਲਗ ਜਾਂਦੇ ਹਨ ॥

੬ ਤਿਸੀ ਪ੍ਰਕਾਰ—ਗੁਰੂ ਮਹਾਰਾਜ ਦੇ ਗਜਾਨ ਦੇ ਅਵਗਾਹਨ (ਥੌਹ ਲਗਾਨ ਵਿਖੇ) ਸਰਬ ਗਜਾਨ ਜੁੱਟੇ ਰਹਿੰਦੇ ਹਨ ਵਾ ਗੁਰੂ ਗਜਾਨ ਨੂੰ ਜਿਸ ਨੇ ਅਵਗਾਹਨ ਕਰ-ਕਮਾ ਲਿਆ ਓਸ ਨੂੰ ਸਭ ਪ੍ਰਕਾਰ ਦਾ ਗਜਾਨ ਆਪ ਤੇ ਆਪ ਹੀ ਆਣ ਪ੍ਰਾਪਤ ਹੁੰਦਾ ਹੈ। ਅਤੇ ੭ ਸਰਬ ਨਿਧਾਨ(ਸਭ ਪ੍ਰਕਾਰ ਦੀਆਂ ਨਿਧੀਆਂ ਵਾ ਭੰਡਾਰੇ ਰੂਪ ਸਿੱਧੀਆਂ) ਗੁਰੂ ਦੀ ਕ੍ਰਿਪਾ ਨਾਲ ਐਉ ਪ੍ਰਾਪਤ ਹੁੰਦੇ ਹਨ ਜੀਕੂੰ ਜਲ ਅਰੁ ਮਛਲੀ ਹੁੰਦੀ ਹੈ—ਭਾਵ ਜਲ ਮਛਲੀ ਦੇ ਘਨੇ ਸੰਬੰਧ ਵਤ ਗੁਰੂ ਕ੍ਰਿਪਾ ਦੇ ਪ੍ਰਭਾਵ ਕਰਕੇ ਇਸ ਮਾਰਗ ਵਿਖੇ ਸਭ ਰਿਧੀਆਂ ਸਿੱਧੀਆਂ ਅਰੁ ਨਿਧੀਆਂ ਸੁਤੇ ਹੀ ( ਅਵਸ਼ਜ ) ਪ੍ਰਾਪਤ ਹੋ ਜਾਯਾ ਕਰਦੀਆਂ ਹਨ।

੮ ਇਨਾਂ ਸਭ ਵਿਸ਼ੇਸ਼ ਤਾਈਆਂ ਤੋਂ ਛੁੱਟ ਹੋਰ ਭੀ ਵਾਧਾ ਇਹ ਹੈ ਕਿ—ਜੋਗ ਜੁਗਤੀ ਮੈਂ-ਜੋਗ ਰੀਤੀ ਵਿਖੇ ਨਿਪੁਣ (ਓਸ ਅਨੁਸਾਰ ਵਾਹਗੁਰੂ ਵਿਚ ਜੁਟੱਨ-ਜੁੜੇ ਰਹਿਣ ਵਾਲਾ) ਹੋਣ ਕਾਰਣ ਤਾਂ[ਉਹ]ਜੋਗੀ ਹੁੰਦਾ ਹੈ,ਤੇ੯ ਭੋਗ ਭੁਗਤਿ ਮੈ—ਸੰਸਾਰੀ ਪ੍ਰਭੁਤਾ ਵਾ ਸੁਖਾਂ ਦੇ ਭੋਗਨ [ਮਾਨਣ ] ਵਿਖੇ ਉਹ ਭੋਗੀ [ਵਿਭੂਤੀ ਵਾਨ-ਪ੍ਰਭੁਤਾ ਵਾਲਾ] ਹੁੰਦਾ ਹੈ। ਤੇ ਉਵ ਉਹ ੧੦ ਗੁਰਮੁਖ,ਨਿਜ ਪਦ [ਆਤਮ ਪਦ ਵਿਖੇ ਵਿਸ-

ਰਾਮ ਪਾਕੇ ਦੇਹ ਅਧਯਾਸ ਤੋਂ ਰਹਿਤ ਹੋਇਆ ਹੋਯਾ ] ਕੁਲ [ ਜਾਤੀ ਗੋਤ ਆਦ ] ਵੱਲੋਂ ਅਕੁਲੀਨ ਹੁੰਦਾ ਹੈ, ਭਾਵ ਇਕ ਗੁਰੂ ਕਾ ਸਿੱਖ ਬਣਕੇ ਹੋਰਨਾ ਜਾਤਾਂ ਪਾਤਾਂ ਤੋਂ ਸਮੂਲਚਾ ਛੁੱਟ ਜਾਂਦਾ ਹੈ ॥ ੨੪ ॥ ੫੮ ॥

ਉਕ੍ਤ ਜੋਗ ਜੁਗਤੀ ਜਿਸਦੇ ਕਿ ਪ੍ਰਭਾਵ ਕਰਕੇ ਗੁਰਮੁਖ ਪਰਮ ਪਵਿਤ੍ਰ ਅਰ ਪਰਮ ਪੂਜਜ ਬਣਕੇ ਭੋਗ ਪਦਾਰਥਾਂ ਵਿਚ ਵਰਤਦਾ ਹੋਯਾ ਭੀ ਜੋਗੀਆਂ ਵਾਲੀ ਦਸ਼ਾ ਵਿਚ ਹੀ ਵਰਤਦਾ ਰਹਿੰਦਾ ਹੈ ਇਉਂ ਨਿਰੂਪਣ ਕਰਦੇ ਹਨ:-

**[੪]ਉਲਟ [੨]ਪਵਨ ਮਨ [੧]ਮੀਨ ਕੀ ਚਪਲ ਗਤਿ [੩]ਸੁਖਮਨਾ ਸੰਗਮ ਕੈ [੫]ਬ੍ਰਹਮ ਸਥਾਨ ਹੈ ॥ [੬]ਸਾਗਰ ਸਲਿਲ ਗਹਿ ਗਗਨ ਘਟਾ ਘਮੰਡ [੯]ਉਨਮਨ ਮਗਨ [੮]ਲਗਨ [੭]ਗੁਰ ਗਯਾਨ ਹੈ ॥ [੧੨]ਜੋਤਿ ਮੈ [੧੩]ਜੋਤੀ ਸਰੂਪ [੧੦]ਦਾਮਿਨੀ ਚਮਤਕਾਰ [੧੧]ਗਰਜਤ ਅਨਹਦ ਸਬਦ ਨੀਸਾਨ ਹੈ॥ [੧੪]ਨਿੱਝਰ ਅਪਾਰ ਧਾਰ [੧੩]ਬਰਖਾ ਅੰਮ੍ਰਿਤ ਜਲ [੧੫]ਸੇਵਕ ਸਕਲ [੧੬]ਫਲ ਸਰਬ ਨਿਧਾਨ ਹੈ ॥ ੨੫ ॥ ੫੯ ॥**

੧ ਪਿੱਛੇ ਕਥਨ ਕੀਤੀ ਰੀਤੀ ਅਨੁਸਾਰ ਮਛਲੀ ਦੀ ਚੰਚਲ ਗਤੀ ਸਮਾਨ ੨ ਮਨ ਅਤੇ ਪੌਣ ਨੂੰ ੩ ਸੁਖਮਣਾ ਨਾੜੀ (ਵਿਚਕਾਰਲੀ ਸੁਰ ਦ੍ਵਾਰੇ) ਸੰਗਮ ਕੈ-ਸਾਥ ਸਾਥ ਕਰਕੇ (ਨਾਲੋਂ ਨਾਲ-ਵਿਚ ਵਿਚ ਦੀ) ੪ ਉਲਟਾਕੇ (ਬਾਹਰ ਵੱਲੋਂ ਅੰਤਰਮੁਖ ਪਲਟਕੇ) ੫ ਬ੍ਰਹਮ ਸਥਾਨ (ਬ੍ਰਹਮ ਰੰਧਰ-ਦਸਮ ਦ੍ਵਾਰ) ਮੋਖ ਦੁਆਰ ਵਿਖੇ ਹੋਵੇ-ਟਿੱਕੇ-ਭਾਵ ਸੁਰਤ ਨੂੰ ਇਸਥਿਤ ਕਰੇ ॥

ਹੋਰ ਦ੍ਰਿਸ਼ਟਾਂਤ ਦੇਕੇ ਅਧਿਕ ਸਪਸ਼ਟ ਕਰਦੇ ਹਨ:-

੬ ਜਿਸਤਰਾਂ ਸਮੁੰਦਰ ਵਿਚੋਂ ਸਲਿਲ=ਪਾਣੀ (ਪੀਂਦੇ ਸਮੇ ਬਦਲ) ਗਹਿ [ਲੈਕੇ-ਖਿੱਚ ਕੇ] ਗਗਨ=ਅਕਾਸ ਵਿਖੇ,ਘਟਾ(ਬਦਲੀਆਂ ਦੇ ਜਮਘਟ=ਸੰਘਟ)ਰੂਪ ਵਿਚ ਘੁਮੰਡ[ਘਿਰ ਆਯਾ ਕਰਦੇ ਹਨ]-ਇਸੇਤਰਾਂ ਮਨ,ਪ੍ਰਾਣਾਂ ਰੂਪ ਜਲ ਦੇ ਸਾਗਰ [ਨਾਭ ਅਸਥਾਨ] ਤੋਂ ਪਉਣ ਨੂੰ [ਧੀਮੇ ਧੀਮੇ ਸੁਖਮਣਾ ਨਾਲੀ ਵਿਚ ਦੀ ਗ੍ਰਹਣ ਕਰਕੇ ੭ ਗੁਰ ਗਯਾਨ [ਸਬਦ -ਗੁਰੂ ਮੰਤ੍ਰ] ਵਿਖੇ ੮ ਲਗਨ (ਲਗਿਆ ਜੁੜਿਆ ਹੋਇਆ) ੯ ਉਨਮਨੀ ਭਾਵ ਵਿਖੇ ਮਗਨ ਹੋਜਾਵੇ-ਭਾਵ ਊਰਧ ਕਮਲ ਰੂਪ ਆਕਾਸ਼ ਵਿਖੇ=ਦਸਮ ਦ੍ਵਾਰ ਅੰਦਰ ਸੁਰਤ ਨੂੰ ਸਹਜ ਸੁਭਾਈ ਦਸ਼ਾ ਵਿਚ ਟਿਕਾਵੇ ॥

੧੦ ਤਾਂ [ਇਸ ਪ੍ਰਕਾਰ ਬਾਰੰਬਾਰ ਸ੍ਵਾਸ ਸ੍ਵਾਸ ਨਾਮ ਦੀ ਤਾਰ ਬੰਨ੍ਹਕੇ, ਪ੍ਰਾਣਾਂ ਦੇ ਉਪਰਲੇ ਟਿਕਾਣੇ ਵਾਲੇ ਅਸਥਾਨ ਉਪਰ ਸੁਰਤ ਦੇ ਇਸਥਿਤ ਕਰਦਿਆਂ] ਦਾਮਿਨੀ [ਬਿਜਲੀ ਸਮਾਨ] ਚਮਤਕਾਰ [ਪ੍ਰਕਾਸ਼] ਪ੍ਰਗਟ ਹੋਇਆ ਕਰਦਾ ਹੈ, ਜਦਕਿ ੧੧ ਅਨਹਦ ਸਬਦ ਦੀ ਧੁਨੀ ਦਾ ਨਗਾਰਾ ਵੱਜਣ ਲਗ ਪੈਂਦਾ ਹੈ ੧੨

ਗੁਰਮੁਖ ਸੁਖ ਸਰਬੋਤਮ ਵਿਚਾਰ



ਅਤੇ ਸੁਰਤ=ਵਾਹਿਗੁਰੂ ਦੀ ਜੋਤਿ ਵਿਖੇ ਪਰਚਕੇ ੧੩ਜੋਤੀ ਸਰੂਪ ਹੋਜਾਇਆ ਕਰਦੀਹੈ।

੧੩ ਜਿਸ ਭਾਂਤ-ਬਰਖਾ ਦੇ ਅੰਮ੍ਰਿਤ [ਅਮਰੀ] ਜਲ ਦੀਆਂ ਧਾਰਾਂ [ਰਿਮ ਝਿਮ ਰਿਮ ਝਿਮ]ਇਕ ਸਾਰ ਬਰਸਿਆ ਕਰਦੀਆਂ ਹਨ,੧੪ ਇਸੇਤਰਾਂ (ਬ੍ਰਹਮਾਨੰਦ =ਨਾਮ ਰਸ=ਅਨਭਉ ਅੰਮ੍ਰਿਤ ਦੀ] ਨਿਝਰ=ਇਕ ਰਸ ਅਪਾਰ ਧਾਰਾ ਦਾ [ਲਗਾ ਤਾਰ ਪ੍ਰਵਾਹ ਪ੍ਰਵਿਰਤ ਹੋਯਾ-ਝਰਦਾ ਹੋਯਾ] ਆਪਣੇ ਅੰਦਰ ਪ੍ਰਤੀਤ ਕਰਯਾ ਕਰਦਾ ਹੈ ੧੫ ਬਸ-ਜਿਸਨੂੰ ਇਹ ਪ੍ਰਾਪਤ ਹੋਗਿਆ ਓਸ ਦੇ ਸਭ ਹੀ ਸੇਵਕ ਦਾਸ ਹੋ ਜਾਂਦੇ ਹਨ, ਭਾਵ-ਸਭਦਾ ਹੀ ਓਹ ਪੂਜਣ ਜੋਗ ਬਣ ਜਾਂਦਾ ਹੈ ੧੬ ਤੇ ਸਭ ਫਲਾਂ (ਧਰਮ ਅਰਥ ਕਾਮ ਮੋਖ) ਦਾ ਉਹ ਨਿਧਾਨ ਖਜਾਨਾ ਹੋ ਜਾਂਦਾ ਹੈ-ਅਰਥਾਤ ਜੋ ਚਾਹੇ ਤੇ ਜਿਸਨੂੰ ਚਾਹੇ ਸਭ ਕੁਛ ਹੀ ਦੇਣ ਲਈ ਸਮਰੱਥ ਹੋ ਜਾਯਾ ਕਰਦਾ ਹੈ ॥੨੫॥੫੯॥

ਐਸੇ ਗੁਰਮੁਖ ਦੇ ਵਰਤਾਰੇ ਨੂੰ ਦਿਖਲਾਂਦੇ ਹੋਏ, ਉਸਦੇ ਪ੍ਰਾਪਤ ਸੁਖ ਦੀ ਸਰਬੋਤਮਤਾ ਨੂੰ ਵਰਨਣ ਕਰਦੇ ਹਨ:-

੬੦ **੧ਲੋਗਨ ਮੈ ਲੋਗਾਚਾਰ ੨ਬੇਦਨ ਮੈ ਬੇਦਬੀਚਾਰ ੩ਲੋਗ ਬੇਦ ਬੀਸ ੪ਇਕ ਈਸ ਗੁਰ ਗਯਾਨ ਹੈ । ੫ਜੋਗ ਮੈ ਨ ਜੋਗ ੬ਭੋਗ ਮੈ ਨ ਖਾਨ ਪਾਨ ੭ਜੋਗਾਭੋਗਾਤੀਤ ਉਨਮਨ ਉਨਮਾਨ ਹੈ ॥ ੮ਦ੍ਰਿਸਟਿ ਦਰਸ ਧਯਾਨ ੯ਸਬਦ ਸੁਰਤ ਗਯਾਨ ੧੦ਗਯਾਨ ਧਯਾਨ ਲੱਖ ੧੧ਪ੍ਰੇਮ ਪਰਮ ਨਿਧਾਨ ਹੈ ॥ ੧੨ਮਨ ਬਚ ਕ੍ਰਮ ਸ੍ਰਮ ੧੩ਸਾਧਨਾਧਯਾਤਮ ਕ੍ਰਮ ੧੪ਗੁਰਮੁਖ ਸੁਖ ਸਰਬੋਤਮ ਨਿਧਾਨ ਹੈ ॥ ੨੬ ॥ ੬੦ ॥**

ਅਰਥ:-੧ਲੋਗਨ ਮੈਂ ਲੋਗਾਚਾਰ=ਪ੍ਰਤੱਖ ਤਾਂ ਉਹ ਜਦ ਲੋਕਾਂ(ਪਰਵਾਰ ਸਰਬੰਧੀਆਂ ਅਥ੍ਵਾ ਵਾਹ ਪਏ ਕਾਰਾਂ ਵਿਹਾਰਾਂ ਵਾਲਿਆਂ ਵਿਚ ਵਰਤਦਾ ਹੈ ਤਾਂ) ਲੋਕ ਮ੍ਰਯਾਦਾ ਅਨੁਸਾਰ ਜਿਹਾਜਿਹਾ ਸਮਾਂ, ਜੈਸੀ ਜੈਸੀ ਲੋੜ ਵਾਪਰੇ ਓਹੋ ਓਹੋ ਜੇਹਾ-ਓਸੀ ਓਸੀ ਤਰਾਂ ਦਾ ਹੀ ਵਿਹਾਰ ਨਿਬਾਹਿਆ ਕਰਦਾ ਹੈ। ੨ ਅਰੁ ਜਦ ਬੇਦਾਂ ਵਿਚ ਨਿਰੂਪੀ ਹੋਈ ਬੇਦ*ਬੀਚਾਰ=ਧਰਮ ਮ੍ਰਯਾਦਾ (ਕੋਈ ਧਾਰਮਿਕ ਬਿਵਹਾਰ ਭੁਗਤਾਨ ਦਾ ਅਉਸਰ, ਆਣ ਵਾਪਰਦਾ ਹੈ ਤਾਂ ਓਹੋ ਜੇਹੇ ਧਰਮੀਆਂ ਲੋਕਾਂ ਨਾਲ ਓਸ)ਅਨੁਸਾਰ ਹੀ ਵਰਤਣ ਲਗ ਪਿਆ ਕਰਦਾ ਹੈ। ੩ ਪਰੰਤੂ ਏਸ ਲੋਕ ਬੇਦ ਮ੍ਰਯਾਦਾ (ਕੁਲਾ ਧਰਮ ਅਰੁ ਬੈਦਿਕ ਧਰਮ ਮਈ ਪ੍ਰਵਿਰਤੀ) ਨੂੰ (ਮੂਲੋਂ ਹੀ ਕਾਲ ਦੇ ਅਧੀਨ ਵਰਤਨਵਾਲੀ ਵੀਹਾਂ ਵਿਸਵਿਆਂ ਦੀ ਹੱਦ ਵਿਚ ਵਰਤਨਹਾਰੀ ਸੰਸਾਰੀ ਜਾਣਕੇ ੪ ਅੰਦਰੋਂ ਓਹ ਇਕ ਈਸ [ਇਕੀਸਵੇਂ ] ਸੰਸਾਰੋਂ ਪਾਰ-ਗੁਰ ਗਯਾਨ ਵਿਖੇ ਦ੍ਰਿੜ ਰਿਹਾ ਕਰਦਾ ਹੈ। ਭਾਵ ਤੁੱਛ ਜਾਣਕੇ ਗੁਰੂ ਕਰਤਾਰ ਦੇ ਇਕਮਈ ਨਿਸਚੇ ਵਿਚ ਵਰਤਿਆ ਕਰਦਾ ਹੈ।

*'ਬੇਦਾਚਾਰ' ਪਾਠਾਂਤਰ।

੫--(ਇਸੇ ਕਰਕੇ ਹੀ ਵਾਹਗੁਰੂ ਵਿਚ ਜੁੜੇ ਰਹਣ ਰੂਪ)ਜੋਗਨੂੰ ਸਾਧਦੇ ਹੋਏ-ਜੋਗ ਮੈਂ ਵਰਤਦੇ ਹੋਏ ਭੀ ਅਜੇਹੇ ਗੁਰਮੁਖ ਲੋਕ ਬੇਦ ਪ੍ਰਸਿੱਧ ਰੀਤੀ ਵਾਲੇ ਜੋਗ ਨੂੰ ਨਹੀ ਸਾਧ ਦੇ ੬ ਅਰੁ ਐਸਾ ਹੀ ਖਾਨ ਪਾਨ ਆਦ ਕਰਦੇ ਹੋਏ(ਖਾਂਦੇ ਪੀਂਦੇ ਪਹਿਨਦੇ -ਸੁਖ ਮਾਣਦੇ ਭੀ ਭੋਗ ਮੈਂ ਨ--ਮਾਨੋ ਭੋਗਾਂ ਨੂੰ ਭੀ ਗ੍ਰਹਣ ਨਹੀ ਕਰਯਾ ਕਰਦੇ, ੭ਅਰਥਾਤ ਓਨਾਂ ਦਾ ਵਾਸਤ੍ਵਿਵਰਤਾਰਾ-ਜੋਗ ਅਰੁ ਭੋਗ ਦੋਹਾਂਤੋਂ ਹੀ ਅਤੀਤ(ਕੇਵਲ) ਉਨਮਨੀ ਭਾਵ ਵਿਖੇ ਹੀ ਵਰਤਣਹਾਰਾ ਉਨਮਾਨ (ਵੀਚਾਰ) ਕਰਨਾ ਚਾਹੀਏ।

੮ (ਮੂਲ ਕੀਹ ਕਿ)ਜੋ ਕੁਛ--ਦਰਸ(ਦਰਸ਼ਨ ਜੋਗ ਦ੍ਰਿਸ਼ਯ)ਓਨਾਂ ਦੀ ਦ੍ਰਿਸ਼ਟੀ ਨਿਘਾ ਵਿਚ ਔਂਦੀ ਹੈ, ਓਸ ਵਿਚ ਇਕ ਵਾਹਗੁਰੂ (ਸਤਿਗੁਰੂ ਅੰਤਰਯਾਮੀ) ਦਾ ਹੀ ਧਯਾਨ ਕਰਦੇ ਹਨ ੯ ਅਰੁ ਜੋ ਕੁਛ ਸਬਦ (ਗੱਲ ਮਾਤ੍ਰ ਭੀ) ਸੁਰਤਿ ਓਨਾਂ ਦੇ ਸੁਣਨ ਵਿਚ ਆਵੇ (ਸਭ ਵਿਖੇ) ਓਸ ਕਰਤਾਰ ਦਾ ਗਯਾਨ ਹੀ ਬੁਝਿਆ ਕਰਦੇ ਹਨ। ੧੦ ਬਸ ਇਸ ਭਾਂਤ ਗਯਾਨ ਧਯਾਨ ਪ੍ਰਾਇਣ(ਤਤਪਰ) ਹੋਏ- ਏਸੇ ਲਖ (ਨਿਸ਼ਾਨੇ-) ਲਖਯ ਨੂੰ ਧਾਰਣ ਕਰਦੇ ੧੧ ਪਰਮ ਪ੍ਰੇਮ ਦੇ ਨਿਧਾਨ-ਭੰਡਾਰੇ ਬਣ ਜਾਂਦੇ ਹਨ॥

੧੨ ਸਿਧਾਂਤ ਇਹ ਕਿ--ਮਨ ਬਾਣੀ ਸਰੀਰ ਕਰਕੇ ਜੋ ਕੁਛ ਭੀ ਸ੍ਰਮ ਸਾਧਨ (ਜਤਨ ਸਾਧਨਾ-ਉਦਮ-(ਪ੍ਰਵਿਰਤੀ)ਓਹ)ਧਾਰਦੇ ਹਨ, ਓਸਵਿਖੇ੧੩ਅਧਯਾਤਮ ਕ੍ਰਮ= ਆਤਮਾ ਨੂੰ ਹੀ ਆਸ੍ਰਯ ਕਰਨ ਵਾਲੇ ਸਿਲਸਿਲੇ-ਆਤਮ ਪ੍ਰਾਇਣੀ ਵੀਚਾਰ ਨੂੰ ਹੀ ਸਨਮੁਖ ਰਖਦੇ ਹੋਏ ੧੪ ਗੁਰਮੁਖ ਸਰਬੋਤਮ ਸੁਖ (ਲੋਕ ਪ੍ਰਲੋਕ ਦੇ ਸਮੂਹ ਸੁਖਾਂ ਤੋਂ ਉਤਮ=ਸਿਰੋਮਣੀ ਅਨੰਦ) ਪਰਮਾਨੰਦ ਦੇ ਨਿਧਾਨ (ਸਮੁਦ੍ਰ) ਵਾ ਖਜਾਨੇ ਬਣ ਜਾਯਾ ਕਰਦੇ ਹਨ। ਭਾਵ ਮਨੁੱਖ ਮਾਤ੍ਰ ਲਈ ਹੀ ਪਰਮਾਨੰਦ ਪ੍ਰਦਾਤੇ ਹੋ ਜਾਇਆ ਕਰਦੇ ਹਨ॥ ੨੬॥ ੬੦॥

ਗੁਰਮੁਖ ਕਾਰ ਵਿਹਾਰ [ਧੰਦਿਆਂ] ਤੋਂ ਐਉਂ ਅਲੇਪ ਰਹਿੰਦਾ ਹੈ:-

**੧ਸਬਦ ਸੁਰਤ ਲਿਵ ੨ਧਾਵਤ ਬਰਜ ਰਾਖੈ੩ ਨਿਹਚਲ ੪ਮਤਿ ਮਨ ਉਨਮਨ ੫ਲੀਨ ਹੈ॥ ੬ਸਾਗਰ ਲਹਰ ਗਤਿ ੭ਆਤਮ ਤਰੰਗ ਰੰਗ ੮ਪਰਮਦਭੁਤ ਪਰਮਾਰਥ ੯ਪ੍ਰਬੀਨ ਹੈ॥ ੧੦ਗੁਰ ਉਪਦੇਸ ਨਿਰਮੋਲਕ ਰਤਨ ਧਨ ੧੧ਪਰਮ ਨਿਧਾਨ ਗੁਰ ਗਯਾਨ ਲਿਵ ਲੀਨ ਹੈ॥ ੧੨ਸਬਦ ਸੁਰਤ ਲਿਵ ਗੁਰ ਸਿੱਖ ਸੰਧ ਮਿਲੇ ੧੪ਸੋਹੰ ਹੰਸੋ ੧੩ਏਕ ਮੇਕ ਆਪਾ ਆਪ ਚੀਨ ਹੈ॥ ੨੭॥ ੬੧॥**

ਅਰਥ:--੧ ਸ੍ਵਾਸ ਸ੍ਵਾਸ ਸ਼ਬਦ ਅਭ੍ਯਾਸ ਵਿਖੇ ਸੁਰਤ ਦੀ ਲਿਵ ਲਗਾਂਦਿਆਂ ਵਾ ਸ਼ਬਦ[ਅਨਹਦ ਨਾਦ ਦੀ ਅਰੀਮੀ ਧੁਨੀ]ਨੂੰ ਸੁਰਤਿ-ਸੁਨਣੇ ਵਿਖੇ ਲਿਵ[ਤਾਰ]ਖਿੱਚ ਦਿਆਂ ੨ [ਮਨ ਜਿਧਰ ਜਿਧਰ ਸੰਕਲਪ ਉਠੌਂਦਾ] ਧਾਵਤ [ਦੌੜਦਾ ਹੋਵੇ] ਓਧਰੋਂ ਓਧਰੋਂ ਹੀ ਬਰਜ ਰਾਖੈ [ਮੋੜ ਮੋੜਕੇ ਰਖਦਾ] ਹੈ੩ ਇਉਂ ਨਿਹਚਲ ਅਚੱਲ-ਅਡੋਲ

ਹੋਈ ਹੋਈ ੪ ਮਤਿ [ਨਿਸਚਾ ਕਾਰਿਣੀ ਸ਼ਕਤੀ ਵਾ ਬਿਰਤੀ] ਮਨ ਦੀ ਉਨਮਨ [ਮਗਨਤਾਨੀ ਦਸ਼ਾ] ਵਿਖੇ ੫ ਭੀਨ ਹੈ-ਭਿਜ ਜਾਂਦੀ [ਪਰਚ ਜਾਂਦੀ]ਹੈ॥

ਅਥਵਾ ਸਿੱਖੀ ਹੋਈ ਮਤਿ ਵਿਖੇ ਮਨ ਅਡੋਲ ਰਹਿਕੇ ਉਨਮਨੀ ਭਾਵ ਵਿਖੇ ਭਿਜਜਾ (ਰਚਿਆ-ਰੁਝਿਆ) ਰਹਿੰਦਾ ਹੈ॥

੬ ਜਿਸਤਰਾਂ-ਸਾਗਰ (ਸਮੁੰਦ੍ਰ) ਵਿਖੇ ਲਹਿਰਾਂ ਦੀ ਗਤਿ (ਚੇਸ਼ਟਾ) ਅਨੇਕ ਪ੍ਰਕਾਰ ਦੀ ਹੁੰਦੀ ਹੋਈ ਭੀ ਇਕ ਸਮੁੰਦ੍ਰ ਮਈ ਹੀ ਹੁੰਦੀ ਹੈ--੭ ਇਸੀਪ੍ਰਕਾਰ-ਆਤਮ ਤਰੰਗ ਰੰਗ-ਆਤਮਾਂ ਵਿਖੇ ਰੰਗਾਂ ਰੰਗਾਂ ਦੀਆਂ ਤੂੰਗਾਂ-ਮਨੋ ਬਿਰਤੀਆਂ ਵਾ ਸੰਕਲਪ ਰੂਪਾਂ ਦੀਆਂ ਚੇਸ਼ਟਾਂ (ਕਲੋਲਾਂ) ਅਥਵਾ ਨਾਨਾ ਆਤਮਾਂ ਸਰੂਪੀ ਭਾਵਨਾਂ ਨੂੰ ੮ ਪਰਮ ਅਦਭੁਤ (ਅਤਯੰਤ ਅਸਚਰਜ ਮਈ) ਪ੍ਰਮਾਰਥ ਸਰੂਪ (ਪਰਮਾਤਮਾਂ) ਹੀ ੯ ਪ੍ਰਬੀਨ-ਪਰ+ਬੀਨ-ਵਿਸ਼ੇਸ਼ ਕਰਕੇ--ਤਕਦਾ--ਹੈ॥ ਭਾਵ ਅਨੰਤ ਪ੍ਰਕਾਰ ਦੀ ਰਚਨਾਂ ਵਿਖੇ ਉਸਨੂੰ ਇਕ ਮਾਤ੍ਰ ਵਾਹਗੁਰੂ ਦਾ ਪ੍ਰਕਾਸ਼ ਹੀ ਕਲੋਲ ਕਰਦਾ ਦਿਖਾਈ ਦਿਆ ਕਰਦਾ ਹੈ॥

੧੦ ਬੱਸ--ਗੁਰ ਉਪਦੇਸ਼ ਰੂਪ ਅਮੋਲਕ ਰਤਨ ਧਨ ਨੂੰ ਪ੍ਰਾਪਤ ਹੋਇਆ ੧੧ ਉਸਦੇ ਪ੍ਰਭਾਵ ਕਰਕੇ ਪ੍ਰਾਪਤ ਹੋਣਹਾਰੇ-ਪਰਮ ਨਿਧਾਨ (ਮਹਾਂਨ ਤੋਂ ਮਹਾਨ ਭੰਡਾਰ ਬਰਕਤਾਂ ਦੇ ਖਜ਼ਾਨੇ) ਰੂਪ ਗੁਰੂ ਗਜਾਨ (ਦਾ ਮਾਨੋ ਮਾਲਕ ਬਣਕੇ) ਉਹ ਲਿਵ ਲੀਨ (ਮਗਨ) ਬੇਪ੍ਰਵਾਹ-ਅਚਾਹ ਰਹਿੰਦਾ ਹੈ। ਭਾਵ ਉਸ ਨੂੰ ਕੋਈ ਲੋੜ ਯਾ ਥੋੜ ਵਾਪਰ ਕੇ ਬਾਹਰ ਮੁਖ ਨਹੀਂ ਬਣਾ ਸੱਕਿਆ ਕਰਦੀ।

੧੨ ਸਾਰ ਸਿਧਾਂਤ ਇਹ ਕਿ--ਸ਼ਬਦ ਵਿਖੇ ਸੁਰਤ ਦੀ[ਉਪ੍ਰੋਕਤ ਰੀਤੀ ਨਾਲ] ਲਿਵ ਲੱਗਿਆਂ, ਗੁਰੂ (ਪਰਮਾਤਮਾ) ਅਰੁ ਸਿੱਖ [ਆਤਮਾਂ]ਦੀ ਸੰਧਿ[ਜੋੜੀ] ਮਿਲੇ--[ਇਕ ਰੂਪ ਹੋ ਜਾਂਦੀ] ਹੈ ੧੩ ਤੇ ਏਸ ਮਿਲਾਪ ਦੀ ਅਵਸਥਾ ਵਿਖੇ ਇਸਨੂੰ ਐਉਂ--ਸਾਮਰਤਖ ਇੱਕ [ਅਕਾਲ ਸਰੂਪ ਵਿਖੇ] ਮਿੱਥ-ਮਿਲੇ ਹੋਏ ਆਪ ਹੀ ਆਪ ਦੀ ਚੀਨ [ਵਿਚਾਰ-ਪਛਾਣ] ਹੁੰਦੀ ਹੈ ੧੪ ਜਿਸ ਨੂੰ-"ਨਿਰਭਉ ਕਹਉ ਸੋਇ ਹਾਂ ਗੁਰ ਉਪਦੇਸਿਆ ਮੇਰੇ ਮਨਾ" ਗੁਰ ਪ੍ਰਮਾਣ ਅਨੁਸਾਰ ਇਸ ਭਾਂਤ ਅਨਭਉ ਦ੍ਵਾਰੇ ਪ੍ਰਗਟ ਕਰਦਾ ਹੈ ਕਿ*ਸੋਹੰ-ਓਹੋ ਹੀ ਮੈਂ [ਆਤਮਾ] ਹਾਂ, ਅਰੁ ਹੰਸੋ-ਮੈਂ-[ਆਤਮਾ] ਸੋ-ਉਹ--ਹੈ॥ ੨੭॥ ੬੧॥

ਜਿਸ ਸਬਦ ਸੁਰਤ ਵਿਖੇ ਲਿਵ ਲਗਾਏ ਗੁਰ ਸਿੱਖ ਸੰਧਿ ਮਿਲਕੇ ਸ੍ਵਾਤਮ ਸਰੂਪੀ ਬ੍ਰਹਮ ਦੀ ਪਛਾਣ ਹੁੰਦੀ ਹੈ ਮੁੜ ਓਸੇ ਨੂੰ ਕਹਿੰਦੇ ਹਨ:-

**੧ਸਬਦ ਸੁਰਤ ਅਵਗਾਹਨ ਬਿਮਲ ਮਤਿ ੨ਸਬਦ ਸੁਰਤ ਗੁਰ ਗਯਾਨ ਕੋ ਪ੍ਰਕਾਸ ਹੈ॥ ੩ਸਬਦ ਸੁਰਤ ਸਮ ਦ੍ਰਿਸਟਿ ਕੈ**

---

*ਬਹੁਤ ਵਿਦ੍ਵਾਨ ਐਹੋ ਜਹੀਆਂ ਪੰਕਤੀਆਂ ਨੂੰ ਬਜਰਬ ਪੱਖ ਪਾਤੀ ਖਿੱਚ ਵਿਚ ਆ ਕੇ,ਬ੍ਰਹਮ ਵਾਲੇ ਅਰਥਾਂ ਵਿਚ ਲੈ ਜਾਇਆ ਕਰਦੇ ਹਨ,ਜੋ ਮੇਰੇ ਖ਼ਯਾਲ ਵਿਚ ਅਧਰਮ ਹੈ।

**ਦਿਬ ਜੋਤ ੪ਸਬਦ ਸੁਰਤ ਲਿਵ ਅਨਭੈ ਅੰਭਜਾਸ ਹੈ ॥ ੫ਸਬਦ ਸੁਰਤ ਪਰਮਾਰਥ ਪਰਮਪਦ ੬ਸਬਦ ਸੁਰਤ ਸੁਖ ਸਹਜ ਨਿਵਾਸ ਹੈ ॥ ੭ਸਬਦ ਸੁਰਤ ਲਿਵ ਪ੍ਰੇਮ ਰਸ ਰਸਿਕ ਹ੍ਵੈ ੮ਸਬਦ ਸੁਰਤ ਲਿਵ ਬ੍ਰਹਮ ਬਿਸ੍ਵਾਸ ਹੈ ॥ ੨੯ ॥ ੬੨ ॥**

ਅਰਥ:–੧ ਸਬਦ ਵਿਖੇ ਸੁਰਤ ਦੀ ਲਿਵ ਦੇ ਅਵਗਾਹਨ, [ਅਭਜਾਸ] ਕਰਕੇ ਬਿਮਲ ਮਤਿ [ਨਿਰਮਲ ਬੁਧੀ] ਕੂੜ ਸੱਚ ਨੂੰ ਠੀਕ ਸਮਝਣ ਵਾਲੀ ਮਤਿ ਪ੍ਰਾਪਤ ਹੋ ਔਂਦੀ ਹੈ। ੨ ਸਬਦ ਸੁਰਤ ਦੇ ਲਿਵ [ਪਰਚੇ] ਦ੍ਵਾਰੇ ਗੁਰਗ੍ਯਾਨ (ਬ੍ਰਹਮ ਗ੍ਯਾਨ) ਦਾ ਪ੍ਰਗਾਸ [ਉਦੇ] ਹੋਣਾ ਪ੍ਰਗਟ ਹੋਇਆ ਕਰਦਾ ਹੈ ॥

੩ ਸਬਦ ਵਿਖੇ ਸੁਰਤ ਦੇ ਪਰਚ ਪਿਆਂ ਹੀ ਸਮ ਦ੍ਰਿਸ਼ਟੀ (ਬ੍ਰਹਮ ਸਰੂਪ ਤੱਕਨ ਵਾਲੀ) ਨਿਗ੍ਹਾ ਕਰਕੇ ਦਿੱਬ ਜੋਤਿ [ਦੈਵੀ ਪ੍ਰਕਾਸ਼] ਬ੍ਰਹਮ ਸਾਖਜ਼ਾਤਕਾਰ ਪ੍ਰਾਪਤ ਹੋ ਔਂਦਾ ਹੈ। ੪ ਅਰੁ ਸਬਦ ਸੁਰਤ ਦੀ ਲਿਵ ਦੇ ਅਭਜਾਸ ਕਰਕੇ ਹੀ ਬ੍ਰਹਮ ਸਾਖਜ਼ਾਤਕਾਰਤਾ ਦੇ ਅਨਭਉ ਦਾ ਅਭਜਾਸ [ਬ੍ਰਹਮਾਨੰਦ ਦੀ ਤਾਰ ਦੇ ਮੁੜ ਮੁੜ ਤਰੰਗਾਂ ਇਮਾਨ ਹੋਣ ਦੀ ਪ੍ਰਤੀਤੀ] ਹੋਇਆ ਕਰਦੀ ਹੈ ॥

੫ ਇਸੇ ਤਰਾਂ ਸਬਦ ਵਿਖੇ ਸੁਰਤ ਦੇ ਅਭਜਾਸ ਕਰਕੇ ਪਰਮਾਰਥ ਸਰੂਪ [ਪਰਮ ਪ੍ਰਯੋਜਨ] ਪਰਮ ਪਦ (ਕੈਵੱਲ ਮੋਖ) ਦੀ ਪ੍ਰਾਪਤੀ ਹੋਇਆ ਕਰਦੀ ਹੈ ॥ ੬ ਅਤੇ ਸਬਦ ਵਿਖੇ ਸੁਰਤ ਦੀ ਲਿਵ ਲਗਿਆਂ ਸੁਖ ਸਹਜ [ਸਹਜ ਸਰੂਪੀ ਸੁਖ= ਬ੍ਰਹਮਾਨੰਦ ਪ੍ਰਾਇਣੀ ਇਸਥਿਤੀ) ਵਿਖੇ ਨਿਵਾਸ ਪ੍ਰਾਪਤ ਹੁੰਦਾ ਹੈ ॥

੭–ਗੱਲ ਕੀਹ ਕਿ–ਸਬਦ ਸੁਰਤ ਵਿਖੇ ਲਿਵ ਦੇ ਲਗਨ ਕਰਕੇ ਪ੍ਰੇਮ ਰਸ ਦਾ ਰਸੀਆ ਬਣਕੇ ੮ ਸਬਦ ਸੁਰਤ ਦੀ ਲਿਵ ਦੇ ਕਾਰਣ ਬ੍ਰਹਮ ਬਿਸ੍ਵਾਸ (ਸਰਬ ਠੌਰ ਬ੍ਰਹਮ ਦੇ ਰਮੇ ਹੋਣ ਦਾ ਦ੍ਰਿੜ ਨਿਸਚਾ) ਬੱਝ ਜਾਂਦਾ ਹੈ ॥ ੨੯ ॥ ੬੨ ॥

ਇਸ ਅੱਵਸਥਾ ਵਾਲੇ ਅਨਭਉ ਦੀ ਖਾਤਰ ਸ਼ਬਦ ਸੁਰਤ ਦੀ ਲਿਵ ਵਿਖੇ ਧ੍ਯਾਨ ਰਖਣਾ ਅਤਯੰਤ ਅਵਸ਼ਜਕ ਹੈ:–

**੨ਦ੍ਰਿਸਟਿ ਦਰਸ ਲਿਵ ੧ਗੁਰ ਸਿਖ ਸੰਧ ਮਿਲੇ ੩ਘਟਿ ੪ਘਟਿਕਾਸ ੫ਜਲ ਅੰਤਰ ਧ੍ਯਾਨ ਹੈ ॥ ੭ਸਬਦ ਸੁਰਤ ਲਿਵ ੬ਗੁਰ ਸਿਖ ਸੰਧ ਮਿਲੇ ੮ਜੰਤ੍ਰ ਧੁਨਿ ਜੰਤ੍ਰੀ ੯ਉਨਮਨ ਉਨਮਾਨ ਹੈ ॥ ੧੦ਗੁਰਮੁਖ ਮਨ ਬਚ ਕ੍ਰਮ ਇਕਤ੍ਰ ਭਏ ੧੧ਤਨ ਤ੍ਰਿਭਵਨ ਗਤਿ ਗੰਮਤਾ ਗਿਆਨ ਹੈ ॥ ੧੩ਏਕ ਔ ਅਨੇਕ ਮੇਕ ੧੨ਬ੍ਰਹਮ ਬਿਬੇਕ ਟੇਕ ੧੪ਸ੍ਰੋਤ ਸਰਿਤਾ ਸਮੁੰਦਰ ਆਤਮ ਸਮਾਨ ਹੈ।੨੯।੬੩**

ਅਰਥ:–੧ ਗੁਰੂ ਸਿੱਖ ਸੰਧਿ ਮਿਲੇ=ਸਤਿਗੁਰਾਂ ਦੀ ਨਿਗ੍ਹਾ ਵਿਚ ਸਿੱਖ ਜਦ ਪੂਰਾ ਭਾਂਡਾ ਦਿੱਸ ਆਵੇ ਤੇ ਸਿੱਖ ਭੀ ਸਤਿਗੁਰ ਉਪਰ ਪੂਰੀ ਪੂਰੀ ਪ੍ਰਤੀਤ ਲੈ ਆਵੇ ੨ ਤਦ–

ਦ੍ਰਿਸ਼ਟਿ (ਨੇਤ੍ਰਾਂ ਦ੍ਵਾਰੇ ਜੋ ਕੁਛ ਭੀ) ਦਰਸ (ਦਿਖਾਈ ਦਿੰਦਾ ਹੈ) ਓਸ ਵਿਖੇ ਇਕ ਸਤਿਗੁਰੂ ਅੰਤਰਯਾਮੀ ਦਾ ਪ੍ਰਕਾਸ਼ ਹੀ ਰਮਜਾ ਹੋਇਆ ਦਿਖਾਈ ਦੇਕੇ,ਉਸੇ ਦਰਸ਼ਨ ਵਿਚ ਲਿਵ ਲਗ ਜਾਂਦੀ ਹੈ। ਜਿਸਤਰਾਂ-੩ ਘਟਿ (ਘੜੇ ਵਿਖੇ ਰਮਿਆ ਹੋਇਆ ਆਕਾਸ) ਘਟਾਕਾਸ਼ ਨਾਮ ਨਾਲ ਆਖਜਾ ਜਾਂਦਾ ਹੈ ਅਰੁ ੪ ਜਲ ਅੰਦਰ ਆਏ ਆਕਸ਼ ਨੂੰ ਜਲਾਕਾਸ਼ ਕਹਿੰਦੇ ਹਨ-੫ ਪਰੰਤੂ ਧਜਾਨ ਕਰਕੇ (ਗਹੁ ਨਾਲ ਵੀਚਾਰ ਕੇ) ਤਕੀਏ ਤਾਂ ਇਕਮਾਤ੍ਰ ਮਹਾਂ ਅਕਾਸ ਹੀ ਘੜੇ ਔਰ ਜਲ ਆਸ਼ਜਾਂ (ਸ੍ਰੋਵਰ ਆਦਿ) ਵਿਖੇ ਸਮਾਕੇ ਘੜਾਕਾਸ਼ ਅਰ ਜਲਾਕਾਸ ਕਹੌਂਦਾ ਪ੍ਰਤੀਤ ਹੋਇਆ ਕਰਦਾ ਹੈ-ਇਸੀ ਤਰਾਂ ਘਟਾਕਾਸ਼ ਨਜਾਈ ਜੀਵ ਅਰੁ ਜਲਾਕਾਸ਼ ਨਜਾਈਂ ਈਸ਼੍ਵਰ (ਅਥ੍ਵਾ ਨੀਚ ਊਚ ਸ਼ਰੀਰ ਰੂਪ ਉਪਾਧੀਆਂ ਸਹਤ ਸਾਧਾਰਣ ਜੀਵ ਤਥਾ ਮਹਾ ਜੀਵ=ਈਸ੍ਵਰ; ਲਿਵ ਦੇ ਮੰਡਲ ਵਿਚ ਜਾਗਿਆਂ, ਸਭ ਉਪਾਧੀ ਭੇਦ ਕਰਕੇ ਹੀ ਨਜਾਰੇ ਨਜਾਰੇ ਦਿਖਾਈ ਦਿੰਦੇ ਜਾਪਦੇ ਹਨ। ਉਂਞ ਵਾਸਤਵ ਵਿਚ ਇਕ ਮਾਤ੍ਰ ਚਿਦਾਕਾਸ਼ (ਅੰਤਰਯਾਮੀ ਅਕਾਲਪੁਰਖ ਦਾ ਪ੍ਰਕਾਸ਼)ਹੀ ਇਸ ਪ੍ਰਕਾਰ ਕੌਤਕ ਕਰ ਰਿਹਾ ਧਜਾਨ ਵਿਚ ਔਂਦਾ ਹੈ॥

੬(ਜੀਕੂੰ ਉਪਰ, ਦ੍ਰਿਸ਼ਟੀ ਅੰਦਰ ਆਏ ਸਭ ਪਦਾਰਥਾਂ ਵਿਖੇ ਗੁਰੂਸਿਖ ਨੂੰ ਵਾਹਗੁਰੂ ਦਾ ਹੀ ਇਕ ਮਾਤ੍ਰ ਪ੍ਰਕਾਸ਼ ਅਨੇਕ ਹੋਯਾ (ਦਿਖਾਈ ਦਿੰਦਾ ਹੈ, ਤੀਕੂੰ ਹੀ) ਗੁਰ ਸਿਖ ਸੰਧੀ ਮਿਲਜਾਂ-੭(ਸੰਪੂਰਣ) ਸੁਰਤ (ਸੁਨਣ ਵਿਖੇ ਆ ਰਹੇ) ਸਮੂਹ ਸਬਦ ਮਾਤ੍ਰ ਵਿਖੇ ਭੀ ਇਕ ਮਾਤ੍ਰ ਵਾਹਗੁਰੂ ਦੀ ਸੱਤਾ ਨੂੰ ਨਿਸ਼ਚੇ ਕਰਦਾ ਹੋਯਾ-ਅਥ੍ਵਾ ਆਪਣੇ ਅੰਦਰ ਸਬਦ ਦੀ ਤਾਰ ਵਿਖੇ ਜੁੜਿਆ ਹੋਇਆ,ਜਦ-ਲਿਵ ਦੇ ਮੰਡਲ ਵਿਚ ਜਾਗਦਾ ਹੈ,ਤਾਂ-ਜਿਸ ਭਾਂਤ ਜੰਤ੍ਰ (ਬਾਜੇ) ਦੀ ਧੁਨੀ ਤੇ ਜੰਤ੍ਰੀ (ਬਜਾਨੇ ਵਾਲੇ) ਦੀ ਧੁਨ(ਅਵਾਜ) ਪ੍ਰਤੱਖ ਹੀ ਅੰਦਰ ਬਾਹਰ ਇਕ ਸਰੂਪ ਹੋਈ ਜਾਪਜਾ ਕਰਦੀ ਹੈ, ਇਸੇ ਪ੍ਰਕਾਰ ੯ ਬਾਹਰ ਸਭ ਸਰੀਰ ਧਾਰੀਆਂ ਅੰਦਰ ਅਰੁ ਅੰਦਰ (ਆਪਣੇ ਅੰਤਰ) ਇਕ ਮਾਤ੍ਰ ਬੋਲਣ ਹਾਰੇ ਪਰਮ ਗੁਰੂ (ਪਰਮਾਤਮਾ) ਦਾ ਹੀ ਊਨਮਾਨ (ਨਿਸ਼ਚਾ) ਕਰਕੇ,ਊਨਮਨ(ਮਗਨ) ਹੋਇਆ ਰਹਿੰਦਾ ਹੈ।

੧੦ ਇਸੇ ਤਰਾਂ ਹੀ ਮਨ ਬਾਣੀ ਸਰੀਰ ਕਰਕੇ ਸਮੂਹ ਕਾਰਜ ਸਾਧਦਿਆਂ ਗੁਰ ਸਿੱਖ ਜਦ ਇਕ ਮਾਤ੍ਰ ਇਸੇ ਹੀ ਧਾਰਣਾਂ ਦੇ ਧਜ਼ਾਨ ਵਿਚ ਇਕਤ੍ਰ (ਲਿਵ ਪ੍ਰਵਿਣ) ਹੋਯਾ ਰਹਿੰਦਾ ਹੈ, ਤਾਂ ੧੧ ਸਰੀਰ ਦੇ ਅੰਦਰ ਹੀ ਤ੍ਰਿਲੋਕੀ ਦੀ ਰੰਮਤਾ ਵਾਲੀ ਗਤੀ ਦੇ ਗਜਾਨ ਸੰਪੰਨ ਹੋ ਜਾਂਦਾ ਹੈ॥

੧੨ (ਇਊਂ ਦੇ) ਬ੍ਰਹਮ ਬਿਬੇਕ ਟੇਕ=ਬ੍ਰਹਮ ਗਜਾਨ ਦੀ ਸਾਧਨਾਂ ਦੇ ਸਹਾਰੇ ਇੱਕ ਅਤੇ ਅਨੇਕਾਂ ਨੂੰ ਮਿਲਣਾਂ ਹੋਯਾਂ (ਅਭੇਦ) ਨਿਸ਼ਚੇ ਕਰਕੇ, ੧੩ ਆਤਮਾ (ਆਪੇ) ਨੂੰ ਐਊਂ ਇਕ ਸਮਾਨ (ਸਰੂਪ ਵਿਖੇ) ਜਜੋਂ ਕੇ ਤਜੋਂ ਰੂਪ ਵਿਚ ਅਨੁਭਵ ਕਰਿਆ ਕਰਦਾ ਹੈ-ਜਿਸਤਰਾਂ੧੪*ਸ੍ਰੋਤ (ਚਸ਼ਮਾ-ਨਦੀ ਦੇ ਨਿਕਾਸ ਦਾ ਮੁਹਾਨਾ-

*ਸ੍ਰੋਤ ਦਾ ਕਾਰਣ ਅਸਲ ਵਿਚ ਸਮੁੰਦ੍ਰ ਹੀ ਹੁੰਦਾ ਹੈ। ਕਜੋਂਕਿ ਸਮੁੰਦ੍ਰ ਵਿਚੋਂ-

ਮਨ ਬਚ ਕ੍ਰਮ ਇਕਤ੍ਰ ਭਏ
ਪਰਮਦਭੁਤ ਗਤ



ਨਦੀ ਦਾ ਮੂਲ) ਅਰੁ ਸਰਿਤਾ (ਨਦੀ)=ਤਥਾ ਸਮੁੰਦ੍ਰ ਜਿਸ ਵਿਖੇ ਨਦ=ਨਾਲੇ—ਨਦੀਆਂ ਓੜਕ ਨੂੰ ਜਾਕੇ ਲੀਨ ਹੁੰਦੀਆਂ ਹਨ॥ ਸ੍ਰੋਤ(ਜੀਵਾਂ ਦੇ ਪ੍ਰਗਟ ਕਰਣਹਾਰੇ ਈਸ਼੍ਵਰ ਤੋਂ) ਅਰੁ ਨਦ ਨਦੀਆਂ—ਜਨਮ ਜਨਮਾਂਤਰਾਂ ਵਿਚ—ਵਾ ਓਪਤ ਖਪਤਵਿਚ ਵਹਿਨਹਾਰੇ ਜੀਵਾਂਤੋਂ ਭਾਵਹੈ,ਤਥਾ ਸਮੁੰਦ੍ਰ ਵਾਹਗੁਰੂ ਅਕਾਲਪੁਰਖਤੋਂ।ਅਭਿਪ੍ਰਾਯ ਕੀਹ ਕਿ ਸਭ ਇਕ ਸਰੂਪਹੀ ਹੈ। ਦ੍ਵੈਤਾ ਨਾਮ ਨੂੰ ਭੀ ਗੁਰ ਸਿੱਖ ਦੀ ਦ੍ਰਿਸ਼੍ਟੀ ਵਿਚ ਨਹੀਂ ਹੁੰਦੀਹੈ॥੨੯॥੬੩

ਇਸੇ ਹੀ ਪ੍ਰਕਰਣ ਨੂੰ ਦ੍ਰਿੜ੍ਹਤਾ ਵਾਸਤੇ ਮੁੜ ਨਿਰੂਪਦੇ ਹਨ:—

**੧ਗੁਰਮੁਖ ਮਨ ਬਚ ਕ੍ਰਮ ਇਕਤ੍ਰ ਭਏ ੨ਪਰਮਦਭੁਤ ਗਤ ਅਲਖ ੩ਲਖਾਏ ਹੈ॥ ੪ਅੰਤਰ ਧਿਆਨ ੫ਦਿਬ੍ਯ ਜੋਤ ਕੋ ਉਦੋਤ ਭਯੋ ੭ਤ੍ਰਿਭਵਨ ਰੂਪ ੬ਘਟ ਅੰਤਰ ਦਿਖਾਏ ਹੈ॥੮ਪਰਮ ਨਿਧਾਨ ਗੁਰ ਗਿਆਨਕੋ ਪ੍ਰਗਾਸ ਭਯੋ ੯-੧੦ਗੰਮਿਤਾ ਤ੍ਰਿਕਾਲਗਤਿ ਜਤਨ ੧੧ਜਤਾਏ ਹੈ॥ ੧੨ਆਤਮ ਤਰੰਗ ੧੩ਪ੍ਰੇਮ ਰਸ ਮਧ ਪਾਨ ਮਤ ੧੪ਅਕਥ ਕਥਾ ਬਿਨੋਦ ੧੫ਹੇਰਤ ੧੬ਹਿਰਾਏ ਹੈਂ॥ ੩੦॥੬੪॥** ੩੦

ਅਰਥ:—੧ ਮਨ ਬਾਣੀ ਸਰੀਰ ਕਰਕੇ ਇਕਤ੍ਰ [ਏਕਤਾ] ਭਾਵ ਵਿਖੇ ਪ੍ਰਾਪਤ ਹੋਕੇ ਗੁਰਮੁਖ ੨ ਅਲਖ ਸਰੂਪੀ ਪਰਮ ਅਦਭੁਤ ਗਤੀ [ਅਵਸਥਾ ਯਾ ਗਿਆਨ]ਨੂੰ ੩ ਲਖਾਏ ਹੈ—ਅਨੁਭਵ ਕਰਿਆ ਕਰਦਾ ਹੈ॥

੪ ਇਸੀ ਪ੍ਰਕਾਰ ਅੰਦਰ [ਇਕ ਸਰੂਪੀ] ਦਰਸ਼ਨ ਦੇ ਧਿਆਨ ਵਿਚ ਸਭ ਤਰਾਂ ਵਰਤਦਿਆਂ ਹੋਯਾ ੫ ਦਿਬ੍ਯ ਜੋਤ=ਉਪਮਾ ਤੋਂ ਰਹਿਤ—ਪਰਮ ਮਨੋਹਰ ਪ੍ਰਕਾਸ਼ ਪ੍ਰਮਾਤਮਾ ਦਾ ਉਦੋਤ ਭਯੋ—ਉਦੇ ਹੋ ਔਂਦਾ [ਸਾਖ੍ਯਾਤਕਾਰਤਾ ਨੂੰ ਪ੍ਰਾਪਤ ਹੋਯਾ ਕਰਦਾ] ਹੈ -੬ ਜਿਸ ਕਰਕੇ—ਘਟ ਅੰਤਰ [ਸਰੀਰ ਦੇ ਅੰਦਰ ਅੰਦਰ] ਹੀ ੭ ਤ੍ਰਿਭ-ਵਨ ਰੂਪ=ਤ੍ਰਿਲੋਕੀ ਦੇ ਅੰਦਰ ਵਰਤਣ ਹਾਰੇ ਸਰਬੱਤ ਰੂਪ—ਵਾ ਅਕਾਸ਼ ਪਤਾਲ ਮਾਤ ਲੋਕ,ਅੰਦਰ ਵਰਤਣ ਹਾਰੇ ਸਮੂਹ ਨਜ਼ਾਰੇ [ਚਮਤਕਾਰ] ਪ੍ਰਤੱਖ ਦਿਸ ਆਯਾ ਕਰਦੇ ਹਨ॥

੮ [ਜਿਸ ਪ੍ਰਕਾਰ ਆਕਾਸ ਪਾਤਾਲ ਅਰੁ ਮਾਤ ਲੋਕ ਦੇ ਪਸਾਰੇ ਦਿਖਾਈ ਦੇਣ ਲਗ ਪੈਂਦੇ ਹਨ] ਤਿਸੀ ਪ੍ਰਕਾਰ ਜਦ ਨਿਧੀਆਂ ਦਾ ਪਰਮ ਅਸਥਾਨ (ਕਾਰਣ) ਰੂਪ ਗੁਰ ਗਿਆਨ ਅੰਦਰ ਪ੍ਰਗਾਸ [ਪ੍ਰਗਟ] ਹੋਇਆ ਕਰਦਾ ਹੈ, ਤਾਂ ੯ ਤ੍ਰਿਕਾਲ ਗਤਿ [ਤਿੰਨ ਕਾਲਾਂ—ਭੂਤ ਭਵਿਖ੍ਯਤ ਵਰਤਮਾਨ ਦੀ ਦ੍ਰਿਸ਼ਟੀ] ਦੀ ਗੰਮਤਾ [ਪਹੁੰਚ-

—ਬੱਦਲ ਪਾਣੀ ਲਿਆ ਲਿਆਕੇ ਬਰਸੌਂਦੇ ਹਨ, ਤਾਂ ਰਿਸਦਾ ਪਾਣੀ ਪਹਾੜੀ ਖੁੰਦਰਾਂ ਵਿਚ ਅਸਗਾਹ ਜਲ ਭੰਡਾਰ ਬਣਿਆ ਜਮਾਂ ਰਹਿੰਦਾ ਹੈ, ਜੋ ਇਸਤਰਾਂ ਨਦੀਆਂ ਹੋਕੇ ਪ੍ਰਗਟ ਹੋਯਾ ਕਰਦਾ ਹੈ, ਤੀਕੂੰ ਹੀ ਜੀਵ ਵਾਹਗੁਰੂ ਦੀ ਸੱਤਾ ਸਰੂਪ ਈਸ਼੍ਵਰ ਪ੍ਰਗਟ ਹੋਕੇ ਸ੍ਰਿਸ਼ਟੀ ਦਾ ਕਾਰਣ ਬਣ ਵਾਹਗੁਰੂ ਵਿਚ ਹੀ ਓੜਕ ਨੂੰ ਸਭ ਸਮਾਯਾ ਕਰਦੇ ਹਨ॥

ਪ੍ਰੇਮ-ਰਸ-ਮਦਮਾ



ਪ੍ਰਾਪਤੀ] ਹੋ ਔਂਦੀ ਹੈ। ਅਰੁ ੧੦ ਏਹੋ ਹੀ ਜਤਨ [ਸਾਧਨ] ਧਯਾਨ ੧੧ ਜੜਾਏ ਹੈ-ਵਾਹਗੁਰੂ ਵਿਚ ਜੋੜੀ ਰਖਯਾ ਕਰਦਾ ਹੈ-ਭਾਵ ਤ੍ਰਿਲੋਕੀ ਦੀ ਅਰੁ ਤ੍ਰਿਕਾਲ ਦਰਸ਼ਿਤਾ ਦੀ ਪ੍ਰਾਪਤੀ ਹੋਣ ਕਰਕੇ ਇਸ ਚੇਟਕ ਵਿਚ ਭਰਮ ਨਹੀਂ ਜਾਯਾ ਕਰਦਾ, ਬਲਕਿ ਵਾਹਗੁਰੂ ਵਿਚ ਹੀ ਇਸਥਿਤ ਰਿਹਾ ਕਰਦਾ ਹੈ॥

੧੨ ਕਯੋਂਕਿ ਉਹ ਇਸ ਪ੍ਰਕਾਰ ਦੀ ਗੰਮਤਾ ਵਾ ਅਨਭਉ ਨੂੰ-ਆਤਮ-ਤਰੰਗ [ਅਪਨੇ ਅੰਦਰ ਦਾ ਹੀ] ਆਤਮਕ ਫੁਰਨਾ ਮਾਤ੍ਰ ਸਮਝਕੇ, ੧੩ ਪ੍ਰੇਮ ਰਸ [ਬ੍ਰਹਮਾਨੰਦ] ਰੂਪ ਮਧ (ਅੰਮ੍ਰਿਤ-ਨਸ਼ੇ) ਨੂੰ ਪਾਨ [ਛਕ] ਕਰਕੇ, ਮਤ [ਮਸਤ-ਸਰਸ਼ਾਰ-] ਖੀਵਾ, ਹੋਯਾ ਰਹਿੰਦਾ ਹੈ, ਤੇ ੧੪ ਇਹ ਜੋ ਬਿਨੋਦ--ਕੌਤਕ [ਤਮਾਸ਼ਾ ਵਾ ਅਨੁਭਵੀ ਲੀਲ੍ਹਾ] ਹੈ, ਇਸ ਦੀ ਕਥਾ [ਕਹਾਣੀ] ਅਕਥ [ਕਹਣ ਤੋਂ ਬਹੁਤ ਹੀ ਦੂਰ] ਹੈ, ਅਰੁ ੧੫ ਜਿਹੜਾ ਕੋਈ ਹੇਰਤ (ਇਸਨੂੰ ਤੱਕਦਾ-ਅਨੁਭਵ ਕਰਦਾ) ਹੈ, ੧੬ ਉਹ ਅਪਣੇ ਆਪਨੂੰ ਹੀ ਮਾਨੋ ਹਿਰਾਏ(ਤੱਕਦਾ ਹੋਯਾ ਅਨੁਭਵ ਕਰਦਾ)ਹੈ॥ਅਥ੍ਵਾ ਜੋ ਆਪੇ ਨੂੰ ਹਿਰਾਏ-ਗੁਵਾਏ (ਉਕ੍ਤ ਧਯਾਨ ਵਿਚ) ਗੁੰਮ ਕਰੇ ਉਹ ਇਸ ਨਾਂ ਕਹੇ ਜਾਣ ਵਾਲੇ ਕੌਤਕ ਦੀ ਕਹਾਣੀ ਨੂੰ ਸਾਮਰਤੱਖ ਤੱਕ ਪਾਵੇਗਾ॥ ੩੦ ॥ ੬੪॥

ਐਹੋ ਜਹੇ ਗੁਰਮੁਖਾਂ ਦੇ ਬਿਧੀ ਨਿਖੇਧ ਦਾ ਵਰਤਾਰਾ ਦੱਸਦੇ ਹੋਏ ਪਿਛਲੀ ਬਾਰਤਾ ਨੂੰ ਹੀ ਦੁਹਰਾਂਦੇ ਹਨਃ-

**੧ਬਿਨਾਰਸ ਰਸਨਾ ਬਕਤ ਹੀ ਬਹੁਤ ਬਾਤੈ ੨ਪ੍ਰੇਮ ਰਸ ਬਸ ਭਏ ੩ਮੋਨਿ ਬ੍ਰਤ ਲੀਨ ਹੈ॥੪ਪ੍ਰੇਮ ਰਸ ਅੰਮ੍ਰਿਤਨਿਧਾਨ ੫-੬ਪਾਨ ਕੈ ਮਦੋਨ ੭ਅੰਤਰ ਧਿਆਨ ਦ੍ਰਿਗ ੮ਦੁਤੀਆ ਨ ਚੀਨ ਹੈ ॥ ੯ਪ੍ਰੇਮ ਨੇਮ ਸਹਜ ਸਮਾਧ ਅਨਹਦ ਲਿਵ ੧੦ਦੁਤੀਆ ਸਬਦ ੧੧ਸ੍ਰਵਨੰਤਰ ਨ ਕੀਨ ਹੈ ॥ ੧੨ਬਿਸਮ ਬਿਦੇਹ ਜਗ ੧੩ਜੀਵਨ ਮੁਕਤਭਏ੧੪ਤ੍ਰਿਭਵਨ ਅਰੁ ਤ੍ਰਿਕਾਲਗੰਮਿਤਾ ਪ੍ਰਬੀਨਹੈ॥੩੧॥੬੫**

ਅਰਥ- ੧ ਜਿਹੜੀ ਰਸਨਾ [ਪੂਰਬਕਾਲ ਵਿਖੇ] ਰਸ ਤੋਂ ਬਿਹੀਨ ਹੋਈ ਹੋਈ ਬਹੁਤ ਬਾਤਾਂ ਬਕਿਆ ਕਰਦੀ ਸੀ ੨ ਪ੍ਰੇਮ ਰਸ (ਨਾਮ ਦੇ ਸ੍ਵਾਦ) ਦੇ ਬਸ(ਅਧੀਨ) ਹੋਕੇ-ਭਾਵ ਇਸ ਵਿਚ ਪਰਚ ਕੇ ੩ ਮੋਨ ਬ੍ਰਤ ਲੀਨ ਹੈ-ਮਸ਼ਟ ਬਿਰਤੀ ਵਿਚ ਲਿਵ ਲੀਨ ਹੋ ਜਾਂਦੀ ਹੈ-ਭਾਵ ਦੂਸਰੇ ਕਿਸੇ ਨਾਲ ਬਚਨ ਬਿਲਾਸ ਕਰਨੋਂ ਚੁੱਪ ਸਾਧ ਲੈਂਦੀ ਹੈ ॥

੪ ਅੰਮ੍ਰਿਤ ਰੂਪ ਨਿਧੀ ਦਾ ਅਸਥਾਨ ਰੂਪ (ਅੰਮ੍ਰਿਤ ਨਿਧਾਨ--ਅੰਮ੍ਰਿਤ ਦਾ ਖਜ਼ਾਨਾ) ਜੋ ਪ੍ਰੇਮ ਰਸ ਹੈ,ਓਸਨੂੰ ੫ ਪਾਨ ਕੈ (ਛਕ ਕੇ) ਜਿਹੜੇ ੬ ਮਦੋਨ(ਘੂਰਮ) ਮਸਤ ਹੋ ਗਏ ਹਨ, ਉਹ--ਦ੍ਰਿਗ [ਨੇਤਰਾਂ] ਦੇ ਧਯਾਨ ਅੰਦਰ ੮ ਦੁਤੀਆ (ਦੂਸਰੇ) ਕਿਸੇ ਰੂਪ ਨੂੰ ਪਛਾਨ (ਚਿਨਾਰੀ) ਵਿਚ ਲਯੌਂਦੇ ਹੀ ਨਹੀਂ ਹਨ ॥

੯ ਅਨਹਦ ਧੁਨੀ ਦੀ ਲਿਵ ਵਿਖੇ ਪ੍ਰੇਮ ਦਾ ਨੇਮ ਧਾਰਿਆਂ ਹੋ ਗਈਹੈ(ਪ੍ਰਾਪਤ) ਜਿਨਾਂ ਨੂੰ--ਸਹਜ ਸਮਾਧ ( ਸਹਜ ਸਰੂਪੀ ਇਸਥਿਤੀ- ਟਿਕਾਉ ) ੧੦ ਓਨਾਂ ਨੇ ਮੁੜ ਕਿਸੇ ਦੂਸਰੇ ਸਬਦ ( ਬਚਨ ਵਾ ਉਪਦੇਸ਼--ਸਿਖਯਾ ) ਨੂੰ ੧੧ ਸ੍ਰਵਨੰਤਰ ( ਕੰਨਾਂ ਦੇ ਅੰਦਰ ਕਦੀ ) ਨਹੀਂ ਕੀਤਾ ਹੈ, ਭਾਵ ਕਦਾ ਚਿਤ ਨਹੀ ਕਰਦੇ (ਸੁਣਦੇ)।

੧੨ ਮੂਲ ਮੁੱਦਾ ਇਹ ਕਿ--ਆਪਣੇ ਅੰਦਰ ਹੀ ਬਿਸਮ (ਬਿਸਮਾਦ) ਅਵਸਥਾ ਨੂੰ ਪ੍ਰਾਪਤ ਹੋਕੇ ਉਹ ਦੇਹ ਵਲੋਂ ਬੇ ਸੁਰਤ--ਬੇ ਪ੍ਰਵਾਹ (ਦੇਹ ਅਧ੍ਯਾਸ ਰਹਤ)ਬਿਦੇਹ ( ਅਸ਼ਰੀਰ ) ਰੂਪ ਹੋਏ ਹੋਏ-੧੩ ਜਗਤ ਵਿਚ ਜੀਵਨ ਮੁਕਤ ( ਜੀਉਂਦੇ ਜੀ ਹੀ ਮੈਂ ਮੇਰੀ ਦੇ ਬੰਧਨਾ ਤੋਂ ਰਹਿਤ) ਹੋ ਜਾਂਦੇ ਹਨ ੧੪ ਅਰੁ ਤਿੰਨਾ ਭਵਨਾਂ [ਤ੍ਰੈ ਲੋਕੀ] ਅਤੇ ਤਿੰਨਾਂ ਕਾਲਾਂ ਦੀ ਗੰਮਤਾ [ਗਜਾਤ-ਪਹੁੰਚ-ਪ੍ਰਾਪਤੀ] ਵਿਖੇ ਪ੍ਰਬੀਨ--ਅਤਯੰਤ ਸੁਜਾਣੇ (ਪਾਰ ਦਰਸ਼ੀ] ਹੁੰਦੇ ਹਨ ॥ ੩੧ ॥ ੬੫ ॥

ਅਨੁਭਵ ਪ੍ਰਾਪਤ ਗੁਰਮੁਖ ਦੀ ਹੋਰ ਅਪੂਰਬਤਾ ਵਰਨਣ ਕਰਦੇ ਹਨ:--

**੧ਸਕਲ ਸੁਗੰਧਤਾ ਮਿਲਤ ਅਰਗਜਾ ਹੋਤ ੨ਕੋਟਿ ਅਰਗਜਾ ਮਿਲ ੩ਬਿਸਮ ਸੁਬਾਸ ਕੈ ॥ ੪ਸਕਲ ਅਨੂਪ ਰੂਪ ਕਮਲ ਬਿਖੈ ਸਮਾਤ ੬ਹੇਰਤ ਹਿਰਾਤ ੫ਕੋਟਿ ਕਮਲਾ ਪ੍ਰਗਾਸ ਕੈ ॥ ੭ਸਰਬ ਨਿਧਾਨ ਮਿਲ ੮ਪਰਮ ਨਿਧਾਨ ਭਏ ੯ਕੋਟਿਕ ਨਿਧਾਨ ਹ੍ਵੈ ਚਕਿਤ ਸੁ ਬਿਲਾਸ ਕੈ ॥ ੧੧ਚਰਨ ਕਮਲ ਗੁਰ ੧੨ਮਹਿਮਾ ਅਗਾਧ ਬੋਧ ੧੦ ਗੁਰਸਿੱਖ ੧੨ਮਧੁਕਰ ਅਨਭੈ ਅਭ੍ਯਾਸ ਕੈ ॥ ੩੨ ॥ ੬੬ ॥**

ਅਰਥ:-੧ ਸਕਲ ਸੁਗੰਧਿਤਾ-ਸਭ ਭ੍ਰਾਂਤ ਦੀਆਂ ਸੁਗੰਧੀਆਂ-ਕਸਤੂਰੀ, ਚੰਦਨ, ਮੁਸ਼ਕਬਿਲਾਈ, ਗੋਰੋਚਨ ਅਰੁ ਕੇਸਰ ਕਪੂਰ ਆਦਿ (ਇਕੱਠੀਆਂ ਹੋਣ) ਮਿਲਣ ਤਾਂ ਅਰਗਜਾ (ਅਬੀਰ) ਨਾਮ ਵਾਲੀ ਇਕ ਅਨੋਖੀ ਸੁਗੰਧੀ ਪ੍ਰਗਟਿਆ ਕਰਦੀ ਹੈ।

੨ ਐਹੋ ਜੇਹੇ ਕ੍ਰੋੜਾਂ ਹੀ ਅਰਗਜੇ ਇਕੱਠੇ ਹੋਕੇ, ਜਿਸ ਭ੍ਰਾਂਤ ਦੀ ਕੋਈ ਪਰਮ ਅਨੋਖੀ ਸੁਗੰਧੀ ਉਤਪੰਨ ਹੋਵੇ, ਉਹ ਭੀ ੩ ਗੁਰਮੁਖ ਦੇ ਅੰਦਰ ਖਿੜੀ ਹੋਈ ਸੁਬਾਸ ਕੈ (ਅਨਭਉ ਦੀ ਮਹਕਾਰ ਤੋਂ) ਬਿਸਮ (ਭੌਚਕ-ਪ੍ਰੇਸ਼ਾਨੀ)ਵਿਖੇ ਹੋ ਪਿਆ ਕਰਦੀ ਹੈ।

੪ ਸਾਰੇ ਹੀ ਅਨੂਪ ਰੂਪ ਕਮਲ (ਕਮਲਾ-ਲਛਮੀ ਵਿਖੇ ਸਮਾਏ ਰਹਿੰਦੇ ਹਨ, ਪਰ-੫ ਐਸੀਆਂ ਕ੍ਰੋੜਾਂ ਕਮਲਾ (ਲਛਮੀਆਂ) ਗੁਰਮੁਖ ਦੇ ਪ੍ਰਗਾਸ (ਪ੍ਰਾਕ੍ਰਮ-ਤੇਜ) ਨੂੰ ੬ ਹੇਰਤ ਹਿਰਾਤ-ਤੱਕਦੇ ਸਾਰ ਹੀ ਮਾਤ ਪੈ ਜਾਂਦੀਆਂ ਹਨ॥

੭ ਸਭ ਪ੍ਰਕਾਰ ਦੀਆਂ ਨਿਧਾਨ (ਨਿਧੀਆਂ) ਖਜਾਨੇ ਇਕ ਠੌਰ ਪ੍ਰਾਪਤ ਹੋਕੇ-੮ ਪਰਮ ਨਿਧਾਨ(ਮਹਾਂ ਖਜਾਨਾ) ਬਣਿਆ ਕਰਦਾਹੈ ੯ ਐਸੇ ਕ੍ਰੋੜਾਂ ਹੀ ਖਜਾਨੇ ਗੁਰਮੁਖ ਦੇ ਇਕ ਬਿਲਾਸ (ਮੌਜ-ਅਨੰਦ ਮਈ ਅੰਤਰੀਵੀ ਬਿਗਾਸ) ਤੋਂ ਚਕ੍ਰਿਤ-

ਚਕ੍ਰਿਤ(ਹਰਾਨ)ਹੋ ਹੋ ਪਿਆ ਕਰਦੇ ਹਨ। ਵਾ ਗੁਰਮੁਖ ਦੇ ਮੌਜ ਵਿਚ ਉਚਾਰੇ ਬਿਲਾਸ ਤੋਂ ਵਾਰਨੇ ਹੋ ਹੋ ਪੈਂਦੇ ਹਨ। ੧੦ ਤਾਤਪਰਯ ਕੀਹ ਕਿ–ਜਿਹੜੇ ਗੁਰ ਸਿੱਖ ਅਨਭੈ (ਉਕ੍ਤ ਅਨੁਭਵੀ ਦਸ਼ਾ ਵਿਖੇ ਮਗਨ ਰਹਿਣ) ਦੇ ਅਭ੍ਯਾਸ ਦੇ ਮਧੁਕਰ–ਭੌਰੇ ਹੋਏ ੧੧ ਗੁਰੂ (ਅੰਤਰਯਾਮੀ) ਦੀ ਇਸ ਪ੍ਰਕਾਰ ਚਰਣ ਸਰਣ ਰਹਿੰਦੇ ਹਨ ੧੨ ਓਨਾਂ ਦੀ ਮਹਿਮਾ ਦਾ ਬੋਧ ਅਗਾਧ–ਅਥਾਹ ਹੈ (ਭਾਵ ਐਹੋ ਜੇਹੇ ਦ੍ਰਿਸ਼ਟਾਂਤਾਂ ਰਾਹੀਂ ਕਿਸੇ ਪ੍ਰਕਾਰ ਵਰਨਣ ਨਹੀਂ ਕੀਤਾ ਜਾ ਸਕਦਾ)॥ ੩੨ ॥ ੬੬ ॥

ਏਨਾਂ ਗੁਰਮੁਖਾਂ ਦੀ ਪਰਖ ਮਹਰਮਾਂ ਬਿਨਾਂ ਨਹੀਂ ਹੋ ਸਕਦੀ,ਅਰੁ ਉਸ ਪਰਖ ਦੀ ਕਸੌਟੀ ਗੁਰੂਦ੍ਵਾਰੇ ਪ੍ਰਾਪਤ ਹੋ ਸਕਦੀ ਹੈ:–

**੮੩ ੧ਰਤਨ ਪਾਰਖ ਮਿਲ ੨ਰਤਨ ਪਰੀਖਾ ਹੋਤ ੩ਗੁਰਮੁਖ ਹਾਟ ਸਾਟ ਰਚਨ ਬਿਉਪਾਰ ਹੈ॥ ੪ਮਾਨਕ ੫ਹੀਰਾ ੬ਅਮੋਲ ਮਨ ਮੁਕਤਾਹਲ ਕੈ ੮ਗਾਹਕ ੭ਚਾਹਕ ੯ਲਾਭ ਲਭਤ ਅਪਾਰ ਹੈ॥ ੧੨ਸਬਦ ਸੁਰਤ ਅਵਗਾਹਨ ੧੩ਬਿਸ਼ਾਹਨ ਕੈ ੧੧ਪਰਮ ਨਿਧਾਨ ਪ੍ਰੇਮ ਨੇਮ ੧੦ਗੁਰ ਦ੍ਵਾਰ ਹੈ ॥ ੧੪ਗੁਰ ਸਿੱਖ ਸੰਧ ਮਿਲ ਸੰਗਮ ਸਮਾਗਮ ਕੈ ੧੫ਮਾਇਆ ਮੈਂ ਉਦਾਸ ੧੬ਭਵ ਤਰਤ ਸੰਸਾਰ ਹੈ॥ ~~੩੩ ॥ ੬੭~~ ॥ ੮੩**

ਅਰਥ:–ਰਤਨ ਪਾਰਖ–ਰਤਨਾਂ ਦਾ ਪਰਖਊਆ ਮਿਲੇ ਤਾਂ੨ ਰਤਨ ਪਰੀਛਾ ਹੋਤ–ਰਤਨਾਂ ਦੀ ਪਰਖ (ਪਛਾਣ–ਕੂੜ ਸੱਚ ਦਾ ਬਿਬੇਕ) ਹੋਯਾ ਕਰਦਾ ਹੈ, ਪ੍ਰੰਤੂ ੩ ਇਨਾਂ ਰਤਨਾਂ ਦੇ ਸਾਟ (ਸੌਦੇ)ਦਾ ਬਿਉਹਾਰ(ਵਪਾਰ)ਗੁਰਮੁਖ–ਮੁੱਖ ਗੁਰੂ ਸ੍ਰੀ ਗੁਰੂ ਨਾਨਕਦੇਵ ਦੇ ਸਤਿਸੰਗ ਰੂਪ ਹੱਟੀ ਉਪਰ ਅਥਵਾ ਸਤਿਗੁਰਾਂ ਦੀ ਮੁਖ ਰੂਪ ਹੱਟੀ ਉਪਰ ਹੁੰਦਾ ਹੈ–ਭਾਵ ਗੁਰੂ ਮਹਾਰਾਜ ਦਿਆਂ ਬਚਨਾਂ (ਬਾਣੀ) ਵਿਖੇ ਇਨਾਂ ਰਤਨਾਂ ਦਾ ਸੌਦਾ ਵਿਹਾਝਨਾਂ ਪੈਂਦਾ ਹੈ॥

੪ ਉਹ ਰਤਨ ਹਨ–ਮਾਨਕ (ਰਤਨ–ਲਾਲ ਰੰਗ ਸੰਪੰਨ) ਪ੍ਰੇਮ–੫ ਹੀਰਾ (ਚਿਟੇ ਰੰਗ ਦਾ ਰਤਨ ਵਿਸ਼ੇਸ਼) ਨਾਮ–੬ ਅਮੋਲ ਮੰਨ=ਅਮੋਲਕ ਮਣੀਆਂ (ਨਗੀਨੇ) ਸਮ ਦਮ ਆਦਕ ਗ੍ਯਾਨ ਦੇ ਸਾਧਨ––ਵੈਰਾਗ ਬਿਬੇਕ ਆਦੀ, ਮੁਕਤਾਹਲ (ਮੋਤੀ=ਅਹਿੱਲ ਮੁਕਤੀ ਪ੍ਰਦਾਤਾ)ਬ੍ਰਹਮ ਗ੍ਯਾਨ ਵਾ ਆਹਲ+ਮੁਕਤ=ਸਮੂਹ ਆਹਰ= ਅਰੰਭਾਂ ਤੋਂ ਮੁਕਤ (ਛੁੱਟਿਆ)ਹੋਣ ਦਾ ਸੁਭਾਵ (ਬੇਪ੍ਰਵਾਹੀ)॥੭–ਜਿਹੜਾ ਕੋਈ ਚਾਹਕ (ਚਾਹਵੰਦ–ਸਿਕਵਾਨ)੮ ਗਾਹਕ[ਗ੍ਰਹਣ ਕਰਣਵਾਲਾ]ਖ੍ਰੀਦਾਰ––੮ਭਾਵ ਪੂਰਨਲੋੜ ਵੰਦ,ਜਿਗ੍ਯਾਸੀਹੋਕੇ ਆਵੇ,ਸਤਿਗੁਰਾਂ ਦੇ ਸਤਸੰਗਵਿਚ,ਏਨਾਂ ਦਿਬ੍ਯ ਰਤਨਾਂਨੂੰਲੈਣ ਲਈ,ਉਹ ੯ ਲਭਦਾ ਹੈ [ਪ੍ਰਾਪਤ ਕਰ ਲੈਂਦਾ ਹੈ]ਅਪਾਰ[ਬੇਅੰਤ]ਲਾਭ[ਲਾਹੇ]ਨੂੰ॥

੧੦ ਹਾਂ ਮੁੱਲ ਦੇਣਾ ਪੈਂਦਾ ਹੈ ਇਨਾਂ ਦਾ ਗੁਰੂ ਕੇ ਦੁਆਰੇ ੧੧ ਪਰਮ

ਨਿਧਾਨ ਰੂਪ ਪ੍ਰੇਮ ਦਾ ਨੇਮ;੧੨ ਅਤੇ ਸਬਦ [ਉਪਦੇਸ਼] ਨੂੰ ਸੁਣਕੇ ਓਸਦਾ ਅਵ-ਗਾਹਨ (ਅਭ੍ਯਾਸ--ਕਮਾਈ) ਕਰਣਾ। ੧੩ ਤਦ ਜਾਕੇ ਇਸ [ਸੌਦੇ] ਨੂੰ ਬਿਸਾਹਨ ਕੈ [ਖਰੀਦ ਕਰ ਸਕੀਦਾ ਹੈ]॥

੧੪ ਬਸ ਫੇਰ ਤਾਂ ਗੁਰੂ ਸਿੱਖ ਦੇ ਸੰਗਮ ਦਾ ਸਮਾਗਮ [ਸੰਜੋਗ] ਹੁੰਦੇ ਸਾਰ, ਸੰਧੀ ਮਿਲ ਪੈਂਦੀ ਹੈ ੧੫ ਤੇ ਸਿੱਖ (ਗੁਰਮੁਖ) ਮਾਇਆ ਮੈ ਉਦਾਸ ਬਿਵਹਾਰ ਕਾਰ ਵਿਖੇ ਵਰਤਦਾ ਹੋਇਆ ਭੀ ਉਦਾਸ (ਉਪ੍ਰਾਮ)ਅਲੇਪ ਰਹਿਣ ਵਾਲਾ ਬਣਕੇ ੧੬ ਭਵ(ਭਉਜਲ,ਸੰਸਾਰ=ਜਨਮਾਂ ਦੇ ਮੂਲ ਕਾਰਣ ਸੰਸਾਰ ਤੋਂ ਤਰ ਜਾਂਦਾ ਹੈ॥੩੩॥੬੭

ਸਤਿਗੁਰਾਂ ਦੇ ਚਰਣ ਸਰਣ ਆਏ ਜਿਗਯਾਸੀਆਂ ਸਿੱਖਵੰਦਾਂ ਪ੍ਰਥਾਇ ਉਚਾ-ਰਦੇ ਹਨ:-

**੧ਚਰਨ ਕਮਲ ਮਕਰੰਦ ਰਸ ਲੁਭਤ ਹ੍ਵੈ ੨ਨਿਜ ਘਰ ਸਹਜ ਸਮਾਧ ਲਿਵ ਲਾਗੀ ਹੈ॥ ੩ਚਰਨ ਕਮਲ ਮਕਰੰਦ ਰਸ ਲੁਭਤ ਹ੍ਵੈ ੪ਗੁਰਮਤਿ ਰਿਦੇ ੫ਜਗ ਮਗ ਜੋਤਿ ਜਾਗੀ ਹੈ॥ ੬ਚਰਨਕਮਲ ਮਕਰੰਦ ਰਸ ਲੁਭਤ ਹ੍ਵੈ ੭ਅੰਮ੍ਰਿਤ ਨਿਧਾਨ ਪਾਨ ੮ਦੁਰਮਤਿ ਭਾਗੀ ਹੈ। ੯ਚਰਨ ਕਮਲ ਮਕਰੰਦ ਰਸ ਲੁਭਤ ਹ੍ਵੈ ੧੧ਮਾਇਆ ਮੈਂ ਉਦਾਸ ੧੨ਬਾਸ ੧੦ਬਿਰਲੋ ਬੈਰਾਗੀ ਹੈ॥~~੩੪~~॥~~੬੮~~॥**

ਅਰਥ:-੧ ਸੋ-ਜਿਹੜੇ ਕੋਈ ਸਤਿਗੁਰਾਂ ਦੇ ਚਰਣ ਕਮਲਾਂ ਦੀ ਮਕਰੰਦ ਰਸ (ਧੂਲ਼ੀ) ਦੇ ਲੁਭਿਤ (ਪ੍ਰੇਮੀ) ਬਣੇ ਹਨ ੨ ਉਨਾਂ ਦੀ ਹੀ ਨਿਜ ਘਰ ਆਤਮ ਪਦ ਵਿਖੇ ਸਹਜ ਸਮਾਧੀ-ਸੁਭਾਵਿਕੀ ਇਸਥਿਤੀ ਰੂਪ ਲਿਵ ਲਗੀ ਹੈ ੩ ਜਿਹੜੇ ਸਤਿਗੁਰਾਂ ਦੇ ਚਰਣ ਕਮਲਾਂ ਦੀ ਧੂਲ਼ੀ ਲਈ ਲੁਭਤ ਲੁਭਾਯਮਾਨ-(ਸਿੱਖਵੰਦ) ਹੁੰਦੇ ਹਨ, ੪ ਉਨਾਂ ਦੇ ਹੀ ਹਿਰਦੇ ਵਿਖੇ ਗੁਰਮਤਿ-ਸਤਿਗੁਰਾਂ ਦੀ ਸਿਖ੍ਯਾ (ਗੁਰੂ ਮੰਤ੍ਰ) ਟਿਕਣ ਕਰਕੇ-੫ ਜੋਤਿ (ਆਤਮ ਸਾਖ੍ਯਾਤਕਾਰਿਤਾ ਦਾ ਪ੍ਰਕਾਸ) ਜਗ ਮਗ ਜਗ ਮਗ ਜਾਗਿਆ ਕਰਦਾ ਹੈ॥

੬ ਸਤਿਗੁਰਾਂ ਦੇ ਚਰਣ ਕਮਲਾਂ ਦੀ ਮਕਰੰਦ ਰਸ ਉਪਰ ਲੱਟੂ ਹੋਏ ਹਨ (ਇਵੇਂ ਹੀ ਜਿਹੜੇ ਗੁਰਮੁਖ ੭ ਅੰਮ੍ਰਿਤ ਦੇ ਭੰਡਾਰੇ ਵਿਚੋਂ(ਅੰਮ੍ਰਿਤ)ਪਾਨ=ਪੀ ਕਰਕੇ (ਛਕ ਕਰਕੇ ;੮ ਓਨਾਂ ਦੀ ਹੀ ਦੁਰਮਤਿ,ਦੁਖਦਾਈ ਬੁਧੀ-ਦ੍ਵੈਤ ਬੁਧੀ-ਦੁਸ਼ਟ ਮਤਿ) ਭਾਗੀ (ਨੱਠੀ) ਨਸ਼ ਹੋਈ ਹੈ॥

੯ ਸਿਧਾਂਤ ਕੀਹ ਕਿ ਇਸੀ ਪ੍ਰਕਾਰ ਜਿਹੜੇ ਮਨੁੱਖ ਸਤਿਗੁਰਾਂ ਦੇ ਚਰਨ ਕਮਲਾਂ ਦੀ ਮਕਰੰਦ ਰਸ ਦੇ ਪ੍ਰੇਮੀ ਬਣੇ ਹਨ। ੧੦ ਓਹੋ ਹੀ ਬਿਰਲੇ ਪੁਰਖ ਬੈਰਾ-ਗਵਾਨ ਹੋਕੇ ੧੧ ਮਾਇਆ (ਸੰਸਾਰ) ਵਿਖੇ ਉਦਾਸ (ਉਪ੍ਰਾਮ) ਹੋਕੇ ੧੨ ਬਾਸ ਕਰਣ ਵਾਲੇ--ਅਸਲ ਜਿੰਦਗੀ ਗੁਜ਼ਾਰਣ ਵਾਲੇ ਬਣੇ ਹਨ॥ ੩੪॥ ੬੮॥

ਪਹਿਲੀ ਵਰੇਸਾ ਜੇਕਰ ਗੁਵਾ ਬੈਠੇ ਹੋ ਤਾਂ ਮੁਕਤੀ ਦੇ ਜਤਨ ਖਾਤਰ ਅੰਤਲਾ ਸਮਾਂ ਹੀ ਸੰਭਾਲਨ ਦੀ ਸੀਘਰਤਾ ਕਰੋ:--

**੧ਜੈਸੇ ਨਾਉ ਬੂਡਤ ਸੇ ਜੋਊ ਬਚੈ ਸੋਈ ਭਲੋ, ਬੂਡ ਗਏ ਪਾਛੈ ਪਛਤਾਯੋ ਰਹਿ ਜਾਤ ਹੈ ॥ ੨ਜੈਸੇ ਘਰ ਲਾਗੈ ਆਗ ਜੋਈ ਬਚੈ ਸੋਈ ਭਲੋ ੩ਜਰ ਬੁਝੇ ਪਾਛੈ ੪ਕਛੂ ਬਸੁ ਨ ਬਸਾਤ ਹੈ॥ ੫ਜੈਸੇ ਚੋਰ ਲਾਗੇ ੬ਜਾਗੇ ਜੋਈ ਰਹੈ ਸੋਈ ਭਲੋ ੭ਸੋਇ ਗਏ ੮ਰੀਤੋ ਘਰ ੯ਦੇਖੈ ਉਠ ਪ੍ਰਾਤ ਹੈ॥ ੧੦ਤੈਸੇ ਅੰਤਕਾਲ ਗੁਰੁ ਚਰਨ ਸਰਨ ਆਵੈ ੧੧ਪਾਵੈ ਮੋਖ ਪਦਵੀ ੧੨ਨਤਰ ਬਿਲਲਾਤ ਹੈ॥ ੩੫**

ਅਰਥ:-੧ ਜਿਸਤਰਾਂ ਬੇੜੀ ਡੁੱਬਦੀ ਵਿਚੋਂ ਜੋ ਕੁਛ ਬਚਾਯਾ ਜਾ ਸਕੇ ਓਹੋ ਹੀ ਚੰਗਾ ਸਮਝਣਾ ਚਾਹੀਏ--ਜੋ ਹੁਣੇ ਹੁਣੇ (ਪਲ ਘੜੀ ਕਰਦਿਆਂ) ਉਹ ਡੁੱਬ ਜਾਵੇ (ਯਾ ਆਪ ਹੀ ਵਿਚ ਡੁਬ ਗਏ) ਤਾਂ ਪਿਛੋਂ ਪਛੁਤਾਵਾ ਮਾਤ੍ਰ ਹੀ ਰਹਿ ਜਾਂਦਾ ਹੈ।

੨ ਜਿਸ ਤਰਾਂ ਅਗ ਲਗੀ ਘਰ ਵਿਚੋਂ ਜੋ ਕੁਛ ਬਚ ਸਕੇ, ਓਹੀ ਚੰਗਾ ਰਹਿੰਦਾ ਹੈ ੩ ਸੜ ਬੁਝੇ ਪਿਛੋਂ ੪ ਤਾਂ ਕੁਛ ਭੀ ਚਾਰਾ ਨਹੀਂ ਚਲ ਸਕਜਾ ਕਰਦਾ ॥

੫ -ਅਰੁ ਐਸਾ ਹੀ ਜਿਸਤਰਾਂ ਚੋਰ ਦੇ (ਘਰ ਅੰਦਰ ਚੋਰੀ ਕਰਨ) ਆਣ ਲਗਿਆਂ-੬ ਜਾਗੇ (ਜਾਗ ਪੈਣ ਤੇ) ਜੋ ਕੁਛ ਰਹਿ ਜਾਵੇ ਓਸੇ ਨੂੰ ਹੀ ਭਲਾ ਸਮਝੀ ਦਾ ਹੈ,-ਪਰ ਜੇ ਸੋਇ ਗਏ (ਅਸਾਡੇ) ਸੁੱਤੇ ਸੁੱਤੇ ਹੀ ਉਹ ਚਲਦੇ ਹੋਏ ੮ ਤਾਂ ਰੀਤੇ ਘਰ (ਖਾਲੀ ਹੋਏ ਘਰ ਨੂੰ ਵਾ ਸਫਾਈ ਵਰਤੀ) ਹੀ ੯ ਪ੍ਰਾਤਾਕਾਲ (ਸ੍ਵੇਰੇ) ਉਠਕੇ ਵੇਖਣੀ ਪੈਂਦੀ ਹੈ ॥

੧੦ ਤਿਸੀ ਪ੍ਰਕਾਰ (ਅੱਜ ਕੱਲ ਕਰਦਿਆਂ ਯਾ ਭਾਗਾਂ ਦੇ ਜਾਗਣੇ ਦੀ ਉਡੀਕ ਵਿਚ ਅਥ੍ਵਾ ਫੁਰਸਤ (ਵਿਹਲ) ਨੂੰ ਤਕਦਿਆਂ ਤਕਦਿਆਂ ਆਰਬਲਾ ਵੰਜਾ ਚੁੱਕੇ ਹੋ) ਤਾਂ ਅੰਤ ਵੇਲੇ ਭੀ ਸਤਿਗੁਰਾਂ ਦੀ ਚਰਣ ਸਰਣ ਆਨ (ਪ੍ਰਾਪਤ ਹੋਇਆਂ) ੧੧ ਮੋਖ ਪਦਵੀ (ਮੁਕਤੀ ਪਦ) ਦੀ ਪ੍ਰਾਪਤੀ ਹੋ ਸਕਦੀ ਹੈ। ੧੨ (ਜੇ ਅੰਤ ਵੇਲਾ ਭੀ ਗੁਵਾ ਦਿੱਤਾ-ਤੇ ਸੰਭਾਲਿਆ) ਨਾਂ, ਤਾਂ ਬਿਲਲਾਤ ਹੈ-ਪਏ ਹਾਹਾਕਾਰ ਕਰਦੇ (ਕੀਰਣੇ ਪੌਂਦੇ-ਕਲਪਦੇ) ਹੀ ਗੁਜਰ ਜਾਵੇਗੀ ॥ ੩੫ ॥ ੬੯ ॥

ਜਿਸ ਕਿਸ ਤਰਾਂ ਭੀ ਹੋ ਸਕੇ ਅੰਤ ਵੇਲੇ ਨੂੰ ਹੀ ਮਨੁੱਖ ਨਾਂ ਖੁੰਝਨ ਦੇਵੇ, ਉਸੇ ਪਿਛਲੀ ਬਾਤ ਲਈ ਹੀ ਉਤਸਾਹ ਦੁਵੌਂਦੇ ਹਨ:

**੧ਅੰਤ ਕਾਲ ਏਕ ਘਰੀ ੨ਨਿਗ੍ਰਹ ਕੈ ੩ਸਤੀ ਹੋਇ ੬ਧੰਨਯ ਧੰਨਯ ਕਹਿਤ ਹੈ ੪ਸਕਲ ਸੰਸਾਰ ੫ਜੀ । ੭ਅੰਤ ਕਾਲ ਏਕ ਘਰੀ ਨਿਗ੍ਰਹ ਕੈ ੮ਜੋਧਾ ਜੂਝੈ ੯ਇਤ ਊਤ ੧੦ਜਤ ਕਤ ੧੨ਹੋਤ**

**ਜੈਜੈਕਾਰ ੧੧ਜੀ ॥ ੧੩ਅੰਤ ਕਾਲ ਏਕ ਘਰੀ ਨਿਗ੍ਰਹ ਕੈ ਚੋਰ ੧੫ਮਰੈ ੧੪ਫਾਸੀ ਕੈ ਸੂਰੀ ਚਢਾਏ ੧੬ਜਗ ਮੈਂ ਧਿਕਾਰ ਜੀ ॥ ੧੭ਤੈਸੇ ੨੧ਦੁਰਮਤਿ ੧੮ਗੁਰਮਤਿ ਕੈ ੨੨ਅਸਾਧ ੧੯ਸਾਧ ਸੰਗਤਿ ਸੁਭਾਵ ਗਤਿ ੨੦ਮਾਨਸ ਔਤਾਰ ਜੀ॥ ੩੬ ॥ ੭੦॥**

ਅਰਥ:-੧ ਅੰਤਕਾਲ(ਓੜਕ ਦੇ ਸਮੇ) ਇਕ ਘੜੀ ਭਰ-੨ ਨਿਗ੍ਰਹਕੈ(ਹਠ ਕਰਕੇ)ਇਸਤ੍ਰੀ ਅਪਣੇ ਪਤੀ ਨਾਲ ਸੜਕੇ ਸਤ(ਕੀਤੀ ਹੋਈ ਓਸ ਨਾਲ ਨਿਭਨ ਦੀ ਪ੍ਰਤਗਯਾ ਨੂੰ ਪਾਲਣ ਕਰਣ ਖਾਤਰ) ਸਤੀ ਹੋਇ(ਚਿਖਾਰੜ੍ਹੀ ਬਣਯਾ ਕਰਦੀ)ਹੈ। ੪ ਜਿਸਦਾ ਫਲ ਸਾਰਾ ਹੀ ਸੰਸਾਰ ੫ ਹੇਪਜਾਰਣੋ !੬ ਧੰਨਜ ਧਨਜ=ਸ਼ਾਬਾਸ਼ੇ ਸ਼ਾਬਾਸ਼ੇ (ਓਸਨੂੰ ਕਹਿੰਦਾ ਹੈ)॥

੭(ਵਿਸਤਾਰ ਦੇਖੋ)ਅੰਤਕਾਲ [ਓੜਕ ਸਮੇਂ]--ਇਕ ਘੜੀ ਹਠਕਰਕੇ ੮ਜੋਧਾ ਜੂਝੈ-ਸੂਰਮਾ ਜਾਨ ਤੋਂ ਖੇਲਦਾ (ਸ਼ਹੀਦ ਹੁੰਦਾ) ਹੈ ੯ ਜਿਸ ਕਰਕੇ- ਇਤ ਉਤ (ਇਸ ਲੋਕ ਅਰੁ ਪਰਲੋਕ ਵਿਖੇ) ੧੦ ਅਰੁ ਜਤ ਕਤ=ਜਿਧਰੇ ਕਿਧਰੇ (ਥਾਂ ਪਰ ਥਾਂ) ੧੧ ਜੀ-ਹੇ ਪਜਾਰਣੋ ! ੧੨ (ਓਸਦੀ ਭੀ) ਜੈਜੈਕਾਰ (ਧੰਨ ਧੰਨ) ਹੋ ਪੈਂਦੀ ਹੈ।

੧੩ (ਅਤੇ ਫੇਰ ਇੰਦੇਂ ਹੀ) ਓੜਕ ਸਮੇਂ-ਇਕ ਘੜੀ ਹਠ ਕਰਕੇ ਚੋਰ(ਚੋਰੀ ਦੀ ਭੈੜੀ ਵਾਦੀ ਦੇ ਹਠ ਵਿਚ ਹੀ) ੧੪ ਸੂਲੀ ਅਥ੍ਵਾ ਫਾਸੀ ਚੜ੍ਹਾਈ ਦਾ ੧੫ ਮਰੇ (ਮਰਦਾ ਹੈ) ੧੬ ਤੇ ਪਜਾਰਣੋ! ਓਸਦੀ ਜਗਤ ਵਿਚ ਧਿਰਕਾਰ ਫਿੱਟਫਿੱਟ) ਹੋਯਾ ਕਰਦੀ ਹੈ ੧੭ਤਿਸੀ ਪ੍ਰਕਾਰ ਜੇਕਰ ਹੇ ਪਜਾਰਣੋ!(ਅਪਣੇ ਓੜਕਵੇਲੇਨੂੰ ਹੀ ਤੁਸਾਂ ਸਤੀ ਅਰੁ ਸੂਰਮੇਂ ਵਾਂਙੂ ਸੰਭਾਲ ਲਿਆ ਤਾਂ)੧੮ਗੁਰਮਤਿ ਕੈ-ਗੁਰਮਤਿ ਦੇ(ਧਾਰਣ)ਕਰਕੇ ੧੯ ਸਾਧ ਸੰਗਤਿ ਸੁਭਾਵ ਗਤਿ=ਸਤਿਸੰਗ ਵਿਖੇ ਸ੍ਰੇਸ਼ਟ ਪ੍ਰੇਮ ਦਾ (ਹੋਣੀ)ਵਾਲੀ ਗਤੀ (ਨਿਸਤਾਰਾ) ੨੦ ਤੁਹਾਡੇ ਮਾਨਸ ਔਤਾਰ (ਮਨੁਖਾ ਜਨਮ) ਦਾ ਹੋਵੇਗਾ, ੨੧ ਪਰ ਜੇ ਦੁਰਮਤਿ ਕੈ=ਦੁਰਮਤ ਦੇ ਕਾਰਣ ਕਰਕੇ(ਖੋਟੀ ਮੱਤ ਦੇ ਅਧੀਨ ਹੋਕੇ) ੨੨ ਤੁਸਾਂ ਅਸਾਧ ਸੰਗਤਿ ਦੇ ਸੁਭਾਵ ਨੂੰ ਧਾਰਿਆ ਤਾਂ ਅਸਾਧਾਂ ਚੋਰਾਂ ਵਾਲੀ ਗਤੀ (ਭੈੜੀ ਦਸ਼ਾ-ਜਨਮ ਜਨਮਾਂਤਰਾਂ ਵਿਖੇ ਭਟਕਣ ਵਾਲੀ ਅਪਗਤੀ) ਨੂੰ ਪ੍ਰਾਪਤ ਹੋਕੇ ਮਨੁੱਖਾ ਜਨਮ ਨੂੰ ਖੁਆਰ ਕਰੋਗੇ ॥ ੩੬ ॥ ੭੦ ॥

ਗੁਰੂ ਮਹਾਰਾਜ ਉਪਰ ਸਰਧਾ ਮਾਤ੍ਰ ਹੀ ਧਾਰਣ ਕਰੋ, ਸਤਿਗੁਰ ਅਬਗਤਿ (ਅਬਗਤੇ--ਪਤਿਤਾਂ)ਪਾਪੀਆਂ ਦੀ ਭੀ ਗਤਿ ਕਰ ਲੈਂਦੇ ਹਨ--ਐਸਾ ਕਹਿਕੇ ਮੁੜ ਮੁੜ ਉਤਸਾਹ ਦੁਵੌਂਦੇ ਹਨ:--

**੧ਆਦਿ ਕੈ ਅਨਾਦਿ ੨ ਅਰੁ ਅੰਤ ਕੈ ਅਨੰਤ ਅਤਿ ੩ਪਾਰਕੈ ਅਪਾਰ ੪ਨ ਅਥਾਹ ਥਾਹ ਪਾਈ ਹੈ॥ ੫ਮਿਤਿ ਕੈ ੬ਅਮਿਤ੭ ਅਰੁ ੮ਸੰਖਕੈ ਅਸੰਖ ੯ਪੁਨ ੯ਲੇਖਕੈ ਅਲੇਖ ੧੦ਨਹੀਂ ਤੋਲਕੈ ਤੁਲਾਈ**

ਹੈ॥ ੧੧ ਅਰਧ ਉਰਧ ੧੨ਪਰਜੰਤ ਕੈ ੧੩ਅਪਾਰਜੰਤ ੧੪ਅਗਮ ੧੫ਅਗੋਚਰ੧੬ਨ ਮੋਲ ਕੈ ਮੁਲਾਈਹੈ।੧੭ਪਰਮਦਭੁਤ ਅਸਚਰਜ ਬਿਸਮ ਅਤਿ ੧੯ਅਬਿਗਤਿ ਗਤਿ ੧੮ਸਤਿਗੁਰੁ ਕੀ ਬਡਾਈ ਹੈ॥ ੩੭॥ ੭੧॥

ਅਰਥ:-੧ ਆਦਿਕੈ ਅਨਾਦਿ-ਆਦਿ(ਅਰੰਭ ਵੱਲੋਂ)ਅਨਾਦਿ (ਆਦਿ ਰਹਤ) ਹਨ ਭਾਵ ਜੇਕਰ ਕੋਈ ਸਤਿਗੁਰਾਂ ਦੀ ਆਦਿ (ਅਰੰਭ) ਜਾਨਣ ਦਾ ਜਤਨ ਕਰੇ, ਕਿ ਸਤਿਗੁਰ ਕਦ ਅਰੁ ਕਿਸ ਜੁਗ ਵਿਚ ਪ੍ਰਗਟੇ ਤਾਂ ਉਨਾਂ ਦੀ ਆਦਿ ਨਹੀ ਪਾਈ ਜਾ ਸਕਦੀ,ਕਜੋਂਕਿ ਸਤਿਗੁਰ ਜੁਗ ਜੁਗ ਵਿਖੇ ਹੀ ਪ੍ਰਗਟ ਰਹਿੰਦੇ ਹਨ। ੨-ਅਤੇ ਅੰਤ ਕੈ ਅਨੰਤ ਅਤਿ=ਅੰਤ ਵੱਲੋਂ ਅਰਥਾਤ ਅੰਤ ਦਾ ਪੱਖ ਕੋਈ ਲਵੇ ਤਾਂ ਉਸ ਵੱਲੋਂ-ਅਤਿ-ਸੈ ਕਰਕੇ ਅਨੰਤ ਹਨ(ਕਜੋਂਕਿ ਹਰਦੇਸ ਕਾਲ ਅਰੁ ਵਸਤੂ ਅੰਦਰ ਹੀ ਉਨਾਂਦੀ ਕਲਾ ਰਮੀ=ਵਜਾਪੀ ਰਹਿੰਦੀ ਹੈ)। ੩-(ਅਰੁ ਐਸਾ ਹੀ) ਪਾਰ ਕੈ ਅਪਾਰ=ਉਨਾਂ ਦਾ ਪਾਰ ਭੀ ਕੋਈ ਨਹੀ ਪਾ ਸਕਦਾ, ਕਜੋਂਕਿ ਉਨਾਂਤੋਂ ਪਾਰ(ਪਰੇ)ਪਰਲੇ ਕਿਨਾਰ(ਉਨ੍ਹਾਂ ਬਿਨਾਂ ਦੂਆ)ਹੋਰ ਕੋਈ ਨਹੀ ਹੈ (ਉਨਾਂ ਦੇ ਸ੍ਵਯੰ ਪੂਰਣ ਪਾਰਬ੍ਰਹਮ ਸ੍ਵਰੂਪ ਹੋਣ ਕਰਕੇ)। ੪ ਫੇਰ ਉਨਾਂਦੀ ਥਾਹ(ਹਾਥ)ਭੀ ਕਿਸੇ ਨੇ ਨਹੀ ਪਾਈ,ਕਜੋਂਕਿ ਉਹ ਅਥਾਹ(ਅਗਾਧ ਰੂਪ) ਹਨ-ਭਾਵ ਉਨਾਂ ਦਾ ਥੌਹ ਥਿੱਤਾ ਅੱਜ ਤੱਕ ਕੋਈ ਨਹੀ ਪਾ ਸਕਿਆ॥

੫-ਮਿਤ ਕੈ ਅਮਿਤ (ਮ੍ਰਯਾਦਾ ਵੱਲੋਂ ਅਥਵਾ ਮਿਣਤੀ ਵਜੋਂ, ਉਹ ਅਮਿਓ ਅਮਾਪ ਰੂਪ) ਹਨ, ਭਾਵ ਉਨਾਂ ਦੀ ਲੰਬਾਈ ਚੁੜਾਈ ਦੀ ਮ੍ਰਯਾਦਾ ਜਾਨਣ ਤੋਂ ਪਰੇ ਹੈ ੬ ਪੁਨ ਬਹੁੜੇ (ਫੇਰ) ੭ ਅਰੁ ਤਿੱਵੇਂ ਹੀ ਫੇਰ ੮ ਸੰਖ ਕੈ ਅਸੰਖ=ਸੰਖਜਾ-ਗੇਣਤੀ ਵਾਲੇ ਪੱਖੋਂ ਭੀ ਉਹ ਅਸੰਖ [ਬੇਸੁਮਾਰ] ਅਨਗਿਣਤ ਸਰੂਪ ਹਨ ੯ ਅਤੇ ਲੇਖੇ ਵੱਲੋਂ ਅਲੇਖ-ਲੇਖਜੋਂ ਪਾਰ ਹਨ ੧੦ ਅਰੁ ਉਹ ਤੋਲਕੈ[ਤੋਲਨ ਕਰਕੇ-ਜਾਚਜਾਂ ਹਾੜਜਾਂ] ਨਹੀ ਤੋਲਾਈ ਹੈ=ਕਿਸੇ ਪ੍ਰਕਾਰ ਤੋਲੇ-ਹਾੜੇ ਯਾ ਜਾਚੇ ਨਹੀ ਜਾ ਸਕਦੇ॥

੧੧ ਅਰਧ[ਹੇਠਾਂ] ਉਰਧ [ਉਪਰ] ਦੀ ੧੨ ਪਰਜੰਤ (ਹੱਦ-ਓੜਕ) ਵੱਲੋਂ [ਉਹ] ੧੩ ਅਪਾਰਜੰਤ=ਅਪ੍ਰਜੰਤ-ਅਸੀਮ [ਬੇਓੜਕੇ] ਹਨ। ਭਾਵ-ਹੇਠਾਂ ਉਪਰ ਦੀਆਂ ਹੱਦਾਂ ਵੱਟਾਂ ਵਿਚ ਭੀ ਉਹ ਨਹੀ ਆ ਸਕਦੇ। ਤੇ ੧੪ ਅਗੰਮ [ਮਨ ਬੁਧ ਆਦ ਅੰਤਾਕਰਣ ਦੀ ਗੰਮਤਾ ਤੋਂ ਰਹਤ]ਹਨ ੧੫ ਅਤੇ ਅਗੋਚਰ [ਇੰਦ੍ਰੀਆਂ ਦੇ ਘੇਰੇ ਵਿਚ ਨਹੀ ਆ ਸਕਦੇ] ਭਾਵ ਨਿਰਵਿਖਯ ਸਰੂਪ ਹਨ ੧੬ ਤਥਾ ਮੋਲਕੈ ਨ ਮੁਲਾਈ ਹੈ=ਮੁੱਲ ਵੱਜੋਂ ਉਨਾਂ ਦਾ ਮੁੱਲ-ਨਹੀ ਕਿਸੇ ਪ੍ਰਕਾਰ ਪਾਇਆ ਜਾ ਸਕਦਾ॥ ੧੭-ਬਹੁਤ ਕੀਹ ਆਖੀਏ,ਸਤਿਗੁਰੂ ਪਰਮਦ ਭੁਤ=ਅਤਿਸੈ ਕਰਕੇਅਚੰਭਤਕਾਰੀਸਰੂਪ ਵਾਲੇ ਹਨ,ਅਰੁ ਅਤੀ ਕਰਕੇ ਅਸਚਰਜ (ਵਿਚਿਤ੍ਰ ਸਰੂਪ) ਤਥਾ ਪ੍ਰੇਸ਼ਾਨ ਕਰਣਵਾਲੇ ਚਰਿਤ੍ਰਾਂ ਦੇ ਕਰਣਹਾਰੇ ਬਿਸਮ [ਬਿਸਮਾਦ ਸਰੂਪ]ਹਨ ੧੮ ਵਿਹ ਸਭ ਕੁਛ ਹੁੰਦਿਆਂ ਥੀਂਦਿਆਂ ਭੀ ਸਤਿਗੁਰਾਂ ਦੀ ਬਡਾਈ [ਮਹੱਤ] ਵਿਹ ਹੈ ੧੯ ਕਿ ਅਬਿਗਤ

ਅਪਗਤਿਆਂ-ਘੋਰ ਅਪ੍ਰਾਧੀਆਂ ਦੀ ਭੀ ਗਤਿ ਕਲਜਾਨ ਕਰਣਹਾਰੇ ਹਨ ॥੩੭॥੭੧

ਇਸੇ ਹੀ ਵੀਚਾਰ ਨਾਲ ਮੁੜ ਸਤਿਗੁਰਾਂ ਦੀ ਮਹਿਮਾ ਨਿਰੂਪਣ ਕਰਦੇ ਹਨ:-

**੧ ਚਰਨ ਸਰਨ ਗੁਰੁ ੩ਤੀਰਥ ਪੁਰਬ ੨ਕੋਟ ੫ ਦੇਵੀ ਦੇਵ ਸੇਵ ੪ਗੁਰ ਚਰਨ ਸਰਨ ਹੈ॥ ੬ਚਰਨ ਸਰਨ ਗੁਰੁ ਕਾਮਨਾ ਸਫਲ ਫਲ ੭ਰਿੱਧਿ ਸਿੱਧਿ ਨਿਧ ੮ਅਵਤਾਰ ੯ਅਮਰਨ ਹੈ ॥ ੧੦ਚਰਨ ਸਰਨ ਗੁਰੁ ਨਾਮ ਨਿਹਕਾਮ ਧਾਮ ੧੧ਭਗਤਿ ਜੁਗਤਿ ਕਰ ੧੨ਤਾਰਨ ਤਰਨ ਹੈ ॥ ੧੩ਚਰਨ ਸਰਨ ਗੁਰੁ ਮਹਿਮਾ ਅਗਾਧ ਬੋਧ ੧੪ਹਰਨ ਭਰਨ ਗਤਿ ਕਾਰਨ ਕਰਨਹੈ॥੩੮॥੭੨**

ਅਰਥ:-੧ ਸਤਿਗੁਰਾਂ ਦੇ ਚਰਣਾਂ ਦੀ ਸਰਣ ੨ ਕ੍ਰੋੜ ੩ ਤੀਰਥਾਂ ਦਾ ਪੁਰਬ ਇਸਥਿਤ ਹੈ-ਭਾਵ ਚਰਨ ਸਰਣ ਪੈਣ ਵਾਲੇ ਪੁਰਖ ਨੂੰ ਇਤਨਾ ਮਹਾਨ ਪੁੰਨ ਪ੍ਰਾਪਤ ਹੁੰਦਾ ਹੈ, ਜਿਤਨਾ ਕਿ ਕ੍ਰੋੜਾਂ ਤੀਰਥਾਂ ਉਪਰ ਪੁਰਬਾਂ ਸਮੇ ਸਨਾਨ ਤੋਂ ਪ੍ਰਾਪਤ ਹੋਣਾ ਲਿਖਿਆ ਹੈ। ੪-ਅਤੇ ਸਤਿਗੁਰਾਂ ਦੀ ਚਰਣ ਸਰਣ ਆਏ ਗੁਰਮੁਖ ਨੂੰ ੫-ਸਮੂਹ ਦੇਵੀਆਂ ਦੇਵਤਿਆਂ ਦੀ ਸੇਵਾ ਦਾ ਫਲ ਸੁਤੇ ਹੀ ਪ੍ਰਾਪਤ ਹੋ ਜਾਂਦਾ ਹੈ- ਭਾਵ ਓਸਨੂੰ ਹੋਰ ਕਿਸੇ ਦੇ ਸੇਵਨ ਦੀ ਲੋੜ ਹੀ ਨਹੀਂ ਰਹਿੰਦੀ ॥

੬ ਸਤਿਗੁਰਾਂ ਦੇ ਚਰਣਾਂ ਦੀ ਸਰਣ ਔਣਹਾਰੇ ਦੀਆਂ,ਸਭ ਕਾਮਨਾਂ ਫਲ ਕਰਕੇ ਸਫਲ ਹੋ ਜਾਂਦੀਆਂ ਹਨ। ਅਰਥਾਤ ਜੋ ਜੋ ਭੀ ਕਾਮਨਾ-ਧਰਮ ਅਰਥ ਕਾਮ ਮੋਖ ਰੂਪ ਹਨ, ਉਸ ਸਰਣਾਗਤ ਦੀਆਂ ਸਭ ਹੀ ਜਯੋਂ ਕੀਆਂ ਤਯੋਂ ਪੂਰਣ ਹੋ ਆਯਾ ਕਰਦੀਆਂ ਹਨ। ੭-ਅਤੇ ਰਿਧੀਆਂ[ਚੀਜ਼ਾਂ ਨੂੰ ਅੱਖੁਟ ਬਨਾਨ ਹਾਰੀਆਂ ਸ਼ਕਤੀਆਂ] ਤੇ ਸਿਧੀਆਂ—ਅ'ਣਮਾਂ ਮਹਿਮਾਂ ਲਘੁਮਾ, ਗਰਿਮਾ ਆਦਿ,ਤਥਾ ਨਿਧੀਆਂ--ਨੌ ਖੰਡ ਧਰਤੀ ਅੰਦਰ ਗੁਪਤ ਖਜਾਨਿਆਂ ਵਿਚਲੀ ਸਮ੍ਰਿਧੀ[ਸੰਪਦਾ] ੮ ਅਵਤਾਰ-ਮੂਰਤੀ ਮਾਨ ਹੋ ਖਲੋਂਦੀਆਂ ਹਨ [ਉਸ ਦੇ ਅਗੇ] ੯ ਅਮਰਨ-ਅਬਿਨਾਸ਼ੀ ਹਾਲਤ ਵਿਚ ਅਰਥਾਤ ਸਦਾ ਲਈ ਹੀ ॥

੧੦ ਸਤਿਗੁਰਾਂ ਦੇ ਚਰਣਾਂ ਦੀ ਸਰਣ ਪ੍ਰਾਪਤ ਹੋਯਾਂ-ਨਾਮ ਹੈ ਜਿਸਦਾ ਨਿਸ਼ ਕਾਮ-ਨਿਰ ਸੰਕਲਪ ਔਰ ਨਿਰਵਿਕਲਪ ਪਦ,ਉਹ ਪ੍ਰਾਪਤ ਹੋ ਜਾਂਦਾ ਹੈ।੧੧-ਅਰੁ ਭਗਤਿ ਜੁਗਤਿ-ਭਜਨ ਦੀ ਜੁਗਤੀ-ਵਾਹਗੁਰੂ ਨਾਲ ਪਯਾਰ ਪਾਲਨ ਦੇ ਢੰਗ ਕਰਕੇ ੧੨ ਤਾਰਨਤਰਨ-ਦੂਸਰਿਆਂ ਨੂੰ ਸੰਸਾਰ ਸਮੁਦਰੋਂ ਤਾਰਨ ਖਾਤਰ, ਤਰਨ-ਜਹਾਜ ਸਮਾਨ ਪ੍ਰਭਾਵ ਵਾਲਾ ਬਣ ਜਾਂਦਾ ਹੈ ॥

੧੩ ਕਿੱਥੋਂ ਤਕ ਦੱਸੀਏ-ਸਤਿਗੁਰਾਂ ਦੇ ਚਰਣਾ ਦੀ ਸਰਣ ਪ੍ਰਾਪਤ ਹੋਣ ਦੀ ਮਹਿਮਾ ਦਾ ਬੋਧ ਅਗਾਧ-ਅਥਾਹ ਹੈ, ੧੪-ਜਿਹੜਾ ਕੋਈ ਭੀ ਸਰਣ ਨੂੰ ਪ੍ਰਾਪਤ ਹੁੰਦਾ ਹੈ, ਓਸਨੂੰ ਹਰਨ, ਭਰਨ ਮਾਰਣ ਅਰੁ ਰਖਯਾ ਪ੍ਰਤਿਪਾਲਾ ਦੀ ਸਮਥਾ

 ਗੁਰਸਿਖ

ਪ੍ਰਾਪਤ ਹੋ ਔਂਦੀ ਹੈ, ਤੇ ਉਹ ਕਾਰਣ ਕਰਣ(ਸਭ ਸਬੱਬਾਂ ਦੇ ਬਣਾ ਲੈਣ ਵਾਲਾ) ਸਰਬ ਸਮਰਥ ਸਪੰਨ ਬਣ ਜਾਯਾ ਕਰਦਾ ਹੈ ॥ ੩੮ ॥ ੭੨ ॥

ਸਰਣਾਗਤ ਬਨਣ ਖਾਤਰ ਹੀ ਹੁਣ ਗੁਰ ਸਿੱਖ (ਜੋ ਸਰਣ ਆ ਚੁੱਕੇ ਹਨ) ਓਨਾਂ ਦੀ ਮਹਿਮਾਂ ਦੱਸਕੇ ਨਵੀਨ ਅਧਿਕਾਰੀਆਂ ਨੂੰ ਪ੍ਰੇਰਨਾ ਕਰਦੇ ਹਨ:-

**੧ਗੁਰਸਿੱਖ ੨ਏਕ ਮੇਕ ਰੋਮ ਮਹਿਮਾ ਅਨੰਤ ੩ਅਗਮ ਅਪਾਰੁ ਗੁਰੁ ਮਹਿਮਾ ਨਿਧਾਨ ਹੈ॥ ੪ਗੁਰ ਸਿਖ ਏਕ ਮੇਕ ਬੋਲ ਕੋ ਨ ਤੋਲ ੫ਮੋਲ ੬ਸ੍ਰੀ ਗੁਰੁ ਸਬਦ ਅਗਮਿਤ ਗਿਆਨ ਧਿਆਨ ਹੈ ॥ ੭ਗੁਰੁ ਸਿਖ ੮---੯ਏਕ ਮੇਕ ਦ੍ਰਿਸਟਿ ਦ੍ਰਿਸਟਿ ੧੦ਤਾਰੇ ੧੧ਸ੍ਰੀਗੁਰੁ ਕਟਾਛਿਜ ਕ੍ਰਿਪਾ ਕੋ ਨ ਪਰਮਾਨ ਹੈ॥ ਗੁਰੁ ੧੨ਸਿੱਖ ਏਕ ਮੇਕ ਪਲ ਸੰਗ ੧੩ਰੰਗ ਰਸ ੧੪ਅਬਿਗਤਿ ਗਤਿ ਸਤਿਗੁਰੁ ਨਿਰਬਾਨ ਹੈ ॥ ~~੩੯ ॥ ੭੩~~ ॥**

ਅਰਥ:-੧ ਜੇਹੜੇ ਸਿੱਖ ਗੁਰਾਂ ਨਾਲ, ਏਕ ਮੇਕ-ਇੱਕ ਭਾਵ ਵਾਲੇ (ਗੁਰ ਸਿੱਖ ਸੰਧੀ ਦੇ ਮੇਲ ਵਿਚ ਆਏ ਹੋਏ) ਬਣ ਗਏ ਹਨ, ਓਨਾਂ ਦੇ ਇੱਕ ਰੋਮ ਭਰ ਦੀ ਮਹਿਮਾਂ ਅਨੰਤ ਹੈ-ਭਾਵ ਓਸਦਾ ਅੰਤ ਨਹੀਂ ਪਾਇਆ ਜਾ ਸਕਦਾ। ੩-ਜਦ ਰੋਮ ਭਰ ਦੀ ਮਹਿਮਾ ਅਨੰਤ ਕਾਰਣ ਸਿੱਖ ਦੀ ਐਡੀ ਮਹਾਂਨ ਮਹਿਮਾਂ ਹੋਜਾਂਦੀ ਹੈ,ਤਾਂ ਗੁਰੂ ਤਾਂ ਹੈਣ ਹੀ ਅਗੰਮ--ਅਪਾਰ ਮਹਿਮਾਂ ਦੇ ਨਿਧਾਨ (ਘਰ-ਭੰਡਾਰੇ)॥

੪ ਐਸਾ ਹੀ ਗੁਰ ਸਿੱਖ ਦੇ ਇਕ ਮਾਤ੍ਰ ਬੋਲ (ਬਚਨ)ਦੇ ਤੋਲ-(ਵੀਚਾਰ-ਅੰਦਾਜ਼ੇ) ਸਿਧਾਂਤ ਨੂੰ ਹਾਰੀ ਸਾਰੀ ਨਹੀਂ ਸਮਝ ਸਕਦਾ,ਅਤੇ ਨਾਂ ਹੀ ੫ ਓਸਦਾ ਮੁੱਲ ਹੀ ਪਾਯਾ ਜਾ ਸਕਦਾ ਹੈ। ੬ (ਇਸਦੇ ਮੁਕਾਬਲੇ ਵਿਚ) ਸਤਿਗੁਰਾਂ ਦੇ ਸਬਦ ਦਾ ਜੋ ਗਿਆਨ ਹੈ, ਓਸਦਾ ਧਿਆਨ ਵਿਚ ਲਗੌਣਾਂ ਤਾਂ ਹੈ ਹੀ ਅਗੰਮ+ਇਤ=ਅਗੰਮਤਾ ਦੀ ਅਵਧੀ ਰੂਪ ॥

੭ ਗੁਰ ਸਿੱਖ ਦੀ ੮ ਦ੍ਰਿਸ਼ਟੀ (ਅੱਖ) ਦੀ ੯ ਇਕ ਮਾਤ੍ਰ ਨਿਘਾ ੧੦ ਤਾਰ ਦਿੰਦੀ ਹੈ (ਜਦ ਬੰਦੇ ਨੂੰ ਸੰਸਾਰ ਤੋਂ,ਤਾਂ ਫੇਰ )-੧੧ ਸਤਿਗੁਰਾਂ ਦੇ ਕ੍ਰਿਪਾ ਭਰੇ ਕਟਾ-ਖਜ=ਅੱਖ ਦੇ ਚੁਭਾਉ (ਨੇਤ੍ਰ ਭਰਕੇ ਤੱਕਨ) ਦੇ ਪ੍ਰਭਾਉ ਦਾ ਤਾਂ ਕੋਈ ਪਰਮਾਣ (ਅੰਦਾਜਾ-ਥਹੁ) ਲਾਇਆ ਹੀ ਨਹੀ ਜਾ ਸਕਦਾ॥

੧੨ ਅਤੇ ਐਸਾ ਹੀ ਗੁਰ ਸਿੱਖ ਦੇ ਤਾਂ ਇਕ ਮਾਤ੍ਰ ਪਲ (ਘੜੀ) ਸੰਗ (ਸਾਥ) ਕੀਤਿਆਂ ੧੩ ਰੰਗ ਰਸ (ਪ੍ਰੇਮ ਦਾ ਰਸ-ਰੱਬੀ ਸੁਆਦ)ਆ ਜਾਂਦਾ ਹੈ ੧੪ ਸਤਿਗੁਰਾਂ ਦੀ ਗਤੀ (ਮਹਿਮਾਂ) ਤਾਂ ਫੇਰ ਹੈ ਹੀ ਅਬਿਗਤ(ਅਬਜਕ੍ਤ ਰੂਪ) ਅਰੁ ਨਿਰਬਾਣ॥ ਅਥਵਾ ਸਤਿਗੁਰੂ ਨਿਰਬਾਣ (ਮਿਤ=ਮ੍ਰਯਾਦਾ ਤੋਂ ਰਹਿਤ-ਖੁਲਮ ਖੁੱਲਾ) ਮੌਜ ਮਾਤ੍ਰ ਤੇ ਹੀ ਅਬਿਗਤਾਂ--ਅਪਗਤਾਂ ਦੀ ਭੀ ਗਤੀ ਕਰ ਦਿੱਤਾ ਕਰਦੇ ਹਨ ॥ ੩੯ ॥ ੭੩ ॥

ਆਦਮੀ ਦਾ ਤੇਜ ਪ੍ਰਤਾਪ ਅਰੁ ਸੁਖ ਵਿਭੂਤੀ ਆਦਿ ਤਦੇ ਹੀ ਸਫਲੇ ਹੋਣਗੇ ਜੇਕਰ ਸਤਿਗੁਰਾਂ ਦੇ ਚਰਣਾਂ ਦੀ ਧੂੜੀ ਪ੍ਰਾਪਤ ਹੋਵੇ–ਸੋ ਸਤਿਗੁਰਾਂ ਦੇ ਚਰਣ ਸਰਣ ਹੋਣ ਦੀ ਅਵਸਯਕਤਾ ਦੱਸਦਿਆਂ ਪ੍ਰੇਰਣਾ ਕਰਦੇ ਹਨ):–

**੧ਬਰਨ ਬਰਨ ੨ਬਹੁ ਬਰਨ ਘਟਾ ਘਮੰਡ ੪ਬਸੁਧਾ ਬਿਰਾਜ ਮਾਨ੩ ਬਰਖਾ ਅਨੰਦਕੈ॥ ੫ਬਰਨ ਬਰਨਹ੍ਹੈ ਪ੍ਰਫੁਲਤ ਬਨਾਸਪਤੀ ਬਰਨ ਬਰਨ ਫਲ ਫੂਲ ਮੂਲ ਕੰਦ ਕੈ ॥ ੮ਬਰਨ ਬਰਨ ਖਗ ੯ਬਿਬਿਧ ਭਾਖਾ ਪ੍ਰਗਾਸ ੬ਕੁਸਮ ਸੁਗੰਧ ੭ਪਉਨ ਗਉਨ ਸੀਤ ਮੰਦ ਕੈ ॥ ੧੦ਰਵਨ ਗਵਨ ਜਲ ਥਲ ਤ੍ਰਿਨ ੧੧ਸੋਭਾ ਨਿਧਿ ਸਫਲ ਹ੍ਵੈ ਚਰਨ ਕਮਲ ਮ ਕਰੰਦ ਕੈ ॥ ~~੪੦ ॥ ੭੪~~ ॥**

ਅਰਥ:–੧ ਬਰਨ ਬਰਨ 'ਰੰਗਾ ਰੰਗੀ) ੨ ਬਹੁ ਬਰਨ=ਬਹੁਤ ਭਾਂਤ ਦੀਆ ਘਟਾ–ਬਦਲੀਆਂ, ਘਮੰਡ–ਘਿਰਕੇ=ਪਸਰਕੇ (ਅਕਾਸ ਵਿਚ)। –੩ ਬਰਖਾ ਦਾਂ ਅਨੰਦ ਕਰਦੇਣ ਤਾਂ੪ ਬਸੁਧਾ ਬਿਰਾਜਮਾਨ=ਧਰਤੀ ਸੋਭਾਇਮਾਨ ਹੋ ਭਾਸਜਾ ਕਰਦੀ ਹੈ

੫ ਰੰਗਾ ਰੰਗੀ, ਬਨਾਸਪਤੀਆਂ(ਤ੍ਰਿਣ ਘਾਹ ਖੇਤੀਆਂ ਬਾੜੀਆਂ ਦੀ ਸਭ ਪ੍ਰਕਾਰ ਦੀ ਹਰਯੌਲ ਅਰੁ ਫਲ ਫੁਲ ਮੂਲ ਕੰਦ ਆਦਿ ਸਮੇਤ) ਪ੍ਰਫੁਲਿਤ ਹੋ ਪੈਂਦੀ–ਖਿੜ ਆਯਾ ਕਰਦੀ ਹੈ॥

੬ ਕੁਸਮ ਸੁਗੰਧਿ=ਫੁਲਾਂ ਦੀ ਸੁਗੰਧੀ, ੭ ਸੀਤਲ ਤੇ ਮੰਦ=ਸਹਜ ਸਹਜ (ਧੀਮੇ ਧੀਮੇ)ਪੌਣ ਦੇ ਗਉਣ ਝੋਕਿਆਂ)ਨਾਲ ਚਲਿਆ(ਪਸਰਿਆ, ਕਰਦੀ ਹੈ, ਤੇ ੮ ਰੰਗ ਰੰਗ ਦੇ ਖਗ 'ਪੰਛੀ) ੯ਬਿਬਿਧ ਭਾਖਾ ਪ੍ਰਗਾਸ ਨਾਨਾ ਭਾਂਤ ਦੀਆਂ ਬੋਲੀਆਂ ਦਾ ਪ੍ਰਗਾਸ (ਉਜਾਲਾ, ਬੋਲਣਾ ਕਰਜਾ ਕਰਦੇ ਹਨ ॥

੧੦ ਰਵਣ ਗਵਣ=ਗਵਣ (ਗੈਨ=ਗਗਨ) ਅਕਾਸ਼ ਰਵਨ=ਸੁੰਦਰ (ਲਗਨ ਲਗ ਪੈਂਦਾ ਹੈ) ਤੇ ਜਲ ਥਲ ਅਰ ਤ੍ਰਿਣ (ਘਾਹ) ਵਗੈਰਾ (ਸਭ ਹੀ) ਸੋਭਾ ਦੇ ਅਸਥਾਨ ਬਣ ਜਾਂਦੇ ਹਨ। ਭਾਵ–ਇਹ ਸਭ ਕੁਛ ਕਥਨ ਕੀਤੀ ਸੁੰਦਰਤਾ ਤਦੇ ਹੀ ਸਫਲ ਹੋ ਸਕਦੀ ਹੈ ਜੇ ਸਤਿਗੁਰਾਂ ਦੇ ਚਰਣਾਂ ਦੀ ਧੂਲੀ ਇਨਾਂ ਨੂੰ ਪ੍ਰਾਪਤ ਹੋਵੇ ਤਾਂ। ਅਥ੍ਵਾ(ਜੀਕੂੰ ਇਹ ਸਭ ਧਰਤੀ ਤੇ ਆਕਾਸ਼ ਦੀ ਸੁੰਦਰਤਾ ਇਕ ਬਰਖਾ ਦੇ ਹੋਣ ਕਾਰਨ ਹੀ ਸਫਲੀ ਤੇ ਰਮਣੀਕ ਹੋ ਸਕਿਆ ਕਰਦੀ ਹੈ) ਤੀਕੂੰ ਹੀ ਸਰਬ ਪ੍ਰਕਾਰ ਦੀ ਮਾਨੁਖੀ ਸੁੰਦ੍ਰਤਾ ਅਰੁ ਸਿੰਗਾਰ ਤਥਾ ਵਿਭਤੀ ਸਤਿਗੁਰਾਂ ਦੇ, ਚਰਣ ਕਮਲਾਂ ਦੀ ਮਕਰੰਦ(ਧੂਲੀ) ਦ ਪ੍ਰਾਪਤ ਹੋਣ ਤੇ ਹੀ ਸਫਲ ਹੋ ਸਕਦੀ ਹੈ ॥ ੪੦ ॥੭੪॥

ਸਤਿਗੁਰਾਂ ਦੀ ਚਰਣ ਸਰਣ, ਸੁਭਾਵ ਸੁੱਧ ਕਰਕੇ ਹੀ ਪ੍ਰਾਪਤ ਹੋਯਾਂ, ਜਨਮ ਸਫਲਾ ਕਰ ਸਕੀਦਾ ਹੈ:–

**੧ਚੀਟੀ ਕੇ ਉਦਰ ਬਿਖੈ ਹਸਤੀ ਸਮਾਇ ਕੈਸੇ ੨ਅਤੁਲ**

ਅਪਾਰ ਭਾਰ ਭ੍ਰਿੰਗੀ ਨ ਉਠਾਵਈ ॥ ੩ਮੱਛਰ ਕੇ ਡੰਗ ਨ ਮਰਤ ਹੈ ਬਾਸਕ ਨਾਗ॥੪ਮਕਰੀ ਨ ੫ ਚੀਤ੍ਰੈ ਜੀਤੈ ਸਰ ਨ ਪੂਜਾ· ਵਈ ॥ ੬ਤਮੋਚਰ ਉਡਤ ਨ ਪਹੁਚੈ ੭ਆਕਾਸ ਬਾਸ ੮ਮੂਸਾ ੯ਤਉ ੧੦ਨ ਪੈਰਤ ਸਮੁੰਦਰ ਪਾਰ ਪਾਵਈ ॥ ੧੧ਤੈਸੇ ੧੨ਪ੍ਰਿਯ ਪ੍ਰੇਮ ਨੇਮ ਅਗਮ ਅਗਾਧ ਬੋਧ ੧੩ ਗੁਰਮੁਖ ੧੪ਸਾਗਰ ਜਿਉ ਬੂੰਦ ਹ੍ਵੈ ਸਮਾਵਈ ॥ ੪੧ ॥ ੭੫ ॥ ੬੨

ਅਰਥ:-੧ ਜਿਸਤਰਾਂ ਕੀੜੀ (ਚੀਟੀ) ਦੇ ਉਦਰ (ਪੇਟ) ਵਿਖੇ ਹਾਥੀ ਨਹੀ ਸਮਾ ਸਕਦਾ (ਕੀੜੀ ਸਮਾਨ ਤੰਗ ਦਿਲ ਵਾਲੇ ਅੰਦਰ, ਹਸਤੀ=ਸਭ ਜੜ ਪਦਾਰਥਾਂ ਨੂੰ ਸਰਜੀਤ ਕਰਣ ਵਾਲੀ-ਅਸਤਿਤ੍ਵ=ਹੋਂਦ ਰੂਪ ਚੇਤਨ ਸਤਜਾ) ਕਿਸ ਤਰਾਂ ਸਮਾ ਸਕੇ-ਭਾਵ ਸਾਖਯਾਤਕਾਰਤਾ ਨੂੰ ਪ੍ਰਾਪਤ ਹੋ ਸਕੇ?

੨ਭ੍ਰਿੰਗੀ=ਕੂੰਡ ਵਰਗਾ (ਉਡਾਰੂ ਕੀੜਾ) ਅਤੁਲ (ਅਤੋਲ) ਅਪਾਰ ਭਾਰ ਨੂੰ ਨਹੀ ਚੁੱਕਸਕਦਾ-(ਭਰ+ਇੰਗੀ)=ਭਰਜਾਹੋਯਾ ਚੇਸ੍ਟਾ-ਚਪਲਤਾ ਕਰਕੇ ਚੰਚਲ ਮਨ ਵਾਲਾ ਜੋ ਮਨੁੱਖ ਹੈ ਉਹ ਸੰਪੂਰਨ ਸ੍ਰਿਸ਼ਟੀ ਵਾ ਅਨੰਤ ਬ੍ਰਹਮੰਡਾਂਨੂੰ ਸਹਾਰਾ ਦੇਣ ਵਾਲੇ ਪ੍ਰਮਾਤਮਾ ਸਤਿਗੁਰੂ ਨੂੰ ਕੀਕੂੰ ਆਪਣੇ ਅੰਦਰ ਧਾਰਨ ਕਰ ਸਕੇ? ਭਾਵ ਨਹੀ ਕਰ ਸਕਦਾ।

੩ ਮੱਛਰ ਦੇ ਡੰਗ ਨਾਲ ਬਾਸਕ ਨਾਗ (ਤਖਯਕ ਨਾਗ=ਸਮੁੰਦਰ ਦੇ ਮਥਨ ਦਾ ਸਹਾਈ ਸਰਪ) ਨਹੀ ਮਾਰਿਆ ਜਾ ਸਕਦਾ (ਐਸੇ ਹੀ ਮਤਸਰ-ਈਰਖਾ ਕਰਕੇ ਗ੍ਰਸਿਆ ਹੋਇਆ ਮਨੁੱਖ, ਸਮੂਹ ਬਾਸਨਾਂ ਦੇ ਉਤਪੰਨ ਕਰਣ ਤਥਾ ਸ੍ਰਿਸ਼ਟੀ ਭਰ ਨੂੰ ਮਥਨ ਕਰਣ ਵਾਲੇ ਮਨ ਨੂੰ ਕੀਕੂੰ ਮਾਰ ਸਕੇ? ਭਾਵ ਨਹੀ ਮਾਰ ਸਕਦਾ ਹੈ)॥

੪ ਮਕਰੀ (ਮਕ: ੀ) ਜਿਸਦਾ ਲੱਕ ਵਿਚੋਂ ਪਤਲਾ ਸੂਖਮ ਚਿਤ੍ਰੇ ਵਰਗਾ ਹੁੰਦਾ ਹੈ, ਉਹ ੫ ਚੀਤੈ ਜੀਤੈ=(ਜਿੱਤਨ ਵਾਲੇ ਪਤਲੇ ਲੱਕ ਧਾਰੀ) ਚਿਤ੍ਰੇ ਦੇ ਸਰ=ਬਰਾਬਰ -ਨਹੀ ਪੁਜ ਸਕਦਾ)। ਇਸੇਤਰਾਂ ਮਕਰਾਂ-ਫਰੇਬਾਂ ਦੇ ਕਰਣ ਵਾਲੇ ਬਗਲ ਸਮਾਧੀਏ ਮਾਯਾਧਾਰੀ ਮਨੁੱਖ ਉਨਾਂ ਦੇ ਸਰ=ਬਰਾਬਰ ਨਹੀ ਪੁਜ ਸਕਦੇ, ਜਿਨਾਂ ਨੇ ਜਿੱਤ ਲਏ ਹਨ ਆਪਣੇ ਚਿੱਤ-ਭਾਵ ਸੰਤਾਂ ਭਗਤਾਂ ਵਾਲੀ ਰਹਨੀ ਨੂੰ ਸੰਸਾਰੀ ਮਾਯਾਧਾਰੀ ਨਹੀ ਪਹੁੰਚ ਸਕਦੇ॥

੬ ਤਮਚਰ=ਉੱਲੂ ਯਾ ਚਮਗਿੱਦੜ ਉਡਾਰੀ ਮਾਰਕੇ ਨਹੀ ਪਹੁੰਚ ਸਕਦਾ ੭ ਅਕਾਸ ਬਾਸ (ਅਕਾਸ ਬਾਸੀ ਅਲਲ ਪੰਖੀ ਨੂੰ-ਅਥ੍ਵਾ ਤਮਚਰ (ਦੈਤ ਆਦਿ ਪਾਤਾਲ ਬਾਸੀ) ਨਹੀ ਪਹੁੰਚ ਸਕਦੇ, ਅਕਾਸ਼ ਬਾਸੀ (ਦਵਤਿਆਂ ਨੂੰ)-ਤੀਕੂੰ ਹੀ ਤਮੋਗੁਣੀ ਵਾ ਆਸੁਰੀ ਸੰਪਤ ਵਾਨ ਚਿੱਤਾਂ ਵਾਲੇ ਮਨੁੱਖ ਦੈਵੀ ਸੰਪਤ ਵਾਲੇ ਯਾ ਦਸਮਦ੍ਵਾਰ ਬਾਸੀ ਮਹਾਪੁਰਖਾਂ ਦੀ ਸਮਤਾ ਨਹੀ ਕਰ ਸਕਦੇ। ਅਰੁ ੮ (ਇੰਵੇ ਹੀ) ਮੂਸਾ=ਚੂਹਾ ੯ ਤਉ=ਫੇਰ ੧੦ ਪੈਰਤ=ਤਰਕੇ ਨਹੀ ਸਮੁੰਦਰਦੇ ਪਾਰ ਹੋ ਸਕਦਾ (ਤੀਕੂੰ ਹੀ ਮੂਸਾ=ਮੋਹੇ ਹੋਏ

 ਸਵਈਏ-ਸਤਿ ਸਰੂਪ

ਮੋਹ ਮਮਤਾ ਦੇ ਸੰਸਾਰ ਸਮੁੰਦਰੋਂ ਪਾਰ-ਪਰਮ ਪਦ ਨੂੰ ਪ੍ਰਾਪਤ ਨਹੀ ਹੋ ਸਕਦੇ)॥

੧੧ ਇਸੀ ਪ੍ਰਕਾਰ ਹੀ ਮਨਮੁਖੀ ਸੰਸਾਰੀਆਂ ਲਈ ੧੨ ਪ੍ਰਿਯ ਪ੍ਰੇਮ ਨੇਮ ਬੋਧ ਅਗਮ ਅਗਾਧ=ਪ੍ਰੀਤਮ ਪਿਆਰੇ ਵਾਹਗੁਰੂ ਦੇ ਪ੍ਰੇਮ ਦਾ ਨੇਮ=ਨੇਤ(ਮ੍ਰਯਾਦਾ--ਬਿਧ) ਦਾ ਬੋਧ (ਸਮਝਣਾ) ਅਗਮ ਅਗਾਧ ਹੈ। ੧੩ (ਜੇਕਰ) ਗੁਰਮੁਖ=ਗੁਰੂ ਸਰਣ ਪ੍ਰਾਪਤ ਹੋਕੇ ੧੪ ਬੂੰਦ ਵਾਂਗੂ- ਨਿਰ ਅਭਿਮਾਨ ਸੂਖਮ ਹੋਵੇ,ਤਾਂ ਜਾ ਕੇ ਹੀ ਸਾਗਰ (ਪਾਰਾਵਾਰ ਰਹਿਤ ਪਰਮਾਤਮਾਂ ਵਿਖੇ) ਸਮਾ ਸਕਦਾ ਹੈ-ਭਾਵ ਪਰਮਪਦ ਰੂਪ ਸਤਿਗੁਰਾਂ ਦੀ ਪ੍ਰਾਪਤੀ ਸੁਭਾਵ ਸੁੱਧੀ ਤੋਂ ਬੰਚਿਤ ਕੋਈ ਮਨੁੱਖ ਭੀ (ਕਿਸੇ ਪ੍ਰਕਾਰ ਹੋਰ ਹੋਰ ਸਾਧਨ ਕਰ ਕਰਕੇ ਨਹੀ ਪ੍ਰਾਪਤ ਕਰ ਸਕਦਾ॥ ੪੧॥ ੭੫॥

ਬੂੰਦ ਸਾਗਰ ਦੇ ਅਭੇਦ ਹੋਣ ਵਤ ਵਾਹਗੁਰੂ ਵਿਖੇ ਜੀਵ ਦੀ ਅਭੇਦਤਾ ਪ੍ਰਾਪਤੀ ਦਾ ਮਾਰਗ ਨਿਰੂਪਕੇ ਸਤਿਸੰਗ ਦੀ ਉਮੰਗ ਜਗੌਂਦੇ ਹਨ:- ੬੨

**²ਸਬਦ ਸੁਰਤਿ ਅਵਗਾਹਨ ¹ਕੈ ਸਾਧ ਸੰਗ ³ਆਤਮ ⁵ ਤਰੰਗ ⁴ ਗੰਗ ⁷ਸਾਗਰ⁶ ਲਹਰ ਹੈ॥ ੮-੯ਅਗਮ ਅਥਾਹ ਆਹਿ ਅਪਰ ਅਪਾਰ ਅਤਿ ¹¹ਰਤਨ ¹⁰ਪ੍ਰਗਾਸ ਨਿਧਿ ¹²ਪੂਰਨ ਗਹਰ ਹੈ॥ ¹³ਹੰਸ ¹⁵ਮਰਜੀਵਾ ¹⁶ਗੁਨ ਗਾਹਕ ਚਾਹਕ ¹³ਸੰਤ ¹⁴ਨਿਸ ਦਿਨ ਘਟਿਕਾ ਮਹੂਰਤ ਪਹਿਰ ਹੈ॥ ¹⁹ਸ੍ਵਾਂਤਿ ਬੂੰਦ ਬਰਖਾ ¹⁷ਜਿਉਂ ¹⁸ਗਵਨ ਘਟਾ ਘਮੰਡ ²⁰ਹੇਤ ਮੁਕਤਾ-ਹਲ ²¹ਅਉ ਨਰ ਨਰਹਰ ਹੈ। ~~੪੨॥੭੬~~॥** ੬੨

ਅਰਥ:--੧ ਸਤਿਸੰਗ ਦ੍ਵਾਰਾ ੨ ਸਬਦ ਵਿਖੇ ਸੁਰਤਿ ਦੇ(ਪਰਚਾਉ-ਟਿਕਾਉ) ਦਾ ਅਵਗਾਹਨ ਕੈ=ਅਭ੍ਯਾਸ ਕਰਣੇ ਕਰਕੇ ੩ ਆਤਮਾ (ਅਭ੍ਯਾਸੀ-ਸਾਧਕ ਦਾ ਆਪਾ) ੪ ਗੰਗਾ ਸਮਾਨ(ਆਪਣੀ ਨਿਰਮਲ) ਚੈਤੰਨ ਸਰੂਪਿਣੀ ੫ ਤਰੰਗ (ਲਹਰ-ਉਛਾਲ) ਮਾਰਕੇ (ਭਾਵ-ਆਪਣੀ ਚੈਤੰਨ ਕਲਾ ਨੂੰ ਸਾਖ੍ਯਾਤ ਪ੍ਰਗਟ ਕਰਕੇ ੬ ਜੀਕੂੰ ਲਹਰ (ਮੌਜ) ੭ ਸਾਗਰ (ਸਮੁੰਦ੍ਰ) ਵਿਚ ਅਭੇਦ ਹੋ ਜਾਯਾ ਕਰਦੀ ਹੈ (ਤੀਕੂੰ ਹੀ ਆਤਮਾ ਤਰੰਗ ਰੂਪ ਹੋ ਸਮੁੰਦ੍ਰ ਸਰੂਪੀ ਪਰਮਾਤਮਾ ਵਿਖੇ ਸਮਾ ਜਾਇਆ ਕਰਦਾ ਹੈ) ੮-੯ (ਇਹ ਪਰਮਾਤਮ ਸਰੂਪੀ ਨਿਜ ਸਮੁੰਦਰ) ਅਤਿ ਅਗਮ (ਅਤਯੰਤ ਕਰਕੇ ਅਗੰਮ-ਗੰਮਤਾ ਤੋਂ ਰਹਤ) ਅਰੁ ਅਥਾਹ (ਹਾਥ ਨਹੀਂ ਪਾਈ ਜਾ ਸਕਨ ਵਾਲਾ ਆਹਿ (ਹੈ)ਅਤੇ ਅਪਰ=ਉਸਤੋਂ ਪਰ-ਪਰੇ ਵਾ (ਸ੍ਰਿਸ਼ਟ)ਕੋਈ-ਨਹੀਂ ਹੈ,ਤਥਾ ਅਪਾਰ=ਉਸਦਾ ਪਾਰ ਨਹੀਂ ਪਾਯਾ ਜਾ ਸਕਦਾ॥

੧੦ (ਉਸ ਵਿਖੇ) ਪ੍ਰਗਾਸ ਦੇ ਭੰਡਾਰ ਰੂਪ ੧੧ ਰਤਨ-ਪ੍ਰੇਮ ਭਗਤੀ ਵੈਰਾਗ ਗ੍ਯਾਨ ਆਦਿ ਗੁਣ ੧੨ ਪੂਰਨ (ਭਰਪੂਰ) ਹਨ ਅਰੁ ਅਤਿ ਗੈਹਰ (ਅਤ੍ਯੰਤ ਕਰਕੇ ਗੰਭੀਰ) ਹੈ॥

੧੩ ਹੰਸਾਂ ਸਮਾਨ ਸੰਤ ਜਨ ੧੪ ਰਾਤ ਦਿਨ, ਘੜੀਆਂ, ਪਹਰ, ਮਹੂਰਤ ਆਦ ਸਮੂਹ ਸਮਜਾਂ ਵਿਖੇ ੧੫ ਅਰੁ ਮਰਜੀਊੜਿਆਂ ਸਦ੍ਰਸ਼-ਚਾਹਕ=ਜਿਗਜਾਸੀ ਜਨ (ਸਿਰ ਨੂੰ ਤਲੀ ਉਪਰ ਰਖਕੇ-ਜੀਊਂਦੇ ਹੀ ਮਰਣ ਲਈ ਤਯਾਰ ਹੋਕੇ)੧੬ ਏਨਾਂ ਗੁਣ ਦੇ ਗਾਹਕ (ਗ੍ਰਹਣ ਕਰਣ ਹਾਰੇ) ਹਨ ॥

੧੭ ਜਿਸਤਰਾਂ (ਸਮੁੰਦ੍ਰ ਅਪਨੇ ਵਿਚੋਂ ਊਖਮਾ-ਹਵਾੜ ਪ੍ਰਗਟ ਕਰਕੇ ਬੱਦਲ ਰੂਪ ਧਾਰਕੇ, ਆਪ ਹੀ) ੧੮ ਗਵਨ=ਗੌਨ (ਗਗਨ) ਅਕਾਸ ਮੰਡਿਲ ਵਿਖੇ ਘਮੰਡ= ਘਿਰੀ ਹੋਈ ਘਟਾ=ਬਦਲੀ ਸਮੂਹ ਦੇ ਸਰੂਪ ਹੋ ੧੯ ਸ੍ਵਾਂਤੀ ਬੂੰਦ ਦੀ ਬਰਖਾ ਕਰਕੇ ੨੦ ਮੁਕਤਾਹਲ=ਮੋਤੀ (ਸਿੱਪ ਵਿਚ ਪੈਕੇ) ਅਰੁ ੨੧ ਨਰ ਨਰਹਰਿ=ਨਰਾਂ ਉਪਰ ਵਰਸ ਕੇ ਓਨਾਂ ਨੂੰ ਨਰ ਸਿੰਘ ਰਾਜੇ ਵਾ (ਸਾਖਜਾਤ ਭਗਵਾਨ ਸਰੂਪ) ਬਣਾਇਆ ਕਰਦੀ ਹੈ, ਇਸੇਤਰਾਂ ਪੂਰਣ ਬ੍ਰਹਮ ਪਰਮਾਤਮਾ ਅਪਣੇ ਤੋਂ ਅਪਨੀ ਕਲਾ ਰੂਪ ਸਤਿਗੁਰ ਨਾਨਕ ਦੇਵ ਰੂਪ ਹੋ ਸੁੰਨ ਸਰੂਪੀ ਸੰਸਾਰ-ਆਕਾਸ਼-ਅੰਦਰ ਅਪਣੇ ਚਮਤਕਾਰ ਨੂੰ ਪ੍ਰਗਟ ਕਰਕੇ ਉਪਦੇਸ਼ ਰੂਪ ਸ੍ਵਾਂਤੀ ਬੂੰਦ ਦੀ ਬਰਖਾ ਕਰ ਸਿੱਪੇ ਸਮਾਨ ਸਿੱਖਵੰਦ ਜਿਗਜਾ-ਸੂਆਂ ਅੰਦਰ ਗਜਨ ਗੌਹਰ ਪ੍ਰਗਟਾਂਦੇ ਹਨ, ਤੇ ਸਮੂਲਚੇ ਹੀ ਜਿਨਾਂ ਲਹਿਣੇ ਜੀ ਆਦਿਕਾਂ ਉਪਰ ਤੁੱਠ ਪਏ ਓਨਾਂ ਨੂੰ ਓਨਾਂਨੇ ਆਪਣੇ ਸਾਖਜਾਤ ਅਵਤਾਰੀ ਪੁਰਖ ਭਾਵ ਵਿਖੇ ਹੀ ਚਾਹ ਪ੍ਰਗਟਾਯਾ ॥ -॥ ੪੨ ॥ ੭੬ ॥

ਜਿਸ ਸ੍ਵਾਂਤੀ ਬੂੰਦ ਰੂਪ ਉਪਦੇਸ਼ਦੀ ਸਤਿਗੁਰੂ ਬਰਖਾ ਕਰਦੇ ਹਨ, ਓਸ ਬਾਬਤ ਸੂਚਨਾ ਦਿੰਦੇ ਹੋਏ, ਭਾਈ ਸਾਹਿਬ ਇਉਂ ਦੱਸਦੇ ਹਨ:-

**੧ਸਬਦਸੁਰਤਿ ਲਿਵ ੨ਜੋਤਿ ਕੋ ਉਦੋਤ ਭਯੋ ੩ਤ੍ਰਿਭਵਨ ਔ ਤ੍ਰਿਕਾਲ ਸਭ ੪ਅੰਤਰ ਦਿਖਾਏ ਹੈਂ ॥ ੫ਸਬਦ ਸੁਰਤਿ ਲਿਵ ੬ਗੁਰਮਤ ਕੋ ਪ੍ਰਗਾਸ ੭ਅਕਥ ਕਥਾ ਬਿਨੋਦ ੮ਅਲਖ ਲਖਾਏ ਹੈਂ ॥ ੯ ਸਬਦ ਸੁਰਤਿ ਲਿਵ ੧੦ਨਿਝਰ ਅਪਾਰ ਧਾਰ ੧੧ਪ੍ਰੇਮ ਰਸ ਰਸਿਕ ਹ੍ਵੈ ੧੨ਅਪਿਅ ਪੀਆਏ ਹੈਂ ॥ ੧੩ਸਬਦ ਸੁਰਤਿ ਲਿਵ ੧੪ਸੋਹੰ ਸੋ ਅਜਪਾ ਜਾਪ ੧੫ਸਹਿਜ ੧੬ਸਮਾਧਿ ਸੁਖ ਸਾਗਰ ਸਮਾਏ ਹੈਂ ॥ ੪੩ ॥ ੭੭ ॥**

ਅਰਥ:-੧ ਸ਼ਬਦ ਵਿਖੇ ਸੁਰਤਿ ਦੀ ਲਿਵ ਦੇ ਪ੍ਰਭਾਵ ਕਰਕੇ ੨ ਜੋਤਿ ਕੋ ਉਦੋਤ ਭਯੋ=ਪ੍ਰਕਾਸ਼ ਉਦੇ ਹੋ ਔਂਦਾ ਹੈ (ਆਤਮ ਸਾਖਜਾਤਕਾਰਤਾ ਦੀ ਪ੍ਰਾਪਤੀ ਹੋ ਆਯਾ ਕਰਦੀ ਹੈ) ੩ (ਜਿਸ ਪ੍ਰਕਾਸ਼ ਕਰਕੇ) ਤਿੰਨੇ ਲੋਕਾਂ ਅਰੁ ਤਿੰਨੇਂ ਕਾਲ਼ਾਂ ਅੰਦਰ ਵਰਤਣ ਹਾਰਾ ਸਮੂਹ ਬਿਰਤਾਂਤ ੪ ਆਪਣੇ ਅੰਦਰ ਹੀ ਦਿੱਸ ਆਯਾ ਕਰਦਾ ਹੈ ॥

੫ ਸ਼ਬਦ ਵਿਖੇ ਸੁਰਤ ਦੀ ਲਿਵ ਲਗਿਆਂ ੬ ਗੁਰਮਤਿ (ਸਤਿਗੁਰਾਂ ਦੇ ਉਪਦੇਸ਼ ਦਾ ਇਸ੍ਟ ਫਲ=ਬਾਂਛਿਤ ਅਵਸਥਾ) ਦਾ ਪ੍ਰਗਾਸ (ਪ੍ਰਭਾਵ) ਹੋ ਪੈਂਦਾ ਹੈ

੭ ਤੇ ਜਿਸ ਬਿਨੋਦ (ਕੌਤੁਕ-ਤਮਾਸ਼ੇ-ਅੰਤਰੀਵੀ ਆਨੰਦ) ਦੀ ਕਥਾ (ਕਹਾਣੀ) ਅਕਥ ਰੂਪ ਅਰਥਾਤ ਨਹੀਂ ਕਥਨ ਕੀਤੀ ਜਾ ਸਕਨ ਵਾਲੀ ਹੈ ੮ ਓਸ ਅਲਖ ਸਰੂਪ (ਆਨੰਦ) ਨੂੰ ਲਖ਼ਾ ਲੈਂਦਾ (ਅਨੁਭਵ) ਕਰ ਲੈਂਦਾ ਹੈ॥

੯ ਸਬਦ ਵਿਖੇ ਸੁਰਤਿ ਦੀ ਲਿਵ ਲਗ ਆਇਆਂ ੧੦ ਨਿਝਰ=ਨਿਰੰਤਰ ਝਰਣ ਹਾਰੀ ਅਪਾਰ ਧਾਰਾ (ਝਰ ਔਂਦੀ-ਸਰਨ ਲਗ ਪੈਂਦੀ ਹੈ) ੧੧ ਜਿਸਦੇ ਪ੍ਰੇਮ ਰਸ ਦਾ ਰਸੀਆ ਹੋਕੇ ੧੨ ਅਪਿਅ (ਮਾਸ ਦੀ ਰਸਨਾਂ ਆਦਿ ਦੁਆਰੇ ਨਾ ਪੀਤਾ ਜਾ ਸਕਨ ਵਾਲਾ ਦਿਬਜ ਅੰਮ੍ਰਿਤ) ਪੀਣ ਨੂੰ ਪ੍ਰਾਪਤ ਹੋ ਜਾਂਦਾ ਹੈ॥

੧੩ ਉਹ ਸ਼ਬਦ--ਜਿਸ ਵਿਚ ਸੁਰਤਿ ਦੀ ਲਿਵ ਲਗਾਇਆਂ (ਪੂਰਣ ਅਨੁਭਵ ਪ੍ਰਾਪਤ ਹੋਯਾ ਕਰਦਾ ਹੈ) ਹੈ ਵੇ ੧੪ਸੋਹੈਂ ਸੋ-ਸੋਹੈਂ ਹੰਸਾ ਰੂਪ ਅਜਪਾ ਜਾਪ--ਭਾਵ ਜੋ ਬਾਣੀ ਆਦਿ ਕਰਕੇ ਜਾਪ ਹੋ ਸਕਣੋਂ ਅਜਪਾ ਰੂਪ ਹੋਣ ਕਰਕੇ, ਨਹੀਂ ਜਪਿਆ ਜਾਣ ਵਾਲਾ ਹੈ, ੧੫ ਜਿਸਨੂੰ ਅਜਪ ਅਵਸਥਾ ਵਿਖੇ ੨੧੬੦੦ਵਾ ੨੪੦੦੦ਸੁਆਸਾਂ ਦੁਆਰਾ ਜਪਦਿਆਂ ੧੬ ਸਹਜ ਸਮਾਧਿ=ਸੁਭਾਵਿਕੀ (ਆਤਮਿਕ) ਇਸਥਿਤੀ ਨੂੰ ਪ੍ਰਾਪਤ ਹੋਕੇ, ਗੁਰਮੁਖ-ਸੁਖ ਸਾਗਰ (ਸੁਖ ਸਮੁੰਦ੍ਰ) ਪੂਰਣ ਬ੍ਰਹਮ ਪਰਮਾਤਮਾ ਵਿਖੇ ਸਮਾ ਜਾਂਦਾ-ਅਭੇਦ ਹੋ ਜਾਯਾ ਕਰਦਾ ਹੈ॥ ੪੩॥ ੭੭॥

ਐਸੇ ਉਪਦੇਸ਼ ਦਾਤੇ ਸਤਿਗੁਰੂ ਦੀ ਸਰਣ ਵਿਖੇ ਗੁਰ ਸਿੱਖਾਂ ਦੁਆਰੇ ਪ੍ਰੇਰਿਤ ਹੋਏ ਲੋਕ ਹੀ ਆਯਾ ਕਰਦੇ ਹਨ:- ੭੮

**੧ਆਧਿ ਕੈ ੨ਬਿਆਧਿ ਕੈ ੩ਉਪਾਧਿ ਕੈ ਤ੍ਰਿਦੋਖ ਹੁਤੇ ੪ਗੁਰ ਸਿਖ ੫ਸਾਧ ਗੁਰੁ ਬੈਦ ਪੈ ਲੈਆਏ ਹੈਂ॥ ੬ਅੰਮ੍ਰਿਤ ਕਟਾਛਜ ਪੇਖ ੭ਜਨਮ ਮਰਨ ਮੇਟੇ ਜੋਨਿ ਜਮ ਭੈ ਨਿਵਾਰੇ ੮ਅਭੈ ਪਦ ਪਾਏ ਹੈਂ॥ ੯ਚਰਨ ਕਮਲ ਮਕਰੰਦ ਰਜ ਲੇਪਨ ਕੈ ੧੦ਦੀਖਜਾ ੧੧ਸੀਖਜਾ ਸੰਜਮ ਕੈ ਅਉਖਧਿ ਖਵਾਏ ਹੈਂ॥ ੧੨ਕਰਮ ਭਰਮ ਖੋਏ ੧੩ਧਾਵਤ ਬਰਜ ਰਾਖੇ ੧੪ਨਿਹਚਲ ਮਤੀ ੧੫ਸੁਖ ਸਹਜ ਸਮਾਏ ਹੈ॥ ੪੪॥ ੭੮॥**

ਅਰਥ:--੧ ਆਧ ਕੈ ( ਮਾਨਸੀ ਦੁੱਖਾਂ ਕਰਕੇ ਦੁਖੀ ) ੨ ਅਤੇ ਬਿਆਧਿ ਕੈ ( ਸਰੀਰਿਕ ਰੋਗ ਗ੍ਰਸੁ ) ੩ ਤਥਾ ਉਪਾਧਿ ਕੈ ( ਲੌਕਿਕ ਦੈਵਿਕ ਬਖੇੜਿਆਂ ਕਰਕੇ ਦੁਖੀ )-( ਵਿਉਂ ਆਧ ਬਜਾਧਿ ਉਪਾਧਿ ਰੂਪ ) ਤ੍ਰਿਦੋਖ ( ਸੰਨਪਾਤ ) ਕਰਕੇ ਜੋ ਦੁਖੀ ਹੋ ਰਹੇ ( ਮਾਨੋਂ ਰੋਗੀ ਲੋਕ ) ਹਨ, ੪-ਓਨਾਂ ਨੂੰ ਪ੍ਰੇਰ ਪ੍ਰੇਰ ਕੇ (ਸੁਮੱਤਿ ਦੇ ਲਾਕੇ ) ਗੁਰੂ ਕੇ ਸਿੱਖ ੫-ਸਾਧ ਗੁਰ=ਸਤਿਗੁਰੂ ( ਨਿਰਮਲ ਕਰਮਾ--ਪੂਰਣ ਗੁਰੂ) ਰੂਪ ਬੈਦ ਪਾਸ ਲਿਔਂਦੇ ਹਨ॥

੬ ਐਸੇ ( ਅਧਯਾਤਮ, ਅਧਿਦੈਵਿਕ, ਅਧਿਭੂਤਿਕ ਤ੍ਰੈ ਤਾਪ ਰੂਪ ਰੋਗ ਕਰਕੇ

ਗ੍ਰਸੇ ਰੋਗੀਆਂ ਨੂੰ ਸਰਣ ਆਯਾ ਤਕ) ਸਤਿਗੁਰੂ ਅੰਮ੍ਰਿਤ ਬਰਸੌਣੀ-ਕਿਰਪਾ ਦ੍ਰਿਸ਼ਟੀ ਨਾਲ ਪੇਖ ( ਵੇਖ ) ਕੇ, ਜਨਮ ਮਰਣ ਮੇਟ ਦਿੰਦੇ ਹਨ ੭ ਅਰਥਾਤ ਜੋਨਿ (ਮਾਤਾ ਦੇ ਗਰਭ ਦ੍ਵਾਰਿਓਂ ਔਣ-ਜੰਮਨ ) ਦਾ ਅਰੁ ਜਮ ( ਯਮ-ਮਰਣ ) ਦਾ ਭੈ ਨਿਵਾਰਣ ਕਰਕੇ ੮ ਅਭੈ ਪਦ-ਮੋਖ ਪਦਵੀ ਦੀ ਪ੍ਰਾਪਤੀ ਕਰ ਦਿੰਦੇ ਹਨ॥

੯ ਅਪਣਿਆਂ ਚਰਣ ਕਮਲਾਂ ਦੀ ਮਕਰੰਦ ਰੂਪੀ ਰਜ ( ਧੂਲੀ ) ਸਰੀਰ ਉਪਰ ਲੇਪਨ ( ਮਾਲਿਸ਼ ) ਕਰਵਾਕੇ ( ਬਾਹਰਲੇ ਰੋਗਾਂ ਤੋਂ ਰਹਿਤ ਕਰ ਦਿੰਦੇਹਨ) ੧੦ ਅਰੁ ਦੀਖਯਾ-ਬਿਧੀ ਵਤ ਨਾਮ ਉਪਦੇਸ਼ ਦਾ ਦਾਨ ਰੂਪ ਔਖਧੀ (ਦ੍ਵਾਈ ) ੧੧ ਸੀਖਯਾ-(ਸਤਿਸੰਗ ਵਿਖੇ ਸਰਧਾ ਪ੍ਰੇਮ ਪੂਰਬਕ ਅਰਾਧਨ ਵਿਚ ਲਗਾਤਾਰ ਤਤਪਰ ਰਹਿਣ ਰੂਪ ਅਨੂਪਾਨ ਪਾਲਦਿਆਂ; ਕੁਸੰਗ, ਕੁਭੋਜਨੀ ਵਾ ਅਸਰਧਾ ਤਥਾ ਆਲਸ ਆਦ ਕੁਪੱਥ ਤੋਂ ਬਚਦੇ ਰਹਿਣਾ--ਇਸ ਭਾਂਤ ਦੀ ਸਿਖਯਾ ) ਸੰਜਮ ਪੂਰਬਕ ਕਮਾਨਾ ਸਿਖਾਲਦੇ ਹਨ ਮਾਨੋ ਇਹ ਦ੍ਵਾਈ ਖੁਵੌਂਦੇ ਹਨ ॥

੧੨ ਅਤੇ ਇਸੇ ਪ੍ਰਕਾਰ ਹੀ ਭਰਮ ਰੂਪ ਕਰਮਾਂ ਨੂੰ ਖੋਇਕੇ [ਭਾਵ ਭਰਮ-ਭਾਵੀ ਪ੍ਰਵਿਰਤੀ ਨੂੰ ਗੁਵਾਕੇ ] ੧੩ ਧਾਵਨ (ਬਾਸਨਾ ਅਧੀਨ ਭੱਜੇ ਜਾਂਦੇ ਮਨ ਨੂੰ ) ਮੋੜ ਮੋੜ ਕੇ ਉਕਤ ਸੰਜਮ ਵਿਚ ( ਸਾਵਧਾਨ ) ਰਖਣਾ ੧੪ ਅਰੁ ਨਿਹਚਲ ਮਤੀ-ਨਿਸਚਾ-ਭ੍ਰੋਸਾ ( ਇਸ ਔਖਧੀ ਤਥਾ ਸੰਜਮ ਉਪਰ ) ਰੱਖਕੇ, ਜੋ ਵਰਤਣਾ ਕਰੇ ੧੫ ਉਹ ਸਹਜ ਸੁਖ ( ਬ੍ਰਹਮਾ ਨੰਦ-ਆਤਮ ਸੁਖ ) ਵਿਖੇ ਅਥਵਾ ਸਹਜ ਹੀ ਸੁਖ ਸਰੂਪ ਪਰਮਾਤਮਾ ਵਿਚ ਲੀਨ ਹੋ ਜਾਂਦਾ ਹੈ ॥ ੪੪ ॥ ੭੮ ॥

ਸਤਿਗੁਰਾਂ ਨਾਲ ਪ੍ਰੇਮ ਦੀ ਪਾਲਨਾਂ ਹੀ ਮੁੱਖ ਗੱਲ ਹੈ, ਦੂਰ ਨੇੜੇ ਦਾ ਕੋਈ ਵੱਟਾ ਵਾਧਾ ਨਹੀਂ:-

੭੯ ੧ਬੋਹਿਥ ਪ੍ਰਵੇਸ ਭਏ ੨ਨ੍ਰਿਭੈ ਹੁਇ ਪਾਰਗ੍ਰਾਮੀ ੩ਬੋਹਿਥ ਸਮੀਪ ੪ਬੂਡ ਮਰਤ ਅਭਾਗੇ ਹੈ॥ ੫ ਚੰਦਨ ਸਮੀਪ ੬ਦੁਰਗੰਧ ਸੋ ਸੁਗੰਧ ਹੋਇ ੭ਦੂਰੰਤਰ ੮ਤਰ ੯ਗੰਧ ਮਾਰੁਤ ੧੦ਨ ਲਾਗੇ ਹੈ ॥ ੧੧ਜਿਹਜਾ ਸੰਜੋਗ ਭੋਗ ੧੨ਨਾਰ ਗਰ ਹਾਰ ਹੇਤ ੧੩ਪੁਰਖ ਬਿਦੇਸ ਕੁਲ ਦੀਪਕ ਨ ਜਾਗੇ ਹੈ॥ ੧੪ਸ੍ਰੀ ਗੁਰ ਕ੍ਰਿਪਾ ਨਿਧਾਨ ਸਿਮਰਨ ਗਯਾਨ ਧਯਾਨ ਗੁਰਮੁਖਿ ਸੁਖ ਫਲ ਪਲ ਅਨੁ-ਰਾਗੇ ਹੈ॥ ੪੫ ॥ ੭੯॥

ਅਰਥ: ੧ਬੋਹਿਥ ਪ੍ਰਵੇਸ਼ ਭਏ-ਜਹਾਜ ਅੰਦਰ ਵੜ ਬੈਠਿਆਂ-ਚੜ੍ਹ ਪਿਆਂ ੨ ਨਿਰਭੈ ਹੋਇ ਪਾਰ ਗਰਾਮੀ-ਬੇਖਟਕੇ ਹੋ ਜਾਈ ਦਾ ਹੈ ਪਾਰਗਰਾਮੀ ( ਪਾਰ ਪਹੁੰਚਨ ਵਾਲੇ) ਅਥਵਾ ਪਾਰ ਵਾਸੀ (ਪਾਰ ਗਰਾਮ-ਪਾਰਲੇ ਪਿੰਡ ਵਿਚ ਵੱਸਨ ਵਾਲੇ) ੩ ਪਰ ਜਹਾਜ਼ ਦੇ ਸਮੀਪ ( ਨੇੜੇ ) ਹੁੰਦਿਆਂ ਹੋਇਆਂ ਭੀ ੪ ਮੰਦ ਭਾਗਾਂ ਵਾਲੇ (ਬਦ ਕਿਸ-

--ਮਤੇ ) ਡੁੱਬਕੇ ਹੀ ਮਰ ਜਾਂਦੇ ਹਨ-ਉਨ੍ਹਾਂ ਨੂੰ ਛੱਲ ਸਮੇਤ ਲਜਾਇਆ ਕਰਦੀ ਹੈ। ਭਾਵ ਗੁਰੂ ਬੰਸੀ ਆਦ ਹੋਣ ਦਾ ਮਾਨ ਧਾਰਕੇ ਯਾ ਕੜਾਹ ਪ੍ਰਸ਼ਾਦ ਆਦ ਦਾ ਲੋਭ ਅਪਣੇ ਅੰਦਰ ਰਖਕੇ ਸਦੀਵ ਕਾਲ ਸਤਿਗੁਰਾਂ ਦੀ ਸੰਗਤਿ ਵਿਚ ਰਹਿਕੇ ਭੀ ਉਪ-ਦੇਸ ਧਾਰੇ ਬਿਨਾ ਵਾ ਚਰਣਾਂ ਦੀ ਓਟ ਲਏ ਬਾਝੋਂ ਮਾਯਾ ਦੇ ਰੋੜ੍ਹ ਵਿਚ ਹੀ ਰੁੜ੍ਹ ਜਾਯਾ ਕਰਦੇ ਹਨ ॥

੫ ਚੰਨਣ ਦੇ ਨੇੜੇ ਬਿਰਛ ੬ ਦੁਰਗੰਧ ਸੋ (ਦੁਰਗੰਧੀ ਸਹਤ-ਖੋਟੀ ਬਾਸਨਾ ਵਾਲੇ ਹਰਿੰਡ ਆਦ ) ਸੁਗੰਧ ਹੋਇ=ਸ੍ਰੇਸ੍ਟ ਬਾਸਨਾ ਵਾਲੇ ਬਣ ਜਾਂਦੇ ਹਨ--੭ ਪਰ ਦੂਰੰਤਰ=ਦੂਰ+ਅਨਤ੍ਰ=ਦੂਰ+ਹੋਰ ਵਿਰੋ-ਵਾ ਦੂਰ+ਅੰਤਰ=ਦੂਰ+ਅੰਤਰ=ਦੂਰ--ਓਹਲੇ ( ਫਾਸਲੇ ਤੇ ਰਹਿਣ ਵਾਲੇ ) ੮ ਤਰ=ਬਿਰਛਾਂ ਨੂੰ ੯ ਗੰਧ ਮਾਰੁਤ=ਚੰਨਣ ਦੀ ਸੁਗੰਧੀ ਵਾਲੀ ਪੌਣ ੧੦ ਸਪਰਸ਼ ਹੀ ਨਹੀਂ ਕਰ ਸਕਿਆ ਕਰਦੀ (ਜਿਸਕਰਕੇ ਉਹ ਜੇਹੇ ਦੇ ਤੇਹੇ ਹੀ ਰਹਿ ਜਾਂਦੇ ਹਨ )। ਭਾਵ ਸਮੀਪ ਵੱਸੇ ਤੇ ਸਬਦ ਦਾ ਆਸਰਾ ਧਾਰਕੇ ਵੱਸੇ ਤਾਂ ਲਾਭ ਪੁਜਦਾ ਹੈ।

੧੧ ਸਿਹਜਾ ਸੰਜੋਗ ਭੋਗ=ਜੇਕਰ (ਪਤੀ ਨਾਲ) ਸਿਹਜਾ ਭੋਗ (ਮਾਨਣ ਦਾ) ਸੰਜੋਗ ( ਅਉਸਰ ) ਮਿਲਿਆ ਹੋਯਾ ਹੋਵੇ, ਤਾਂ ੧੨ ਨਾਰ ਗਰ ਹਾਰ ਹੋਤ=ਇਸਤ੍ਰੀ (ਭਰਤਾ ਦੇ) ਗਲ ਦਾ ਹਾਰ ਹੁੰਦੀ ਹੈ-ਭਰਤਾ ਦੇ ਗਲ ਲਗਦੀ ਹੈ,ਯਾ ਭਰਤਾ ਉਸਦੇ ਗਲ ਦਾ ਹਾਰ ਬਨਦਾ ਹੈ। ਭਾਵ ਓਸਦੇ ਕੰਠ ਲਗਦਾ ਹੈ, ੧੩ ਪ੍ਰੰਤੂ ਜੇ ਪੁਰਖ ਹੋਵੇ ਬਿਦੇਸ ( ਵਾਂਢੇ ਗਿਆ ਹੋਯਾ ) ਤਾਂ ( ਓਸਦੇ ਕੁਲ=ਕੁੱਲੇ--ਘਰ ) ਦੀਵਾ ਭੀ ਨਹੀਂ ਜਗਿਆ ਕਰਦਾ ਹੈ । ਅਥ੍ਵਾ ਓਸਦੇ ਕੁਲ ਦਾ ਦੀਵਾ ਨਹੀਂ ਜਗਯਾ ਕਰਦਾ ( ਵਾ ਪੁਤਰ ਪ੍ਰਾਪਤੀ ਨਹੀਂ ਹੋ ਸਕਯਾ ਕਰਦੀ ) ਹੈ ॥

੧੪ (ਤਾਤਪ੍ਰਯ ਕੀਹ ਕਿ ਜੀਕੂੰ ਪਹਿਲੇ ਅਰੁ ਪਿਛਲਿਆਂ ਉਦਾਹਰਣਾ ਤੋਂ ਲਾਭ ਪ੍ਰਾਪਤੀ ਵਾਸਤੇ ਦੂਰ ਨੇੜੇ ਦਾ ਕੋਈ ਨਿਯਮ ਨਹੀਂ-ਤੀਕੂੰ ਹੀ-) ਕਿਰਪਾ ਦੇ ਭੰਡਾਰੇ ( ਵਾ ਕਿਰਪਾ ਸਾਗਰ ) ਸਤਿਗੁਰਾਂ ਨੂੰ ਕੋਈ ਸਿਮਰਣ ( ਯਾਦ ) ਕਰੇ, ਓਨਾਂ ਦਾ ਗਯਾਨ (ਸ਼ਬਦ ਉਪਦੇਸ਼ ਸੁਣੇ)ਅਥ੍ਵਾ ਧਯਾਨ ਕਰੇ-ਹਰ ਪ੍ਰਕਾਰ ਹੀ ਉਸ ਗੁਰਮੁਖ ਨੂੰ ਸੁਖ ਰੂਪ ਫਲ ਪ੍ਰਾਪਤ ਹੋਯਾ ਕਰਦਾ ਹੈ-ਪਰ ਜੇਕਰ ਪਲ ਭਰ ਭੀ ਅਨੁਰਾਗੇ ( ਪ੍ਰੇਮ ਵਿਚ ) ਹੋਕੇ ਕਰੇ ਤਾਂ। ਭਾਵ-ਅਨੁ+ਰਾਗੇ=ਸਤਿਗੁਰਾਂ ਦੇ ਰਾਗੇ(ਪ੍ਰੀਤ ਦੇ) ਅਨੁ=ਅਨੁ-ਸਾਰੀ ਹੋਕੇ ਗੁਰੂ ਮਹਾਰਾਜ ਦਾ ਸੇਵਨ ਕਿਸੇ ਪ੍ਰਕਾਰ ਭੀ ਕੋਈ ਦੂਰ ਨੇੜੇ ਰਹਿ ਕੇ ਕਰੇ ਸਭ ਤਰਾਂ ਹੀ ਸੁਖਦਾਈ *ਹੈ ॥ ੪੫ ॥੭੯॥

---

* ਭਾਹੇ ਦੂਰ ਨੇੜੇ ਦਾ ਨਿਯਮ ਨਹੀਂ ਭੀ, ਪਰ ਫੇਰ ਭੀ ਸਮੀਪਤਾ ਦੀ ਹੀ ਵਿਸ਼ੇਸ਼ਤਾ ਹੈ। ਭਾਈ ਸਾਹਿਬ ਦਾ ਅਭਿਪ੍ਰਾਯ ਇਸ ਕਥਨ ਤੋਂ ਦੂਰ ਬੈਠੇ ਜਿਹੜੇ ਸਮੀਪ ਹੋਣ ਲਈ--ਅਪਨੇ ਆਪਨੂੰ ਅਸਮੱਰਥ ਸਮਝ ਰਹੇ ਹੋਣ,ਉਨ੍ਹਾਂ ਨੂੰ ਉਤਸਾਹਿਤ ਬਣਾਕੇ ਸਰਣਾਗਤ ਬਨਾਨ ਦਾ ਹੈ ॥

ਪਰ ਅਸਾਡੀ ਰਾਯ ਵਿਚ ਪਹਿਲਾ ਅਰਥ ਹੀ ਗੌਰਵਤਾ ਵਾਲਾ ਹੈ ॥

ਪਿਛਲੇ ਕੱਬਿਤ ਵਿਚ ਦੂਰ ਨੇੜੇ ਦੀ ਨਿਯਮ ਬੰਦੀ–ਨਾ ਰਖਕੇ ਭੀ ਇਸ ਕਬਿੱਤ ਦ੍ਵਾਰੇ ਸਤਿਗੁਰਾਂ ਦੇ ਦਰਸ਼ਨਾਂ ਦੀ ਉਮੰਗ ਸੁੱਤਿਆਂ ਅੰਦਰ ਜਗੌਣ ਦਾ ਜਤਨ ਕਰਦੇ ਹਨ:–

**੧ਚਰਨ ਕਮਲ ਕੋ ਮਹਾਤਮ ਅਗਾਧ ਬੋਧ ੨ਅਤਿ ਅਸਚਰਜ ਮੈ ਨਮੋ ਨਮੋ ਨਮ ਹੈ ॥ ੩ਕੋਮਲ ਕੋਮਲਤਾ ੪ ਅਉ ਸੀਤਲ ਸੀਤਲਤਾ ਕੈ ੫ ਬਾਸਨਾ ਸੁਬਾਸ ਤਾਸ ੬ਦੁਤੀਆ ਨ ਸਮ ਹੈ॥ ੮ਸਹਜ ਸਮਾਧਿ ੭ਨਿਜ ਆਸਨ ਸਿੰਘਾਸਨ ਮੈ ੯ਸ੍ਵਾਦ ਬਿਸਮਾਦ ਰਸ ਗੰਮਤਾ ਅਗਮ ਹੈ ॥ ੧੦ਰੂਪ ਕੈ ਅਨੂਪ ਰੂਪ ੧੧ਮਨ ਮਨਸਾ ਥਕਤ ੧੨--੧੩ ਅਕਥ ਕਥਾ ਬਿਨੋਦ ਬਿਸਮੈ ੧੪ਬਿਸਮ ਹੈ ॥ ੪੬ ॥ ੯੦ ॥**

ਅਰਥ:–੧ ਸਤਿਗੁਰਾਂ ਦੇ ਚਰਣ ਕਮਲਾਂ ਦੇ ਮਹਾਤਮ (ਪ੍ਰਤਾਪ) ਦਾ ਬੋਧ (ਗਯਾਨ=ਸਮਝਨਾ) ਅਗਾਧ (ਅਥਾਹ ਸਰੂਪ ਹੈ) ਉਸਦੀ ਥਾਹ ਨਹੀ ਪਾਈ ਜਾ ਸਕਦੀ ੨ (ਜੇਕਰ ਧਯਾਨ ਵਿਚ ਮਗਨ ਹੋਕੇ ਦੇਖੀਏ) ਤਾਂ ਅਤਯੰਤ ਅਸਚਰਜ ਮੈ= ਅਲੌਕਿਕ ਸਰੂਪ–ਆਪੇ ਦੀ ਸੁਧ ਭੁਲਾ ਦੇਣ ਵਾਲੇ ਉਹ ਹਨ, ਅਤੇ (ਤਿੰਨ ਵਾਰ ਪਤਿਗਯਾ ਕਰਕੇ ਕਹਿੰਦੇ ਹਨ ਯਾ ਮਨ ਬਾਣੀ ਸਰੀਰ ਕਰਕੇ ਨੰਮ੍ਰਤਾ ਵਿਚ ਆਣ ਕੇ--ਏਹੋ ਹੀ ਕਥਨ ਕਰਣਾ ਉਚਿਤ ਸਮਝਦੇ ਹਨ ਕਿ) ਉਨਾਂ ਤਾਂਈ ਨਮਸਕਾਰਹੋਵੇ, ਨਮਸਕਾਰ ਹੋਵੇ, ਨਮਸਕਾਰ ਹੋਵੇ ॥

੩ (ਸ੍ਰਿਸਟੀ ਭਰ ਦੀ) ਕੋਮਲਤਾ ਤੋਂ ਉਹ ਕੋਮਲ ਹਨ ੪ ਅਰੁ ਸੀਤਲਤਾ ਸਮੂੰਹ ਤੋਂ ਉਹ ਸੀਤਲ ਹਨ, ੫ ਅਤੇ ਬਾਸਨਾ (ਗੰਧਤੱਤ) ਨੇ ਤਾਂ ਸੁਗੰਧੀ ਲਈ ਹੀ ਉਨ੍ਹਾ ਕੋਲੋਂ ਹੈ, ੬ (ਤਾਤਪ੍ਰਯ ਕੀਹ ਕਿ) ਦੁਤੀਆ ਨ ਸਮ ਹੈ=ਉਨਾਂ ਦੇ ਸਮਾਨ ਐਸੀ ਕੋਈ ਹੋਰ ਵਸਤੂ ਕੋਮਲ,ਸੀਤਲ, ਸੁਗੰਧੀ ਵਾਨ ਤਥਾ ਅਜਚਰਜ ਰੂਪ ਨਹੀਹੈ।

੭ (ਜਿਨਾਂ ਪ੍ਰੇਮੀਆਂ ਨੇ) ਨਿਜ ਆਸਨ=ਅਪਣੀ ਇਸਥਿਤੀ ਦਾ (ਅਪਣੇ ਰਾਜ ਭਾਗ ਦਾ ਅਸਥਾਨ--ਮਾਨੁਖ ਜਨਮ ਦੀ ਪ੍ਰਤਿਸ੍ਟਾ ਦੀ ਠੌਰ ਰੂਪ--) ਸਿੰਘਾਸਨ ਉਨਾਂ ਚਰਣ ਕਮਲਾਂ ਨੂੰ ਬਣਾ ਲਿਆ ੮ ਉਹ ਸਹਜ ਸਮਾਧਿ=ਸਹਜ ਪਦ (ਮੋਖ ਪਦ) ਵਿਖੇ ਅਰੂਢ (ਉੱਨਤ ਹੋ ਜਾਂਦੇ ਹਨ–ਜੀਵਨ ਮੁਕਤ ਬਣ ਜਾਂਦੇ ਹਨ)। ੯ ਉਨਾਂ ਦੇ ਬਿਸਮਾਦ (ਆਪੇ ਦੀ ਸੁਧ ਭੁਲਾਨ ਹਾਰੇ) ਰਸ (ਅਨੁਭਵ) ਦਾ ਸ੍ਵਾਦ ਗੰਮਤਾ (ਜਾਣਕਾਰੀ ਤੋਂ) ਅਗੰਮ (ਦੂਰ–ਪਹੁੰਚਣੋ ਪਰੇ) ਹੈ॥

੧੦ ਰੂਪ ਵੱਲੋਂ ਭੀ ਉਨਾਂ ਦਾ ਰੂਪ ਅਨੂਪ ਹੈ- ਭਾਵ ਸ੍ਰਿਸ਼੍ਟੀ ਭਰ ਦੀ ਸਾਰੀ ਸੁੰਦਰਤਾ ਭੀ ਜੇ ਇੱਕਠੀ ਆਣ ਹੋਵੇ, ਤਾਂ ਉਸਦੀ ਭੀ ਉਪਮਾ ਉਨਾਂ ਨੂੰ ਨਹੀ ਦਿੱਤੀ ਜਾ ਸਕਦੀ ੧੧ ਮਨ ਮਨਸਾ ਥਕਤ (ਮਨ ਤਕ ਉਸਨੂੰ ਮਨਣ–ਆਪਣੀ ਕਲਪਨਾ

ਵਿਚ ਲਸੌਣੋਂ ਬਕਿਤ ਹੋਜਾਂਦਾਹੈ।ਤੇ ਕਥਾ (ਕਹਣਾਕੁਛ—ਓਨਾਂ ਬਾਬਤਤਾਂ ਬਾਣੀਲਈ ਮੂਲੋਂ ਹੀ) ਅਕਥ (ਨਹੀਂ ਵਰਨਣ ਕੀਤਾ ਜਾ ਸਕਨ ਜੋਗ)ਹੈ।—੧੨ ਕੀਹ ਆਖੀਏ! ਬਿਨੋਦ=ਓਨਾਂ ਦੇ ਧਜਾਨ ਵਿਚ ਮਗਨ ਹੋਣ ਦਾ ਅਨੰਦ (ਜੋ ਕਿ) ੧੩ ਬਿਸਮੈ— ਬ੍ਰਹਮਾਂਡ ਭਰ ਦੀ ਹਰਾਨੀਨੂੰ ਭੀ ੧੪ ਬਿਸਮਹੈ—ਪ੍ਰੇਸ਼ਾਨ ਕਰ ਸਿੱਟਦਾਹੈ॥੪੬।੯੦॥

ਗੁਰੂ ਕੇ ਪੰਥ ਵਿਚ ਸ਼ਾਮਲ ਹੋਣ ਦੀ ਜਿਗਜਾਸਾ ਸ੍ਰੋਤਿਆਂ ਅੰਦਰ ਜਗੌਣ ਖਾਤਰ ਗੁਰੂ ਘਰ ਦੇ ਮਾਰਗ ਦੀ ਮੱਹਤਤਾ ਮੁੜ ਕਹਿੰਦੇ ਹਨ:—

**੧ਸਤਿਗੁਰ ਦਰਸਨ ਸਬਦ ਅਗਾਧ ਬੋਧ ੨ਅਬਿਗਤ ਗਤਿ ੩ਨੇਤਿ ਨੇਤਿ ੪ਨਮੋ ਨਮ ਹੈ॥ ੫ਦਰਸ ਧਿਆਨ ਅਰੁ ਸਬਦ ਗਿਆਨ ਲਿਵ ੬ਗੁਪਤ ਪ੍ਰਗਟ ਠਟ ਪੂਰਨ ਬ੍ਰਹਮ ਹੈ॥ ੮ਨਿਰ ਗੁਨ ਸ੍ਰਗੁਨ ੭ਕੁਸਮਾਵਲੀ ਸੁਗੰਧਿ ਸੰਧਿ ੯ਏਕ ਅਉ ਅਨੇਕ ਰੂਪ ਰੰਮਤਾ ਅਗਮਹੈ॥੧੦ਪਰਮਦਭੁਤ ਅਸਚਰਜੈ ਅਸਚਰਜਮੈ ਅਕਥ ਕਥਾ ੧੧ਅਲੱਖ ਬਿਸਮੈ ਬਿਸਮ ਹੈ॥ ੪੭॥ ੯੧॥**

ਅਰਥ:—੧ ਸਤਿਗੁਰਾਂ ਦੇ ਦਰਸਨ (ਮਤ--ਪੰਥ) ਦਾਂ (ਤਥਾ) ਸ਼ਬਦ(ਦੀਖਜਾ ਦ੍ਵਾਰੇ ਪ੍ਰਾਪਤ ਹੋਣੇ ਜੋਗ ਗੁਰੂ ਮੰਤ੍ਰ) ਦਾ ਬੋਧ (ਗਜਾਨ) ਸਮਝਨਾ, ਅਗਾਧ(ਅਥਾਹ ਰੂਪ) ਅਤਜੰਤ ਗੰਭੀਰ ਹੈ, ੨—ਅਰੁ ਗਤਿ (ਗਤੀ—ਮੁਕਤੀ, ਜੋ ਇਸ ਘਰ ਦੀ ਹੈ, (ਓਸਦਾ ਵਰਨਣ ਕਰਣਾ) ਅਬਿਗਤਿ (ਅਬਜਕਤ ਰੂਪ ਵਾ ਸਮਝ ਤੋਂ ਪਰੇ) ਹੈ। ੩—ਨੇਤਿ ਨੇਤਿ=ਬੱਸ ਬੱਸ ਦੀ ਹੱਦੋਂ ਟਪਿਆ ਹੋਯਾ—ਅਨੰਤ ਅਨੰਤ ਆਖਕੇ ੪—ਨਮੋ ਨਮ ਹੈ=ਬਾਰੰਬਾਰ ਇਸ ਗੁਰੂ ਪੰਥ ਤਾਈਂ ਨਮਸਕਾਰ ਹੀ ਨਮਸਕਾਰ ਕਰਦਾ ਹਾਂ॥

੫ (ਜਿਨਾਂ ਨੇ ਗੁਰਮੁਖਤਾ ਧਾਰਣ ਕਰਕੇ ਇਸਦੀ ਰੀਤੀ ਅਨੁਸਾਰ) ਸਤਿ ਗੁਰੂਅੰਤਰਯਾਮੀਦੇ "ਦਰਸ਼ਨ ਧਜਾਨ" ਵਿਖੇਲਿਵਲਗਾਈ, ਅਥ੍ਵਾ "ਸਬਦਦੇ ਗਜਾਨ" ਸ਼ਬਦ ਦੀ ਸੋਝੀ ਪ੍ਰਾਪਤ ਕਰਕੇ, ਓਸ ਵਿਚ ਲਿਵ (ਲਗਨ) ਲਾਈ ਹੈ, ੬- ਓਨਾਂ ਨੂੰ ਗੁਪਤ ਪ੍ਰਗਟ (ਅੰਦਰ ਭਾਸਨ ਵਾਲਾ ਤਥਾ ਬਾਹਰ ਦ੍ਰਿਸਟੀ ਵਿਚ ਆ ਰਿਹਾਂ ਸਾਰਾ) ਠਟ=ਠਾਟ (ਪਸਾਰਾ ਜਗਤ ਭਰ ਦਾ) ਪੂਰਣਬ੍ਰਹਮ (ਅਕਾਲਪੁਰਖ ਅੰਤਰਜਾਮੀ) ਦਾ ਹੀ ਚਮਤ ਕਾਰ ਸਰੂਪ ਦਿਖਾਈ ਦੇਣ ਲਗ ਪਿਆ ਕਰਦਾ ਹੈ॥ (ਅਥ੍ਵਾ "ਨਟ"--ਪਾਠ ਪਾਠਾਂਤਰ ਹੋਣ ਕਰਕੇ—ਅਰਥ ਐਉਂ ਹੋ ਸਕਦੇ ਹਨ:— ਗੁਰਾਂ ਦੇ ਦਰਸ਼ਨ ਤੋਂ ਜੋ ਧਜਾਨ ਬੱਝਦਾ ਤੇ ਸਬਦ ਦਾ ਗਜਾਨ ਹੁੰਦਾ ਹੈ ਓਸ ਵਿਖੇ ਲਿਵ—ਦ੍ਰਿੜ੍ਹ ਲਗਨ ਹੋ ਔਣ ਕਾਰਣ, ਪੂਰਣ ਬ੍ਰਹਮ ਹੀ ਸਾਖਜਾਤ ਨਟ ਰੂਪ ਬਣਿਆ ਹੋਇਆ ਗੁਪਤ ਭਾਵੇਂ ਪ੍ਰਗਟ ਹੋਇਆ ਭਾਸਜਾ ਕਰਦਾ ਹੈ)।

੭ ਜਿਸਤਰਾਂ ਕੁਸਮਾਵਲੀ=ਫੁਲਾਂ ਦੀ ਪਾਲ (ਕਿਤਾਰੋ ਕਿਤਾਰ ਖਿੜੇ ਅਨੇਕਾਂ ਫੁੱਲਾਂ) ਵਿਖੇ ਇਕ ਮਾਤ੍ਰ ਹੀ ਸੁਗੰਧਾਂ, ਸੰਧੀ ਪਾਈ (ਮਿਲੀ ਹੋਈ) ਹੁੰਦੀ ਹੈ—ਭਾਵ

ਇੱਕ ਰੂਪ ਹੀ ਅਨੇਕਾਂ ਵਿਚ ਰਮੀ ਹੋਈ ਹੁੰਦੀਹੈ,ਇਸੇਤਰਾਂ ਨਾਲ ੮ ਇੱਕ ਹੀ ਨਿਰ ਗੁਣ ਸਰੂਪ (ਨਿਰੰਕਾਰ) ਅਉ ਸਰਗੁਣ (ਸਾਕਾਰ) ਅਨੇਕ ਸਰਗੁਣ ਰੂਪਾਂ (ਸੂਰਤਾਂ) ਵਿਖੇ ਸਰਬ ਸਰੂਪੀਹੋਯਾਹੋਯਾ,ਰਮਿਆ ਹੋਯਾ ਅਗਮ ਦੀ ਗੰਮਿਤਾ ਕਰ ਯਾਕਰਦਾਹੈ॥

੯-੧੦(ਉਸ ਅਗੰਮ ਗੰਮਿਤਾ ਦਾ ਅਨਭਉ ਵਰਨਨ ਕਰਨਾ) ਪਰਮਦਭੁਤ-ਅਤਯੰਤ ਕਰਕੇ ਅਨੋਖਾ ( ਅਪੂਰਬ ) ਹੈ ਤੇ ਅਸਚਰਜ ਤੋਂ ਭੀ ਅਸਚਰਜਮੈ—ਅਸ-ਚਰਜ ਸਰੂਪ ਹੈ, ਏਸਦੀ ਕਥਾ ਅਕਥ ਹੋਣ ਕਾਰਣ ਕੁਛ ਆਖਯਾ ਨਹੀਂ ਜਾ ਸਕਦਾ ਅਰੁ ੧੧ ਅਲਖ ( ਲਖਤਾ ਤੋਂ ਪਰੇ ) ਹੈ,ਅਤੇ ਬਿਸਮ (ਬਿਸਮਾਦ ) ਤੋਂ ਭੀ ਵਧਕੇ ਬਿਸਮੈ ( ਬਿਸਮਾਦ ਸਰੂਪ ) ਹੈ। ਅਰਥਾਤ ਬਿਸਮਾਦ ਦਸ਼ਾ ਨੂੰ ਭੀ ਭੇਦਕ(ਪ੍ਰੇਸ਼ਾਨੀ) ਵਿਚ ਪਾਨ ਹਾਰਾ ਹੈ ॥ ੪੭ ॥ ੯੧ ॥

ਸਤਿਗੁਰੂ ਦੇ ਅਰਾਧਨ ਵਾ ਸਤਿਸੰਗ ਦਾ ਪ੍ਰਭਾਵ ਵਿਖੌਂਦੇ ਹਨ:-

**੧ਸਤਿਗੁਰੂ ਦਰਸ ਧ੍ਯਾਨ ਗ੍ਯਾਨ ਅੰਜਨ ਕੈ ੨ਮਿਤ੍ਰ ਸਤ੍ਰਤਾ ਨਿਵਾਰੀ ਪੂਰਨ ਬ੍ਰਹਮ ਹੈ ॥ ੩ਗੁਰ ਉਪਦੇਸ ਪਰਵੇਸ ੪ਆਦਿ ਕੋ ਅਦੇਸ ੫ਉਸਤਤਿ ਨਿੰਦਾ ਮੇਟ ੬ਗੰਮਿਤਾ ਅਗਮ ਹੈ ॥ ੭ਚਰਨ ਸਰਨ ਗਹੇ ਧਾਵਤ ਬਰਜ ਰਾਖੇ ੮ਆਸਾ ਮਨਸਾ ਥਕਤ ੯ਸਫਲ ਜਨਮ ਹੈ ॥ ੧੦ਸਾਧਸੰਗਿ ਪ੍ਰੇਮ ਨੇਮ ਜੀਵਨ ਮੁਕਤਿ ਗਤਿ ੧੧ਕਾਮ ਨਿਹਕਾਮ ਨਿਹਕਰਮ ਕਰਮ ਹੈ ॥ ੪੮ ॥ ੯੨ ॥**

ਅਰਥ:—੧ ਸਤਿਗੁਰਾਂ ਦੇ ਦ੍ਰਸ਼ਨ ਦਾ ਧ੍ਯਾਨ ਧਾਰਦਿਆਂ ਹੋਇਆਂ ਜਿਨਾਂ ਦੀ ਬੁਧੀ ਰੂਪ (ਦ੍ਰਿਸ਼ਟੀ)ਵਿਖੇ ਗਯਾਨ ਅੰਜਨ-ਆਤਮਿਕ ਸੋਝੀ ਦਾ ਸੁਰਮਾ ਪੈਗਿਆ ਹੈ, ੨ ਓਨਾਂਨੇ ਮਿਤ੍ਰ ਵਿਖੇ ਮਿਤ੍ਰਾਨਾ ਪਨਾ ਤੇ ਸ਼ਤ੍ਰ ਵਿਖੇ ਸਤ੍ਰਤਾ-ਸਤ੍ਰਪਨਾ( ਵੈਰੋਭਾਵ) ਨਿਵਾਰਨ ਕਰਕੇ ਪੂਰਣ ਬ੍ਰਹਮ ਹੀ ਸਭ ਵਿਖੇ ਰਮਿਆ ਹੋਇਆ ਤਕਿਆ ਹੈ ॥

੩ ਜਿਨਾਂ ਦੀ ਸੁਰਤ ਨੇ-ਗੁਰ ਉਪਦੇਸ਼-ਗੁਰਮੰਤ੍ਰ ਵਿਖੇ, ਪਰਵੇਸ਼-ਸਮਾਈ ( ਪਰਚਾ ) ਪਾਕੇ, ੪ ਆਦਿ ਕਉ ਅਦੇਸ-ਆਦਿ ਪੁਰਖ ਨੂੰ ਨਮਸਕਾਰ ( ਬੰਦਨਾ-ਬੰਦਗੀ) ਕੀਤੀ ਹੈ,੫ ਉਨਾਂ ਨੇ ਦੂਸਰਿਆਂ ਦੀ ਉਸਤਤਿ ਨਿੰਦਿਆ ਕਰਣ ਦੀ ਅਥਵਾ ਦੂਸਰਿਆਂ ਦ੍ਵਾਰੇ ਕੀਤੀ ਜਾ ਰਹੀ ਉਸਤਤਿ ਨਿੰਦਾ ਸੁਨਣ ਦੀ ਵਾਦੀ ਨੂੰ ਮੇਟਿ ਕੇ, ੬ ਅਗੰਮ-ਮਨ ਬੁਧੀ ਤੋਂ ਅਗੋਚਰ ਸਰੂਪ ਦੀ ਗੰਮਤਾ ( ਪਹੁੰਚ--ਸੋਝੀ ) ਪ੍ਰਾਪਤ ਕਰ ਲਈ ਹੈ ॥

੭ ਜਿਨਾਂ ਨੇ ਸਤਿਗੁਰਾਂ ਦੇ ਚਰਣਾਂ ਦੀ ਸਰਣ ਗਹੇ- ਗ੍ਰਹਣ ਕੀਤੀ ਹੈ ।ਉਨਾਂ ਨੇ ਮਨ ਔਰ ਇੰਦ੍ਰੀਆਂ ਨੂੰ ਵਿਖਿਆਂ ਵੱਲ ਧਾਵਤ-ਭਟਕਦਿਆਂ,ਬਰਜ ਰਾਖੇ ( ਹੋੜ ਰਖਯਾ ) ਹੈ । ੮ ਅਤੇ ਆਸਾ ( ਉਮੇਦਾਂ ਭੋਗਾਂ ਪਦਾਰਥਾਂ ਦੀਆਂ ) ਤਥਾ ਮਨਸਾ ( ਕਾਮਨਾਂ--ਕਲਪਨਾਂ ) ਭੀ ਉਨਾਂ ਦੀਆਂ ਥਕਿਤ ਹੋ (ਹੁੱਟ) ਜਾਂਦੀਆਂ ਹਨ—੯ ਅਰੁ

ਇਉਂ ਓਨਾ ਦਾ ਜਨਮ ਸਫਲਾ ਹੋ ਜਾਂਦਾਂ ( ਸੌਰ ਜਾਂਦਾ ) ਹੈ।

੧੦ ਇਸ ਪ੍ਰਕਾਰ ਸਤਿਗੁਰਾਂ ਦੀ ਸਾਧ ਸੰਗਤਿ ( ਸਤਸੰਗ ) ਦੇ ਪ੍ਰੇਮ ਦਾ ਨੇਮ ( ਪਾਲਣ ਕਰਦਿਆਂ ) ਜੀਵਨ ਮੁਕਤੀ ਵਾਲੀ ਗਤੀ (ਦਸ਼ਾ--ਅਵਸਥਾ) ਪ੍ਰਾਪਤ ਹੋ ਔਂਦੀ, ਤੇ ੧੧ ਗੁਰਮੁਖ ਕਾਮਨਾਂ ਵੱਲੋਂ ਨਿਹਕਾਮ (ਨਿਸ਼ਕਾਮ) ਕਾਮਨਾ ਰਹਤ ਤਥਾ ਕਰਮਾਂ ਵੱਲੋਂ ਨਿਹਕਰਮ ( ਕਰਮ--ਕੰਮ ਕਾਰ ਕਰਦਿਆਂ ਭੀ ਕਰਮ ਭੋਣੀ ਵਾ ਕਰਮਾਂ ਦੇ ਅਭਿਮਾਨ ਤੋਂ ਰਹਤ ) ਹੋ ਜਾਇਆ ਕਰਦੇ ਹਨ ॥ ੪੮ ॥ ੯੨ ॥

ਸਤਿਗੁਰਾਂ ਦਾ ਸੇਵਨ ( ਬੰਦਨ ਪੂਜਨ ) ਕਰਦਿਆਂ ਇਕ ਸਿਮਰਣ ਮਾਤ੍ਰ ਤੇ ਹੀ ਵਾਹਗੁਰੂ ਦਾ ਗਜਾਨ ਹੋ ਔਂਦਾ ਹੈ। ਹੋਰ ਸ਼ਾਸਤ੍ਰਾਂ ਦੀ ਪ੍ਰਕਿਰਿਆ ਪ੍ਰਪਾਟੀ ਵਗੈਰਾ ਸਿੱਖਣ ਦੀ ਲੋੜ ਹੀ ਨਹੀ ਪਿਆ ਕਰਦੀ:-

**[੩]ਸਤਿਗੁਰ ਦੇਵ ਸੇਵ [੫]ਅਲਖ ਅਭੇਵ ਗਤਿ [੨]ਸਾਵਧਾਨ [੧]ਸਾਧਸੰਗ [੪]ਸਿਮਰਨ ਮਾਤ੍ਰ ਕੈ ॥ [੧੧]ਪਤਿਤ [੧੨]ਪੁਨੀਤ [੮]ਰੀਤ [੬]ਪਾਰਸ ਕਰੈ ਮਨੂਰ [੭]ਬਾਸ ਮੈਂ ਸੁਬਾਸ ਦੈ [੯]ਕੁਪਾਤ੍ਰਹਿ ਸੁ ਪਾਤ੍ਰ [੧੦]ਕੈ ॥ [੧੩]ਪਤਿਤ ਪੁਨੀਤ ਕਰ ਪਾਵਨ ਪਵਿਤ੍ਰ ਕੀਨੇ [੧੪]ਪਾਰਸ ਮਨੂਰ ਬਾਸ ਬਾਸੇ ਦ੍ਰੁਮ ਜਾਤ੍ਰ ਕੈ ॥ [੧੫]ਸਰਿਤਾ [੧੬]ਸਮੁੰਦ੍ਰ ਸਾਧ ਸੰਗਤ ਤ੍ਰਿਖਾਵੰਤ ਜੀਔ ਕ੍ਰਿਪਾ ਜਲ ਦੀਜੈ ਮੋਹਿ ਕੰਠ ਛੇਦ ਚਾਤ੍ਰਿਕੈ ॥ ੪੯ ॥ ੯੩ ॥**

ਅਰਥ:-੧ ਸਾਧ ਸੰਗਤਿ ਵਿਖੇ ੨ ਸਾਵਧਾਨ ( ਤਜਾਰ ਬਰਤਜਾਰ ) ਹੋਕੇ ੩-ਸਤਿਗੁਰੂ ਦੇਵ-ਪ੍ਰਕਾਸ਼ ਸਰੂਪ ਸਤਿਗੁਰਾਂ ਦੀ ਸੇਵ(ਸੇਵਾ-ਬੰਦਨ-ਪੂਜਨ)ਅਰਾ-ਧਨ ਕਰਦਿਆਂ ੪ ਇਕ ਸਿਮਰਣ ਮਾਤ੍ਰ ( ਵਾਹਗੁਰੂ ਦੇ ਨਾਮ ਮਾਤ੍ਰ ) ਕਰਕੇ ਹੀ ੫-ਅਲਖ ਤੇ ਅਭੇਵ ਸਰੂਪ ਦੀ ਗਤਿ(ਗਜਾਨ-ਸੋਝੀ)-ਪ੍ਰਾਪਤੀ ਹੋ ਆਯਾ ਕਰਦੀਹੈ।

੬ ਜਿਸ ਤਰਾਂ ਪਾਰਸ ਆਪਣੇ ਸਪਰਸ਼ ਨਾਲ ਮਨੂਰ-(ਸੜੇ ਲੋਹੇ ਦੀ ਮੈਲ -ਵਾ ਜੰਗਾਲ ਖਾਧੇ ਲੋਹੇ) ਨੂੰ ਭੀ ਸੋਨਾ ਬਨਾ ਲੈਂਦਾ ਹੈ ਅਰੁ ੭-(ਚੰਨਣ) ਬਾਂਸ ਮੈਂ (ਵਾਂਸ ਵਿਚ) ਭੀ ਸੁਗੰਧੀ ਨੂੰ ਧਸਾ ਦਿੰਦਾ ਹੈ. ੮-ਇਸੇ ਰੀਤੀ ਨਾਲ ਹੀ(ਇਸੇ ਤਰਾਂ) ਸਤਿਗੁਰ ੯ ਕੁਪਾਤ੍ਰਹਿ (ਅਨ ਅਧਿਕਾਰੀਆਂ ਨੂੰ) ਭੀ ੧੦ ਸੁਪਾਤ੍ਰ ਕੈ-ਸ੍ਰੇਸ਼ਟ ਅਧਿ-ਕਾਰੀ-ਸੱਚੇ ਗੁਰਮੁਖ ਬਣਾਕੇ ੧੧ ਪਤਿਤਾਂ (ਭੈੜੇ ਆਚਰਣਵਾਲਿਆਂ) ਨੂੰ ਭੀ ੧੨ ਪੁਨੀਤ( ਪਰਮ ਪਵਿਤ੍ਰ ) ਬਣਾ ਲਿਆ ਕਰਦੇ ਹਨ ॥

੧੩ (ਇੱਥੇ ਹੀ ਬਸ ਨਹੀ ਹੋ ਜਾਂਦੀ ਸਗੋਂ -)ਜਿਨਾਂ ਪਤਿਤਾਂ ਨੂੰ ਭੀ ਸਤਿ-ਗੁਰੂਨੇ ਪੁਨੀਤ ਬਣਾਯਾਹੈ(ਓਨਾਂਨੇ ਸਿੱਖ ਸਜ ਕੇ)ਅਗੇ ਹੋਰਨਾਂ ਭੀ ਕਈਆਂ ਜਣਿਆਂਨੂੰ ਪਾਵਨ (ਪਵਿਤ੍ਰ ਕਾਰਕ) ਬਣਾਕੇ ਕਈਆਂ ਨੂੰ ਫੇਰ ਪਵਿਤ੍ਰ ਕੀਨੈ(ਸ੍ਰੇਸ਼ਟ ਬਣਾ ਲਿਆ ਹੈ) ੧੪ (ਮਾਨੋ ਐਸੀ ਕਲਾ ਵਰਤਾਈ ਕਿ) ਮਨੂਰ ਸ੍ਵਯੰ ਪਾਰਸ ਬਣ ਨਿਕਲੇ, ਅਰੁ

ਬਾਸੈ-ਬਾਂਸ ਆਪਣੀ ਬਾਸਨਾ (ਸੁਗੰਧੀ) ਅਗੇ ਵਸੇਣ ਲਗ ਪਏ, ਅਰਥਾਤ ਜਿਹੜੇ ਜਿਹੜੇ ਦ੍ਰਮ (ਬਿਰਛ) ਅਧਿਕਾਰੀ, ਜਾਤ੍ਰਕੈ-ਉਨਾਂ ਦੀ ਜਾਤ੍ਰਾ (ਮੇਲ ਮਿਲਾਪ) ਕਰਣ ਲੇਈ ਨੇੜੇ ਆਏ ਸਿੱਖ ਸਜਾ ਲਿਆ ॥

੧੫ ਪਰ ਐਸੇ ਗੁਰੂ ਕੇ ਸਿੱਖਾਂ ਦੇ ਸਤਿਸੰਗ ਸਰਿਤਾ (ਨਦੀਆਂ) ਅਰੁ ਸਮੁੰਦ੍ਰ ਦੇ ਸਮਾਨ ਹੁੰਦੇ ਹਨ, ਜੋ ਤ੍ਰਿਖਾਵੰਤ (ਪਜਾਸਿਆਂ) ਜੀਵਾਂ (ਜਿਗਜਾਸੂਆਂ ਸਿੱਖਵੰਦਾਂ) ਦੀਆਂ ਆਸਾਂ ਨੂੰ ਤਾਂ ਪੂਰਣ ਕਰਵਿਆ ਕਰਦੇ ਹਨ। ੧੬ ਪ੍ਰੰਤੂ ਜੋ ਚਾਤ੍ਰਕੈ (ਪਪੀਹੇ) ਸਮਾਨ ਕੰਠ ਵਿਚ ਛੇਕ ਵਾਲੇ (ਜਨਮ ਜਨਮਾਂਤਰਾਂ ਦੀ ਸੰਸਾਰਕ ਫੰਡ ਦੇ ਫੱਡੇ ਹੋਏ ਪਰਮ ਬੈਰਾਗੀ-ਸਿਵਨਾਥ ਰਾਜੇ ਹਾਏ) ਇਕ ਮਾਤ੍ਰ ਉਸ ਸਤਿਗੁਰੂ ਦੇ ਹੀ ਸਾਖਜਾਤ ਉਪਦੇਸ਼ ਰੂਪ ਸ੍ਵਾਂਤੀ ਬੂੰਦ ਦੇ ਪਜਾਸੇ ਹੁੰਦੇ ਹਨ, ਓਨਾਂ ਨੂੰ ਸਤਿਗੁਰੂ ਆਪ ਆਪਣੀ ਕ੍ਰਿਪਾ ਜਲ ਦੀ ਬੂੰਦ ਦੇਕੇ ਓਨਾਂ ਦੀ ਸਾਰ ਲਿਆ ਕਰਦੇ ਹਨ ॥ ੪੯ ॥ ੯੩ ॥

ਵੀਚਾਰ

ਭਾਈ ਗੁਰਦਾਸ ਸਾਹਬ ਨੇ ਇਸ ਕਬਿੱਤ ਵਿਚ ਇਕ ਮਹਾਨ ਸੂਖਮ ਵੀਚਾਰ ਵਿਖੇ ਵਰਤਕੇ ਗੁਰੂ ਘਰ ਦੇ ਮਹਾਨ ਉੱਚੇ ਅਸੂਲ ਨੂੰ ਪਾਲਣ ਕਰਦਿਆਂ ਸਪਸ਼ਟ ਕਰ ਦਿਖਾਇਆ ਹੈ। ਜੋ ਇਹ ਹੈ ਕਿ ਗੁਰਮੁਖ ਲੋਕ ਸਿੱਖ ਬਣਕੇ ਦੂਸਰਿਆਂ ਜੀਵਾਂ ਦੀ ਪਜਾਸ ਬੁਝਾਣ ਲਈ ਸਭ ਤਰਾਂ ਸੱਮਰਥ ਹੋ ਜਾਂਦੇ ਹਨ, ਪਰ ਓਹ ਗੁਰੂ ਨਹੀ ਬਣ ਸਕਦੇ ਯਾ ਬਣ ਬੈਠਿਆ ਕਰਦੇ। ਜੈਸਾ ਕਿ ਭਾਈ ਸਾਹਿਬ ਆਪ ਉਪਦੇਸ਼ ਦੇ ਕੇ ਮਹਾਨ ਵਿਦ੍ਵਾਨਾਂ ਨੂੰ ਸਿੱਖੀ ਦੀ ਪੋਦ ਰੂਪ ਤਾਂ ਤਯਾਰ ਕਰ ਰਹੇ ਹਨ, ਪਰ ਆਪ ਗੁਰੂ ਨਹੀ ਬਣ ਰਹੇ, ਬਲਕਿ ਗੁਰੂ ਵਾਲੇ ਪ੍ਰੇਮੀ ਬਣਾ ਰਹੇ ਹਨ ॥-॥

ਲੋਕ ਬੇਦ ਮਤ ਨਾਲੋਂ ਗੁਰਮੁਖ ਪੰਥ ਬਹੁਤ ਉੱਚਾ ਹੈ:

**੧ਬਾਂਸ ਕੋ ਬਰਤਮਾਨ ਭਏ ੨ਨ ਸੁਬਾਸ ਬਾਸ, ਹੇਮ ਨ ਭਏ ਮਨੂਰ ੩ਲੋਗ ਬੇਦ ਗਯਾਨ ਹੈ ॥ ੪ਗੁਰਮੁਖ ਪੰਥ ਇਕ ਈਸ ਕੋ ਬਰਤਮਾਨ, ਚੰਦਨ ਸੁਬਾਸ ਬਾਸ ੬ਬਾਸੈ ਦ੍ਰੁਮ ਆਨਹੈ॥ ੭ਕੰਚਨ ਮਨੂਰ ਹੋਇ ੮ਪਾਰਸ ਪਰਸ ਭੇਟ, ਪਾਰਸ ਮਨੂਰ ਕਰੈ, ਅਉਰ ਠਉਰ ਮਾਨ ਹੈ ॥ ੯ਗੁਰਸਿਖ ਸਾਧ ਸੰਗ ਪਤਿਤ ਪੁਨੀਤ ਰੀਤ ੧੦ਗੁਰਸਿਖ ਸੰਧ ਮਿਲੈ ਗੁਰਸਿਖ ਜਾਨ ਹੈ ॥ ੫੦ ॥ ੯੪ ॥**

ਅਰਥ:-੧ ਬਾਂਸ ਕੇ ਬਰਤਮਾਨ=ਪੰਜ ਗਯਾਨ ਇੰਦ੍ਰੀਆਂ+ਪੰਜ ਕਰਮ ਇੰਦ੍ਰੀਆਂ+ਪੰਜ ਪ੍ਰਾਣ+ਚਾਰ ਅੰਤਾਕਰਣ+ਇਕ ਇਨਾਂ ਸਾਰਿਆਂ ਦਾ ਅਭਿਮਾਨੀ ਜੀਵ ਪਣੇ ਦਾ ਅਧਯਾਸ ਧਾਰੀ=ਏਨਾਂ ਵੀਹਾਂ ਦੇ ਸੰਸਾਰ ਰੂਪ ਵਰਤਾਰੇਵਿਖੇ ਵਰਤਮਾਨ (ਵਰਤਨਹਾਰੇ) ਜੋ ਬਾਂਸ ਦੇ ਸਮਾਨ-ਵਾਸ਼ਨਾ ਗ੍ਰਸ੍ਤ ਸੰਸਾਰੀ ਜੀਵ ਹਨ ਉਹ ੨-ਲੋਗ ਬੇਦ ਗਯਾਨ ਮਤੇ ਅਨੁਸਾਰ ਵਰਤਣ ਕਾਰਣ ਸਤਿਗੁਰੂ ਸਰੂਪ

ਚੰਨਣ ਦੀ ਸੰਗਤ ਦੁਆਰਾ, ਨ ਸੁਬਾਸ ਭਏ (ਸੁਗੰਧੀ ਕਰਕੇ ਸੰਪੰਨ) ਨਹੀ ਹੋ ਸਕਦੇ ਕਿਉਂਕਿ ਸਤਿਗੁਰਾਂ ਦੀ ਸੰਗਤਿ ਵਿਚ ਹੀ ਨਹੀ ਆਂਦੇ)।

੩ ਐਸੇ ਹੀ ਜੋ ਇਸ ਉਕ੍ਤ ਲੌਕਿਕ ਆਚਾਰ ਅਰੁ ਬੇਦ ਆਚਾਰ ਰੂਪ, ਲੋਗ ਬੇਦ ਗਿਆਨ ਵਿਖੇ ਪਰਚੇ ਹੋਏ ਇਨਾਂ ਦੇ ਹਠ (ਪੱਖ) ਕਾਰਣ ਮਨੂਰ-ਊਰੇ ਮਨ ਵਾਲੇ —ਅਧ ਲੂਠੇ ਚਿੱਤਾਂ ਵਾਲੇ ( ਪੱਖਪਾਤੀ ) ਹੋ ਰਹੇ ਹਨ, ਊਹ ਐਸੇ ਹੀ ਆਚਾਰ ਵਾਨ ਆਚਾਰਯ ( ਗੁਰੂ ) ਸਰੂਪੀ ਪਾਰਸ ਨੂੰ ਸਪਰਸ਼ ਕਰਕੇ ਹੇਮ-ਸ੍ਵਰਣ ਰੂਪ ਨਾ ਹੋ ਸਕੇ ( ਬਣ ਸਕ ) ॥

੪ ਗੁਰਮੁਖ ਪੰਥ—ਸਤਿਗੁਰੂ ਦਾ ਮਾਰਗ ਵੀਹਾਂ ਤੋਂ ਉਪਰ--ਇਕੀਸਵੇਂ-ਇਕ+ਈਸ੍ਵੇਂ-ਇਕ ਮਾਤ੍ਰ ਈਸ੍ਵਰ (ਪਰਮਾਤਮਾ ) ਵਿਖੇ ਵਰਤਣ ਹਾਰਾ ਹੈ ੫ ਇਸ ਲਈ ਇਹ ਐਸਾ ਚੰਨਣ ਹੈ ਜੋ ਬਾਂਸ ਵਰਗੇ ਚਿਕਨੇ ਚੋਪੜੇ ਨਰੋਲ ਸੰਸਾਰੀਆਂ ਵਿਚ ਭੀ ਆਪਣੀ ਸੁਗੰਧੀ(ਸ੍ਰੇਸ਼ਟਤਾ ਦਾ ਪ੍ਰਭਾਵ ਵਸਾਕੇ ੬ ਓਨਾਂ ਨੂੰ ਇਸ ਯੋਗ ਬਣਾਦਿੰਦਾ ਹੈ,ਜੋ ਅਗੇ "ਦ੍ਰੁਮ ਆਨ ਬਾਸੇ ਹੈ"-)ਦੂਸਰਿਆਂ ਹੋਰਨਾ ਬਿਰਛਾਂ (ਨਿਕਟੀ ਮਨੁਖਾਂ) ਨੂੰਭੀ ਅਪਣੀ ਸੁਗੰਧੀ ਨਾਲ ਸੁਗੰਧਿਤ ਬਣਾ ਸਕਦੇ ਹਨ॥

੭ ਐਸਾ ਹੀ ਫੇਰ ਇਹ ਅੌਹੋ ਜੇਹਾ ਪਾਰਸ ਹੈ ਜਿਹੜਾਕਿ ਲੋਕਾ ਚਾਰੀ ਦੀਆਂ ਰਸਮਾਂ ਤਥਾ ਬੈਦਿਕ ਕਰਮ—ਕਾਂਡੀ ਪ੍ਰਵਿਰਤੀ ਦੀ ਹਠ ਧਰਮੀ ਵਿਚ ਅਧਲੂਠੇ ਮਨ ਵਾਲੇ ਮਨੂਰ ਵਤ ਹੋ ਚੁਕੇ ਮਨੁੱਖਾਂ ਨੂੰ ਭੀ ਆਪ ਤੇ ਆਪ ਸਪਰਸ਼ ਕਰਾਕੇ ਕੰਚਨ ( ਸੋਨਾ ) ਗੁਰੂ ਕਾ ਸਿੱਖ ਬਣਾ ਲੈਂਦਾ ਹੈ। ੮ ਅਤੇ ਅਗੇ ਜਿਹੜਾ ਕੋਈ ਓਸਨੂੰ ਭੇਟ ( ਭਿਟ ਪਵੇ ) ਛੋਹ ਪਵੇ ਓਸ ਮਨੂਰ ਨੂੰ ਭੀ ਪਾਰਸ ਬਣਾਕੇ, ਹੋਰ ਠੌਰ ( ਦੂਸਰਿਆਂ ਮਨੁੱਖਾਂ ਵਿਚ—ਭਾਵ ਅਗੇ ਤੇ ਅਗ ) ਮਾਨ ਹੈ ( ਵੈਸਾ ਹੀ ਮਾਨ ਦਾ ਅਧਿਕਾਰੀ ਬਣਾ ਦਿੰਦਾ ਹੈ ) ॥

੯ ਇਸ ਇਸ ਤਰਾਂ ਗੁਰੂ ਕੇ ਸਿੱਖਾਂ ਦੀ ਸਾਧ ਸੰਗਤ ਦੀ ਰੀਤ (ਮ੍ਰਯਾਦਾ-ਚਾਲ) ਪਤਿਤਾਂ ਨੂੰ ਪੁਨੀਤ ਕਰਣ ਦੀ ਹੈ ੧੦ ਪ੍ਰੰਤੂ ਜਦ ਗੁਰੂ ਸਿੱਖ ਦੀ ਸੰਧ-ਸੰਗਤ ਵਿਚ ਆਣਕੇ ਮਿਲੇ ਤਾਂ ਗੁਰ ਸਿੱਖ ਹੋਕੇ ਹੀ ਇਸ ਗੱਲ ਨੂੰ ਜਯੋਂ ਕਾ ਤਯੋਂ ਜਾਣ ਸਕਯਾ ਕਰਦਾ ਹੈ ॥ ੫੦ ॥ ੯੪ ॥

ਸਰਣਾਗਤਾਂ ਦੀ ਦਸ਼ਾ ਦਾ ਵਰਨਣ ਕਰਦੇ ਹਨ:—

[੧]ਚਰਨ ਸਰਨ ਗੁਰ [੨]ਭਈ ਨਿਹਚਲ ਮਤਿ [੩]ਮਨ ਉਨਮਨ ਲਿਵ ਸਹਜ ਸਮਾਏ ਹੈਂ ॥ [੪]ਦ੍ਰਿਸਟਿ ਦਰਸ ਅਰੁ ਸਬਦ ਸੁਰਤਿ ਮਿਲੇ [੫]ਪਰਮਦਭੁਤ ਪ੍ਰੇਮ ਨੇਮ ਉਪਜਾਏ ਹੈਂ ॥ [੬]ਗੁਰ ਸਿੱਖ ਸਾਧ ਸੰਗ ਰੰਗ ਹ੍ਵੈ ਤੰਬੋਲ ਰਸ [੭]ਪਾਰਸ ਪਰਸ ਧਾਤ ਕੰਚਨ ਦਿਖਾਏ ਹੈਂ ॥ [੮]ਚੰਦਨ ਸੁਗੰਧ ਸੰਧ ਬਾਸਨਾ ਸੁਬਾਸ ਤਾਸ

**੧੦ਅਕਥ ਕਥਾ ਬਿਨੋਦ ਕਹਿਤ ਨ ਆਏ ਹੈਂ ॥ ੫੧ ॥ ੯੫ ॥**

ਅਰਥ:-੧ ਸਤਿਗੁਰਾਂ ਦੇ ਚਰਨਾਂ ਦੀ ਸਰਣ ਜੋ ਕੋਈ ਆਯਾ ੨-ਉਸਦੀ ਮਤਿ (ਮਨੋ ਬਿਰਤੀ) ਨਿਹਚਲ (ਅਡੋਲ-ਏਕਾਗ੍ਰ) ਹੋ ਗਈ ਵਾ ਹੋਜਾਂਦੀ ਹੈ, ੩ ਅਰੁ ਮਨ ਉਨਮਨ (ਬਾਹਰਮੁਖੀ ਭਾਵ ਵੱਲੋਂ ਉਲਟਕੇ ਅੰਤਰਮੁਖੀ ਹੋ) ਸਹਿਜ ਸਰੂਪ (ਨਿਜ ਆਤਮ) ਵਿਖੇ ਲਿਵ ਲਗਾਕੇ ਸਮਾਇ-ਲੀਨ ਹੋ ਜਾਇਆ ਕਰਦਾ ਹੈ ॥

੪ ਦ੍ਰਿਸ਼ਟੀ ਅਰੁ ਦਰਸ਼ਨ ਤਥਾ ਸਬਦ ਅਰੁ ਸੁਰਤਿ (ਸੁਨਣਹਾਰੀ ਸ਼ਕਤੀ) ਜਿਸ ਟਿਕਾਣੇ ਮਿਲ ਜਾਇਆ ਕਰਦੇ ਹਨ-ਅਰਥਾਤ ਦ੍ਰਿਸ਼ਜ (ਦੇਖਣ ਜੋਗ ਪਦਾ-ਰਥ ਨੂੰ ਤੱਕ ਕੇ ਉਸਦੇ ਆਭਾਸ--ਪਰਤੋ ਸਮੇਤ ਨਿਘਾ) ਦ੍ਰਿਸ਼ੀ ਅਰੁ ਵੇਖੀ ਹੋਈ ਵਸਤੂ ਦੇ ਦੇਖੇ ਜਾਣ ਦਾ ਗਯਾਨ ਜਿਸ ਅੰਦਰਲੇ ਘਾਟ ਉਪਰ ਹੁੰਦਾ ਹੈ, ਅਤੇ ਕੰਨਾਂ ਦੀ ਸ਼ਕਤੀ ਦਾ ਸ਼ਬਦ ਸੁਨਣ ਉਪ੍ਰੰਤ ਸਬਦ ਤਥਾ ਉਸਦੀ ਸੁਨਣਹਾਰੀ ਸ਼ਕਤੀ ਦੇ ਏਕਤਾ ਪੌਣ ਦਾ ਬੋਧ ਜਿਸ ਅੰਦਰਲੇ ਚੇਤਨਤਾ ਦੇ ਘਾਟ ਉੱਤੇ ਹੁੰਦਾਹੈ--ਉਸ ਮੇਲ ਦੇ ਅਨੁਭਵ ਕਰਣੇਹਾਰਾ ਜੋ ਪਰਮ ਤੱਤ ਸਰੂਪ,ਇਸ ਤੱਤਾਂ ਦੇ ਰਚੇ ਸ਼ਰੀਰ ਤੋਂ ਨਯਾਰਾ ਹੈ ੫ ਉਸ ਪਰਮ ਅਦਭੁਤ ਸਰੂਪ ਵਿਖੇ ਪਰਚਾ ਪ੍ਰਾਪਤ ਕਰਣ ਦੇ ਪ੍ਰੇਮ ਦਾ ਨੇਮ (ਖਿਚਾਉ-ਤਾਂਘ ਭਰਿਆ ਟੀਚੇ ਸਿਰ ਦਾ ਲਗਾਉ) ਉਤਪੰਨ ਹੋ ਔਂਦਾ ਹੈ ॥

੬ ਗੁਰੂ ਕੇ ਸਿੱਖਾਂ ਦੀ ਸਾਧ ਸੰਗਤ ਵਿਚ ਬ੍ਰਾਹਮਣ ਖਤ੍ਰੀ ਵੈਸ਼ ਸੂਦਰ ਕੋਈ ਭੀ ਆ ਜਾਵੇ,ਚੂਨਾ ਕੱਥ ਸੁਪਾਰੀ ਸਪਰਸ਼ਨ ਸਾਰ ਪਾਨ ਦੇ ਰਸ ਵਤ ਲਾਲ ਰੰਗ (ਸਿੱਖੀ ਸਿਦਕ ਵਾਲਾ ਪ੍ਰੇਮ) ਅਵਸ਼ਯ ਖਿੜ ਔਂਦਾ ਹੈ ੭ ਗੁਰ ਸਿੱਖ ਸੰਗਤ ਕਰਕੇ ਬਿਲਕੁਲ ਹੀ ਉਹ ਐਸਾ ਸੱਚਾ ਸਿਖ ਬਣ ਜਾਇਆ ਕਰਦਾ ਹੈ ਜੈਸੀ ਕਿ ਹਰ ਭਾਂਤ ਦੀ ਊਚ ਨੀਚ ਧਾਤੂ ਪਾਰਸ ਨਾਲ ਸਪਰਸ਼ ਕਰਕੇ ਸ੍ਵਰਣ ॥

੮ ਅਤੇ ਚੰਦਨ ਦੀ ਸੁਗੰਧੀ ਦੀ ਸੰਧੀ (ਜੋੜ) ਪ੍ਰਾਪਤ ਕਰਕੇ ਵਿਖਯ ਬਾਸਨਾਂ ਗ੍ਰਸੇ ਵਾਂਸ ਸਮਾਨ ਹੰਕਾਰੀ ਸੰਸਾਰੀਆਂ ਵਿਚ ਸਿੱਖੀ ਦੀ ਸ੍ਰੇਸ਼੍ਟ ਸੁਗੰਧੀ ਰੂਪ ਮਹਕ ਪ੍ਰਗਟ ਹੋ ਆਯਾ ਕਰਦੀ ਹੈ ੯ ਤਾਸ-ਐਸੇ ਸਿੱਖੀ ਪ੍ਰਾਪਤ ਪੁਰਖ ਨੂੰ ਉਹ ਬਿਨੋਦ (ਕੌਤੁਕ-ਆਨੰਦ) ਪ੍ਰਾਪਤ ਹੋਯਾ ਕਰਦਾ ਹੈ। (ਅਥਵਾ "ਸੁਬਾਸ ਤਾਸ"-ਉਹ ਸਿੱਖੀ ਭਾਵ ਵਾਲੀ ਸਰਧਾ ਭੇਨੀ ਰੂਪ ਸ੍ਰੇਸ਼੍ਟ ਸੁਗੰਧੀ ਦਾ "ਤਾਸ"-ਭੰਡਾਰ ਬਣ ਜਾਯਾ ਕਰਦਾ ਹੈ) ੧੦ ਜਿਸ ਦੀ ਕਥਾ ਅਕਥ ਸਰੂਪ ਹੋਣ ਕਰਕੇ ਕਹਣ ਵਿਚ ਨਹੀਂ ਆ ਸਕਦੀ ਹੈ ॥ ੫੧ ॥ ੯੫ ॥

ਉਸੇ ਹੀ ਬਾਰਤਾ ਨੂੰ ਸਪਸ਼੍ਟ ਕਰਦੇ ਹਨ:-

੧੦੨ **੨ਪ੍ਰੇਮ ਰਸ ੧ਅੰਮ੍ਰਿਤ ਨਿਧਾਨ ੩ਪਾਨ ੪ਪੂਰਨ ਹ੍ਵੈ ੫ਅਕਥ ਕਥਾ ਬਿਨੋਦ ਕਹਿਤ ਨ ਆਏ ਹੈ ॥ ੬ਗਯਾਨ ਧਯਾਨ ਸਯਾਨ ਸਿਮਰਨ ਬਿਸਿਮਰਨ ਕੈ ੭ਬਿਸਮ ਬਿਦੇਹ ਬਿਸਮਾਦੀ ਬਿਸਮਾਏ ਹੈਂ॥੮ਆਦਿ ਪਰਮਾਦਿ ਅਰੁ ਅੰਤ ਕੈ ਅਨੰਤ ਭਏ ਥਾਹ ਕੈ ਅਥਾਹ**

ਨ ਅਪਾਰ ਪਾਰ ਪਾਏ ਹੈਂ ॥ ੯ਗੁਰਸਿਖ ਸੰਧ ਮਿਲੇ ਬੀਸ ਇਕ ਈਸ ਈਸਸੋਹੰ ਸੋਈ ਦੀਪਕ ਸੈ ਦੀਪਕ ਜਗਾਏਹੈਂ॥੫੨॥੯੬॥

ਅਰਥ:-੧ ਅੰਮ੍ਰਿਤ ਨਿਧਾਨ=ਅੰਮ੍ਰਿਤ ਦੇ ਭੰਡਾਰ (ਸਤਿਗੁਰਾਂ ਦੀ ਚਰਣ ਸਰਣ ਵਿਚੋਂ)। ੨ ਜਿਨਾਂ ਗੁਰਮੁਖਾਂ ਨੇ ਪ੍ਰੇਮਰਸ ਨੂੰ ੩ ਪਾਨ ਕਰਕੇ(ਛਕਕੇ) ੪ਅਪਣੇ ਆਪ ਨੂੰ ਪੂਰਣ (ਤ੍ਰਿਪਤੀਵਾਨ) ਰੱਜਿਆ ਹੋਇਆ ਬਣਾਇਆ ਹੈ; ੫ ਓਨਾਂ ਦੇ ਬਿਨੋਦ (ਆਨੰਦ) ਦੀ ਕਥਾ ਅਕਥ ਰੂਪ ਹੈ,ਕਹਿਣ ਵਿਚ ਨਹੀਂ ਆ ਸੱਕਦੀ।

੬ ਗਯਾਨ ਛਾਂਟਨੇ, ਤੇ ਧਯਾਨ ਦੀਆਂ ਡੀਂਗਾਂ ਮਾਰਣੀਆਂ, ਅਰੁ ਸਯਾਨ ਸਯਾਣਪ-ਜਾਣ ਪਛਾਣ ਦੇ ਧਨੀ ਹੋਣ ਦੇ ਦਮਗਜੇ ਫਲਾਣੇ,ਤਥਾ ਸਿਮਰਣ=ਵਾਹ-ਗੁਰੂ ਦੀ ਯਾਦ ਦੇ ਰਸੀਏ ਹੋਣ ਦੇ ਤੁੱਕੇ ਛਡਨ ਦੇ ਪਾਜ ਭਰੇ ਵਤੀਰੇਨੂੰ,ਬਿਸਿਮਰਣ ਕੈ=ਮੂਲੋਂ ਹੀ ਭੁਲਾਕੇ, ੭ (ਸੰਸਾਰ ਵਿਚ ਵਰਤ ਰਹੀ ਛਿਣ ਛਿਣ ਅੰਦਰਲੀ ਵਿ-ਚਿਤ੍ਰਤਾ ਕਾਰਣ) ਜਿਹੜੇ ਬਿਸਮ=ਆਪਣੇ ਅੰਦਰ ਹਰਾਨ ਹੋ ਰਹਿੰਦੇ ਹਨ ਤੇ ਇਸੇ ਕਰਕੇ ਹੀ ਉਹ ਬਿਦੇਹ=ਦੇਹ ਦੀ ਸੁਰਤ ਭੀ ਵਿਸਾਰਕੇ ਮਾਨੋਂ ਜੀਉਂਦੇ ਹੀ ਮਰ ਜਾਂਦੇ ਹਨ-ਅਰੁ ਇਵੇਂ ਹੀ ਆਪਣੇ ਬਾਹਰ ਰਹਿੰਦੇ ਰਹਿੰਦੇ ਬਿਸਮਾਦ=ਦੇਹ ਆਤਮਾ ਦੇ ਅਧਯਾਸ ਦੀ ਵਿਖਮ ਗੰਢ ਟੁੱਟਨ ਦੀ ਆਦਲੀ(ਅਨੁਭਵੀ ਅਵਸਥਾ)ਵਿਖੇ ਬਿਸਮਾਏ ਹੈ=ਬਿ+ਸਮਾਏ ਹੈ=ਵਿਸ਼ੇਸ਼ ਕਰਕੇ ਲੀਨ ਹੋ ਜਾਵੇ ਹੈਂ। ਭਾਵ-ਆਤਮ ਸਰੂਪੀ ਅਨਭਉ ਪਦ ਵਿਖੇ ਮਗਨ ਹੋਏ ਰਹਿੰਦੇ ਹਨ॥

੮ ਆਦਿ ਪਰਮਾਦਿ=ਹੁਣ ਉਹ ਆਦਿਵਲੋਂ ਤਾਂ ਆਦ ਤੋਂ ਪਰੇ-ਆਦਿ ਰਹਿਤ ਹੋ ਜਾਂਦੇ ਹਨ (ਕਯੋਂਕਿ ਆਦਿ ਜੁਗਾਦਿ ਪਦ ਵਿਖੇ ਇਸਥਿਤ ਹੋ ਗਏ ਹਨ),ਅਰੁ ਅੰਤ ਵੱਲੋਂ ਅਨੰਤ=ਅੰਤ ਰਹਿਤ ਬਣ ਜਾਂਦੇ ਹਨ (ਕਯੋਂਜੁ ਬੇਓੜਕ--ਬੇਹੱਦ ਸਰੂਪ ਵਿਚ ਸਮਾਈ ਪਾ ਲਈ ਹੈ) ਤੇ ਇਸੇ ਤਰਾਂ ਥਾਹ ਕੈ-ਥਾਹ ਵੱਲੋਂ ਅਥਾਹ (ਅਸਗਾਹ) ਹੋ ਜਾਣ ਕਰਕੇ ਓਨਾਂ ਦੀ ਹਾਥ ਨਹੀ ਪਾਈ ਜਾ ਸਕਦੀ (ਓਨਾਂ ਦੇ ਆਸ਼ਯ ਦਾ ਥੌਹ ਨਹੀ ਪਾ ਸਕੀਦਾ) ਅਤੇ ਉਹ ਅਪਾਰ(ਪਾਰਬ੍ਰਹਮ ਸਰੂਪਵਿਖੇ ਅਭੇਦ ਹੋਗਏ ਹਨ,ਸੋ) ਓਨਾਂ ਦਾ ਪਾਰ(ਮਰਮ=ਆਦਰਸ਼=ਧੁਰ ਮਜਲ) ਟਿਕਾਣਾ ਭੀ ਨਹੀ ਪਾਯਾ ਜਾ ਸਕਦਾ॥

੯--ਤਾਤਪਰਯ ਕੀਹ ਕਿ ਗੁਰਸਿਖ ਸੰਧ ਮਿਲਣਾਂ (ਐਉਂ) ਬੀਸ ਇਕਵੀਸ=ਵੀਹਾਂ ਦੇ ਵਰਤਾਰੇ ਵਿਚੋਂ ਇਕੀਸਵੇਂ (ਈਸ੍ਵਰੀਪ੍ਰਾਇਣੀ) ਵਰਤਾਰੇ ਵਿਚ ਵਰਤਕੇ, ਈਸ (ਪਰਮੇਸ੍ਰ) ਨਾਲ ਅਭੇਦ ਹੋ ਜਾਂਦੇ ਹਨ। ੧੦--ਅਤੇ ਸੋਹੰ ਸੋਈ=ਸੋ+ਹੰ+ਸੋ+ਈ=ਉਹ (ਪਰਮਾਤਮਾ)+ਮੈਂ(ਜੀਵ),+ਊਹੀ+ਈ=ਇਹ ਜਗਤ=ਭਾਵ ਉਹ ਪਰਮਾਤਮਾ ਹੀ ਦੇਹ ਅੰਦਰ ਮੈਂ ਮੈਂ ਕਰਣਹਾਰਾ ਆਤਮ=ਆਪਾ ਹੈ ਅਰ ਓਹੀ ਆਪਾ ਹੀ--ਈ (ਇਸ ਸਮੂਹ ਜਗਤ) ਸੰਪੂਰਣ ਦੇਹ ਧਾਰੀਆਂ ਦਾ ਆਤਮਾ ਹੈ, (ਇਉਂ ਦੇ ਨਿਸਚੇ ਵਿਚ ਮਗਨ ਹੋਕੇ)ਜੀਕੂੰ ਦੀਪਕ ਸੈ ਦੀਪਕ ਜਗਾਏ ਹੈ--ਦੀਵੇ ਤੋਂ ਦੀਵਾ ਜਗਾਈਦਾ ਹੈ, ਤੀਕੂੰ ਹੀ ਜਯੋਤੀ ਸਰੂਪ ਨਾਲ ਅਭੇਦ ਹੋਕੇ ਜਯੋਤੀ ਸਰੂਪ ਹੋ ਪ੍ਰਕਾਸ਼ਿਆ ਕਰਦਾ ਹੈ॥ ੫੨॥੯੬॥

ਇਉਂ ਗੁਰਮੁਖ ਦੀ ਦਿਬ੍ਯ ਦਸ਼ਾ ਦੱਸਕੇ ਓਨਾਂ ਦੇ ਉੱਚ ਮਰਾਤਬੇ ਨੂੰ ਸੁਭਾਵਿਕ ਪ੍ਰਾਪਤ ਹੋ ਜਾਣ ਦੀ ਮਹਿਮਾ ਪ੍ਰਗਟ ਕਰਦੇ ਹੋਏ ਆਪਣੇ ਸ੍ਰੋਤਿਆਂ ਅੰਦਰ ਗੁਰ ਸਿੱਖੀ ਧਾਰਣ ਦੀ ਉਮੰਗ ਉਤਪੰਨ ਕਰਦੇ ਹਨ:-

**੧ਸਤਿਗੁਰ ਚਰਨ ਸ਼ਰਨ ਚਲ ਜਾਇ ਸਿੱਖ ੨ਚਰਨ ਸਰਨ ਤਾਂਕੀ ਜਗ ਚਲ ਆਵਈ। ੩ਸਤਿਗੁਰ ਆਗਯਾ ਸਤਯ ਸਤਯ ਕਰ ਮਾਨੈ ਸਿਖ੍ਯ ੪ਆਗਯਾ ਤਾਹਿ ਸਕਲ ਸੰਸਾਰਹਿ ੫ਹਿਤਾ-ਵਈ॥ ੬ਸਤਿ ਗੁਰ ਸੇਵਾ ਭਾਇ ਪ੍ਰਾਨ ਪੂਜਾ ਕਰੈ ਸਿੱਖ ੭ਸਰਬ ਨਿਧਾਨ ੮ਅਗ੍ਰ ਭਾਗ ੯ਲਿਵਲਾਵਈ॥ ੧੦ਸਤਿਗੁਰ ਸੀਖ੍ਯਾ ਦੀਖ੍ਯਾ ਹਿਰਦੈ ਪ੍ਰਵੇਸ ਜਾਹਿ ੧੧ਤਾਕੀ ਸੀਖ ਸੁਨਤ੧੨ਪਰਮ ਪਦ ਪਾਵਈ॥ ਪਤ॥ ੯੭॥**

ਅਰਥ:-੧(ਤਦੇ ਹੀ ਤਾਂ ਅਸੀਂ ਕਹਿੰਦੇ ਹਾਂ--ਕਿ) ਸਤਿਗੁਰਾਂ ਦੇ ਚਰਣਾਂ ਦੀ ਸਰਣ ਤੁਰਕੇ ਜਾਵੇ ਜਿਹੜਾ ਸਿੱਖ, ੨ ਤਿਸਦੇ ਚਰਣਾਂ ਦੀ ਸਰਣ ਸਾਰਾ ਜਗਤ ਚੱਲ ਕੇ ਔਂਦਾ ਹੈ। ਭਾਵ ਬਜੰਤ ਲੋਕ ਉਸਦੀ ਯਾਤ੍ਰਾ ਨੂੰ ਧਰਮ ਸਮਝਣ ਲਗ ਪੈਂਦੇਹਨ।

੩ ਫੇਰ ਜਿਹੜਾ ਸਿੱਖ ਸਤਿਗੁਰਾਂ ਦੀ ਆਗ੍ਯਾ ਨੂੰ ਸੱਚੀ ਸੱਚੀ ਕਰਕੇ ਮੰਨੇ ੪ ਤਾਹਿ ਆਗਯਾ=ਤਿਸਦੀ ਆਗਯਾ ਸਾਰੇ ਸੰਸਾਰ ਨੂੰ ਹੀ ੫ ਹਿਤਾਵਈ=ਭੁਲੀ ਲਗਦੀ ਹੈ-ਕਲਯਾਨ ਕਰਤਾ ਜਾਪਦੀ ਹੈ।

੬ ਸਤਿਗੁਰਾਂ ਦੇ ਸੇਵਾ ਭਾਵ (ਸੇਵਾ ਦੇ ਚਾਉ) ਵਿਖੇ ਜਿਹੜਾ ਕੋਈ ਸਿੱਖ-ਪ੍ਰਾਨਪੂਜਾ ਕਰੈ=ਅਪਣੇ ਪ੍ਰਾਣ ਭੀ ਅਰਪਣ ਕਰਨੋਂ ਸੰਕੋਚ ਨਾ ਕਰੇ। ਅਥ੍ਵਾ ਸ੍ਵਾਸ ਸ੍ਵਾਸ ਸਤਿਗੁਰਾਂ ਦੀ ਸੇਵਾ ਦੇ ਭਾਇ(ਪ੍ਰੇਮ)ਨੂੰ ਨਿਬਾਹ ਲਵੇ। ੭-ਸੰਪੂਰਣ ਨਿਧਾਨ =ਨਿਧੀਆਂ)=ਬ੍ਰਹਮੰਡਾਂ ਖੰਡਾਂ ਦੇ ਖਜ਼ਾਨੇ ੮ ਓਸ ਦੇ ਅਗ੍ਰਭਾਗ=ਸਨਮੁਖ ੯ ਲਿਵ ਲਾਵਈ-ਤਾਂਘ ਲਗਾਈ (ਖੜੇ) ਰਹਿੰਦੇ ਹਨ॥

੧੦ ਅਤੇ ਇਸੀ ਪ੍ਰਕਾਰ (ਗੁਰੂ ਮਹਾਰਾਜ ਦੇ ਘਰ ਦੀ ਉਪਦੇਸ ਦੇਣ ਦੀ ਰੀਤੀ ਰੂਪ) ਦੀਖ੍ਯਾ ਦ੍ਵਾਰੇ ਪ੍ਰਾਪਤ ਹੋਈ ਸੀਖ੍ਯਾ-ਸਿਖ੍ਯਾ=ਉਪਦੇਸ਼, ਜਾਹਿ-ਜਿਸ ਸਿੱਖ ਦੇ ਹਿਰਦੇ ਵਿਚ ਪ੍ਰਵੇਸ਼=ਸਮਾਈ ਪਾ ਲਵੇ, ੧੧ਤਿਸਦੀ ਸਿਖ੍ਯਾ ਨੂੰ ਸੁਣਨਹਾਰੇ (ਸਭੀ)੧੨ਪਰਮਪਦ=ਕੈਵਲ੍ਯ ਭਾਵੀ ਮੋਖ ਨੂੰ ਪ੍ਰਾਪਤ ਹੋਜਾਯਾ ਕਰਦੇ ਹਨ॥ਪਤ॥੯੭

**੧ਗੁਰ ਸਿੱਖ ਸਾਧ ਸੰਗ ੨ਰੰਗ ਮੈਂ ਰੰਗੀਲੇ ਭਏ ੩ਬਾਰੁਨੀ ਬਿਗੰਧ ੪ਗੰਗ ਸੰਗ ਮਿਲੇ ਗੰਗ ਹੈ। ੫ਸੁਰਸਰੀ ਸੰਗਮ ਹ੍ਵੈ ਪ੍ਰਬਲ ਪ੍ਰਵਾਹਿ ਲਿਵ ੬ਸਾਗਰ ਅਥਾਹ੭ਸਤਿਗੁਰ ਸੰਗ ਸੰਗ ਹੈ।੮ਚਰਨ ਕਮਲ ਮਕਰੰਦ ੯ਨਿਹਚਲ ਚਿੱਤ ੧੦ਦਰਸ਼ਨ ਸੋਭਾ ਨਿਧ ਲਹਿ**

**ਰਤ ਰੰਗ ਹੈ ॥ ੧੧ਅਨਹਦ ਸਬਦ ਕੈ ਸਰਬ ਨਿਧਾਨ ਦਾਨ ਗਿਆਨ ਅੰਸ ਹੰਸ ਗਤਿ ੧੪ਸੁਮਤਿ ਸ੍ਰਬੰਗ ਹੈ ॥ ੫੪॥੯੯॥**

ਅਰਥ:-੧ ਗੁਰੂ ਕਿਆਂ ਸਿੱਖਾਂ ਦੀ ਸਾਧਸੰਗ (ਸਤਸੰਗਤ)- ਅਥਵਾ ਗੁਰੂ ਕੇ ਸਿੱਖ ਸੰਤ ਜੋ ਹਨ, ਓਨਾਂ ਦੇ ਸੰਗ (ਸਤਸੰਗ ਵਿਚ (ਪੁਰਖ), ੨-ਰੰਗਮੈ=ਪ੍ਰੇਮਮਈ-ਰੰਗੀਲਾ=ਰੰਗਰੱਤਾ (ਪ੍ਰੇਮੀ) ਬਣ ਜਾਂਦਾ ਹੈ-, ਜੀਕੂੰ ੩ ਬਿਗੰਧ ਬਾਰੁਨੀ-ਦੁਰਗੰਧ (ਬਦਬੂ) ਮਾਰੀ ਸ਼ਰਾਬ, ੪ ਗੰਗਾ ਸੰਗ (ਗੰਗਾ ਦੇ ਪ੍ਰਵਾਹ)ਵਿਚ ਮਿਲਕੇ ਗੰਗਾ ਰੂਪ ਹੋ ਜਾਯਾ ਕਰਦੀ ਹੈ ॥

੫ ਜਿਸ ਪ੍ਰਕਾਰ ਗੰਗਾ ਦੇ ਸੰਗਮ ਮੇਲ ਵਿਖੇ ਪ੍ਰਬਲ (ਬੇਗਵਾਨ) ਪ੍ਰਵਾਹ ਵਿਚ ਲਿਵ(ਲੀਨ)ਹੋ(ਉਹ ਓੜਕ ਨੂੰ)੬ ਅਥਾਹ ਸਮੁਦਰ ਵਿਚ ਜਾ ਮਿਲਿਆ ਕਰਦੀ ਹੈ ੭ ਇਸੇ ਪ੍ਰਕਾਰ ਸਤਿਗੁਰਾਂ ਦੇ ਸੰਗ-ਗੁਰੂ ਕਿਆਂ ਸਿੱਖਾਂ ਦੀ ਸੰਗਤ ਵਿਚ ਮਿਲਕੇ ਮਨੁੱਖ ਓਸ ਸਤਿਗੁਰੂ ਦੇ ਸੰਗ (ਸਾਖਸ਼ਾਤ ਮੇਲ) ਨੂੰ ਪ੍ਰਾਪਤ ਹੋ ਜਾਂਦਾ ਹੈ ॥

੮ ਅਰੁ ਫਿਰ ਸਤਿਗੁਰਾਂ ਦੇ ਚਰਣ ਕਮਲਾਂ ਦੀ ਮਕਰੰਦ (ਧੂਲੀ) ਨਾਲ ਪ੍ਰੇਮ ਕਰਦੇ ਹੋਏ ਦਾ ੯ ਚਿੱਤ ਨਿਹਚਲ (ਨਿਚੱਲਾ-ਅਡੋਲ) ਹੋ ਜਾਂਦਾ ਹੈ, ਅਰੁ ੧੦ਸੋਭਾਨਿਧ-ਸੋਭਾ ਦੇ ਭੰਡਾਰ(ਸ਼ੋਭਾ ਦੇ ਮੰਦਰ)ਸਰੂਪ ਦਰਸ਼ਨ ਨੂੰ ਕਰ ਕਰ ਕੇ ਲਹਿ +ਰਤ + ਰੰਗ ਹੈ=ਲੈਲੈਂਦਾਹੈ-ਪ੍ਰਾਪਤ ਕਰਲੈਂਦਾ ਹੈ, ਲਾਲ ਗੁਲਾਲ-ਪ੍ਰੇਮ ਦੀ+ਰੰਗਨ ਵਾ ਤਾਰ ਨੂੰ, ਅਥਵਾ 'ਲਹਿਰਤ ਰੰਗ ਹੈ'=ਪ੍ਰੇਮ ਦੀ ਤਾਰ ਓਸਦੇ ਅੰਦਰ ਲਹਿਰਾਂ ਮਾਰਣ ਲਗ ਪੈਂਦੀ ਹੈ। ਭਾਵ ਅੰਤਰ ਮੁਖ ਲਿਵ-ਵਾਹਗੁਰੂ ਵਿਖੇ ਜੁੱਟ ਪੈਂਦੀ ਹੈ ॥

੧੧ (ਜਿਸ ਕਰਕੇ) ਅਨਹਦ ਸ਼ਬਦ ਦੀ ਧੁਨੀ ਕਰਕੇ (ਧੁਨੀ ਦੇ ਸਹਾਰੇ) ੧੨ ਸਰਬ ਨਿਧਾਨ ਦਾਨ=ਸੰਪੂਰਨ ਨਿਧੀਆਂ ਦਾ ਦਾਨ ਦੇਣਹਾਰਾ ਜੋ ਵਾਹਗੁਰੂ ਹੈ ੧੩ ਓਸ ਦਾ ਗਿਆਨ ਰੂਪੀ ਹੰਸ (ਸੂਰਜ)-ਅੰਸਗਤਿ=ਕਿਰਣਾਂ ਦੀ ਤਰਾਂ (ਓਸਦੇ ਅੰਦਰ ਪ੍ਰਕਾਸ਼ ਰੂਪ ਸੰਚਾਰ ਪਾਕੇ) ੧੪ ਸੁਮਤਿ ਸ੍ਰਬੰਗ ਹੈ=ਸ੍ਰੇਸ਼ਟ ਮਤਿ (ਆਤਮਾ ਕਾਰ ਬਿਰਤੀ ਰੂਪ ਧੁੱਪ) ਰੋਮ ਰੋਮ ਵਿਚ ਰਚਾ ਦਿੰਦਾ ਹੈ। ਅਥਵਾ-ਹੰਸ=ਸੂਰਜ ਦੀਆਂ+ਅੰਸ ਕਿਰਣਾਂ+ਦੀ ਗਤਿ (ਦਸ਼ਾ ਵਿਚ, ਅਰਥਾਤ ਓਨਾਂ ਦੇ ਸਮਾਨ) ਗਿਆਨ ਔ ਸੁਮਤਿ (ਜਾਣ ਤਥਾ ਪਛਾਨ) ਪ੍ਰਾਪਤ ਹੋ ਔਂਦੀ ਹੈ, ਸਰਬੰਗ (ਸਰਬ ਸਰੂਪੀ) ਵਾਹਗੁਰੂ ਦੀ-ਭਾਵ ਓਸ ਦੇ ਰੋਮ ਰੋਮ ਵਿਖੇ ਕਲਾ ਵਾਹਗੁਰੂ ਦੀ ਵਰਤ ਜਾਯਾ ਕਰਦੀ ਹੈ॥੫੪॥

ਜਿਸ ਕਿਸ ਤਰਾਂ ਗੁਰਮੁਖ ਪੰਥ ਨੂੰ ਹੀ ਮਨੁੱਖ ਮਾਤ੍ਰ ਧਾਰਣ ਕਰੇ, ਕਿਉਂਕਿ ਇਸ ਵਿਖੇ ਸਰਬ ਪ੍ਰਕਾਰ ਲਾਭ ਹੀ ਲਾਭ ਹੁੰਦਾ ਹੈ:-

੨੦੫

**੧ਗੁਰਮੁਖਿ ਮਾਰਗ ਹ੍ਵੈ ਦੁਬਿਧਾ ਭਰਮ ਖੋਇ ੨ਚਰਨ ਸਰਨ ਗਹੇ ਨਿਜ ਘਰ ਆਏ ਹੈਂ॥੩ਦਰਸ ਦਰਸ ੪ਦਿਬ ਦ੍ਰਿਸਟ ਪ੍ਰਗਾਸ ਭਈ ੫ਅੰਮ੍ਰਿਤ ਕਟਾਛਜ ਕੈ ੬ਅਮਰਪਦ ਪਾਏ ਹੈਂ ॥ ੭ਸਬਦ**

**ਸੁਰਤ [੮]ਅਨਹਦ ਨਿਝਰ ਝਰਨ[੯] ਸਿਮਰਨ ਮੰਤ੍ਰ ਲਿਵ [੧੦]ਉਨ-ਮਨ ਛਾਏ ਹੈਂ ॥ [੧੧]ਮਨ ਬਚ ਕ੍ਰਮ ਹ੍ਵੈ ਇਕਤ੍ਰ [੧੨]ਗੁਰਮੁਖ ਸੁਖ [੧੩]ਪ੍ਰੇਮ ਨੇਮ [੧੪]ਬਿਸਮ ਬਿਸ੍ਵਾਸ [੧੫]ਉਪਜਾਏ ਹੈਂ ॥੫੫॥ ੯੯॥**

ਅਰਥ:-੧ ਗੁਰਮੁਖੀ ਮਾਰਗ(ਸਿੱਖੀ ਪੰਥ) ਵਿਖੇ ਜੇਹੜਾ ਕੋਈ ਆਨ ਹੋਇ=(ਰਲਦਾ ਹੈ)ਓਹ ਦੁਬਿਧਾ ਦ੍ਵੈਤਾ ਦੇ ਭਰਮ ਨੂੰ-ਵਾ ਦੁਬਿਧਾ (ਸੰਸਿਆਂ-ਦੁਚਿਤਾਈਆਂ) ਅਰੁ ਭਰਮਾਂ ਨੂੰ ਖੋਇ=ਗੁਵਾ ਸਿੱਟਦਾ ਹੈ। ਅਤੇ ਜਦ ੨-ਸਤਿਗੁਰਾਂ ਦੇ ਚਰਣਾਂ ਦੀ ਸਰਣ ਨੂੰ ਗਹੇ (ਗ੍ਰਹਣ=ਧਾਰਨ) ਕਰ ਲੈਂਦਾ ਹੈ, ਤਾਂ ਨਿਜਘਰ=ਆਤਮ ਪਦ ਵਿਖੇ ਅਥ੍ਵਾ ਬਾਹਰਲੀਆਂ ਭਟਕਨਾਂ ਨੂੰ ਤਜਾਗਕੇ ਅਪਣੇ ਅੰਦਰ (ਅੰਤਰਮੁਖ) ਪਰਚਨ ਵਾਲਾ ਬਣ ਜਾਂਦਾ ਹੈ॥

੩ ਅਰੁ ਇਸੇ ਭਾਂਤ-ਦਰਸ ਦਰਸ=ਬਾਰੰਬਾਰ ਸਤਿਗੁਰਾਂ ਦੇ ਦਰਸ਼ਨ ਕਰਦਿ-ਆਂ-ਵਾ ਦਰਸ=ਦੇਖਣਯੋਗ ਜੋ ਦਰਸ=ਦਰਸ਼ਨ ਹੈ(ਸਤਿਗੁਰਾਂ ਦਾ) ਉਸਨੂੰ ਕਰਦਿਆਂ ਹੋਯਾਂ ੪ਦਿੱਬ ਦ੍ਰਿਸ਼ਟਿ=ਗਜਾਨ ਦ੍ਰਿਸ਼ਟੀ=ਤ੍ਰਿਕਾਲ ਦਰਸ਼ੀ ਪੁਣੇ ਦਾ ਪ੍ਰਗਾਸ(ਉਜਾਲਾ) (ਸਾਖਜਾਤਕਾਰ) ਪ੍ਰਾਪਤ ਹੋ ਔਂਦਾ ਹੈ। ਅਤੇ ੫ ਅੰਮ੍ਰਿਤ ਕਟਾਛਕੈ=ਅੰਮ੍ਰਿਤ ਬਰਸੌਣੀ ਨਿਘਾ ਭਰਕੇ ਸਤਿਗੁਰਾਂ ਦੇ ਤੱਕ ਲਿਆਂ ੬ ਅਮਰ ਪਦ=ਅਮਰ ਪਦਵੀ=ਅਬਿਨਾਸੀ ਠੌਰ(ਸੱਚਖੰਡ) ਦੀ ਪ੍ਰਾਪਤੀ ਹੋ ਜਾਂਦੀ ਹੈ-ਭਾਵ ਸਚਖੰਡ ਬਾਸੀ ਬਣ ਜਾਯਾ ਕਰਦਾਹੈ।

੭ ਸ਼ਬਦ (ਸਤਿਗੁਰਾਂ ਦਾ ਮੰਤ੍ਰ ਉਪਦੇਸ਼) ਸੁਰਤਿ=ਸੁਣ ਲਿਆਂ ਤਾਂ ੮ਅਨਹਦ ਧੁਨੀ ਦਾ ਨਿਝਰ ਝਰਨਾ(ਰਿਮ ਝਿਮ ਦੀ)ਤਾਰ ਬੰਨ ਦਿੱਤਾ ਕਰਦਾ ਹੈ ੯ ਜਿਸ ਕਰਕੇ ਮੰਤ੍ਰ ਸਿਮਰਣ ਵਿਖੇ ਆਪ ਤੇ ਆਪ ਹੀ ਲਿਵ ਲਗਕੇ ੧੦ ਉਨਮਨ ਛਾਏ ਹੈਂ=ਮਗ-ਨਤਾ ਹੀ ਮਗਨਤਾ (ਅੰਦਰ) ਰਮ ਜਾਯਾ ਕਰਦੀ ਹੈ॥

ਤਾਤਪਰਯ ਕੀਹ ਕਿ (ਗੁਰੂਕੇ ਮਾਰਗਵਿਚ ਆਨ ਰਲਨ ਔਰ ਚਰਣ ਸਰਣ ਪ੍ਰਾਪਤ ਹੋਣ ਕਰਕੇ ਸਰੀਰ-ਕਰਮ-ਦੇ ਅਤੇ ਦਰਸ਼ਣ ਕਰਣ ਤਥਾ ਸਬਦ ਸ੍ਰਵਣ ਵਿਖੇ ਮਨ ਦੇ ਦੇਣ ਕਰਕੇ ਅਰੁ ਨਾਮ ਸਿਮਰਣ ਵਿਖੇ=ਬਾਣੀ ਦੇ ਸਿਮਟਾਉ ਕਾਰਣ) ਮਨ ਬਚ ਕ੍ਰਮ ਹੁਇ ਇਕਤ੍ਰ=ਮਨ ਬਾਣੀ ਅਰੁ ਸਰੀਰ ਦੇ ਇਕ ਭਾਵ ਵਿਖੇ ਆ ਗਿਆਂ ੧੨ ਗੁਰਮੁਖ ਨੂੰ ਸੱਚਾ ਸੁਖ ਪ੍ਰਾਪਤ ਹੋ ਔਂਦਾ ਹੈ ੧੩ ਤੇ ਓਸੇ ਵਿਖੇ ਹੀ ਪ੍ਰੇਮ=ਪਰਚੇ ਦੇ ਨੇਮ (ਨਿਰੰਤ੍ਰ ਰੁਝੇਵੇਂ) ਦਾ ੧੪ ਬਿਸਮ=ਜਿਸਦੀ ਸਮਤਾ ਨਹੀ ਪਾਈ ਜਾ ਸਕਦੀ,ਐਸਾ ਅਦੁਤੀ ਬਿਸ਼੍ਵਾਸ-ਨਿਸਚਾ ੧੫ ਉਪਜਾਏ ਹੈ=ਉਪਜ ਆ ਯਾ ਕਰਦਾਹੈ॥

ਗੁਰਮੁਖ ਜੀਵਨ ਮੁਕਤ ਭਾਵ ਨੂੰ ਪ੍ਰਾਪਤ ਹੋਯਾ ਕਰਦਾ ਹੈ:-

**[੧]ਗੁਰਮੁਖ ਆਪਾ ਖੋਇ [੨]ਜੀਵਨ ਮੁਕਤ ਗਤਿ [੪]ਬਿਸਮ ਬਿਦੇਹ [੩]ਗੇਹ ਸਮਤ ਸੁਭਾਉ ਹੈ॥ [੫]ਜਨਮ ਮਰਨ ਸਮ [੬]ਨਰਕ ਸੁਰਗ [੭]ਅਰੁ ਪੁੰਨ ਪਾਪ [੮]ਸੰਪਤ ਬਿਪਤ ਚਿੰਤਾ ਚਾਉ ਹੈ॥ ਬਨ**

ਗੁਰਮੁਖ ਆਪਾ ਖੋਇ



**ਗ੍ਰਿਹ ਜੋਗ ਭੋਗ ਲੋਗ ਬੇਦ ਗ੍ਯਾਨ ਧ੍ਯਾਨ ਦੁਖ ਸੁਖ ਸੋਗਾਨੰਦ ਮਿਤ੍ਰ ਸਤ੍ਰਤਾਉ ਹੈ ॥ ੧੦ਲੋਸਟ ਕਨਕ ਬਿਖ ਅੰਮ੍ਰਿਤ ਅਗਨ ਜਲ ਸਹਜ ਸਮਾਧਿ ਉਨਮਨ ਅਨੁਰਾਉ ਹੈ ॥ ੫੬ ॥ ੯੦ ॥**

ਅਰਥ:--੧ ਗੁਰਮੁਖ ਆਪਾ ਖੋਇ=ਗੁਰਮੁਖ ਆਪੇ ਭਾਵ ਰੂਪ ਦੇਹ ਅਧ੍ਯਾਸ ਨੂੰ ਗੁਵਾਕੇ ੨--ਜੀਵਨ ਮੁਕਤ ਗਤਿ=ਜੀਵਨ ਮੁਕਤੀਵਾਲੀ ਦਸ਼ਾਨੂੰ ਪ੍ਰਾਪਤ ਹੋ ਜਾਂਦਾ ਹੈ, ਅਰਥਾਤ ੩ ਗੇਹ=ਦੇਹ ਰੂਪ ਘਰ ਵਿਚ ਵੱਸਦਾ ਹੋਯਾਹੀ ੪ ਬਿਸਮ ਬਿਦੇਹ=ਅਸਚਰਜਕਰ ਦੇਣਵਾਲੀ ਸਰੀਰਿਕ ਅਸੰਗਤਾਨੂੰ ਅਨਭਉ ਕਰਨ ਲਗਜਾਂਦਾ ਹੈ—ਭਾਵ—ਸਾਖਜਾਤ ਅਪਣੇ ਆਪੇ ( ਆਤਮਾ ) ਨੂੰ ਸਰੀਰ ਨਾਲੋਂ ਨਜਾਰਾ ਦੇਖਨ ਲਗ ਪੈਂਦਾ ਹੈ ਤੇ ਇਸੇ ਕਰਕੇ ਹੀ ਓਸਦਾ ਸੁਭਾਉ ਭੀ ਸਮਤ=ਸਮਤਾ ਵਾਲਾ ਬਣ ਜਾਯਾ ਕਰਦਾ ਹੈ। ਕਜੋਂਕਿ ਸਭ ਨੂੰ ਹੀ ਇਸੇ ਰੰਗ ਵਿਚ ਸਰੀਰ ਆਤਮੇ ਦੀ ਅਸੰਗਤਾ ਸਹਤ ਦੇਖਨ ਕਰਕੇ ਹੁਣ ਸਾਰੀਰਿਕ ਵਿਖਮਤਾ ਓਸਨੂੰ ਨਹੀਂ ਪੋਹ ਸਕਿਆ ਕਰਦੀ ॥

੫(ਇਸੇ ਕਾਰਣ ਕਰਕੇ ਹੀ ਸਥੂਲ ਦੇਹ ਦੇ) ਜਨਮ ਮਰਣ ਆਦ ਬਾਬਤ ਓਸਨੂੰ ਹੁਣ ਫੁਰਨਾ ਨਹੀ ਹੋ ਸਕਦਾ, ਤੇ ਐਸਾ ਹੀ ਇਸ ਸਰੀਰ ਦੇ ਸਦੀਵ ਕਾਲ ਲਈ ਨਾਸ ਹੋ ਜਾਣ ( ਮੌਤ ) ਉਪ੍ਰੰਤ ੬ ਨਰਕ ਸੁਰਗ ਵਾਲੀ-ਸੂਖਮ ਸਰੀਰ ਦੀ ਗਤੀ ਦਾ ਭੀ ਅੰਦਰ ਵੀਚਾਰ ਨਹੀ ਉਪਜਦਾ ੭ ਕਜੋਂਕਿ ਪੁੰਨ ਪਾਪ ਮਈ ਪ੍ਰਵਿਰਤੀ ਦਾ ਕਾਰਣ ਮਨ ਜੋ ਸੀ, ਸੋ ਤਾਂ ਓਸਦਾ ਬਿਲੈ(ਵਿਨਾਸ)ਨੂੰ ਪ੍ਰਾਪਤ ਹੋ ਗਿਆ ਹੁੰਦਾਹੈ। ੮ ਅਰੁ ਏਸੇ ਕਰਕੇ ਹੀ ਸੰਪਦਾ ਬਿਪਤਾ ਭੀ ਓਸਨੂੰ ਅਗੇ ਲਈ ਚਿੰਤਾ ( ਸੋਗ ) ਤੇ ਚਾਉ (ਹਰਖ)--ਸੋਗ ਹਰਖਵਾਨ ਨਹੀ ਬਣਾ ਸਕਦੇ ॥

੯ ਬਨ ( ਜੰਗਲ ) ਵਿਚ ਵਸਦਾ ਹੋਵੇ, ਚਾਹੇ ਗ੍ਰਿਹ=ਘਰ ਵਿਚ ਜੋਗ ਕਰਦਿਆਂ (ਸਾਧਦਿਆਂ) ਸਮਾਂ ਲੰਘਾ ਰਿਹਾ ਹੋਵੇ, ਅਥ੍ਵਾ ਭੋਗ=ਸੰਸਾਰ ਦਿਆਂ ਪਦਾਰਥਾਂ ਵਿਖੇ ਵਰਤਦਿਆਂ—( ਸਭ ਹਾਲਤਾਂ ਵਿਚ ਹੀ ) ਬੇਦਾਂ ( ਅਨੁਸਾਰ ਕਰਮ ਕਰਦਿਆਂ ) ਵਾ ਲੋਕ ( ਲੋਕਾਚਾਰੀ ਰੀਤਾਂ ਰਸਮਾਂ ਨੂੰ ਪਾਲਦਿਆਂ ) ਗ੍ਯਾਨ ਧ੍ਯਾਨ ਵਿਖੇ ਤਥਾ ਦੁਖ ਸੁਖ ਅਰੁ ਸੋਗ ਆਨੰਦ ਅਤੇ ਮਿਤ੍ਰ ਸਤ੍ਰਤਾਉ (ਮਿਤ੍ਰ+ਸਤ੍ਰਤਾ+ਅਉ=ਔਰ ਮਿਤ੍ਰਤਾਈ ਸਤ੍ਰਤਾਈ ) ਰੂਪ ਇਨਾਂ ਸਮੂੰਹ ਦ੍ਵੰਦ੍ਵਾਂ—ਭਾਵ ਉਪੇਰੇ ਥਲੀ ਵਰਤਨ ਵਾਲੀਆਂ ਸੰਸਾਰੀ ਦਸ਼ਾਂ ਵਿਚ ਇਕ ਸਮਾਨ ਹੀ ਸੁਭਾਵ ਧਾਰੀ ਰਖਿਆ ਕਰਦਾ ਹੈ ॥

੧੦ ਇਵੇਂ ਹੀ ਲੋਹੇ ਸੋਨੇ ਦੀ ( ਵਾ ਲੋਸ੍ਟ=ਮਿਟੀ ਦੇ ਢੇਲੇ ਯਾ ਸੋਨੇ ) ਦੀ ਪ੍ਰਾਪਤੀ ਵਿਖੇ, ਅਰੁ ਐਸਾ ਹੀ ਵਿਹੁ ਤੇ ਅੰਮ੍ਰਿਤ ਦੇ ਪਿਆਏ ਜਾ ਰਿਹਾਂ, ਤਥਾ ਅਗ ਵਿਚ ਸੜਦਿਆਂ ਵਾ ਜਲ ਵਿਚ ਡੁਬੋਂਦਿਆਂ ( ਯਥਾ ਲਾਭ ਸੰਤੁਸ਼੍ਟ--ਪ੍ਰਸੰਨ ਦਸ਼ਾ ਨੂੰ ਪ੍ਰਾਪਤ ਹੋਇਆ ਹੋਇਆ) ੧੧ ਸਹਜ ਸਮਾਧੀ ਰੂਪ—ਸਹਜੇ ਹੀ ਟਿਕਾਉ ਵਿਚ ਟਿਕੇ ਰਹਣ ਦੀ ਉਨਮਨ ( ਮਸਤਾਨਗੀ) ਦਾ ੧੨ ਅਨੁਰਾਉ=ਅਨੁਰਾਗ ( ਪ੍ਰੇਮ—ਚਾਉ) ਓਸਨੂੰ ਲਗਾ ਰਹਿੰਦਾ ਹੈ ॥ ੫੬ ॥ ੯੦ ॥

ਜਿਹੜੇ ਗੁਰਮੁਖ ਬਣ ਗਏ ਓਨਾਂ ਦਾ ਜਨਮ ਸਫਲ ਹੈ:-

੨੦੭ ੨ਸਫਲ ਜਨਮ ੧ਗੁਰਮੁਖਿ ਹ੍ਵੈ ਜਨਮ ਜੀਤਯੋ ੩ਚਰਨ ਸਫਲ ਗੁਰ ਮਾਰਗ ਰਵਨ ਕੈ ॥ ੫ਲੋਚਨ ਸਫਲ ੪ਗੁਰ ਦਰਸ ਬਿਲੋਕਨ ਕੈ ੬ਮਸਤਕ ਸਫਲ ਰਜ ੭ਪਦ ਗਵਨ ਕੈ ॥ ੮ਹਸਤ ਸਫਲ ਨਮ ਸਤਿਗੁਰ ਬਾਣੀ ਲਿਖੇ ੯ ਸੁਰਤ ਸਫਲ ਗੁਰ ਸਬਦ ਸ੍ਰਵਣ ਕੈ ॥ ੧੦ਸੰਗਤਿ ਸਫਲ ਗੁਰਸਿੱਖ ਸਾਧਿ ਸੰਗਮ ਕੈ ੧੧-੧੨ਪ੍ਰੇਮਨੇਮ ੧੪ਗੰਮਿਤਾ ੧੩ਤ੍ਰਿਕਾਲ ਤ੍ਰਿਭਵਨਕੈ॥ ~~੫੭॥~~੯੧ ੨੦੭

ਅਰਥ:-੧ ਗੁਰਮੁਖਿ ਹੁਇ ਜਨਮ ਜੀਤਯੋ=ਜਿਨਾਂ ਨੇ ਗੁਰਮੁਖ ਬਣਕੇ ਅਪਣੇ ਜਨਮ ਨੂੰ ਜਿੱਤ ਲਿਆ ਹੈ ੨-ਜਨਮ (ਲੈਣਾ) ਓਨਾਂ ਦਾ ਹੀ ਸਫਲ ਹੁੰਦਾ ਹੈ। ੩ (ਕਯੋਂ ਜੁ ਓਨਾਂ ਨੇ) ਗੁਰਾਂ ਦੇ ਮਾਰਗ ਰਸਤੇ, ਰਵਨ ਕੈ ( ਤੁਰ ਕਰਕੇ-ਯਾਤ੍ਰਾ ਕਰਣ ਕਰਕੇ ) ਚਰਣ-ਪੈਰਾਂ ਨੂੰ ਸਫਲਿਆਂ ਬਣਾ ਲਿਆ ਹੈ ॥

੪ ਅਰੁ ਗੁਰ ਦਰਸਾਵਿਲੋਕਨ ਕੈ=ਸਤਿਗੁਰਾਂ ਦੇ ਦਰਸ-ਦੀਦਾਰ ਨੂੰ ਅਵਿ-ਲੋਕਨ=ਤੱਕਨ ਕਰਕੇ ੫ ਓਨਾਂ ਨੇ ਲੋਚਨ=ਨੇਤ੍ਰ ਸਫਲੇ ਕਰ ਲਏ ਹਨ; ੬ ਅਤੇ ਮੱਥੇ ਨੂੰ ਸਫਲ ਕੀਤਾ ਹੈ-ਰਜ (ਧੂਲੀ) ਲਗਾਕੇ ੭ (ਸਤਿਗੁਰਾਂ) ਦੇ ਚਰਣੀਂ-ਗਵਨ ਕੈ (ਚੱਲਨ ਵਾਲੀ) ਥਾਂ ਦੀ ॥

੮ ਹੱਥ ਸਫਲ ਕੀਤੇ ਹਨ ਸਤਿਗੁਰਾਂ ਨੂੰ ਨਮਸਕਾਰ ਕਰਣ ਕਰਕੇ, ਅਤੇ ਬਾਣੀ (ਸਤਿਗੁਰਾਂ ਦੀ) ਲਿਖਣ ਕਰਕੇ ੯ ਅਰੁ ਸੁਰਤ (ਕੰਨ) ਸਫਲ ਬਣਾਲਏ ਹਨ ਸਤਿਗੁਰਾਂ ਦੇ ਸਬਦ (ਉਪਦੇਸ਼) ਨੂੰ ਸ੍ਰਵਣ ਕੈ (ਸੁਨਣ ਕਰਕੇ) ॥

੧੦ ਸੰਗਤਿ (ਮਿਲਨਾ ਜੁਲਨਾ-ਮੇਲ ਮਿਲਾਪ ਵਾ ਮਿਲੌਨੀ) ਓਨਾਂ ਨੇ ਸਫਲ ਕਰ ਲਈ, ਗੁਰੂ ਕਿਆਂ ਸਿੱਖਾਂ ਸਾਧਾਂ (ਸੰਤਾਂ) ਦੇ ਸੰਗਮ-ਮਿਲਾਪ ਕਰਕੇ। ੧੧ ਅਤੇ ਪ੍ਰੇਮ ਨੂੰ (ਸਫਲਾ ਕੀਤਾ ਓਨਾਂ ਨੇ ਪੂਰਾ ਪੂਰਾ) ਨੇਮ ਨਿਬਾਹਕੇ ੧੨ (ਸੋ ਐਹੋ ਜੇਹੇ ਚਾਲੇ ਅਨੁਸਾਰ ਜਿਨਾਂ ਅਪਣੇ ਆਪਨੂੰ ਚਲਾਕੇ ਜਨਮ ਨੂੰ ਸਫਲਿਆਂ ਕਰ ਲਿਆ ਹੈ, ਓਨਾਂ ਨੂੰ) ੧੩ ਤ੍ਰਿਕਾਲ(ਤਿੰਨਾਂ ਕਾਲਾਂ)ਤਥਾ ਤ੍ਰਿਭਵਨ ਕੈ (ਤਿੰਨਾਂ ਲੋਕਾਂ) ਦੀ ੧੪ ਗੰਮਤਾ (ਪਹੁੰਚ) ਹੋ ਆਯਾ ਕਰਦੀ ਹੈ॥ ੫੭ ॥ ੯੧ ॥

ਵੀਚਾਰ

ਸਭ ਅੰਗਾਂ ਦੀ ਗੁਰੂ ਮਾਰਗ ਵਿਖੇ ਸਾਧਨਾਂ ਸਾਧਿਆਂ ਸਫਲ ਜਨਮੇ ਹੋਈਦਾ ਹੈ,ਪਰ ਜੇਕਰ ਪ੍ਰੇਮ ਨਾਲ ਨੇਮ ਨਿਭਦਾ ਹੋਵੇ ਚੱਟੀ ਭਰਿਆਂ ਕਦੀ ਉਕ੍ਤ ਗੁਣ ਨਹੀਂ ਹੋ ਸਕਦਾ। ਧੁਨੀ ਇਸ ਵਿਚ ਇਹ ਹੈ ਕਿ ਕਈ ਜਣੇ ਪ੍ਰੇਮੀ ਹੋਣ ਦਾ ਤਾਂ ਦਾਹ੍ਵਾ ਕਰਿਆ ਕਰਦੇ ਹਨ ਪਰ ਨੇਮ ਦੇ ਕੱਚੇ ਹੁੰਦੇ ਹਨ, ਯਾ ਪੂਰੇ ਭਾਂਡੇ ਨਹੀ ਹੁੰਦੇ, ਇਸ ਲਈ ਗਿਰਦੇਹਨ,ਸੋ ਪ੍ਰੇਮ ਦੀ ਪ੍ਰੀਖਯਾ ਨੇਮ ਦੇ ਨਿਬਾਹਨਤੋਂ ਹੀ ਹੋ ਸਕਯਾ ਕਰਦੀਹੈ।

ਸਤਿਗੁਰਾਂ ਦੇ ਚਰਣ ਕਮਲਾਂ ਦੀ ਮਕਰੰਦ (ਧੂਲੀ) ਦੇ ਰਸੀਏ ਗੁਰਮੁਖਾਂ ਦਾ ਸੁਖ ਫਲ ਨਿਰੂਪਦੇ ਹਨ:-

੧੦੮ ੧ਚਰਨ ਕਮਲ ਮਕਰੰਦ ਰਸ ੨ਲੁਭਿਤ ਹ੍ਵੈ ੩ਸਹਜ ਸਮਾਧ ੪ਸੁਖ ਸੰਪੁਟ ਸਮਾਨੇ ਹੈਂ ॥ ੬ਭੈ ਜਲ ਭਯਾਨਕ ਲਹਿਰ ਨਾ ਬਿਆਪ ਸਕੈ ੭ਦੁਬਿਧਾ ਨਿਵਾਰ ੮ਏਕ ਟੇਕ ੯ਠਹਿਰਾਨੇ ਹੈਂ ॥ ੧੦ਦ੍ਰਿਸਟਿ ਸਬਦ ਸੁਰਤਿ ਬਰਜ ਬਿਸਰਜਤ ੧੨ਪ੍ਰੇਮ ਨੇਮ ੧੧ਬਿਸਮ ਬਿਸ੍ਵਾਸ ੧੩ਉਰ ਆਨੇ ਹੈਂ॥੧੮ਜੀਵਨਮੁਕਤਿ੧੪ਜਗ ਜੀਵਨ ਜੀਵਨ ਮੂਲ ੧੬ਆਪਾ ਖੋਇ (੧੭)ਹੋਇ ੧੫ਅਪਰੰਪਰ ੧੭ਪਰਾਨੇ ਹੈਂ ॥ ~~ਪ੍ਰਥਾ ੯੨~~॥ ੧੦੮

ਅਰਥ:- ੧ ਚਰਣ ਕਮਲਾਂ ਦੀ ਮਕਰੰਦ ਰਸ(ਧੂਲੀ ਦੇ ਰਸ-ਸ੍ਵਾਦ-ਅਨੰਦ ਦੀ ਖਾਤਰ) ੨-ਲੁਭਾਇਮਾਨ ਹੋਕੇ- ੩ ਸਹਜ ਸਰੂਪੀ ਸਮਾਧ (ਇਸਥਿਤੀ) ਦ੍ਵਾਰੇ ੪ ਜਿਹੜੇ ਸੁਖ ਵਿਚ-ਸੰ+ਪੁਟ=ਭਲੀ ਪ੍ਰਕਾਰ ਆਛਾਦਿਤ ਹੋਕੇ ਯਾ ਭਲੀਭਾਂਤ ਵਿਚਾਲੇ ਆ ਅਥ੍ਵਾ ਮਿਲਕੇ)-੫ ਜਿਹੜੇ ਸਮਾਨੇ ਹੈ-ਭਾਵ ਲਿਵ ਲੀਨ ਹੋਗਏ ਹਨ।

੬ ਓਨਾਂ ਨੂੰ ਭੈਜਲ=ਸੰਸਾਰ ਸਮੁੰਦਰ ਦੀ ਭਯਾਨਕ (ਡਰੌਣੀ-ਖਤਰਨਾਕ) ਲਹਰ ਜਨਮ ਮਰਣ ਵਾਲੀ,ਅਥ੍ਵਾ ਆਸਾ ਤ੍ਰਿਸ਼ਨਾ ਮਈ, ਨਹੀਂ ਬਯਾਪ (ਵਾਪਰ) ਸਕਦੀ, ੭--ਉਹ ਦੁਬਿਧਾ=ਸੰਸੇ ਵਾ ਦੁਚਿਤਾਈ ਨੂੰ ਦੂਰ ਕਰਕੇ ੮ ਇਕ ਵਾਹਗੁਰੂ ਦੀ ਹੀ ਟੇਕ=ਸ਼ਰਣ ਵਾ ਸਹਾਰੇ,ਅਥ੍ਵਾ ਓਟਨੂੰ ਧਾਰਕੇ ੯ ਠਹਿਰਾਨੇ ਹੈਂ-ਸ਼ਾਂਤੀ(ਚੈਨ) ਨੂੰ ਪ੍ਰਾਪਤ ਕਰ ਲੈਂਦੇ ਹਨ ॥

੧੦ਦ੍ਰਿਸ਼ਟਿ ਸਬਦ ਸੁਰਤਿ ਬਰਜ ਬਿਸਰਜਤ=ਨੇਤ੍ਰਾਂਨੂੰ(ਰੂਪ ਵੱਲ ਭਟਕਨੋਂ) ਤੇ ਸ਼ਬਦ ਵੱਲੋਂ ਕੰਨਾਂ ਨੂੰ ਵਰਜਕੇ-ਰੋਕਕੇ; ਬਿਸਰਜਤ (ਬਿਦਾ ਕਰ ਦਿਤਜਾਂ ਆਪ (ਦੇਹ ਅਧਯਾਸ ਯਾ ਹੌਮੈਂ ਭਾਵ) ਨੂੰ-ਅਥ੍ਵਾ ਦ੍ਰਿਸ਼ਟ੍ਰੀ (ਸਭ ਮਨ ਇੰਦ੍ਰੀਆਂ ਤਥਾ ਸਰੀਰ ਦੀ ਚੇਸ਼੍ਟਾ ਆਦ ਨੂੰ ਅਪਣੀ ਨਿਘਾ ਵਿਚ ਰਖਣ ਹਾਰੀ ਚੇਤਨ ਸੱਤਾ);ਤਿਸੀ ਪ੍ਰਕਾਰ ਸ਼ਬਦ(ਅਨਹਦ ਧੁਨੀ,ਵਿਖੇ-ਸੁਰਤਨੂੰ ਬਰਜ(ਨਿਰੋਧ ਕਰਕੇ-ਰੋਕਕੇ)ਗੱਡਕੇ, ਬਿਸ-ਰਜਤ (ਬਾਹਰਮੁਖੀ ਆਪੇ-ਹੌਮੈਂ ਭਾਵ ਨੂੰ)ਬਿਦਾ ਕਰ ਦਿਤਜਾਂ-ਭਾਵ ਲਿਵਲੀਨ ਹੋ ਗਿਆਂ ੧੧ ਬਿਸਮ=ਅਪਣੀ ਸਮਾਨਤਾ ਨਾਂ ਰਖਣ ਵਾਲਾ=ਅਪੂਰਬ ਬਿਸ੍ਵਾਸ (ਨਿਸਚਾ) ਪ੍ਰਗਟ ਹੋਕੇ ੧੨ ਨੇਮ ਸਹਤ ਪ੍ਰੇਮ ਨੂੰ ੧੩ ਹਿਰਦੇ ਅੰਦਰ ਲੈ ਔਂਦਾ (ਪ੍ਰਗਟ ਕਰ ਲਿਆ ਕਰਦਾ) ਹੈ ॥

੧੪ ਜਦ ਕਿ ਜਗ ਜੀਵਨ ਜੀਵਨ ਮੂਲ=ਜਗਤ ਦੇ ਜੀਵਾਂ ਦਾ ਜੀਵਨ ਮੂਲ (ਜੀਉਨ ਮੂੜੀ) ਜੋ ੧੫ ਅਪਰੰਪਰ (ਪਾਰਬ੍ਰਹਮ) ਸ੍ਵਰੂਪ ਹੈ, ੧੬ ਇਉਂ ਆਪਾ ਦੂਰ ਕਰਕੇ ੧੭ ਹੋਇ ਪਰਾਨੇ=ਉਸਦੇ ਪ੍ਰਾਇਣ ਹੋ ਜਾਂਦੇ ਹਨ ੧੮ ਤੇ ਇਸੇ

ਕਰਕੇ ਹੀ ਉਹ ਜੀਵਨ ਮੁਕਤ ਹੋ ਜਾਂਦੇ ਹਨ, ਅਰਥਾਤ ਸੰਸਾਰੀ ਜਿੰਦਗੀ ਦੇ ਅਸਰਾਂ ਤੋਂ ਐਸੇ ਗੁਰਮੁਖ ਅਲੇਪ ਰਹਿੰਦੇ ਹਨ॥ ੫੮ ॥ ੯੨ ॥

ਗੁਰਮੁਖ ਪਜਾਰਾ, ਗੁਰੂ ਨੂੰ ਮਿਲਕੇ ਮੁੜ ਜਾਤ ਪਾਤ ਆਦਿ ਦੇ ਬੰਧਨ ਵਿਚ ਨਹੀਂ ਫਸ ਸਕਦਾ:-

**[੧]ਸਰਿਤਾ ਸਰੋਵਰ ਸਲਿਲ ਮਿਲ ਏਕ ਭਏ [੨]ਏਕ ਸੈਂ ਅਨੇਕ ਹੋਤ ਕੈਸੇ ਨਿਰਵਾਰੇ [੩]ਜੀ ॥ [੪]ਪਾਨ ਚੂਨਾ ਕਾਥਾ ਸੁਪਾਰੀ ਖਾਏ ਸੁਰੰਗ ਭਏ [੫]ਬਹੁਰ ਨ [੬]ਚਤੁਰ ਬਰਨ ਬਿਸਥਾਰੇ ਜੀ ॥ [੭]ਪਾਰਸ ਪਰਸ ਹੋਤ ਕਨਿਕ ਅਨਿਕ ਧਾਂਤ [੮]ਕਨਿਕ ਸੈਂ ਅਨਿਕ[੯]ਨ ਹੋਤ ਗੋਤਾ ਚਾਰੇ ਜੀ ॥ [੧੦]ਚੰਦਨ ਸੁਬਾਸ ਕੈ ਸੁਬਾਸਨਾ ਬਨਾਸਪਤੀ [੧੧]ਭਗਤ ਜਗਤ ਪਤਿ ਬਿਸਮ ਬਿਚਾਰੇ ਜੀ ॥ ੫੯ ॥ ੯੩ ॥**

ਅਰਥ:--੧ ਸਰਿਤਾ (ਨਦੀ)ਤੇ ਸਰੋਵਰ (ਸਮੁੰਦਰ-ਤਲਾ)ਦਾ ਜਲ ਮਿਲਕੇ ਏਕ ਭਏ (ਇੱਕ ਹੋਗਿਆਂ)-੨ ਏਕ ਸੈਂ ਨਿਰਵਾਰੇ ਅਨੇਕ ਕੈਸੇ ਹੋਤ=ਇੱਕ ਤੋਂ (ਏਕਤਾਈ ਵਿਚੋਂ) ਨਜਾਰਾ ਨਜਾਰਾ ਕਰਕੇ-(ਮੁੜ) ਅਨੇਕ ਕਿਸਤਰਾਂ ਹੋ ਸਕਦਾ ਹੈ-੩ ਜੀ= ਹੇ ਭਾਈ ਜਨੋਂ! ॥-ਅਥ੍ਵਾ: ਨਿਰਵਾਰੇ ਜੀ-ਦਿਲ-ਰਿਦੇ ਅੰਦਰ ਨਿਬੇੜਾ= ਨਿਰਣਾ ਕਰਕੇ ਤੱਕੋ॥ ਭਾਵ-ਵਾਹਗੁਰੂ ਅੰਤਰਯਾਮੀ (ਸਤਿਗੁਰੂ) ਵਿਖੇ ਮਿਲਿਆਂ ਜੀਵ ਭੀ ਮੁੜ ਕੁਛ ਹੋਰ ਨਹੀਂ ਬਣ ਸਕਦਾ॥

੪ (ਐਸਾ ਹੀ) ਪਾਨ, ਚੂਨਾ, ਕਥ, ਸੁਪਾਰੀ ਇਨਾਂ ਚੋਹਾਂ ਨੂੰ ਇੱਕਠਿਆਂ ਕਰਕੇ ਚਬਾਈਏ ਤਾਂ ਸੁਰੰਗ ਭਏ=ਗੂੜ੍ਹਾ ਲਾਲ ਰੰਗ ਪ੍ਰਗਟ ਹੋ ਔਂਦਾ ਹੈ-੫ ਪਰ ਜੇਕਰ ਬਹੁਰ (ਮੁੜ-ਫਿਰ ਕੇ) ਓਨਾਂ ਦਾ ਵਿਸਥਾਰ (ਵੱਖੋਵੱਖ ਪਸਾਰਾ) ਜੀ(ਦਿਲ ਅੰਦਰਲੋਚੀਏ)ਤਾਂ ੬ਉਹ ਚਤੁਰ ਬਰਨ ਨ=ਕਦੀ ਚਾਰ ਰੰਗ ਨਹੀਂ ਹੋਸਕਦੇ-(ਇਵੇਂਹੀ ਸਤਿਗੁਰੂ ਦੇ ਘਰ ਆਏ ਬ੍ਰਾਹਮਣ ਖਤ੍ਰੀ ਵੈਸ਼ ਅਰੁ ਸੂਦਰ ਗੁਰ ਸਿੱਖੀ ਭਾਵ ਨੂੰ ਪ੍ਰਾਪਤ ਹੋ-ਗੁਰਾਂ ਨੂੰ ਮਿਲਕੇ ਕਦੀ ਚਾਰ ਬਰਣੀਏ ਨਹੀਂ ਬਣ ਸਕਦੇ)॥

੭ ਅਨਿਕ ਧਾਤ ਪਾਰਸ ਪਰਸ ਕਨਿਕ ਹੋਤ=ਲੋਹਾ ਤਾਂਬਾ ਆਦਿ ਅੱਠੇ ਧਾਤਾਂ ਅਥਵਾ ਆਪੋ ਵਿਚ ਇਕ ਦੂਈ ਨਾਲ ਮਿਲਕੇ ਬਣੀਆਂ ਅਨੇਕ ਧਾਤਾਂ (ਜੀਕੂੰ) ਪਾਰਸ ਨੂੰ ਪਰਸ=ਛੋਹਕੇ, ਸੋਨਾ ਬਣ ਜਾਂਦੀਆਂ ਹਨ ੮ ਪਰ ਜੇਕਰ ਮੁੜ) ਜੀ(ਚਿੱਤ) ਕਰੇ ਕਿ ਸੋਨੇ ਤੋਂ ਓਨਾਂ ਨੂੰ ਓਹੋ ਓਹੋ ਕੁਝ ਹੀਵੱਖੋ ਵੱਖ (ਅਨੇਕ ਰੂਪ) ਬਣਾਲਵੀਏ ਤਾਂ ਨ ਹੋਤਾ ਗੋਤਾਚਾਰ= (ਓਨਾਂ ਦੀ) ਨਜਾਰੀ ਨਜਾਰੀ ਜਾਤ ਨਹੀਂ ਕਰ ਸਕੀਦੀ। (ਇਸੇ ਪ੍ਰਕਾਰ ਹੀ ਵਰਣ ਆਸ਼੍ਰਮ ਧਾਰੀ ਸਤਿਗੁਰੂ ਦਾ ਸਿੱਖ ਬਣ=ਚੁੱਕਨ ਤੇ ਉਹ ਆਦਮੀ ਮੁੜਕਿਸੇ ਪ੍ਰਕਾਰ ਵਰਨ ਆਸ਼ਰਮ ਵਾਨ ਨਹੀਂ ਬਣ ਸਕਜਾ ਕਰਦਾ)॥

੧੦ ਚੰਨਣ ਦੀ ਸੁਬਾਸਨਾ(ਸੁਗੰਧੀ)ਕਰਕੇ,ਸਮੂਹ ਬਨਾਸਪਤੀ ਸ੍ਰੇਸ਼੍ਟ ਬਾਸਨਾ

ਵਾਲੀ(ਚੰਨਣ ਹੀ)ਬਣ ਜਾਇਆ ਕਰਦੀ ਹੈ(ਤੇ ਫੇਰ ਓਸ ਸੁਬਾਸਿਤ–ਸੁਗੰਧੀ ਪ੍ਰਾਪਤ) ਬਨਾਸਪਤੀ ਵਿਚੋਂ ਓਸਨੂੰ ਦੂਰ ਨਹੀਕਰ ਸਕੀਦਾ), ਬਸ ੧੧ ਤੀਕੂੰ ਦਾ ਹਾਲ ਹੀ ਭਗਤ(ਗੁਰੂ ਅੰਤਰਯਾਮੀ ਦੇ ਪ੍ਰੇਮੀ) ਅਰੁ ਜਗਤਪਤਿ (ਜਗਤ ਦੇ)ਸੁਆਮੀ ਦੇ ਮਿਲਾਪ ਦੇ ਬਿਸਮ (ਅਸਚਰਜ ਕਾਰੀ) ਵਿਚਾਰ ਨੂੰ ਜੀ (ਰਿਦੇ) ਅੰਦਰ ਤੱਕ ਲਵੋ ॥੫੯॥੯੩॥

ਮੁੜ ਇਸੇ ਬਾਰਤਾ ਨੂੰ ਹੀ ਸਪਸ਼੍ਟ ਕਰਦੇ ਹਨ:–

**੧ਚਤੁਰ ਬਰਨ ਮਿਲ ਸੁਰੰਗ ਤੰਬੋਲ ਰਸ ੨ ਗੁਰ ਸਿਖ ਸਾਧ ਸੰਗ ਰੰਗ ਮੈਂ ੩ ਰੰਗੀਲੇ ਹੈਂ ॥ ੪ਖਾਂਡ ਘ੍ਰਿਤ ਚੂਨ ਜਲ ਮਿਲੇ: ਬਿੰਜਨਾਦਿ ਸ੍ਵਾਦ ੫ਪ੍ਰੇਮ ਰਸ ਅੰਮ੍ਰਿਤ ਮੈਂ ਰਸਿਕ ਰਸੀਲੇ ਹੈਂ ॥ ੬ਸਕਲ ਸੁਗੰਧ ਸਨਬੰਧ ਅਰਗਜਾ ਹੋਏ ੭ਸਬਦ ਸੁਰਤ ਲਿਵ ਬਾਸਨਾ ੮ਬਸੀਲੇ ਹੈਂ ॥ ੯ਪਾਰਸ ਪਰਸ ਜੈਸੇ ਕਨਕ ਅਨਿਕ ਧਾਂਤ ੧੦ਦਿਬਯ ਦੇਹ ੧੧ਮਨ ਉਨਮਨ ਉਨਮੀਲੇਹੈਂ॥੬੦॥੯੪** ੧੧੦

ਅਰਥ:–੧ ਚਾਰ ਬਰਨ=ਚੂਨਾ ਕੱਥ ਆਦ=ਚਾਰੋਂ ਰੰਗ ਮਿਲਕੇ ਜੀਕੂੰ ਪਾਨ ਵਿਚੋਂ ਗੂੜ੍ਹਾ ( ਲਾਲ ) ਰੰਗ ਰਸ ਭਰਿਆ ਨਿਕਲ ਔਂਦਾ ਹੈ, ੨–ਤੀਕੂੰ ਹੀ ਚਾਰੋਂ ਬਰਣਾਂ ਦ ਆਦਮੀ ਗੁਰ ਸਿਖਾਂ ਦੇ ਸਤਿਸੰਗ ਦੇ ਰੰਗ ਵਿਚ(ਰਚਕੇ) ੩ ਰੰਗੀਲੇ (ਗੁਰੂ ਜੀ ਦੇ ਪ੍ਰੇਮੀ–ਲਾਡਲੇ) ਸਿੱਖਬਣ ਜਾਂਦੇ ਹਨ ॥

੪ ਜਿਸ ਤਰਾਂ ਖੰਡ, ਘਿਉ, ਚੂਨ (ਮੈਦਾ) ਅਰੁ ਜਲ ਚਾਰੋਂ ਹੀ (ਅਗਨਿ ਤੇ ਚੜ੍ਹਕੇ) ਮਿਲਦਿਆਂ ਹੋਇਆਂ ਸ੍ਵਾਦੀਕ ਬਿੰਜਨਾਦਿ (ਛਕਨ ਦੇ ਅਨੇਕ ਸਰੂਪੀ ਪਦਾਰਥ)ਬਣ ਜਾਯਾ ਕਰਦੇ ਹਨ (ਇਸੇ ਤਰਾਂ ਸਤਿਗੁਰੂ ਦੇ ਘਰ ਪ੍ਰਵਾਣ ਪੈਕੇ ਚਾਰੋਂ ਵਰਣ ਹੀ) ੫ ਅੰਮ੍ਰਿਤ ਮਈ ਪ੍ਰੇਮ ਰਸ ਦੇ ਰਸਿਕ(ਰਸੀਏ–ਚਸਕੇ ਵਾਲੇ--ਪ੍ਰੀਤਵਾਨ) ਬਣਕੇ, (ਸ੍ਵਯੰ) ਰਸੀਲੇ (ਰਸਵਾਲੇ--ਗੁਰਮੁਖ ਪਜਾਰੇ) ਬਣ ਜਾਯਾ ਕਰਦੇ ਹਨ ॥

੬ ਕਸਤੂਰੀ, ਗੋਰੋਚਨ, ਮੁਸ਼ਕਬਿਲਾਈ ਤਥਾ ਚੰਨਣ ਆਦਿ ਸੰਪੂਰਣ ਸੁਗੰ-ਧੀਆਂ ਸਨਬੰਧ ਪਾਕੇ(ਆਪੋ ਵਿਚ ਮਿਲਕੇ) ਅਰਗਜਾ (ਅੰਬੀਰ) ਨਾਮ ਦਾ ਸੁਗੰਧੀ–ਸੰਚਯ ਬਣ ਜਾਂਦਾ ਹੈ, ੭ (ਇਸੇ ਪ੍ਰਕਾਰ) (ਸਤਿਗੁਰੂ ਦਾ ਮੰਤ੍ਰ ਉਪਦੇਸ਼) ਅਤੇ ਸੁਰਤਿ (ਸਰੀਰ ਦੇ ਸਮੂਹ ਅੰਗਾਂ ਦੀ ਚੇਸ਼ਟਾ ਵਾ ਸੰਬੰਧ ਦੀ ਅੰਦਰੋਂ ਬਾਹਰੋਂ ਸਭ ਸੂਝ ਰਖਣ ਵਾਲੀ ਚੇਤਨ ਸ਼ਕਤੀ ) ਤੇ ਲਿਵ (ਇਸ ਸ਼ਬਦ ਤੇ ਸੁਰਤ ਦੀ ਮੇਲ ਰੂਪ ਤਾਰ) ਤਥਾ ਇਨਾਂ ਤਿੰਨਾਂ ਦੀ ਇਕਤਾਰਤਾਂ ਤੋਂ ਉਪਜੀ ਹੋਈ ਅਨੁਭਵਾਕਾਰ ਗੰਮਤਾ ਨੂੰ ਪ੍ਰਾਪਤ ਹੋਕੇ ( ਏਨਾਂ ਚੌਹਾਂ ਦ੍ਵਾਰੇ ) ਗੁਰਮੁਖ ਜਨ ੮ ਬਸੀਲੇ (ਆਤਮ ਪਦ ਬਾਸੀ) ਅਨੁਭਵੀ ਮਹਿਕਾਰ ਸੰਪੰਨ ਬਣ ਜਾਂਦੇ ਹਨ ॥

੯ (ਅਰ ਫੇਰ) ਜੈਸੇ ਅਨੇਕ ਧਾਤਾਂ ਪਾਰਸ ਨੂੰ ਪਰਸਕੇ ਸ੍ਵਰਣ ਭਾਵ ਵਿਚ ਵਿਲੀਨ ਹੋ ਜਾਯਾ ਕਰਦੀਆਂ ਹਨ । ਐਸੇ ਹੀ ਸਤਿਗੁਰਾਂ ਨੂੰ ਭੇਟਕੇ ਗੁਰਮੁਖ

ਗੁਰਮਤ - ਦੁਰਮਤ



੧੦ਦਿਬਜ ਦੇਹ (ਤੇਜਸ੍ਵੀ ਸਰੂਪ -ਸਿੱਖੀ ਭਾਵ) ਨੂੰ ਪ੍ਰਾਪਤ ਹੋਕੇ ੧੧ ਉਨਮਨ (ਉਨ-ਮਨੀ) ਭਾਵ ਵਿਖੇ ਵਾ ਮਗਨਾਨੀ (ਗੁਰੂ ਰੰਗ ਰੱਤੀ) ਅਵਸਥਾ ਵਿਖੇ*ਮਨ ਉਨਮੀਲੇ ਹੈ-ਮਨਲਿਵਲੀਨ(ਪ੍ਰੇਮ ਗੁੱਟ-ਅਲਮਸਤ)ਸਰੂਪ ਹੋ ਜਾਯਾ ਕਰਦੇ ਹਨ ॥੬੦॥੯੪॥

ਗੁਰਮਤ ਪ੍ਰਾਪਤ ਪੁਰਖ ਦੀ ਸਭ ਪ੍ਰਕਾਰ ਕਰਕੇ ਭਟਕਨਾ ਮਿਟ ਜਾਂਦੀ ਹੈ:-

ਗੁਰਮਤ-ਦੁਰਮਤ (ਗੁਡੀ) ੧੨੨

**੧ਪਵਨ ਗਵਨ ਜੈਸੇ ਗੁਡੀਆ ਉਡਤ ਰਹੈ ੨ਪਵਨ ਰਹਤ ਗੁਡੀ ਉਡ ਨ ਸਕਤ ਹੈ। ੩ਡੋਰੀ ਕੀ ਮਰੋਰ ਜੈਸੇ ਲਟੂਆ ਫਿਰਤ ਰਹੈ ੪ਤਾਉ ਹਾਉ ਮਿਟੈ ਗਿਰ ਪਰੈ ਹੈ ਥਕਤ ਹੈ ॥ ੫ਕੰਚਨ ਅਸੁੱਧ ਜਿਉਂ ਕੁਠਾਰੀ ਠਹਰਾਤ ਨਾਹੀਂ ਸੁੱਧ ਭਏ ਨਿਹਚਲ ੭ਛਬਿ ਕੈ ਛਕਤ ਹੈ ॥ ੮ਦੁਰਮਤਿ ਦੁਬਿਧਾ ਭ੍ਰਮਤ ਹੈ ਚਤੁਰਕੁੰਟ ਗੁਰਮਤਿ ਏਕ ਟੇਕ ਮੌਨ ਨ ਬਕਤ ਹੈ ॥ ~~੬੧ ॥ ੨੫~~ ॥** ੧੨੨

ਅਰਥ:--੧ ਪਵਨ ਗਵਨ=ਪੌਣ ਦੇ ਚਲਣ ਕਰਕੇ ਅਥਵਾ ਪੌਣ ਦੀ ਪ੍ਰੇਰਿਤ ਹੋਈ ਹੋਈ, ਗਵਨ=ਅਕਾਸ ਵਿਖੇ,ਜਿਸ ਪ੍ਰਕਾਰ ਗੁਡੀ ਉੱਡਦੀ ਰਿਹਾ ਕਰਦੀ ਹੈ, ੨ ਪ੍ਰੰਤੂ ਪੌਣ ਜੇ ਬੰਦ ਹੋ ਜਾਵੇ ਤਾਂ ਗੁਡੀ ਨਹੀ ਉੱਡ ਸਕਿਆ ਕਰਦੀ ॥

੩ ਜਿਸਤਰਾਂ ਡੋਰੀ ਦੀ ਮਰੋੜ (ਲਪੇਟ) ਮੂਜਬ ਲਾਟੂ ਫਿਰਦਾ (ਘੁੰਮਦਾ ਰਹਿੰਦਾ--ਚਕਰੀ ਬੰਨੀ ਰਖਦਾ)ਹੈ,ਪਰ ਜੇ ੪ ਤਾਉ(ਰਤਾ ਭਰ) ਹਾਉ=ਹਿਲੋਰ (ਉਸਦਾ ਘੁਮਾਉ) ਮਿਟੈ (ਮੱਠਾ ਪਿਆ) ਅਥਵਾ ਤਾਉ (ਜੋਸ਼) ਦਾ ਹਾਉ (ਹੌਲਾ ਪਿਆ) ਤਾਂ ਓਹ ਥਕਿਤ ਹੋਇ (ਹੁੱਟਕੇ) ਗਿਰ ਪਰੈ (ਡਿੱਗ ਪਿਆ ਕਰਦਾ) ਹੈ ॥

੫ ਜਿਸਤਰਾਂ ਅਸੁੱਧ ਕੰਚਨ=ਖੋਟ ਵਾਲਾ ਸੋਨਾ (ਅੱਗ ਉਪਰ ਚਾੜ੍ਹਿਆਂ) ਕਠਾਲੀ ਵਿਚ ਠਹਿਰਿਆ ਨਹੀ ਕਰਦਾ (ਖੂਬ ਚਕਰੀ ਲਾਇਆ ਕਰਦਾ) ਹੈ, ੬ ਪ੍ਰੰਤੂ ਜਿਸ ਵੇਲੇ ਖੋਟ ਦੇ ਸੜ ਜਾਣ ਕਰਕੇ ਸ਼ੁੱਧ--ਖਰਾ ਬਣ ਜਾਂਦਾ ਹੈ ਤਾਂ ਨਿਹਚਲ ਅਡੋਲ ਹੋਕੇ੭ਛਬਿਕੈ=ਸੋਭਾ(ਦਮਕ)ਨਾਲ ਛਕਤ ਹੈ=ਦਮਕਨ ਲਗ ਪੈਂਦਾ (ਸੋਭਾਯ-ਮਾਨ ਹੋ ਔਂਦਾ ਹੈ ॥

੮ ਇਸੀਤਰਾਂ ਦੁਬਿਧਾ--ਦੁਚਿਤਾਈਆਂ (ਮੌਜਾਂ) ਨਾਲ ਦੂਸ਼੍ਰ ਹੋਈ ਹੋਈ ਜੋ ਦੁਰਮਤਿ ਰੂਪ ਖੋਟੀ ਬੁਧੀ (ਮਲੀਨ ਮਤਿ) (ਅਨੇਕ ਪ੍ਰਕਾਰ ਦਿਆਂ ਮਨੋਰਥਾਂ ਯਾ ਆਸਾ ਤ੍ਰਿਸ਼ਨਾ ਦੀ ਭਟਕਾਈ ਹੋਈ)ਚਾਰ ਕੂੰਟ(ਪੂਰਬ ਪੱਛਮ ਉੱਤਰ ਦੱਖਣ ਸੰਬੰਧੀ ਪਦਾਰਥਾਂ ਦੇ ਮਨਸੂਬਿਆਂ ਵਿਚ) ਭ੍ਰਮਤ ਹੈ--ਭਟਕਦੀ ਰਹਿੰਦੀ ਹੈ, ੯ ਪ੍ਰੰਤੂ ਜਦ ਇਸਨੂੰ ਇਕ ਮਾਤ੍ਰ ਗੁਰਮਤਿ ਦੀ ਟੇਕ (ਓਟ) ਪ੍ਰਾਪਤ ਹੋ ਜਾਂਦੀ ਹੈ, ਤਾਂ ਮੋਨ

---

*ਜਿਸਤਰਾਂ ਅਮਲ ਦੇ ਛਕਿਆਂ ਆਦਮੀ ਦੇ ਨੇਤ੍ਰ ਘੂਰਮ ਹੋ ਜਾਂਦੇ ਹਨ, ਇਸੇ ਤਰਾਂ ਲਿਵਲੀਨ ਦਸ਼ਾ ਵਿਖੇ, ਮਨ ਦੀ ਮਗਨਤਾ ਵਾਲੀ ਅਵਸਥਾ ਨੂੰ ਉਨਮੀਲਿਤ ਭਾਵ ਕਿਹਾ ਜਾਂਦਾ ਹੈ ॥

(ਚੁੱਪ ਸਾਧਕੇ-ਸ਼ਾਂਤੀ ਨੂੰ ਪ੍ਰਾਪਤ ਹੋਕੇ) ਨ ਬਕਤ ਹੈ--ਬੋਲਦੀ ਚਲਦੀ ਨਹੀਂ-ਭਾਵ ਸਭ ਪ੍ਰਕਾਰ ਦੀਆਂ ਕਾਮਨਾ ਕਲਪਨਾ ਤਯਾਗ ਦਿੰਦੀ ਹੈ ॥ ੬੧ ॥ ੬੫ ॥

ਪ੍ਰੇਮ ਰਸ ਪਾਨ ਕਰਣ ਵਾਲਿਆਂ ਦੀ ਬੂੰਦ ਸਾਗਰ ਸਮਾਨ ਵਾਹਗੁਰੂ ਵਿਖੇ ਸਮਾਈ ਹੋਣ ਦਾ ਬਿਰਤਾਂਤ ਕਥਨ ਦੀ ਗੰਮਤਾ ਤੋਂ ਬਾਹਰ ਹੈ:--

**੧ਪ੍ਰੇਮ ਰਸ ਅੰਮ੍ਰਿਤ ਨਿਧਾਨ ਪਾਨ ਪੂਰਨ ਹ੍ਵੈ ੨ਪਰਮਦਭੁਤ ਗਤਿ ੩ਆਤਮ ਤਰੰਗ ਹੈ। ੪ਇਤ ਤੇ ਦ੍ਰਿਸਟਿ ਸੁਰਤਿ ੫ਸਬਦ ੬ਬਿਸਰਜਤ ੭ਉਤਤੇ ੮ਬਿਸਮ ਅਸਚਰਜ ੯ਪ੍ਰਸੰਗ ਹੈ॥ ੧੦ਦੇਖੈ ਸੋ ਦਿਖਾਵੈ ਕੈਸੇ ੧੧ਸੁਨੈ ਸੋ ਸੁਨਾਵੈ ਕੈਸੇ ੧੨ਚਾਖੈ ਸੋ ਬਤਾਵੈ ਕੈਸੇ ੧੩ਰਾਗ ਰਸ ਰੰਗ ਹੈ॥ ੧੪ਅਕਥ ਕਥਾ ਬਿਨੋਦ ੧੫ਅੰਗ ਅੰਗ ਥਕਤ ਹ੍ਵੈ ੧੬ਹੇਰਤ ੧੭ਹਿਰਾਨੀ ਬੂੰਦ ਸਾਗਰ ੧੮ਸ੍ਰਬੰਗ ਹੈ ॥ ੬੨ ॥ ੬੬ ॥**

ਅਰਥ:--੧ ਅੰਮ੍ਰਿਤ ਨਿਧਾਨ=ਅੰਮ੍ਰਿਤ ਭੰਡਾਰ ਰੂਪ ਪ੍ਰੇਮ ਰਸ ਪਾਨ ਕਰਕੇ (ਛਕਕੇ) ਪੂਰਣ (ਤ੍ਰਿਪਤ) ਹੋਗਏ ਹਨ (ਜਿਹੜੇ ਗੁਰਮੁਖ) ੨-ਪਰਮਅਦਭੁਤ (ਅਤਯੰਤ ਅਲੌਕਿਕ-ਜਿਹੜੀ ਕਿ ਸ੍ਰਿਸ਼ਟੀ ਅੰਦਰ ਕਦੀ ਦੇਖਣ ਸੁਣਨ ਵਿਚ ਨਹੀ ਆ ਸਕਦੀ, ਉਸ ਦਸ਼ਾ) ਗਤੀ ਵਾਲੀ ੩ ਆਤਮ ਤਰੰਗ=ਆਤਮਾ ਦੀ ਮੌਜ ਵਰਤ ਪਿਆ ਕਰਦੀ ਹੈ॥

੪--(ਜਿਸਨੂੰ ਐਉਂ ਦੱਸਿਆ ਜਾ ਸਕਦਾ ਹੈ;ਕਿ) ਇਤ ਤੇ ਦ੍ਰਿਸ਼ਟਿ=ਇਸ ਦਿਖਾਈ ਦੇ ਰਹੀ ਦ੍ਰਿਸ਼ਯ ਰੂਪ (ਮੂਰਤੀਮਾਨ ਸ੍ਰਿਸ਼ਟੀ) ਵੱਲੋਂ ਦ੍ਰਿਸ਼ਟੀ (ਨਿਗ੍ਹਾ=ਨੇਤ੍ਰ),੫ ਸ਼ਬਦ (ਸ਼ਬਦਮਈ=ਜੋ ਕੁਛ ਕਹਿਣ ਅਥਵਾ ਸੁਨਣ ਵਿਚ ਆ ਸਕਨ ਵਾਲੇ ਪਦਾਰਥ-ਨਾਮ ਸਰੂਪੀ ਸੂਖਮ ਪ੍ਰਪੰਚ ਵੱਲੋਂ) ਸੁਰਤਿ (ਕੰਨ) ੬ ਬਿਸਰਜਤ=ਵਿਦੈਗੀ ਧਾਰ ਜਾਂਦੇ ਹਨ-ਭਾਵ ਨਾਮ ਰੂਪ ਸਰੂਪੀ ਜਗਤ ਵੱਲ ਦ੍ਰਿਸ਼੍ਰਿ ਅਰੁ ਸ੍ਰੋਤ੍ਰ (ਆਦਿ ਸਮੂਹ ਇੰਦ੍ਰੀਆਂ)ਭਟਕਨੋਂ ਨਿਵਿਰਤ ਹੋਕੇ, ਅੰਤਰ ਆਤਮੇਂ ਵਿਖੇ ਹੀ ਲੀਨ ਹੋ ਜਾਂਦੀਆਂ ਹਨ। ਅਤੇ ੭ ਉਤਤੇ=ਉਸ ਪਾਸੇ ਵੱਲੋਂ-ਪਰਮਾਤਮਾਂ ਦੀ ਓਰ ਤੇ ੮ ਬਿਸਮ ਅਸਚਰਜ=ਅਸਚਰਜਤਾਈਨੂੰ ਭੀ ਅਚਰਜ ਹੈਰਾਨ ਪ੍ਰੇਸ਼ਾਨ) ਕਰਨ ਵਾਲਾ,੯ ਪ੍ਰਸੰਗ =ਵਰਤਾਰਾ, ਆਣ ਵਰਤਿਆ ਕਰਦਾ ਹੈ। ਭਾਵ ਪਰਮਾਤਮਾ ਆਤਮੇ ਨੂੰ ਆਪਣੇ ਵਿਚ ਲੀਨ ਕਰ ਲੈਂਦਾ ਹੈ॥

੧੦ (ਇਸ ਲਿਵ ਲੀਨ ਅਵਸਥਾ ਵਿਖੇ, ਜੋ ਕੁਛ ਦਿੱਬ ਦਰਸ਼ਨ ਉਹ ਦੇਖਦਾ ਹੈ-ਦੂਸਰੇ ਨੂੰ ਕਿਸਤਰਾਂ ਵਿਖਾਲੇ (ਉਕੂ ਤਿਆਰੀ ਬਿਨਾਂ) ੧੧ ਜਿਸ ਦਿੱਵਯ ਧੁਨੀ ਦੇ ਅਨਹਦ ਨਾਦ ਨੂੰ ਉਹ ਸੁਣਦਾਹੈ-ਉਸ ਸੁਣੇ ਨੂੰ ਕਿਸ ਪ੍ਰਕਾਰ ਸੁਣਾਵੇ ਭਾਵ ਨੇਤ੍ਰ ਸ੍ਰੋਤ੍ਰ ਦੀ ਓਸੀ ਸਾਧਨਾ ਬਿਹੀਨ ਕਿਸੇ ਤਰਾਂ ਭੀ ਕੋਈ ਦੇਖ ਸੁਣ ਨਹੀ ਸਕਦਾ

ਸਾਧ ਸੰਗ, ਮੁਕਤਾ - ਸਬਦ ਸੁਰਤ



੧੨ ਤੇ ਫੇਰ ਚੱਖਦਾ ਹੈ ਜਿਸ ਬ੍ਰਹਮਾਨੰਦ ਰੂਪ ਰਸ ਦੇ ਸੁਆਦ ਨੂੰ, ਦੂਸਰਿਆਂ ਨੂੰ ਕਿਸਤਰਾਂ ਚਖਾਵੇ (ਅਨੁਭਵ ਕਰਾਵੇ)ਕਿ ੧੩ ਉਸ ਰਾਗ ਰੰਗ ਦਾ ਰਸ ਆਹ ਕੁਝ ਹੈ।

੧੪ (ਗੱਲ ਕੀਹ ਕਿ) ਇਸ ਬਿਨੋਦ=ਕੌਤੁਕ ਦੀ ਕਥਾ (ਕਹਾਣੀ) ਅਕੱਥ ਸਰੂਪ ਹੈ ਅਰਥਾਤ ਨਹੀ ਕਹੀ ਜਾਣ ਵਾਲੀ। ੧੫ ਬੱਸ ਉਸ ਰੱਬੀ ਝਰਨਾਟ ਦੇ ਛਿੜਦਿਆਂਸਾਰ ਅੰਗ ਅੰਗ ਥਕਿਤ (ਚੂਰ ਚੂਰ) ਹੋ ਜਾਂਦੇ ਹਨ। ੧੬ ਅਤੇ ਹੈਰਤ (ਹੈਲਤ) ਉਸਦੇ ਹਿਲੋਰ ਮਾਰਦਿਆਂ (ਕ੍ਰੀੜਾ-ਕਲੋਲ ਕਰਦ) ਸਾਰ (ਆਪੇ ਦੀ ਸੁਰਤ) ਭੀ ਹਿਰਾਨੀ=ਖੋਈ ਜਾਂਦੀ ਹੈ-ਗੁੰਮ ਹੋ ਜਾਂਦੀ ਹੈ ੧੭ ਜੀਕੂੰ ਬੂੰਦ ਸਮੁੰਦਰ ਵਿਚ ਮਿਲਕੇ ਆਪਾ ਗੁਵਾਕੇ ਸਾਗਰ ਸਰੂਪ ਹੋ ਜਾਂਦੀ ਹੈ ੧੮ ਤੀਕੂੰ ਹੀ ਇਹ ਭੀ ਆਪਾ ਗੁਵਾਕੇ ਸਰਬੰਗ (ਸਮੂਲਚੀ) ਹੀ ਉਸ ਵਿਖੇ ਅਭੇਦ ਹੋ ਜਾਂਦੀ ਹੈ॥੬੨॥੯੬

ਇਸ ਪ੍ਰੇਮ ਰਸ ਦੀ ਪ੍ਰਾਪਤੀ ਸਾਧਸੰਗਤ ਵਿਚੋਂ ਹੁੰਦੀ ਹੈ:-

ਸਾਧ ਸੰਗ — ਸਬਦ - ਸੁਰਤ

੧੨੩

**੧ਸਾਧ ਸੰਗ ਗੰਗ ਮਿਲ ੨ਸ੍ਰੀ ਗੁਰ ਸਾਗਰ ਮਿਲੇ ੩ਗਯਾਨ ਧਯਾਨ ਪਰਮ ਨਿਧਾਨ ਲਿਵਲੀਨ ਹੈ। ੪ਚਰਨ ਕਮਲ ਮਕਰੰਦ ਮਧੁਕਰ ਗਤਿ ੫ਚੰਦ੍ਰਮਾ ਚਕੋਰ ਗੁਰੁ ਧਯਾਨ ਰਸ ਭੀਨ ਹੈ ॥ ੬ਸਬਦ ਸੁਰਤਿ ਮੁਕਤਾਹਲ ਅਹਾਰ ਹੰਸ ੭ਪ੍ਰੇਮ ਪਰਮਾਰਥ ਬਿਮਲਜਲ ਮੀਨਹੈ॥(੮) ਅੰਮ੍ਰਿਤ ਕਟਾਛਜ ੯ਅਮਰਾਪਦ ੮ਕ੍ਰਿਪਾ ਕ੍ਰਿਪਾਲ ੧੦ਕਮਲ ਕਲਪਤਰੁ ਕਾਮਧੈਨਾਧੀਨ ਹੈ॥੬੩॥ ੯੭ ॥**

ਅਰਥ:-੧ ਸਾਧ ਸੰਗ ਗੰਗ ਮਿਲ=ਗੁਰ ਸਿੱਖਾਂ ਦੀ ਸਤਸੰਗਤ ਰੂਪ ਗੰਗਾ ਨਾਲ ਮਿਲਿਆਂ ੨-ਸ੍ਰੀ ਗੁਰੂ ਕਲਜਾਨ ਸਰੂਪ (ਸੋਭਾਯਮਾਨ) ਸਤਿਗੁਰ ਸਮੁੰਦਰ ਦਾ ਮੇਲਾ (ਸਾਖਜਾਤ ਸਤਿਗੁਰਾਂ ਦੀ ਸੰਗਤ) ਪ੍ਰਾਪਤ ਹੋ ਜਾਂਦਾ ਹੈ। ੩ (ਜਿੱਥੋਂ ਫੇਰ) ਗਯਾਨ ਅਰ ਧਯਾਨ ਦੇ ਪਰਮ ਨਿਧਾਨ=ਪਰਮ ਭੰਡਾਰ ਰੂਪ ਸਤਿਗੁਰ ਅੰਤਰਯਾਮੀ (ਦੇ ਸ੍ਰੂਪ ਵਿਖੇ) ਲਿਵਲੀਨ ਹੋ ਜਾਂਦਾ ਹੈ ॥

੪ (ਅਰਥਾਤ)-ਮਧੁਕਰ ਗਤਿ=ਭੌਰੇ ਸਮਾਨ ਪ੍ਰੇਮੀ ਹੋਕੇ ਸਤਿਗੁਰੂ ਦੇ ਚਰਣ ਕਮਲਾਂ ਦੀ ਮਕਰੰਦ (ਧੂਲੀ ਰਸ-ਪੁਸ਼ਪ ਮਦ) ਵਿਚ ਅਤੇ ੫-ਚਕੋਰ ਵਾਕੂੰ ਸਤਿ-ਗੁਰਾਂ ਦੇ ਦਰਸ਼ਨ ਰੂਪ ਚੰਦ੍ਰਮਾਂ ਦੇ ਧਯਾਨ ਰਸ ਵਿਚ ਭੀਨ ਹੈ (ਭਿਜਯਾ ਰਹਿੰਦਾ-ਤਰ ਹੋਯਾ ਰਹਿੰਦਾ ਹੈ)।

੬ ਅਰੁ ਸ਼ਬਦ ਵਿਖੇ ਸੁਰਤ ਜੋੜਨ ਲਈ ਕੂੜਿਆਂ ਸੰਕਲਪਾਂ(ਘੁੰਗੇ ਆਦਿ) ਨੂੰ ਤਯਾਗਕੇ ਸਬਦ ਮਾਤ੍ਰ ਮੋਤੀ ਦੇ ਹੀ ਅਹਾਰ ਕਰਣ ਵਾਸਤੇ ਉਹ ਹੰਸ ਵਤ ਹੁੰਦਾਹੈ। ਵਾ ਸਤਿਗੁਰਾਂ ਦੇ ਸਬਦ (ਬਚਨ) ਸੁਰਤਿ(ਸੁਣ ਸੁਣਕੇ) ਓਨਾਂ ਵਿਚੋਂ ਉਪਦੇਸ਼ ਭਰੀਆਂ ਬਾਤਾਂ ਰੂਪ ਮੁਕਤਾਹਲ (ਮੋਤੀ) ਚੁੱਣ ਚੁਣਕੇ ਅਹਾਰ ਕਰਣ ਲਈ -(ਕਮਾਂਨਖਾਤਰ) ਉਹ ਹੰਸ ਸਮਾਨ ਬਣ ਜਾਂਦਾ ਹੈ--੭ ਅਤੇ ਨਿਰਮਲ ਪਰਮਾਰਥ (ਜਿਸ ਅਰਥ ਤੋਂ

ਪਰੇ ਹੋਰ ਕੋਈ ਪਰਯੋਜਨ ਹੋ ਹੀ ਨਹੀ ਸਕਦਾ, ਐਸੇ! ਪਰਮ ਤੱਤ ਸਰੂਪੀ (ਮੁਕਤ ਪਦ) ਵਿਖੇ (ਐਡਾ) ਪ੍ਰੇਮ ਧਾਰਨ ਕਰ ਲੈਂਦਾ ਹੈ ਜਿੱਡਾ ਕਿ ਜਲ ਵਿਖੇ ਮੀਨ (ਮੱਛ) ਦਾ ਹੁੰਦਾ ਹੈ।੮--(ਇਸ ਪ੍ਰਕਾਰ ਲਿਵਲੀਨ ਹੋਯਾਂ) ਕ੍ਰਿਪਾਲੁ (ਕਿਰਪਾ ਦੇ ਮੰਦਿਰ ਸਤਿਗੁਰਾਂ ਦੀ ਕਿਰਪਾ ਦੁਆਰੇ (੮) ਅੰਮ੍ਰਿਤ ਮਈ ਕ੍ਰਿਪਾ ਕਟਾਖਯ ( ਮਿਹਰਾਂ ਭਰੀ ਅੰਮ੍ਰਿਤ ਬਰਸੌਣੀ ਨਿਘਾ ਨਾਲ ਤਕਣਾ) ਪ੍ਰਾਪਤ ਹੁੰਦਾ ਹੈ ੯ ਜੋ ਅਮਰਾਪਦ (ਅਬਿ-ਨਾਸੀ ਪਦ) ਦੀ ਪ੍ਰਾਪਤੀ ਦਾ ਕਾਰਣ ਹੈ ੧੦ ਅਤੇ (ਜਿਸ ਕ੍ਰਿਪਾ ਕਟਾਖਯ ਦੇ) ਕਮਲਾ=ਲਛਮੀ, ਕਲਪਤਰੁ=ਸੁਰਗੀ ਨੰਦਨ ਬਨ ਦਾ ਭੂਖਣ ਰੂਪ-ਕਾਮਨਾਂ ਪੂਰੀਆਂ ਕਰਣ ਹਾਰਾ ਬਿਰਛ,ਅਰੁ ਕਾਮ ਧੇਨੁ=ਕਾਮਨਾਂ ਪੂਰੀਆਂ ਕਰਣ ਹਾਰੀ ਸੁਰਗੀ ਗਊ (ਸਭ) ਅਧੀਨ ਹਨ ॥੬੩॥ ੯੭ ॥

ਇੱਕੋ ਹੀ ਬਾਰਤਾ ਨੂੰ ਮੁੜ ਮੁੜ ਨਜਾਰੇ ਨਜਾਰੇ ਢੰਗ ਨਾਲ ਕਹਣ ਵਿਖੇ ਕਾਰਣ ਨਿਰੂਪਦੇ ਹਨ:--

**੨੨੮ ੧ਏਕ ਬ੍ਰਹਮੰਡ ਕੇ ਬਿਥਾਰ ਕੀ ਅਪਾਰ ਕਥਾ ੨ਕੋਟਿ ਬ੍ਰਹਮੰਡ ਕੋ ਨਾਯਕ ਕੈਸੇ ਜਾਨੀਐ ॥ ੩ਘਟਿ ਘਟਿ ਅੰਤਰ ੪ਅਉ ਸਰਬ ਨਿਰੰਤਰ ਹੈ ੫ਸੂਖਮ ਸਥੂਲ ਮੂਲ ਕੈਸੇ ਪਹਿਚਾਨੀਐ ॥ ੬ਨਿਰ-ਗੁਨ ਅਦ੍ਰਿਸ੍ਟ ੭ਦ੍ਰਿਸਟਿ ਮੈਂ ਨਾਨਾ ਪ੍ਰਕਾਰ ੮ਅਲਖ ਲਖਿਓ ਨ ਜਾਇ ੯ਕੈਸੇ ਉਰ ਆਨੀਐ ॥ ੧੦ਸੁਤਿਰੂਪ ਸਤਿਨਾਮੁ ਸਤਿਗੁਰੁ ਗਯਾਨਧਯਾਨ ੧੧ਪੂਰਨ ਬ੍ਰਹਮ ਸਰਬਾਤਮ ਕੈ ਮਾਨੀਐ ॥੬੪॥੯੮॥** ੨੨੮

ਅਰਥ:--੧ ਇਕ ਬ੍ਰਹਮੰਡ ਦੇ ਵਿਸਥਾਰ ( ਪਸਾਰੇ ) ਦੀ ਕਥਾ ਦਾ ਪਾਰਾ-ਵਾਰ ਹੀ ਨਹੀਂ ਪਾਇਆ ਜਾ ਸਕਦਾ ੨--ਤਾਂ ਕ੍ਰੋੜਾਂ ( ਅਨੰਤ ) ਬ੍ਰਹਮੰਡਾਂ ਦੇ ਰਚਨ ਹਾਰੇ ਨਾਯਕ ( ਸ੍ਵਾਮੀ--ਮਾਲਕ ) ਦੇ ਪਾਰਾਵਾਰ ਨੂੰ ਕਿਸ ਪ੍ਰਕਾਰ ਜਾਣ ਸਕੀਏ ?

੩ ਘਟਿ ( ਸਰੀਰ ) ਘਟਿ ( ਅੰਤਾਕਰਣ--ਰਿਦਾ )--ਸੋ ਉਹ ਸਰੀਰਸਰੀਰ ਪ੍ਰਤੀ ਅਰੁ ਹਰ ਇਕ ਅੰਤਾ ਕਰਣ (ਰਿਦੇ) ਅੰਦਰ--ਵਸ ਰਿਹਾ ਹੈ, ੪ ਅਉ ( ਅਤੇ) ਸਰਬ ਨਿਰੰਤਰ ( ਸਭ ਵਿਖੇ ਅਭੇਦ ਹੋ ਰਿਹਾ;ਅਥਵਾ ਸਰਬ ਦੇ ਸਦਰਸ ਹੀ ਹੋਯਾ ਹੋਯਾ,ਮਾਨੋ ਅੰਤਰਾਯ ਤੋਂ ਰਹਿਤ,ਸਰਬੱਤ੍ਰ ਸਭ ਦਾ ਸਰੂਪ ਹੋਕੇ ਭਾਸ ਰਿਹਾ ) ਹੈ। ੫ ਇਸ ਲਈ ਸਮੂੰਹ ਸਥੂਲ ਸੂਖਮ ਦੇ ਮੂਲ ( ਕਾਰਣ--ਵਾ ਮੁੱਢ ) ਨੂੰ ਕਿਸਤਰਾਂ ਕੁਛ ਨਜਾਰਾ ਕਰਕੇ ਪਛਾਣ ਸਕੀਏ ?

੬ ਨਿਰਗੁਣ ਅਦ੍ਰਿਸਟ-ਨਿਰਗੁਣ ਸਰੂਪ ਤਾਂ ਓਸ ਦਾ ਹੋਯਾ ਹੀ ਦ੍ਰਿਸ਼ਟੀ ਤੋਂ ਅਗੋਚਰ ੭ ( ਪਰ ਜਿਹੜਾ ) ਦ੍ਰਿਸ਼ਟਿ ਮੈਂ ( ਦ੍ਰਿਸ਼ਟੀ ਵਿਖੇ ਔਣਹਾਰਾ) ਸਾਕਾਰ ਸਰੂਪ ਸਰਗੁਣ ਹੈ (ਉਹ) ਨਾਨਾ ਪ੍ਰਕਾਰ ਦਾ ਹੋਕੇ ਭਾਸ ਰਿਹਾ ਹੈ, ੮ ਜਿਸ ਕਰਕੇ ਅਸਲ ਸਰੂਪ ਵਿਖੇ ਲਖਯਾ ਨਹੀਂ ਜਾ ਸਕਦਾ--੯ ਤਾਂਤੇ ਓਸ ਅਲਖ ਸਰੂਪ ਨੂੰ

ਗੁਰੂ ਕ੍ਰਿਪਾ - ਨਾਮ ਪ੍ਰਿਕਾਸ਼



ਕਿਸ ਪ੍ਰਕਾਰ ਉਰ ( ਹਿਰਦੇ ) ਅੰਦਰ ਲਿਆ ਸਕੀਏ ?

ਭਾਵ–ਉਹ ਬੁਧੀ ਮਨ ਅਰੁ ਇੰਦ੍ਰੀਆਂ ਦ੍ਵਾਰਾ ਕਿਸੇ ਪ੍ਰਕਾਰ ਭੀ ਜਾਣਿਆ ਪਛਾਣਿਆ ਯਾ ਧਿਆਣਿਆ ਨਹੀਂ ਜਾ ਸਕਦਾ ॥

੧੦ ਹਾਂ ! ਜੇਕਰ--ਸਤਿਗੁਰਾਂ ਤੋਂ ਸਤ੍ਯਨਾਮ ਨੂੰ ਪ੍ਰਾਪਤ ਕਰਕੇ ਸਤ੍ਯ ਸਰੂਪ ਦੇ ਗ੍ਯਾਨ ਸੰਯੁਕਤ ਅਪਣੇ ਆਪਨੂੰ ਬਣਾਕੇ ਓਸਦੇ ਧ੍ਯਾਨ ਪ੍ਰਾਇਣ ਹੋਈਏ ਤਾਂ ੧੧ ਸਰਬਾਤਮ ਕੈ=ਸਰਬ ਆਤਮ ਰੂਪਤਾ ਕਰਕੇ ( ਸਭ ਦਾ ਆਪਾ ਰੂਪ ਹੋਏ ਹੋਏ ਉਸ ) ਪੂਰਣ ਬ੍ਰਹਮ ਨੂੰ ਮਾਨੀਐ (ਜਸੋਂ ਕਾ ਤਸੋਂ ਨਿਸਚੇ ਕਰ ਲਈਦਾ ਹੈ)॥ ੬੪ ॥ ੯੮॥

ਪੂਰਣ ਬ੍ਰਹਮ ਦਾ ਸਰਬਾਤਮ ਸਰੂਪੀ ਗ੍ਯਾਨ ਸਤਿਗੁਰੂ ਦੀ ਕ੍ਰਿਪਾ ਮਾਤ੍ਰ ਤੇ ਹੀ ਪ੍ਰਾਪਤ ਹੋ ਸਕਦਾ ਹੈ, ਅਪਣੇ ਪੱਖ ਦੀ ਪੁਸ਼ਟੀ ਕਰਕੇ ਪਿਛਲੇ ਪ੍ਰਸੰਗ ਵੱਲ ਮੁੜਦੇ ਹਨ:-- ਗੁਰੂ ਕ੍ਰਿਪਾ — ਨਾਮ ਪ੍ਰਿਕਾਸ਼

**੧੨੫ ੧ਪੂਰਨ ਬ੍ਰਹਮ ਗੁਰੁ ਪੂਰਨ ੩ਸਰਬ ਮਈ ੨ਪੂਰਨ ਕ੍ਰਿਪਾ ਕੈ ੪ਪਰਪੂਰਨ ਕੈ ੫ਜਾਨੀਐ ॥ ੬ਦਰਸ ਧਿਆਨ ਲਿਵ੭-(੬)ਏਕ ਅਉ ਅਨੇਕ ਮੇਕ ੮ਸਬਦ ਬਿਬੇਕ ੯ਟੇਕ ਏਕੈ ੧੦ਉਰ ਆਨੀਐ॥੧੧ਦ੍ਰਿਸਟਿ ਦਰਸ ਅਰੁ ਸਬਦ ਸੁਰਤਿ ਮਿਲ ੧੨ਪੇਖਤਾ ਬਕਤਾ ਸ੍ਰੋਤਾ ਏਕੈ ਪਹਿਚਾਨੀਐ ॥ ੧੩ਸੂਖਮ ਸਥੂਲ ਮੂਲ ਗੁਪਤ ਪ੍ਰਗਟਿ ਠਟ ੧੪ਨਟ ਵਟ ੧੫ਸਿਮਰਨ ਮੰਤ੍ਰ ਮਨ ਮਾਨੀਐ ॥ ~~੬੫॥ ੯੯~~ ॥ ੧੨੫**

ਅਰਥ:–੧ ਪੂਰਣ ਬ੍ਰਹਮ ਸਰੂਪ ਪੂਰਣ ਗੁਰੂ ਦੀ ੨–ਪੂਰਣ ਕਿਰਪਾ ਨਾਲ ੩ ਸਰਬ ਮਈ (ਸਰਬ ਸਰੂਪੀ ਰੂਪ) ਨੂੰ ੪ ਪਰਪੂਰਣ=ਪ੍ਰੀਪੂਰਣ ( ਸਰਬਤ੍ਰ-- ਸਰਬ ਠੌਰ ਸਭ ਜੜ ਜੰਗਮ ਵਿਖੇ ਰਮਿਆ ਹੋਇਆ ) ੫ ਜਾਣ ਸਕੀਦਾ ਹੈ॥

੬ ਇਸ ਵਾਸਤੇ ਗੁਰੂ ਦੇ ਉਪਦੇਸ਼ੇ ਮਾਰਗ ਅਨੁਸਾਰ, ਦਰਸ ਧਿਆਨ ਲਿਵ ਏਕ ਅਉ ਅਨੇਕ ਮੇਕ=ਜੋ ਕੁਛ ਦ੍ਰਿਸ਼੍ਯ ਸਰੂਪੀ ਪਦਾਰਥ ਸਮੂਹ ਨਿਘਾ ਵਿੱਚ ਦੀ ਲੰਘੇ, ਉਸ ਵਿਖੇ ਇੱਕ ( ਵਾਹਗੁਰੂ ਦਾ ਪ੍ਰਕਾਸ਼ ) ਹੀ (੬) ਅਨੇਕਾਂ ਵਿਚ ਮੇਕ ( ਮਿਲੇ ਹੋਏ ) ਦੀ ਲਿਵ ( ਤਾਰ ) ਲਗਾਵੇ ੭ ਅਉ (ਔਰ ) ਐਸਾ ਹੀ ੮ ਸਬਦ ਬਿਬੇਕ= ਸਬਦ ਮਾਤ੍ਰ ਕਰਕੇ ( ਬਾਣੀ ਦੁਆਰੇ ) ਜਿਸ ਕਾਸੇ ਦਾ ਭੀ ਬਿਬੇਕ=ਵੀਚਾਰ ਯਾ ਗ੍ਯਾਨ ਪ੍ਰਾਪਤ ਹੋ ਸਕਦਾ ਹੈ ੯ (ਓਸ ਸਮੂਹ ਨਾਮ ਰੂਪ ਪਰਪੰਚ ਵਿਖੇ) ਇੱਕ ਮਾਤ੍ਰ ਸੱਤਾ ਸਰੂਪ ਦੀ ਟੇਕ (ਨਿਸਚਾ—ਓਟ) ਹੀ ੧੦ ਉਰ ਆਨੀਐ ( ਹਿਰਦੇ ਅੰਦਰ ਲਿਆਵੇ ) ॥

੧੧ ਭਾਵ--ਦ੍ਰਿਸ੍ਟਿ ਦਰਸ ਅਰੁ ਸਬਦ ਸੁਰਤਿ ਮਿਲ=ਜਿਸ ( ਅਨੁਭਵ ਦੇ ) ਟਿਕਾਣੇ ਉਪਰ ਦ੍ਰਿਸ਼ਟੀ ਤੇ ਦਰਸਨ ਮਿਲਦੇ ਹਨ, ਅਰੁ ਜਿਸ ( ਉਸੇ ) ਹੀ

 ਸਿਖ ਸਾਧ ਸੰਗਤ ਦਾ ਨਾਤਾ

ਟਿਕਾਣੇ ਸ਼ਬਦ ਅਤੇ ਸੁਰਤਿ ( ਸ੍ਰਵਣ ਸਕਤੀ ) ਦਾ ਮਿਲਾਪ ਹੁੰਦਾ ਹੈ ॥ ੧੨ ਉਥੇ ( ਉਸ ਟਿਕਾਣੇ ) ਪੇਖਤਾ ( ਪੇਖਨ ਹਾਰਾ=ਦੇਖਣ ਵਾਲਾ ) ਬਕਤਾ ( ਬੋਲਣ ਹਾਰਾ ) ਅਤੁ ਸ੍ਰੋਤਾ ( ਸੁਨਣ ਹਾਰਾ ) ਕੇਵਲ ਇਕ ਮਾਤ੍ਰ ਚੈਤੰਨਜ ਸਰੂਪ ਆਤਮਾ ਹੀ ( ਅਨੁਭਈਆ ) ਪਹਿਚਾਨੀਏ ॥

੧੩ ਸਥੂਲ ਸੂਖਮ ਦਾ ਮੂਲ ( ਮੁੱਢ ),ਉਹ ਅਤੇ ਗੁਪਤ ਪ੍ਰਗਟ ( ਅੰਦਰ ਬਾਹਰ ਵਰਤਣ ਹਾਰਾ ) ਠਟ=ਠਾਠ ( ਪਸਾਰਾ ) ਸਭ ੧੪ ਨਟ ਵਟ=ਓਹੀ ਨਟ ਵਤ--ਨਟ ਦੀ ਨਜਾਈਂ ( ਸਭ ਕੁਛ ਬਣਕੇ ਭੀ ਸਭਤੋਂ ਅਸੰਗ--ਨਜਾਰਾ ਰਹਿਕੇ ) ਖੇਲ ਰਿਹਾ ਹੈ। ੧੫ ( ਪਰ ) ਸਿਮਰਣ ਮੰਤ੍ਰ ਮਨ ਮਾਨੀਐ=ਜੇਕਰ ਸਤਿਗੁਰਾਂ ਦੇ ਉਪਦੇਸ਼ੇ ਮੰਤ੍ਰ ਨੂੰ ਸਿਮਰਣ ਕਰੀਏ ਤਦ ਇਸ ਗੱਲ ਉਪਰ ਮਨ ਮੰਨਦਾ—ਅਰਥਾਤ ਨਿਸਚਾ ਲਿਔਂਦਾ ਹੈ ॥ ੬੫ ॥ ੯੯ ॥

ਤਾਂਤੇ ਸਤਿਗੁਰਾਂ ਨਾਲ ਹੀ ਅਨੰਨ ਪਜਾਰ ਲਗਾਵੇ:-- ਸਿਖ - ਸਾਧ ਸੰਗਤ ਦਾ ਨਾਤਾ

੯੬ [1]ਨਹੀਂ ਦਦਸਾਰ ਪਿਤਾ ਪਿਤਾਮਾ ਪਰਪਿਤਾਮਾ [2]ਸਜਨ ਕੁਟੰਬ ਸੁਤ ਬਾਂਧਵ ਨ ਭ੍ਰਾਤਾ ਹੈ॥ [3]ਨਹੀਂ ਨਨਸਾਰ ਮਾਤਾ ਪਰ-ਮਾਤਾ ਬ੍ਰਿਧਮਾਤਾ ਮਾਮੂ ਮਾਮੀ ਮਾਸੀ ਮੌਸਾ [4]ਬਿਬਿਧ [5]ਬਿਖਜਾ-ਤਾ ਹੈ ॥ [6]ਨਹੀ ਸਸੁਰਾਰ ਸਾਸ ਸਸੁਰ ਔ ਸਾਰੋ ਸਾਰੀ [7]ਨਹੀਂ ਵਿਰਤੀਸਰ ਔ ਜਾਚਕ ਨ ਦਾਤਾ ਹੈ ॥ [8]ਅਸਨ ਬਸਨ ਧਨ ਧਾਮ [9]ਕਹੂੰ ਮੈਂ ਨ ਦੇਖਜੋ [10]ਜੈਸੋ ਗੁਰ ਸਿਖ ਸਾਧ ਸੰਗਤ ਕੋ ਨਾਤਾ ਹੈ ॥ ~~੬੬ ॥ ੧੦੦~~ ॥ ੯੬

ਅਰਥ:--੧ ਨਹੀ ਹੈ ਦਦਸਾਰ=ਦਾਦਕੇ ਘਰ ਵਿਖੇ ਕੋਈ ਐਸਾ ਨਾਤਾ (ਸਰ-ਬੰਧ) ਚਾਹੇ ਉਹ ਪਿਤਾ ਹੋਵੇ, ਚਾਹੇ ਪਿਤਾਮਾ (ਬਾਬਾ-ਦਾਦਾ) ਯਾ ਪਰਪਿਤਾਮਾ=ਪੜ-ਬਾਬਾ--ਪੜਦਾਦਾ ੨—(ਅਤੇ ਨਾ ਹੀ ਹੈ ਐਸਾ ਕੋਈ)ਸੱਜਨ ਕੁਟੰਬ=ਇਸ ਕੋੜਮੇ ਵਿਚ ਪੁਤ੍ਰ ਬਾਂਧਵ=ਸਾਕ--ਸਰਬੰਧੀ ਯਾ ਭਰਾ ਆਦਿ ॥

੩ ਇਵੇਂ ਹੀ, ਨਹੀ ਹੈ ਨਨਸਾਰ=ਨਾਨਕੇ ਘਰ ਵਿਖੇ ਐਸਾ ਕੋਈ ਨਾਤਾ (ਸਾਕ) ਚਾਹੇ ਉਹ ਮਾਤਾ ਹੋਵੇ, ਚਾਹੇ ਪਰਮਾਤਾ (ਨਾਨੀ) ਯਾ ਬਿਰਧ—ਪ੍ਰਮਾਤਾ=ਪੜ ਨਾਨੀ ਅਥ੍ਵਾ ਮਾਮੂ=ਮਾਮਾ, ਮਾਸੀ, ਅਰ ਮੌਸਾ=ਮਾਸੜ ੪ ਜੋ ਬਿਬਿਧ (ਬਹੁਤ ਕਰਕੇ) ਨਾਨਕੇ ਘਰ ਵਿਚ ੫ ਬਿਖਜਾਤਾ=ਪ੍ਰਸਿੱਧ (ਸਾਕ ਮੰਨੇ ਜਾਂਦੇ) ਹਨ ॥

੬ ਇਸੇ ਪ੍ਰਕਾਰ--ਨਹੀ ਹੈ ਸਸੁਰਾਰ=ਸੌਹਰੇ ਘਰ ਵਿਖੇ ਹੀ ਕੋਈ ਐਸਾ ਨਾਤਾ (ਸਰਬੰਧ) ਚਾਹੇ ਉਹ ਸਾਸ=ਸੱਸ ਹੋਵੇ, ਚਾਹੇ ਸੌਹਰਾ, ਸਾਰੋ=ਸਾਲਾ ਅਉ (ਅਥ੍ਵਾ) ਸਾਰੀ (ਸਾਲੀ) ੭ (ਅਰੁ ਨਹੀ ਹੈ ਫੇਰ ਕੋਈ ਐਸਾ ਭੀ ਹਿਤੈਸ਼ੀ--ਹਿਤ ਚਾਹੁਨ ਹਾਰਾ) ਚਾਹੇ ਉਹ ਬਿਰਤੀ ਸੂਰਮੈ=ਪਾਂਧਾ ਪ੍ਰੋਹਿਤ (ਕੁਲਗੁਰੂ) ਸਰੂਪ ਹੋਵੇ, ਜਾਚਕ=ਮੰਗਤਾ

ਗੁ. ਦ੍ਰ. ਸਿਖ ਕਬੀ ੧੦੩



(ਧਰਮ ਦਾ ਦਾਨ ਲੈਕੇ ਕਮਾਈ ਸਫਲਾਨ ਦੀਆਂ ਡੀਂਗਾਂ ਮਾਰਨ ਵਾਲਾ), ਅਥ੍ਵਾਂ ਨਹੀ ਹੈ ਐਸਾ ਕੋਈ ਦਾਤਾ [ਜਜਮਾਨ] ਹੀ ॥

੮ ਇਸੀ ਪ੍ਰਕਾਰ ਅਸਨ=ਖਾਨ ਪਾਨ ਆਦਿ ਦੇ ਪਦਾਰਥ, ਬਸਨ=ਪਹਨਣ ਜੋਗ ਬਸਤ੍ਰ [ਪਟੰਬਰ ਪਸ਼ਮੰਬਰ] ਆਦ, ਤਥਾ ਧਨ [ਦੌਲਤ] ਧਾਮ [ਘਰ ਘਾਟ] ਆਦ ਭੀ ਜੋ ਹਨ ੯ ਓਨਾਂ ਵਿਚੋਂ ਭੀ ਕਿਸੇ ਵਿਖੇ ਨਹੀਂ ਹੈ ਦੇਖਣਾ ਕੋਈ ਭੀ ਸਾਥ ਨਿਭਨ ਵਾਲਾ [ਨਾਤਾ] ੧੦ ਜਿਹਾ ਕਿ ਨਿਸਚੇ ਹੋ ਚੁੱਕਾ ਹੈ, ਕਿ ਗੁਰੂ, ਸਿਖ, ਅਰੁ ਸਤਿਗੁਰਾਂ ਦੇ ਸਿੱਖਾਂ ਦੀ ਸਾਧ ਸੰਗਤਿ ਦਾ ਨਾਤਾ [ਸਾਥ ਨਿਭਨ ਵਾਲਾ ਸੱਚਾ ਸਾਕ] ॥ ੯੯ ॥ ੧੦੦ ॥

ਸਤਿਗੁਰੂ ਸਹਜ ਸੁਭਾ ਹੀ ਉਪਕਾਰ ਪਾਲਦੇ ਹਨ, ਓਸ ਦਾ ਬਦਲਾ ਕੋਈ ਨਹੀ ਦੇ ਸਕਦਾ ਤੇ ਨਾਂ ਹੀ ਓਨਾਂ ਨੂੰ ਕੁਛ ਪ੍ਰਵਾਹ ਹੀ ਹੈ:-- ਗੁਰੂ ਦ੍ਰ. ਸਿਖ ਸਿ੍ਖ ਪ੍ਰਿ

**੧ਜੈਸੇ ਮਾਤ ਪਿਤਾ ਪ੍ਰਤਿਪਾਲਤ ਅਨੇਕ ਸੁਤ ਅਨਿਕ ਸੁਤਨ ਪੈ ਨ ਤੈਸੇ ਹੁਇ ਆਵਈ ॥ ੨ਜੈਸੇ ਮਾਤਾ ਪਿਤਾ ਚਿਤ ਚਾਹਤ ਹੈ ਸੁਤਨ ਕਉ ਤੈਸੇ ਨ ਸੁਤਨ ਚਿਤ ਚਾਹ ਉਪਜਾਵਈ॥੩ ਜੈਸੇ ਮਾਤ ਪਿਤਾ ਸੁਤ ਸੁਖ ਦੁਖ ਸੋਗਾਨੰਦ ਸੁਖ ਦੁਖ ਮੈਂ ਨ ਤੈਸੇ ਸੁਤ ਠਹਿਰਾਵਈ ॥ ੪ਜੈਸੇ ਮਨ ਬਚ ਕ੍ਰਮ ਸਿੱਖਨ ਲਡਾਵੈ ਗੁਰੂ ੫ਤੈਸੇ ਗੁਰੂ ਸੇਵਾ ਗੁਰੂ ਸਿਖ ਨ ਹਿਤਾਵਈ॥ ੬੭ ॥ ੧੦੧ ॥**

ਅਰਥ:--੧ ਜਿਸਤਰਾਂ ਮਾਤਾ ਪਿਤਾ ਅਨੇਕ ਪੁਤ੍ਰਾਂ ਦੀ ਪ੍ਰਤਿਪਾਲਾ (ਸੰਭਾਲ-ਖਾਤਰ ਦਾਰੀ) ਕਰਦੇ ਹਨ, ਪਰੰਤੂ ਪੁਤਰਾਂ ਪਾਸੋਂ ਉਸ ਪ੍ਰਕਾਰ ਨਹੀ ਹੋ ਔਂਦਾ ਕਿ ਉਹ ਭੀ ਉਸੇਤਰਾਂ ਹੀ ਮਾਪਿਆਂ ਦੀ ਸੇਵਾ ਕਰਨ ॥

੨--ਜਿਸਤਰਾਂ ਮਾਪੇ ਚਿੱਤ ਵਿਚ ਬਚਿਆਂ ਨੂੰ ਲੋਚਦੇ (ਚਾਹੁੰਦੇ) ਰਹਿੰਦੇ ਹਨ, ਉਸਤਰਾਂ ਦੀ ਚਾਹਨਾ (ਮਾਪਿਆਂ ਦੀ ਖਾਤਰ) ਬੱਚਿਆਂ ਦੇ ਚਿੱਤਾਂ ਅੰਦਰ ਨਹੀ ਉਮਗਿਆ ਕਰਦੀ ॥

੩ ਜਿਸਤਰਾਂ ਮਾਤਾ ਪਿਤਾ ਪੁਤਰਾਂ ਦੇ ਸੁਖ ਦੁਖ ਧਜਾਪਿਆਂ (ਸੁਖ ਸਮੇਂ ਸੁਖੀ ਤੇ ਦੁਖ ਸਮੇਂ ਦੁਖੀ ਹੋਕੇ) ਆਨੰਦਵਾਨ ਤੇ ਸੋਗਾਤੁਰ ਹੋ ਜਾਯਾ ਕਰਦੇ ਹਨ, ਉਸ ਤਰਾਂ ਬੱਚੇ (ਮਾਪਿਆਂ ਦੇ) ਸੁਖ ਦੁਖ ਸਮੇਂ ਖੁਸ਼ੀ ਤੇ ਰੰਜ ਨੂੰ (ਅਪਣੇ ਅੰਦਰ) ਨਹੀ ਲਿਆਯਾ ਕਰਦੇ ॥

੪ (ਬਿਲਕੁਲ ਇਸੇ ਭਾਂਤ) ਜਿਸਤਰਾਂ ਸਤਿਗੁਰੂ ਅਪਣਿਆਂ ਸਿੱਖਾਂ ਨੂੰ ਮਨ ਬਚ ਕ੍ਰਮ=ਮਨ ਬਾਣੀ ਸਰੀਰ ਕਰਕੇ ਲਡਾਵੈ=ਲਡਾਇਆ ਕਰਦੇ ਹਨ। ਭਾਵ ਮਨ ਕਰਕੇ ਓਨਾਂ ਦਾ ਹਿਤ ਚਿਤਾਰਦੇ ਹਨ, ਜੀਕੂੰ ਮੰਡੀ ਵਾਲੇ ਰਾਜੇ ਦਾ ਹਿਤ ਪਾਲਣਾ, ਯਾ ਤੀਰਥ ਲੰਗਰ ਬਾਣੀ ਆਦਿ ਨਿਰਮਾਣ ਕਰਨ ਵਿਚ ਸਮੂਹ ਸਿੱਖਾਂ ਦਾ ਭਲਾ ਓਨਾਂ

 ਗੁਰੂ ਸਿਖ ਬਾਬੀ ਪ੍ਰੀਤ

ਚਿਤਵਿਆ, ਤੇ ਬਾਨੀ ਕਰਕੇ ਅਨੰਤ ਪ੍ਰਕਾਰ ਦੇ ਹਿਤ ਭਰੇ ਉਪਦੇਸ਼ ਕੀਤੇ, ਤਥਾ ਆਪਣੇ ਸਰੀਰਾਂ ਉਪਰ ਕਸ਼ਟ ਸਹਿ ਸਹਿ ਸਿੱਖਾਂ ਦੇ ਜਹਾਜ਼ਾਂ ਨੂੰ ਪਾਰ ਕੀਤਾ ਯਾ ਸਾਖਜ਼ਾਤ ਓਨਾਂ ਦੇ ਕਸ਼੍ਟਾਂ ਅਰ ਤਸੀਹਿਆਂ ਨੂੰ ਅਪਣੇ ਉਪਰ ਸਹਾਰਿਆ, ਜਿਹਾ ਕਿ ਦਸਮ ਪਾਤਸ਼ਾਹ ਜੀ ਦੀਆਂ ਅਰ ਹੋਰ ਪੂਰਬਲੇ ਗੁਰੂਆਂ ਦੀਆਂ ਸਾਖੀਆਂ ਵਿਚ ਪ੍ਰਸਿੱਧ ਹੈ।।੫–ਪਰ ਇਸਪ੍ਰਕਾਰ ਸਤਿਗੁਰਾਂਦੀ ਸਿੱਖੀਦੇ ਅਨੂਲਪਾਲਨ ਰੂਪ ਓਨਾਂਦੀ ਆਗਜ਼ਾ ਮਈ ਸੇਵਾ ਦਾ ਜਜੋਂ ਕਾ ਤਜੋਂ ਨਿਬਾਹਨਾਂ ਗੁਰਸਿੱਖਾਂ ਨੂੰ ਪਜਾਰਾਨਹੀਂ ਲਗਦਾ ਹੈ॥

ਤਾਤਪ੍ਰਯ ਕੀਹ ਕਿ ਜੀਕੂੰ ਵਿਹਾਰੀ ਮਾਪੇ ਬਚਜਾਂ ਦੀ ਬੇ ਪ੍ਰਵਾਹੀ ਵਿਚ ਭੀ ਆਪਨਾ ਅੰਗ ਪਾਲਦੇ ਹਨ, ਤੀਕੂੰ ਹੀ ਪਰਮਾਰਥੀ (ਸੱਚੇ) ਪਿਤਾ ਮਾਤਾ ਸਰੂਪ ਸਤਿ-ਗੁਰੂ ਭੀ ਸੰਸਾਰ ਸਮੁੰਦ੍ਰ ਤੋਂ ਸਿੱਖਾਂ ਨੂੰ ਤਾਰਨਾਂ ਹੀ ਤਾਰਨਾਂ ਅਪਣਾ ਧਰਮ ਸਮਝਕੇ ਵਰਤਿਆ ਕਰਦੇ ਹਨ ॥ ੬੭ ॥ ੧੦੧ ॥

ਸੰਸਾਰੀ ਮਾਪਿਆਂ ਦੀ ਸਮਤਾ ਦਿਖਲਾਕੇ–ਹੁਣ ਪਸ਼ੂ ਪੰਛੀਆਂ ਦੇ ਦ੍ਰਿਸ਼ਟਾਂਤਾਂ ਦ੍ਵਾਰਾ ਅਜੇਹੀ ਘੋਲ ਕਰਣ ਵਾਲੇ ਸਿੱਖਾਂ ਨੂੰ ਸ਼ਰਮਿੰਦਿਆਂ ਕਰਕੇ ਸੇਵਾ ਲਈ ਉਤਸਾਹੀ ਬਣੌਂਦੇ ਹਨ:-- ਸਿਖ - ਗੁਰੂ - ਗੁਰੂ ਨੂੰ ਦਵੈਤ ਕਿਓ

੧੨੮ **[੧]ਜੈਸੇ ਕੱਛਪ ਧਰ ਧਿਆਨ ਸਾਵਧਾਨ ਕਰੈ ਤੈਸੇ ਮਾਤ ਪਿਤਾ ਪ੍ਰੀਤਿ ਸੁਤ ਨ ਲਗਾਵਈ ॥ [੨]ਜੈਸੇ ਸਿਮਰਨ ਕਰ ਕੂੰਜ ਪਰਪੱਕ ਕਰੇ ਤੈਸੇ ਸਿਮਰਨ ਸੁਤ ਪੈ ਨ ਬਨ ਆਵਈ ॥ [੩]ਜੈਸੇ ਗਊ ਬਛਰਾ ਕੋ ਦੁਗਧ ਪੀਆਇ ਪੋਖੈ ਤੈਸੇ ਬਛਰਾ ਨ ਗਊ ਪ੍ਰੀਤ ਹਿਤ ਲਾਵਈ ॥ [੪]ਜੈਸੇ ਗਜ਼ਾਨ ਧਜ਼ਾਨ ਸਿਮਰਨ ਗੁਰੂ ਸਿੱਖ ਪ੍ਰਤਿ ਤੈਸੇ ਕੈਸੇ ਸਿੱਖ ਗੁਰ ਸੇਵਾ ਠਹਿਰਾਵਈ ॥ ੬੮ ॥ ੧੦੨॥**

ਅਰਥ:–੧ ਜਿਸਤਰਾਂ ਕੱਛਪ ( ਕਛੂ ਕੂੰਮੀ ਬਰੇਤੀ ਵਿਚ ਬੱਚੇ ਜੰਮਕੇ ) ਧਿਆਨ ਧਾਰ ਧਾਰਕੇ ਹੀ ਓਨਾਂ ਨੂੰ ਸਾਵਧਾਨ ( ਅਪਣੇ ਸਮਾਨ ਹੀ ਤਜ਼ਾਰ ਬਰ ਤਜ਼ਾਰ ) ਬਣਾ ਲਿਆ ਕਰਦੀ ਹੈ, ਪਰ ਉਹ ਬੱਚੇ ਓਸੇਤਰਾਂ ਹੀ ਅਪਣੇ ਮਾਪਿਆਂ ਦੀ ਪ੍ਰੀਤੀ ਵਿਚ ਚਿੱਤ ਨਹੀ ਲਗਾਇਆ ਕਰਦੇ–ਭਾਵ ਉਹ ਮਾਪਿਆਂ ਨੂੰ ਨਹੀਂ ਧਿਆਨ ( ਫਿਕਰ–ਤਾਂਘ ) ਵਿਚ ਐਡਾ ਲਿਆਯਾ ਕਰਦੇ ॥

੨ ਜਿਸਤਰਾਂ ਸਿਮਰਣ ( ਯਾਦ ਕਰ ਕਰ ) ਚਿਤਾਰ ਚਿਤਾਰ ਕੇ, ਕੂੰਜ ਅਪ-ਣਿਆਂ ਬੱਚਿਆਂ ਨੂੰ ਪਰਪੱਕ (ਹਜ਼ਾਰਾਂ ਕੋਹਾਂ ਦੀ ਉਡਾਰੀ ਮਾਰਣ ਲਈ ਸਮਰੱਥ) ਕਰ=ਬਣਾ ਲਿਆ ਕਰਦੀ ਹੈ, ਇਸਤਰਾਂ ਓਨਾਂ ਬੱਚਿਆਂ ਪਾਸੋਂ ਮਾਂ ਪਿਉ ਦੀ ਚਿਤ-ਵਣੀ ਨਹੀਂ ਸਰ ਔਂਦੀ–ਭਾਵ ਬੱਚੇ ਐਡੀ ਪ੍ਰਵਾਹ ਨਹੀ ਕਟਜਾ ਕਰਦੇ ਕਿ ਓਨਾਂ ਦੇ ਮਾਪੇ ਖਵਰੇ ਕਿਥੇ ਹਨ ਤੇ ਕਦ ਮਿਲਣਗੇ ॥

੩ ਜਿਸਤਰਾਂ ਗਊ ਅਪਣੇ ਵੱਛੇ ਨੂੰ ਦੁੱਧ ਪਿਆਲ ਪਿਆਲ ਕੇ ਪੋਖੈ=ਪੋਖ

ਦੀ-ਪਾਲ ਦੀ ਹੈ, ਓਹੁ ਵੱਡਾ ਮਾਂ ਦੇ ਵੱਗ ਨਾਲ ਚਰਣ ਚੁਗਣ ਗਿਆਂ ਓਸਦੀ ਪ੍ਰੀਤੀ ਵਿਚ ਹਿਤ ( ਨੇਹੁ ) ਲਗਾਕੇ ਬਿਹਬਲ ਨਹੀਂ ਹੋਇਆ ਕਰਦਾ ॥

੪ ਤੈਸੀ ਹੀ ਦਸ਼ਾ ਸਤਿਗੁਰਾਂ ਦੀ ਭੀ ਹੈ ਕਿ ਉਹ ਤਾਂ ਵਾਹਗੁਰੂ ਦਾ ਗਜਾਨ ਸਿਖਾਲਨ ਅਰੁ ਉਸ ਵਿਚ ਧਜਾਨ ਲਗਵੌਣ ਤਥਾ ਸਿੱਖਾਂ ਨੂੰ ਓਸਦੀ ਯਾਦ ( ਸਿਮ-ਰਣ)ਵਿਚ ਪਰਚੌਣ ਲਈ ਪ੍ਰੀਤ ਦਾ ਅੰਗ ਪਾਲਦੇ ਹਨ, ਪ੍ਰੰਤੂ ਸਿੱਖ ਅਗੋਂ ਕਿਸਤਰਾਂ ਸੇਵਾ ( ਆਗਜਾ ਪਾਲਨ ) ਵਿਚ ਠਹਿਰਾਵਈ ( ਅਪਨੇ ਆਪਨੂੰ ਦ੍ਰਿੜ੍ਹ-ਸਾਵਧਾਨ ਰੱਖ ਸਕਨ)-ਭਾਵ ਉਹ ਭੀ ਪਸੂਆਂ ਪੰਛੀਆਂ ਵਾਂਕੂ ਸੇਵਾ ਵਿੱਚੋਂ ਭਗਲ ਹੋ ਨਿਕਲ ਦੇ ਹਨ, ਮਨੁੱਖ ਪਣੇ ਦੇ ਮਹੱਤ ਦੀ ਲਾਜ ਨਹੀ ਨਿਭਾ ਸਕਦੇ ॥ ੬੮ ॥ ੧੦੨ ॥

ਹਾਂ ! ਸਿੱਖਾਂ ਸੇਵਕਾਂ ਦਾ ਬੀਜ ਨਾਸ ਨਹੀ-ਵਿਰਲੇ ਵਿਰਲੇ, ਗੁਰੂ ਅਰੁ ਗੁਰ ਭਾਈਆਂ ਨਾਲ ਪੂਰਾ ਪ੍ਰੇਮ ਨਿਬਾਹਨ ਵਾਲੇ ਭੀ ਅਵਸ਼ਜ ਹੀ ਹੁੰਦੇ ਹਨ:-

**੧ਜੈਸੇ ਮਾਤ ਪਿਤਾ ਕੇ ਹੀ ਸੇਵਾ ਸਰਵਨ ਕੀਨੀ ਸਿੱਖ ਬਿਰ-ਲੋਈ ਗੁਰ ਸੇਵਾ ਠਹਿਰਾਵਈ॥ ੨ਜੈਸੇ ਲੱਛਮਨ ਰਘੁਪਤਿ ਭਾਇ ਭਗਤਿ ਮੈ,ਕੋਟਿ ਮੱਧੇ ਕਾਹੂੰ ਗੁਰ ਭਾਈ ਬਨ ਆਵਈ ॥ ੩ਜੈਸੇ ਜਲ ਬਰਨ ਬਰਨ ਸਰਬੰਗ ਰੰਗ,ਬਿਰਲੋ ਬਿਬੇਕੀ ਸਾਧ ਸੰਗਤਿ ਸਮਾਵਈ॥ ੪ਗੁਰ ਸਿੱਖ ਸੰਧਿ ਮਿਲੇ ਬੀਸ ਇਕ ਈਸ ਈਸ ਪੂਰਨ ਕ੍ਰਿਪਾ ਕੈ ਕਾਹੂੰ ਅਲਖ ਲਖਾਵਈ॥ ੬੯ ॥ ੫੦੩॥**

ਅਰਥ:-੧ ਜਿਸਤਰਾਂ ਅੰਨੇ ਮਾਤਾ ਪਿਤਾ ਦੀ ਸੇਵਾ ਸਰਵਨ ਨੇ ( ਓੜਕ ਦੇ ਸਾਸਾਂ ਤਕ ) ਕੀਤੀ,ਐਹੋ ਜੇਹੀ ਸੇਵਾ ( ਮਨ ਬਾਣੀ ਸਰੀਰ-ਸਰਬੰਸ ਅਰਪ ਕੇ ਸਿੱਖਾਂ ਨੂੰ ਤਾਰਨ ਪ੍ਰਾਇਣ ਹੋ ਰਹੇ ) ਸਤਿਗੁਰਾਂ ਦੀ ਕੋਈ ਵਿਰਲਾ ( ਟਾਵਾਂ ਟਾਵਾਂ ) ਸਿੱਖ ਹੀ ਅਪਣੇ ਮਨ ਅੰਦਰ ਠਹਰੌਂਦਾ ( ਪ੍ਰਵਾਣ ਕਰਦਾ) ਨਿਸਚੇ ਵਿਚ ਲਜੌਂਦਾ ਹੈ॥

੨ ਜਿਸਤਰਾਂ ਲਛਮਨ ਨੇ, ਰਘੁਪਤਿ-ਰਾਮਚੰਦ੍ਰ ( ਅਪਨੇ ) ਭਾਇ (ਭ੍ਰਾਤਾ ) ਦੀ ਭਗਤਿ ( ਪਿਆਰ-ਸੇਵਾ ਪੂਜਨ ) ਕੀਤੀ ਹੈ, ਕਰੋੜਾਂ ਮਧੇ ਕੋਈ ਐਸਾ ਗੁਰ ਭਾਈ ( ਗੁਰ ਸਿੱਖ ) ਹੈ ਜਿਸ ਪਾਸੋਂ (ਅਪਨੇ ਗੁਰਭਾਈਆਂ ਉਪਰੋਂ ਤਨ ਮਨ ਧਨ ਵਾਰਨੇ ਕਰ ਦੇਣਾ ) ਐਹੋ ਜੇਹਾ ਸਰ ਬਣ ਆ ਸਕੇ ॥

੩ ਜਿਸ ਭਾਂਤ ਜਲ ਬਰਨ ਬਰਨ (ਜਿਹਾ ਜਿਹਾ ਰੰਗ) ਮਿਲੇ,ਸਰਬੰਗ ਰੰਗ ( ਸਮੂਲਚਾ ਓਸੇ ਹੀ ਰੰਗ ਦਾ) ਹੋ ਜਾਇਆ ਕਰਦਾ ਹੈ। ਐਹੋ ਜੇਹਾ ਵਿਰਲਾ ਹੀ ਕੋਈ ਬਿਬੇਕੀ ( ਵਿਚਾਰ ਵਾਨ ) ਸਿੱਖ ਹੁੰਦਾ ਹੈ, ਜੋ ਸਰਬੰਗ ਸਰੂਪੀ ਸਾਧਸੰਗਤਿ ਵਿਚ ਸਮਾ ਜਾਵੇ-ਭਾਵ ਸਾਧ ਸੰਗਤ ਵਿਚ ਮਿਲਕੇ ਪ੍ਰੇਮ ਮਯ ਹੀ ਬਣ ਜਾਵੇ ॥

੪ ਜਿਸ ਐਸੇ ਪ੍ਰੇਮ ਸੰਪੰਨ ਹੋਣ ਤੇ ) ਗੁਰੂ ਅਰੁ ਸਿਖ ਦੀ ਸੰਧੀ ਮਿਲਕੇ ਬੀਸ( ਲੋਕ ) ਤੇ ਇਕ ਈਸ (ਪਰਲੋਕ) ਵਿਖੇ-ਭਾਵ ਲੋਕ ਪਰਲੋਕ ਵਿਚ (ਜੀਉਂ-

ਜੀਵਨ-ਮੁਕਤ ਗੁਰਮੁਖ



ਦਿਆਂ ) ਅਰੁ ਸਰੀਰ ਛੋੜ ਗਿਆਂ—ਈਸ [ ਪਰਮਾਤਮਾ ]ਵਿਚ ਹੀ ਲੀਨ ਹੋ ਜਾਵੇ— ਅਰਥਾਤ ਜੀਵਨ ਮੁਕਤੀ ਇਸ ਸੰਸਾਰ ਵਿਖੇ ਅਰੁ ਵਿਦੇਹ ਮੁਕਤੀ ਸਰੀਰ ਤਜਾਗਨ ਉਪ੍ਰੰਤ ਪ੍ਰਾਪਤ ਕਰ ਲਈ ਦੀ ਹੈ। ੫ [ਫੇਰ ਭੀ ਆਖਦੇ ਹਾਂ ਕਿ ] ਪੂਰਣ ਕਿਰਪਾ ਕਰਕੇ ਹੀ ਕਿਸੇ [ਵਿਰਲੇ] ਨੂੰ ਇਸ ਅਲਖ ਭਾਵ ਦੀ ਸਤਿਗੁਰੂ ਲਖਤਾ ਕਰਾਇਆ ਕਰਦੇ ਹਨ ॥ ੬੯ ॥ ੧੦੩ ॥

ਐਸੇ ਜੀਵਨ ਮੁਕਤ ਪ੍ਰਾਪਤ ਗੁਰ ਸਿੱਖਾਂ ਦੀ ਵਰਤਮਾਨ ਦਸ਼ਾ ਮੁੜ ਉਤਸਾਹ ਪ੍ਰਗਟਾਨ ਨਿਮਿੱਤ ਉਚਾਰਦੇ ਹਨ:— 120 ਜੀਵਨ ਮੁਕਤ ਗੁਰਮੁਖ

120 ੧ਲੋਚਨ ਧਿਆਨ ਸਮ ਲੋਸਟ ਕਨਿਕ ਤਾਕੈ, ਸ੍ਰਵਨੋ ਸਤਤਿ ਨਿੰਦਾ ਸਮਸਰ ਜਾਨੀਐ॥੨ਨਾਸਕਾ ਸੁਗੰਧ੩ਬਿਰਗੰਧ ਸਮ ਤੁਲ ਤਾਕੈ,੪ਰਿਦੈ ਮਿਤ੍ਰ ਸਤ੍ਰ ਸਮਸਰ ਉਨਮਾਨੀਐ। ੫ਰਸਨ ਸੁਆਦ ਬਿਖ ਅੰਮ੍ਰਿਤ ਸਮਾਨ ਤਾਕੈ, ਕਰ ਸਪਰਸ ਜਲ ਅਗਨ ਸਮਾਨੀਐ ॥੬ਦੁਖ ਸੁਖ ਸਮਸਰ ਬਜਾਪੇ ਨ ਹਰਖ ਸੋਗ ੭ਜੀਵਨ ਮੁਕਤਿ ਗਤਿ ਸਤਿਗੁਰ ਗਜਾਨੀਐ ॥ ੭੦ ॥ ੧੦੪ ॥ 120

ਅਰਥ:—੧ਤਾਕੈ=ਤਿਨਾਂ ਦੇ, ਲੋਚਨ=ਨੇਤ੍ਰ-ਲੋਸ਼ਟ=ਲੋਹੇ ਵਾ ਮਿੱਟੀ ਦੇ ਢੇਲੇ ਤਥਾ ਕਨਿਕ=ਸੋਨੇ ਨੂੰ—ਸਮ ਧਿਆਨ=ਇਕ ਸਮਾਨ ਹੀ ਧਿਆਨ (ਨਿਘਾ) ਵਿਚ ਲਿਆਯਾ ਕਰਦੇ ਹਨ, ਅਰੁ ਸ੍ਰਵਨ=ਕੰਨ ਉਸਤਤਿ ਤੇ ਨਿੰਦਾ ਨੂੰ, ਸਮਸਰ=ਇਕ ਬ੍ਰੋਬਰ ਜਾਣਿਆ ਕਰਦੇ ਹਨ। ਭਾਵ—ਮਿੱਟੀ ਯਾ ਲੋਹੇ ਨੂੰ ਤੱਕਕੇ ਜੀਕੂੰ ਸਾਧਾਰਨ ਤੌਰ ਤੇ ਮਨੁੱਖ ਦੇ ਨੇਤ੍ਰ ਨਹੀਂ ਖਿੱਚੀਂਦੇ, ਪਰ ਸੋਨੇ ਨੂੰ ਤੱਕਕੇ ਹਰ ਕਿਸੇ ਦੀ ਅੱਖ ਕਦਾਚਿੱਤ ਲਲਚਨੋਂ ਨਹੀਂ ਬਚ ਸਕਯਾ ਕਰਦੀ—ਓਨਾਂ ਦੇ ਅੰਦਰ ਸੋਨੇ ਵਰਗੇ ਵਡਮੁੱਲੇ ਪਦਾਰਥਾਂ ਨੂੰ ਭੀ ਤੱਕਕੇ ਅੱਖ ਵਿਚ ਲਾਲਚ ਨਹੀਂ ਆਯਾ ਕਰਦਾ, ਤੇ ਜੀਕੂੰ ਉਸਤਤੀ ਸੁਣਕੇ ਸਭ ਕੋਈ ਪ੍ਰਸੰਨ ਹੁੰਦਾ ਹੈ, ਉਹ ਆਪਣੀ ਨਿੰਦਾ ਸੁਣਕੇ ਭੀ ਪ੍ਰਫੁਲਿਤ ਰਹਿੰਦੇ ਹਨ ॥

੨—ਨਾਸਾਂ(ਓਨਾਂਦੀਆਂਵਿਖੇ ਸੁਗੰਧ= ਸੁਗੰਧੀ ਵਾਲੀ ਵਸਤੂ)ਅਰੁ ਬਿਰਗੰਧ= ਦੁਰਗੰਧੀ ਵਾਨ ਪਦਾਰਥ—੩ ਸਮ,ਤੁਲ=ਇਕੋ ਜੇਹੇ ਹੀ ਤੁਲਯਾ ਕਰਦੇ (ਭਾਸਦੇ)ਹਨ, ੪ ਅਤੇ ਹਿਰਦੇ ਅੰਦਰ ਮਿਤ੍ਰ (ਨੂੰ ਡਿਠਿਆਂ ਜੀਕੂੰ ਹਰਖ ਉਪਜਿਆ ਕਰਦਾ ਹੈ ਤੀਕੂੰ ਹੀ) ਸ਼ਤ੍ਰ ਭੀ ਸਮਸਰ (ਓਸੇ ਸਮਾਨ ਹੀ) ਉਨਮਾਨੀਐ (ਫੁਰਿਆ—ਪ੍ਰਤੀਤ ਹੋਯਾ ਕਰਦਾ ਹੈ) ॥

੫ ਤਾਕੈ=ਤਿਨਾਂਦੀ ਰਸਨਾ (ਉਪਰ) ਬਿਖ (ਕੌੜੇ) ਅਰੁ ਅੰਮ੍ਰਿਤ (ਮਿੱਠੇ) ਦਾ ਸੁਆਦ ਇਕ ਸਮਾਨ ਹੀ ਉਪਜਿਆ ਕਰਦਾ ਹੈ। ਭਾਵ ਜੀਕੂੰ ਮਿੱਠੇ ਨੂੰ ਚੱਖਦੀ ਹੋਈ ਰਸਨਾ ਸਭ ਦੇ ਮੱਥੇ ਉਪਰ ਪ੍ਰਸੰਨਤਾ ਖੇੜਯਾ ਕਰਦੀਹੈ ਤੀਕੂੰ ਹੀ ਓਨਾਂਦੀ ਰਸਨਾ ਦੇ, ਕੌੜੇ ਸੁਆਦਵਿਚ ਵਰਤਦਿਆਂ ਉਨਾਂਦੇ ਮੱਥੇ ਯਾ ਨੱਕਉਪਰ ਮ੍ਰੋੜਨਹੀਂ ਪੈਦਾ ਹੋਯਾਕਰਦੀ।

੬ ਇਸੀ ਪ੍ਰਕਾਰ—ਦੁੱਖ ਔਰ ਸੁਖ ਦੇ ਸਮੇ ਭੀ ਉਹ ਸਮਸਰ [ਇੱਕੋ ਜੇਹੇ ਹੀ ਪ੍ਰਸੰਨ ਬਦਨ-ਮੁਖ ਰਹਿੰਦੇ ਹਨ—ਹਰਖ ਸੋਗ ਓਨਾਂ ਨੂੰ ਨਹੀਂ ਬਯਾਪ ( ਪੋਹ ) ਸਕਦਾ । ੭ ਬਸ—ਆਹ ਕੁਜ ਹੈ ਜੀਵਨ ਮੁਕਤੀ ਪ੍ਰਾਪਤ ਪੁਰਖਾਂ ਦੀ ਦਸ਼ਾ, ਜਿਨਾਂ ਨੂੰ ਸਤਿਗੁਰਾਂ ਨੇ ( ਅਪਣਾ ਗਯਾਨ ਬਖਸ਼ਕੇ ) ਐਸਾ ਗਯਾਨੀ ਬਣਾ ਲਿਆ ਹੈ॥ ੨੦ ॥ ੧੦੪ ॥

ਐਸੇ ਜੀਵਨ ਮੁਕਤ ਹੋਇ ਗੁਰ ਸਿੱਖਾਂ ਦੀ ਮਹਮਾਂ ਨਿਰੂਪਦੇ ਹਨ:—

**੧ਚਰਨ ਸਰਨ ਗਹੇ ੨ਨਿਜ ਘਰ ਮੈਂ ਨਿਵਾਸ੩ਆਸਾ ਮਨਸਾ ਥਕਿਤ ੪ਅਨਤ ਨ ਧਾਵਈ । ੫ਦਰਸਨ ਮਾਤ੍ਰ ਆਨ ਧਯਾਨ ਸੈ ਰਹਤ ਹੋਇ੬ਸਿਮਰਨ ਆਨਸਿਮਰਨ ਬਿਸਰਾਵਈ।੭ਸਬਦਸੁਰਤ ਮੋਨ ਬ੍ਰਤ ਕਉ ਪ੍ਰਾਪਤਿ ਹੋਇ ੮ਪ੍ਰੇਮ ਰਸ ਅਕਥ ਕਥਾ ਨ ਕਹਿ ਆਵਈ । ੯ਕਿੰਚਤ ਕਟਾਛਯ ਕ੍ਰਿਪਾ ਪਰਮ ਨਿਧਾਨ ਦਾਨ ਪਰਮਦਭੁਤ ਗਤਿ ਅਤਿ ਬਿਸਮਾਵਈ॥ ੨੧ ॥ ੧੦੫ ॥**

ਅਰਥ:—੧ ਜਿਹੜਾ ਕੋਈ ਉਕ੍ਤ ਗੁਰਮੁਖਾਂ ਦੇ ਚਰਨਾਂ ਦੀ ਸਰਣ ਗ੍ਰਹਣ ਕਰੇ (ਭਾਵ ਓਨਾਂ ਦੀ ਸੰਗਤ ਵਿਚ ਬੈਠ ਜਾਵੇ) ੨—ਓਸਦਾ ਨਿਵਾਸ (ਚਿੱਤ ਦੀ ਇਸ-ਥਿਤੀ-ਯਾ ਲਗਾਉ ) ਨਿਜ ਘਰ ਮੈਂ-ਆਤਮ ਪਾਇਣੀ ਹੋ ਜਾਂਦਾ ਹੈ। ੩ ਅਰੁ ਆਸਾਂ ( ਉਮੈਦਾਂ ਜੋ ਮਨੁੱਖ ਨੂੰ ਨਿੱਤ ਲਗੀਆਂ ਰਹਿੰਦੀਆਂ ਹਨ ) ਤੇ ਮਨਸਾ ( ਮਨੋ ਕਾਮਨਾਂ ਜੋ ਅੰਦਰ ਨਿਤ ਨਵਾਂਆਂ ਜਾਗਦੀਆਂ ਰਹਿੰਦੀਆਂ ਹਨ ) ਇਸ ਦੀਆਂ ਥਕਿਤ ਹੋ ( ਹੁੱਟ ) ਜਾਂਦੀਆਂ ਹਨ, ਅਰੁ ਹੁਣ ੪ ਅਨਤ ਨ ਧਾਵਈ-ਹੋਰਦਿਰੇ(ਪਰ ਤਨ—ਪਰ ਧਨ—ਪਰ ਦੇਸ ) ਆਦਿ ਵਾਸਤੇ ਨਹੀ ਦੌੜਿਆ ਕਰਦਾ,—ਭਾਵ ਸਾਂਤ ਸੰਤੋਖ ਨੂੰ ਧਾਰ ਲਿਆ ਕਰਦਾ ਹੈ ॥

੫ ਐਸੇ ਜੀਵਨ ਮੁਕਤ ਸਿੱਖ ਦੇ ਦਰਸ਼ਨ ਮਾਤ੍ਰ ਕੀਤਿਆਂ ਹੀ ਦਰਸ਼ਨ ਕਰਣ ਹਾਰਾ ਹੋਰਨਾਂ ਧਯਾਨਾਂ ( ਤਕਨੀਆਂ—ਤਾਂਘਾਂ ) ਵੱਲੋਂ ਰਹਿਤ ( ਬਸ ) ਹੋ ਜਾਂਦਾ ਹੈ, ੬ ਪਰ ਜੇ ਸਿਮਰਨ ( ਯਾਦ ) ਅੰਦਰ ਕਿਤੇ ਆ ਜਾਵੇ ਤਾਂ ਹੋਰ ਸਭ ਯਾਦਾਂ ਬਿਸਰਾ-ਵਈ ( ਵਿਸਰ ਜਾਂਦੀਆਂ ਹਨ ) ਭਾਵ ਓਸਦੀਆਂ ਸੰਸਾਰੀ ਚਿਤਵਨੀਆਂ ਸੁਤੇ ਹੀ ਬੰਦ ਪੈ ਜਾਂਦੀਆਂ ਹਨ ॥

੭ ਸਬਦ ਬੋਲਨੇ ( ਬਾਣੀ ) ਤੇ ਸੁਨਣੇ ਕੰਨ ਦੋਨੋਂ ਹੀ ( ਐਸੇ ਮਹਾਂ ਪੁਰਖ ਜੀਵਨ ਮੁਕਤ ਸਿੱਖ ਦੇ ਬਚਨ ਬਿਲਾਸ ਸੁਣਦੇ ਸਾਰ ) ਮੋਨ ਬ੍ਰਤ ਨੂੰ ਪ੍ਰਾਪਤ ਹੋ ਜਾਂਦੇ ਹਨ—ਚੁੱਪ ਸਾਧ ਲੈਂਦੇ ਹਨ ( ਭਾਵ—ਬਕਵਾਸ ਦੀ ਵਾਦੀ ਬਸ ਹੋ ਜਾਂਦੀ ਹੈ ) ੮ ਅਤੇ ਐਨਾਂ ਪ੍ਰੇਮ ਦਾ ਰਸ ( ਸ੍ਵਾਦ ) ਉਸਦੀ ਸੰਗਤ ਵਿਚੋਂ ਔਂਦਾ ਹੈ ਕਿ ਓਸਦੀ ਕਥਾ ਅਕਥ ਰੂਪ ਹੈ—ਕਹਣੇ ਵਿਚ ਆ ਹੀ ਨਹੀਂ ਸਕਦੀ ॥

੯ ਤੇ ਜਦ ਉਹ ਕਿੰਚਿਤ ਭਰ (ਥੋੜੀ ਮਾਤ੍ਰ) ਕਿਰਪਾ ਵਿਚ ਆਕੇ ਤੱਕ ਲਵੇ ਤਾਂ ਉਸ ਕ੍ਰਿਪਾ ਕਟਾਖਯ ਦ੍ਵਾਰਾ ਮਾਨੋ ਪਰਮ ਨਿਧੀਆਂ ਬਖਸ ਦਿੰਦਾ ਹੈ। ਅਰੁ ਪਰਮ ਅਦਭੁਤ ਦਸ਼ਾ (ਅੰਦਰ) ਆਣ ਵਰਤਿਆ ਕਰਦੀ ਹੈ, ਜਿਸਦਾ ਅਨੁਮਾਨ ਲੈਣਾ ਭੀ—ਅਤਿ ਬਿਸਮਾਦਵਦੀ=ਅਤਯੰਤ ਪ੍ਰੇਸ਼ਾਨ(ਅਚਰਜ)ਕਰ ਦਿੰਦਾ ਹੈ*।੭੧।੧੦੫

ਐਹੋ ਜੇਹੇ ਜੀਵਨ ਮੁਕਤ ਗੁਰੂ ਮਹਾਰਾਜ ਨਾਲ ਅਭੇਦ ਹੋਣ ਤੇ ਭੀ ਗੁਰੂ ਕੇ ਦਾਸ ਹੀ ਬਣੇ ਰਹਿੰਦੇ ਹਨ:— ਮੈਂ ਘਰ ਸੁਣ ੨੨

**੧ਸਬਦ ਸੁਰਤਿ ਆਪਾ ਖੋਇ ਗੁਰਦਾਸ ਹੋਇ ਬਰਤੈ ਬਰਤ-ਮਾਨ ੨ਗੁਰ ਉਪਦੇਸ ਕੈ॥ਹੋਨਹਾਰ ਹੋਇ ਜੋਈਜੋਈ ੪ਸੋਈਸੋਈ ੫ਭਲੋ ਪੂਰਨ ਬ੍ਰਹਮਗਯਾਨ ਧਯਾਨ ਪਰਵੇਸ ਕੈ॥ ੬ਨਾਮ ਨਿਹਕਾਮ ਧਾਮ ਸਹਜ ਸੁਭਾਇ ਚਾਇ ੮ਪ੍ਰੇਮਰਸ ਰਸਿਕ ਹ੍ਵੈ੭ਅੰਮ੍ਰਿਤ ਆਵੇਸ ਕੈ॥ ੯ਸਤਿ ਰੂਪ ਸਤਿ ਨਾਮ ਸਤਿਗੁਰ ਗਯਾਨ ਧਯਾਨ੧੦ਪੂਰਨ ਸਰਬ ਮਈ ਆਦਿ ਕਉ ਅਦੇਸ ਕੈ॥ ੭੨॥ ੧੦੬॥**

ਅਰਥ:—੧ ਸ਼ਬਦ ਸੁਰਤਿ=ਸਬਦ (ਗੁਰੂ ਕੇ ਉਪਦੇਸ਼ੇ ਮੰਤ੍ਰ) ਵਿਖੇ ਸੁ+ਰਤਿ =ਸ੍ਰੇਸ਼੍ਟ ਪ੍ਰੀਤੀ (ਦ੍ਰਿੜ ਲਗਨ) ਲਗਾਕੇ, ਏਨਾਂ ਨੇ ਆਪਾ ਖੋਇ (ਗੁਵਾ) ਦਿੱਤਾ ਹੈ—ਭਾਵ ਸਭ ਪ੍ਰਕਾਰ ਸੂਖਮ ਸਥੂਲ ਹੰਕਾਰ ਤੋਂ ਰਹਿਤ ਹੋਗਏ ਹਨ, ਅਤੇ ਇਸੇ ਕਰਕੇ ਹੀ ਗੁਰਦਾਸ ਹੋਇ—ਗੁਰ ਕੇ ਦਾਸ (ਸੇਵਕ+ਸਿੱਖ) ਬਣ ਜਾਂਦੇ ਹਨ (ਕਯੋਂਕਿ ਆਗਯਾ ਵਿਚ ਵਰਤਣ ਵਾਲੇਨੂੰ ਹੀ ਦਾਸ ਜਾ ਸੇਵਕ ਕਹਿੰਦੇ ਹਨ)੨—ਤੇ ਇਉਂ ਦੇ ਹੋਕੇ:—ਗੁਰ ਉਪਦੇਸ਼ ਕੈ=ਗੁਰ ਉਪਦੇਸ਼ ਦੀ ਕਮਾਈ (ਅਭਯਾਸ) ਕਰਦੇ ਹੋਏ (ਜੈਸੀ) ਬਰਤਮਾਨ (ਹੋਣਹਾਰ) ਆਣ ਵਾਪਰਦੀ ਹੈ, ਓਸ ਵਿਖੇ ਵਰਤੈ—ਵਰਤਿਆ ਕਰਦੇ ਹਨ।

੩ ਇਨਾਂ ਦਾ ਨਿਸਚਾ—ਪੂਰਣ ਬ੍ਰਹਮ ਸਰੂਪ ਸੱਤਾ ਨੂੰ ਸਰਬਤ੍ਰ (ਸਰਬ ਠੌਰ) ਰਮਿਆ ਜਾਣਕੇ—ਇਕ ਇਸੇ ਮਾਤ੍ਰ ਗਯਾਨ ਦੇ ਧਯਾਨ ਵਿਚ ਹੀ ਪ੍ਰਵੇਸ਼ ਕਰਕੇ (ਲਿਵਲੀਨ ਹੋਕੇ) ਐਉਂ ਪੱਕਾ ਰਹਿੰਦਾ ਹੈ ਕਿ:—੪ ਜੋਈ ਜੋਈ ਹੋਣਹਾਰ=ਜਿਹੜੀ ਜਿਹੜੀ ਹੋਣਹਾਰ (ਅਵਸਯ ਵਰਤਨਹਾਰੀ ਕਾਰਵਾਈ ਯਾ ਭਾਣਾ) ਵਰਤੇ, ੫ ਸੋਈ ਸੋਈ ਭਲੋ ਹੋਇ=ਉਹੋ ਓਹੋ ਹੀ ਭਲਾ ਹੀ ਭਲਾ ਹੈ।

੬ ਬਸ ਇਸ ਪ੍ਰਕਾਰ ਦੀ ਭਾਵਨਾਂ ਪੂਰਬਕ ਵਰਤਦਿਆਂ ਕਾਮਨਾ ਤੋਂ ਰਹਿਤ ਨਿਸਕਾਮ (ਨਿਰਵਿਕਲਪ ਪਦ) ਹੈ ਨਾਮ ਜਿਸਦਾ ਉਸ ਧਾਮ (ਪਦ) ਵਿਖੇ

---

* ਇਉਂ ਜੀਵਨ ਮੁਕਤ ਦੀ ਮਹਮਾ ਸੁਣਕੇ ਸੰਗਤ ਨੇ "ਧੰਨ ਭਾਈ ਗੁਰਦਾਸ ਜੀ, ਧੰਨ ਜੀਵਨ ਮੁਕਤ ਗੁਰਦਾਸ ਜੀ" ਆਦਿ ਬਚਨਾਂ ਦ੍ਵਾਰੇ ਜੈ ਜੈ ਕਾਰ ਕੀਤੀ ਜਾਪਦੀ ਹੈ। ਜਿਸ ਦੇ ਪ੍ਰਥਾਇ ਸਿਰ ਅਗਲੇ ਤਿੰਨਾਂ ਕਬਿੱਤਾਂ ਦ੍ਵਾਰੇ ਆਪ ਨੇ ਗੁਰੂ ਕੇ ਦਾਸ ਦੇ ਲਛਣ ਸੁਣਾਕੇ ਅਪਣੀ ਨਿਰਮਾਨਤਾ ਪ੍ਰਗਟਾਈ ਹੈ।

ਸਹਜ ਸੁਭਾਵ ਚਾਉ(ਉਮੰਗ ਸਿੱਕ)ਉਤਪੰਨ ਕਰਕੇ-੭ ਅੰਮ੍ਰਿਤ ਅਵੇਸ਼ ਕੈ=ਅੰਮ੍ਰਿਤ=ਮ੍ਰਿਤੂ ਰਹਿਤ (ਅਮਰ) ਦਸ਼ਾ ਵਿਖੇ ਪ੍ਰਵੇਸ਼ ਪਾਕੇ ੮ ਪ੍ਰੇਮ ਰਸ (ਅਨਭਉ ਰਸ) ਦੇ ਰਸੀਏ ਉਹ ਬਣ ਜਾਂਦੇ ਹਨ ॥

੯ ਤਾਤਪਰਯ ਇਹ ਕਿ ਸਤਿਗੁਰਾਂ ਦੇ ਉਪਦੇਸ਼ੇ ਸਤਿਨਾਮ ਦੀ ਕਮਾਈ ਤੋਂ ਹੋਇਆ ਹੁੰਦਾ ਹੈ ਜੋ ਸਤਿਸਰੂਪ-ਅਬਿਨਾਸੀ ਸਰੂਪ=(ਅਕਾਲ ਮੂਰਤਿ)ਦਾ ਧਜ਼ਾਨ ਉਸਦੇ ਧਜ਼ਾਨ ਵਿਚ ਮਗਨ, ੧੦ ਪੂਰਣ ਸਰਬ ਮਈ ਆਦਿ ਕੌ ਅਦੇਸ ਕੈ=ਜੋ ਸਭ ਦੀ ਆਦਿ ਪ੍ਰੀ ਪੂਰਣ ਸਰਬ ਸਰੂਪੀ ਪਰਮਾਤਮਾ ਹੈ, ਬਸ ਓਸੇ ਨੂੰ ਹੀ ਮਾਨੋ ਆਦੇਸ (ਬੰਦਨਾ=ਨਮਸਕਾਰ) ਕਰਦੇ ਰਹਿੰਦੇ ਹਨ ॥ ੭੨ ॥ ੧੦੬ ॥

ਮੁੜ ਓਹੀ ਬਾਰਤਾ:-

**੧ਸਬਦ ਸੁਰਤ ਆਪਾ ਖੋਇ ੨ਗੁਰਦਾਸ ਹੋਇ ਬਾਲ ਬੁਧਿ ਸੁਧਿ ਨ ਕਰਤ ੩ਮੋਹ ਦ੍ਰੋਹ ਕੀ। ੪ਸ੍ਰਵਨੋਸਤਤਿ ਨਿੰਦਾ ਸਮ ਤੁਲ ਸੁਰਤ ਲਿਵ ੫ਲੋਚਨ ਧਜ਼ਾਨ ਲਿਵ ਕੰਚਨ ਔ ਲੋਹ ਕੀ। ੬ਨਾਸਕਾ ਸੁਗੰਧ ਬਿਰਗੰਧਿ ਸਮਸਰ ਤਾਕੇ ੭ਜਿਹਬਾ ਸਮਾਨ ਬਿਖ ਅੰਮ੍ਰਿਤ ਨ ਬੋਹ ਕੀ ॥ ੮ਕਰ ਚਰ ਕਰਮ ਅਕਰਮ ਅਪਬ ਪ੍ਰਬ ੯ਕਿਰਤਿ ਬਿਰਤਿ ਸਮ ਉਕਤਿ ਨ ਦ੍ਰੋਹ ਕੀ ॥੭੩॥ ੧੦੭॥**

ਅਰਥ:-੧ ਸ਼ਬਦ ਵਿਖੇ ਸੁਰਤਿ ਇਸਥਿਤ ਕਰ (ਟਿਕਾਕੇ) ਆਪਾ ਖੋ ਸਿੱਟਿਆ(ਗੁਵਾ ਦਿੱਤਾ)ਹੈ ਜਿਨਾਂ ਨੇ-ਉਹ ਗੁਰੂ ਕੇ ਦਾਸ(ਸੇਵਕ)ਬਣਜਾਂਦੇਹਨ ੨-ਤੇ ਇਸਤਰਾਂ ਦਾਸ ਬਣਦੇ ਸਾਰ ਹੀ ਉਨਾਂ ਦੀ ਬੁਧਿ,ਬਾਲਾਂ ਵਾਂਗੂੰ ਹੋ ਜਾਂਦੀ ਹੈ-ਅਰਥਾਤ ਜੀਕੂੰ ਬਾਲਕ ਭੋਲੇ ਭਾ ਵਰਤਦੇ ਹੋਏ ਨਹੀਂ ਜਾਣਦੇ ਕਿ ਉਨਾਂ ਨਾਲ ਕੋਈ ਪਜ਼ਾਰ ਅਸਲੀ ਕਰਦਾ ਹੈ ਯਾ ਛਲੀਆ (ਬਾਲਾਂ ਨੂੰ ਵਲਾਨ ਵਾਲਾ ਧੋਖੇ ਭਰਿਆ), ਤੀਕੂੰ ਹੀ ਉਹ ੩ ਮੋਹ ਦ੍ਰੋਹ ਕੀ ਸੁਧ ਨ ਕਰਤ=ਮੋਹ (ਪਜ਼ਾਰ) ਤੇ ਦ੍ਰੋਹ ਛਲ-ਕਪਟ ਦੀ ਸੋਝੀ ਹੀ ਨਹੀਂ ਲੈਂਦੇ-ਭਾਵ ਬੇ ਪ੍ਰਵਾਹ ਹੋਏ ਰਹਿੰਦੇ ਹਨ ॥

੪ (ਕੰਨ) ਉਸਤਤਿ ਨਿੰਦਾ ਸੁਰਤਿ (ਸੁਣਕੇ) ਸ੍ਰਵਨ ਅੰਦਰਲੀ ਲਿਵ ਦੇ ਕਾਰਣ, ਸਮ ਤੁਲ-ਸਮ ਭਾਵ ਵਿਖੇ ਹੀ ਤੋਲਦੇ ਹਨ--ਭਾਵ ਜਿਹਾ ਉਸਤਤਿ ਸੁਣਕੇ ਦਿਲ ਖਿੜਜਾ ਰਹਿੰਦਾ ਹੈ ਤਿਹਾ ਹੀ ਨਿੰਦਾ ਸੁਣਕੇ ਮੁਝਦਾ ਨਹੀਂ ੫ ਅਤੇ ਐਸੀ ਹੀ ਲਿਵ-ਨੇਤਰਾਂ ਦਾ ਧਜ਼ਾਨ,ਕੰਚਨ ਲੋਹੇ ਉਪਰ ਪੈਣ ਤੇ (ਇਕ ਸਮ ਰਿਹਾ ਕਰਦਾ ਹੈ) ॥

੬ ਨਾਸਾਂ (ਨੱਕ) ਸੁਗੰਧੀ ਵਿਖੇ ਵਰਤਕੇ ਜੀਕੂੰ ਪ੍ਰਸੰਨ ਰਹਿੰਦੀਆਂ ਹਨ, ਤੀਕੂੰ ਹੀ ਬਿਰਗੰਧ=ਭੈੜੀ ਗੰਧ (ਦੁਰਗੰਧ) ਨੂੰ ਅਨੁਭਵ ਕਰਦੀਆਂ ਹੋਈਆਂ ਸਮਸਰ ਤਾਕੇ=ਤਿਨਾਂ ਦੇ ਤਾਈਂ ਇਕੋ ਜੇਹੀ ਦਸ਼ਾ ਵਿਚ ਹੀ ਰਹਿੰਦੀਆਂ ਹਨ ਅਤੇ ੭ ਜਿਹਬਾ

ਸਮਾਨ ਬਿਖ ਅੰਮ੍ਰਿਤ ਨ ਬੋਹ ਕੀ=ਬਿਖ ਅੰਮ੍ਰਿਤ (ਕੌੜੇ ਮਿਠੇ ਆਦ ਸੁਆਦਾਂ) ਵਿਖੇ ਜਿਹਬਾ ਭੀ ਸਮ ਭਾਵ ਵਿਚ ਹੀ ਰਹਿੰਦੀ ਹੈ (ਅਮੁਕਾ ਮਿੱਠਾ ਹੈ ਤੇ ਅਮੁਕਾ ਕੌੜਾ ਹੈ ਇਸ ਭਾਂਤ ਦੀ ਦੁਬਿਧਾ) ਦੀ ਗੰਧ ਭੀ ਨਹੀਂ ਫੁਰਦੀ ॥

੮ ਕਰ ਚਰ ਕਰਮ ਅਕਰਮ ਅਪਥ ਪਥ=ਕਟ-ਹੱਥ ਕਰਣੇ ਜੋਗ ਅਰ ਅਕਰਣੇ ਜੋਗ ਵਿਖੇ ਅਥ੍ਵਾ-ਕੰਮ ਕਾਰ ਕਰਦਿਆਂ ਯਾ ਵਿਹਲੀ ਹਾਲਤ (ਕ੍ਰਿਯਾ ਅਕ੍ਰਿਯਾ) ਵਿਖੇ ਵਰਤਦਿਆਂ,ਤੇ ਚਰ=ਚਰਣ-ਅਪਥ (ਰਾਹੋਂ ਵਾਟੋਂ ਰਹਿਤ ਕੁਮਾਰਗੀ ਦਸ਼ਾ ਵਿਖੇ ਅਰੁ ਪਥ(ਸੁਮਾਰਗ ਵਿਚ ਪਏ)ਭਾਵ ਤੁਰਦਿਆਂ ਫਿਰਦਿਆਂ ਯਾ ਬੈਠਿਆਂ ਸਮ ਭਾਵ ਵਿਖੇ ਹੀ ਰਿਹਾ ਕਰਦੇ ਹਨ। ੯ ਅਰੁ ਇਵੇਂ ਹੀ ਕਿਰਤ ਬਿਰਤ=(ਜੀਵਿ-ਕਾ ਸਬੰਧੀ ਕਿਰਤ ਕਾਰ ਕਰਦਿਆਂ ਉਨ੍ਹਾਂ ਦੀ ਉਕਤਿ (ਬਾਨੀ=ਦਲੀਲ) ਸਮ ਹੀ ਰਿਹਾ ਕਰਦੀ ਹੈ, ਨਾਕਿ (ਕਦੀ ਦ੍ਰੋਹ ਕੀ=ਠੱਗੀ ਵਾਲੀ) ॥ ੭੩ ॥ ੧੦੭ ॥

ਫੇਰ ਉਹੀ ਪ੍ਰਸੰਗ:--

**੧ਸਬਦ ਸੁਰਤਿ ਆਪਾ ਖੋਇ ਗੁਰਦਾਸ ਹੋਇ ਸਰਬ ਮੈਂ ਪੂਰਨ ਬ੍ਰਹਮ ਕਰ ਮਾਨੀਐ॥ ੨ਕਾਸਟ ਅਗਨਿ ਮਾਲਾ ਸੂਤ੍ਰ ਗੋਰਸ ਗੋਬੰਸ ਏਕ ਔ ਅਨੇਕ ਕੋ ਬਿਬੇਕ ਪਹਿਚਾਨੀਐ॥ ੩ਲੋਚਨ ਸ੍ਰਵਨ ਮੁਖ ਨਾਸਕਾ ਅਨੇਕ ਸੋਤ੍ਰ ਦੇਖੈ ਸੁਨੈ ਬੋਲੈ ਮਨ ਮੇਕ ਉਰ ਠਾਨੀਐ॥ ੪ਗੁਰਸਿੱਖ ਸੰਧਿ ਮਿਲੇ ਸੋਹੰ ਸੋਈ ਓਤਿ-ਪੋਤਿ ਪਰਜੋਤੀ ਜੋਤਿ ਮਿਲਤ ਜੋਤੀ ਸਰੂਪ ਠਾਨੀਐ॥੭੪॥੧੦੮**

ਅਰਥ:-੧ ਸਬਦ ਵਿਖੇ ਸੁਰਤਿ ਨੂੰ ਜੋੜਕੇ ਆਪਾ ਖੋਹਕੇ ਗੁਰੂ ਕਾ ਦਾਸ ਬਣੀਦਾ ਹੈ, (ਜਿਸ ਦਾਸਾਭਾਵ ਕਾਰਣ) ਸਰਬ ਵਿਖੇ ਪੂਰਣ ਬ੍ਰਹਮ ਹੀ ਮਨਨ ਕਰੀਦਾ ਹੈ। ਅਥ੍ਵਾ ਸਰਬ ਮਈ ਪੂਰਣ ਬ੍ਰਹਮ ਦਾ ਹੀ (ਗਯਾਨ ਮਈ) ਨਿਸਚਾ ਹੋ ਔਂਦਾ ਹੈ ॥

੨-ਅਰਥਾਤ--ਜਿਸਤਰਾਂ ਸਮੂਹ ਕਾਠ ਵਿਖੇ ਇਕ ਮਾਤ੍ਰ ਅਗਨੀ ਰਮੀ ਹੋਈ ਹੁੰਦੀ ਹੈ,ਤੇ ਮਾਲਾ (ਦਾਣਿਆਂ, ਵਿਖੇ ਸੂਤ੍ਰ (ਤਾਗੇ ਦੀ ਇਕੋ ਤਾਰ) ਅਤੇ ਗੋਬੰਸ (ਨਾਨਾਂ ਰੰਗਾਂ ਦੀਆਂ ਜਾਤੀਆਂ ਵਾਲੀਆਂ ਗਊਆਂ) ਵਿਖੇ ਇਕੋ ਹੀ ਰੰਗ ਰੂਪ ਤੇ ਸ੍ਵਾਦ ਵਾਲਾ ਗੋਰਸ (ਦੁੱਧ) ਹੁੰਦਾ ਹੈ ਇਸਿਤਰਾਂ ਸਮੂਹ ਪ੍ਰਾਣੀਆਂ ਵਿਖੇ ਇਕੋ ਹੀ ਅਨੇਕ ਰੂਪ ਹੋ ਭਾਸ ਰਹੇ ਦੇ ਬਿਬੇਕ (ਬੀਚਾਰ) ਦੀ ਪਹਿਚਾਨ (ਪਛਾਣ) ਹੋ ਔਂਦੀ ਹੈ ॥

੩ ਨੇਤ੍ਰਾਂ, ਕੰਨਾਂ, ਮੁਖ (ਰਸਨਾਂ) ਨਾਸਾਂ ਆਦਿ ਅਨੇਕਾਂ ਸ੍ਰੋਤਾਂ (ਇੰਦ੍ਰੇ ਦੁਆ-ਰਿਆਂ) ਵਿਖੇ ਜਿਹੜਾ ਦੇਖਦਾ ਸੁਣਦਾ, ਬੋਲਦਾ ਵਾ ਰਸ ਆਦ ਲੈ ਰਿਹਾ ਹੈ, ਓਹੋ ਹੀ ਮਨ ਵਿਚ ਭੀ ਮੇਕ ਮਿਲਿਆ ਹੋਯਾ (ਸੰਪੂਰਣ ਸੰਕਲਪਾਂ ਵਿਕਲਪਾਂ ਦਾ ਆਸਰਾ ਸਰੂਪ) ਇਕ ਚੇਤੰਨ ਤੱਤ ਮਾਤ੍ਰ ਹੀ--ਉਰ ਠਾਨੀਐ=ਰਿਦੇ ਅੰਦਰ ਲਿਆਈਦਾ(ਅਨੁ

ਭਵ ਹੁੰਦਾ) ਹੈ ॥

੪ ਸਿਧਾਂਤ ਕੀਹ ਕਿ--ਗੁਰ ਸਿੱਖ ਸੰਧੀ ਦੇ ਮਿਲਿਆਂ "ਸੋਹੰ--ਸੋਵੀ" ਸੋ (ਉਹ) ਹੰ (ਮੈਂ) ਤੇ,ਸੋ (ਉਹੀ),ਈ (ਇਹ ਜਗਤ)--ਇਉਂ ਜੀਵ ਜਗਤ ਅਰੁ ਬ੍ਰਹਮ ਤਾਣੇ ਪੇਟੇ ਅਰੁ ਕਪੜੇ ਵਿਖੇ ਇਕ ਸੂਤਰ ਮਾਤ੍ਰ ਹੀ ਓਤਪੋਤ (ਰਮੇ ਹੋਣ) ਵਤ ਪਜੋਤੀ ਸਰੂਪ ਪਰਮਾਤਮਾ ਵਿਖੇ ਜੋਤਿ ਦੇ ਮਿਲਿਆਂ, ਕੇਵਲ "ਜੋਤੀ ਸਰੂਪ ਹੀ ਜੋਤੀ ਸਰੂਪ" ਜਾਨਣ ਵਿਚ ਆਯਾ ਕਰਦਾ ਹੈ॥ ੭੪ ॥ ੧੦੮ ॥

ਸਮੂਹ ਮਿਠ ਰਸ ਪਦਾਰਥ ਸਦੋਖ ਹਨ,ਪਰੰਤੂ ਗੁਰ ਸਬਦ ਰਸ ਮਹਾਂ ਨਿਰਦੋਖ ਹੈ:--

**੧ਗਾਂਡਾ ਮੈਂ ਮਿਠਾਸ ਤਾਸ੨ਛਿਲਕਾ ਨ ਲੀਓ ਜਾਇ ੩ਦਾਰਮ ਅਉ ਦਾਖ ਬਿਖੈ ਬੀਜ ਗਹਿ ਡਾਰੀਐ॥ ੪ਆਂਬ ਖਿਰਨੀ ਛੁਹਾਰਾ ਮਾਂਝ ਗੁਠਲੀ ਕਠੋਰ ੫ਖਰਬੂਜਾ ਅਉ ਕਲੀਂਦਾ ਸਜਲ ਬਿਕਾਰੀਐ॥ ੬ਮਧੁਮਾਖੀ ਮੈਂ ਮਲੀਨ ੭ਸਮੈ ਪਾਇ ਸਫਲ ਹੈ ੮ਰਸ ਬਸਿ ਭਏ ਨਹੀ ੯ਤ੍ਰਿਸਨਾ ਨਿਵਾਰੀਐ॥ ੧੦ਸ੍ਰੀਗੁਰਸਬਦ ਰਸ ਅੰਮ੍ਰਿਤ ਨਿਧਾਨ ਪਾਨ ੧੧ਗੁਰ ਸਿਖ ਸਾਧ ਸੰਗਿ ਜਨਮ ਸਵਾਰੀਐ ॥ ~~੭੫ ॥ ੧੦੯~~ ॥**

ਅਰਥ:- ੧ ਗਾਂਡਾ ਮੈਂ ਮਿਠਾਸ=ਗੰਨੇ ਵਿਚ ਮਿੱਠਤ ਤਾਂ ਹੁੰਦੀ ਹੈ (ਪਰ ਉਹ ਸਰਬੰਗ--ਸਮੂਲਚਾ ਮਿੱਠਾ ਨਹੀਂ ਹੁੰਦਾ,੨--ਜਿਸੇ ਕਰਕੇ ਓਸਦਾ ਛਿਲਕਾ (ਨਿਰਸ ਹੋਣ ਤੇ) ਨਹੀਂ ਲਿਆ--ਚੂਸਿਆ ਜਾਂਦਾ। ੩ (ਐਸਾ ਹੀ) ਦਾਰਮ (ਅਨਾਰ) ਤੇ ਦਾਖ (ਅੰਗੂਰ ਸੌਗੀ) ਵਿਚੋਂ,ਬੀ ਨੂੰ (ਗਹਿ ਡਾਰੀਐ) ਫੜਕੇ ਪਰੇ ਸਿੱਟੀਦਾ ਹੈ॥

੪ (ਇਸੇ ਭਾਂਤ) ਅੰਬ ਤੇ ਖਿਰਣੀ ਅਰੁ ਛੁਹਾਰੇ (ਮਿੱਠੇ ਫਲ ਹਨ) ਪਰੰਤੂ ਇਨਾਂ ਵਿਚ ਕਠੋਰ ਗੁਠਲੀ (ਗਿਟਕ) ਦੋਖ ਰੂਪ ਹੁੰਦੀ ਹੈ। ੫ ਖਰਬੂਜਾ ਅਤੇ ਕਲੀਂਦਾ=ਤਰਬੂਜ--ਹਦਵਾਨਾ ਭੀ (ਮਿੱਠੇ ਤਾਂ ਹੁੰਦੇ ਹਨ) ਪਰ (ਸਜਲ) ਪਾਨੀ ਛੱਡ ਜਾਣ ਤਾਂ ਬਿਕਾਰੀਐ (ਵਿਗਾੜ ਕਰਣ ਹਾਰੇ) ਹੋ ਜਾਂਦੇ ਹਨ॥

੬ (ਇਵੇਂ ਹੀ ਫੇਰ ਸਮੂਹ ਮਿਠੇ ਰਸ ਦਾ ਭੰਡਾਰ) ਮਧੁ ਮਾਖੀ ਮੈਂ=ਮਾਖਜੋ=ਸ਼ਹਦ (ਆਖਦੇ ਹਨ) ਉਸ ਵਿਚ ਮਲੀਨਤਾ (ਮੈਲ) ਹੁੰਦੀ ਹੈ, ੭ ਜਿਸ ਕਰਕੇ ਸਮਾਂ ਪਾਕੇ ਨਿਰਮਲ ਹੋਣ ਤੇ, ਸਫਲ ਹੁਇ (ਖਾਣ ਦੇ ਲੈਕ ਬਣਿਆ ਕਰਦਾ) ਹੈ, ੮ ਇਸਤੇ ਭੀ ਰਸ ਬਸਿ ਭਏ=ਜਿਹੜੇ ਲੋਕ ਇਸ ਦੇ ਰਸ ਦੇ ਅਧੀਨ ਹੋਂਦੇ ਹਨ--ਭਾਵ ਜਿਨਾਂ ਨੂੰ ਇਸਦੇ ਸੁਆਦ ਦਾ ਚਸਕਾ ਪੈ ਜਾਂਦਾ ਹੈ ੯ ਓਨਾਂ ਦੀ ਤ੍ਰਿਸਨਾਂ(ਤ੍ਰਿਖਾ ਪਯਾਸ) ਨਹੀਂ ਨਿਵਾਰਣ ਕਰ ਸਕਦਾ।

੧੦ ਇਸ ਭਾਂਤ--ਸ਼ੋਭਾਯਮਾਨ ਸਤਿਗੁਰਾਂ ਵਿਖੇ ਸਬਦ ਰਸ ਅੰਮ੍ਰਿਤ ਨਿਧਾਨ

ਮਿੱਠਤ ਦਾ ਭੰਡਾਰ-(ਜਿਥੋਂ ਮਿੱਠਤ ਦਾ ਮਿੱਠਤਪਣਾ ਪ੍ਰਗਟ ਹੋਇਆ ਹੋਇਆ) ਹੁੰਦਾ ਹੈ, ਜਿਸਨੂੰ ਪਾਨ (ਛਕ) ਕਰਕੇ ੧੧ ਗੁਰਸਿੱਖ ਸਾਧ ਸੰਗਤ ਦ੍ਵਾਰੇ ਜਨਮ ਹੀ ਸੁਆਰ ਲਿਆ ਕਰਦਾ ਹੈ ॥ ੭੫ ॥ ੧੦੯ ॥

ਹਾਂ ! ਇਹ ਸਬਦ ਰਸ ਘਾਲ ਘਾਲੇ ਬਿਨਾਂ ਨਹੀਂ ਪ੍ਰਾਪਤ ਹੋ ਸਕਦਾ ਹੈ:-

**੧ਸਲਿਲ ਮੈਂ ਧਰਨਿ ਧਰਨਿ ਸਲਿਲ ਜੈਸੇ ਕੂਪ ਅਨੁਰੂਪ ਕੈ ਬਿਮਲ ਜਲ ਛਾਏ ਹੈਂ ॥ ੨ਤਾਹੀਂ ਜਲ ਮਾਟੀ ਕੈ ਬਨਾਈ ਘਟਿਕਾ ਅਨੇਕ ਏਕੈ ਜਲ ੩ਘਟ ਘਟ ਘਟਕਾ ਸਮਾਏ ਹੈਂ। ੪ਜਾਹੀ ਜਾਹੀ ਘਟਿਕਾ ਮੈਂ ਦ੍ਰਿਸਟਿ ਕੈ ਦੇਖਿਯਤ ੫ਪੇਖਿਯਤ ਆਪਾ ਆਪ ੬ਆਨ ਨ ਦਿਖਾਏ ਹੈਂ ॥ ੭ਪੂਰਨ ਬ੍ਰਹਮ ਗੁਰ ਏਕੰਕਾਰ੮ਕੈ ਅਕਾਰ ਬ੍ਰਹਮ ਬਿਬੇਕ ਏਕ ਏਕ ਠਹਿਰਾਏਹੈਂ॥੧੧੦॥**

ਅਰਥ:-੧ ਸਲਿਲ ਮੈ ਧਰਨਿ ਧਰਨਿ ਮੈ ਸਲਿਲ ਜੈਸੇ=ਜਿਸ ਪ੍ਰਕਾਰ ਜਲ ਵਿਖੇ(ਜਲ ਦੇ ਆਸਰੇ)ਧਰਤੀ ਹੈ ਤੇ ਧਰਤੀਦੇ ਥੱਲੇ ਜਲ ਹੀ ਜਲ ਹੋਣ ਕਰਕੇ ਮਾਨੋਂ ਧਰਤੀ ਵਿਚ ਜਲ ਹੈ (ਇਹ ਗੱਲ ਸਭ ਜਾਣਦੇ ਹਨ) ਪ੍ਰੰਤੂ ਕੂਪ ਅਨੁਰੂਪ ਕੈ=ਖੂਹਦੇ ਸਦਰਸ਼ ਕੀਤਿਆਂ (ਭਾਵ ਧਰਤੀ ਵਿਚ ਖੂਹ ਪੱਟਿਆਂ) ਹੀ, ਬਿਮਲ ਜਲ ਛਾਏ ਹੈ (ਨਿਰਮਲ ਜਲ ਛਾਏ-ਪਸਰਿਆ=ਪ੍ਰਗਟਿਆ)ਪ੍ਰਾਪਤ ਹੋਇਆ ਕਰਦਾ ਹੈ।

੨-(ਅਤੇ ਉਪ੍ਰੰਤ) ਤਾਹੀ (ਤਿਸੀ ਹੀ-ਉਸੇ ਹੀ) ਜਲ ਮਾਟੀ ਕੈ=ਜਲ ਮਿੱਟੀ ਤੋਂ ਇਨਾਂ ਨੂੰ ਆਪੋ ਵਿਚ ਗੋ ਕੇ=ਇਕ ਤੋਂ ਦੋ ਹੋਇਆਂ ਨੂੰ ਮੁੜ ਇੱਕ ਕਰਕੇ, ਬਣਾਈ ਦੀਆਂ ਹਨ ਘਟਿਕਾ (ਘੜੀਆਂ) ਅਨੇਕਾਂ, ੩ ਪਰ ਜੇ ਵਿਚਾਰਕੇ ਤੱਕੀਏ ਤਾਂ ਇੱਕੋ ਪਾਣੀ ਹੀ (ਜੋ ਘੜੇ ਦੀ ਰਚਨਾ ਦਾ ਕਾਰਣ ਸੀ) ਓਨਾਂ ਘਟ ਘਟ ਘਟਿਕਾ ਮੈ ਸਮਾਏ ਹੈ=ਘੜਿਆਂ ਮਟਕਿਆਂ ਅਰੁ ਘੜੀਆਂ ਵਿਚ(ਨਜਾਰਾ ਨਜਾਰਾ ਹੋਕੇ)ਸਮਾਇਆਹੁੰਦਾਹੈ।

੪-(ਅਰਥਾਤ) ਜਿਸ ਜਿਸ ਘੜੀ ਵਿਚ ਨਿਗ੍ਹਾ ਕਰਕੇ (ਪਸਾਰਕੇ)ਦੇਖੀਅਤ= ਦੇਖੀ ਦਾ ਹੈ। ੫ ਪੇਖੀਅਤ ਆਪਾ ਆਪ=ਤੱਕਨ ਵਿਚ ਔਂਦਾ ਹੈ ਆਪਾ (ਜਲ) ਹੀ ਆਪ (ਜਲ), ੬ ਆਨ ਨ ਦਿਖਾਏ ਹੈ=ਹੋਰ ਕੁਛ ਨਹੀਂ ਦਿਖਾਈ ਦਿੰਦਾ। ਭਾਵ- ਜਲ ਵਿਚੋਂ ਧਰਤੀ ਉਪਜਨ ਸਮਾਨ ਚੈਤੰਨਜ ਸਮੁੰਦਰ ਵਿਚੋਂ ਪ੍ਰਕਿਰਤੀ--ਮਾਯਾ ਪ੍ਰਗਟ ਹੋਕੇ ਚੈਤੰਨ ਪੁਰਖ ਦੇ ਆਧਾਰ ਇਸਥਿਤ ਹੋ, ਜਦ ਮੁੜ ਉਕ੍ਰ ਚੈਤੰਨ ਪੁਰਖ (ਅਪਨੇ ਕਾਰਣ ਸਰੂਪ)ਨਾਲ ਸੰਜੋਗ ਪ੍ਰਾਪਤ ਹੁੰਦੀਹੈ,ਤਾਂ ਘੜੇ ਘੜੀਆਂ ਸਮਾਨ ਅਨੰਤ ਸਰੀਰ ਰੂਪ ਹੋ ਭਾਸਦੀ ਹੈ, ਅਰੁ ਐਸੀਆਂ ਅਨੰਤ ਸਰੀਰ ਰੂਪ ਉਪਾਧੀਆਂ ਵਿਖੇ ਜੀਵ ਆਤਮਾ ਰੂਪ ਹੋਕਰ ਚੈਤੰਨ ਸੱਤਾ ਅਨੰਤ ਸਰੂਪੀ ਹੋ ਭਾਸਿਆ ਕਰਦੀ ਹੈ। ਜਦ ਗਜਾਨ (ਬਿਬੇਕ) ਦ੍ਰਿਸ਼ਟੀ ਦ੍ਵਾਰਾ ਦੇਖਣਾ ਜਾਵੇ ਤਾਂ ਬਸ ਸਭ ਦਾ ਆਪਾ ਰੂਪ ਆਪ ਹੀ ਉਹ ਅਨੁਭਵ ਵਿਖੇ ਆਯਾ ਕਰਦਾ ਹੈ-ਦੂਸਰਾ ਕੁਛ ਦ੍ਰਿਸ਼ਟ ਨਹੀ ਆਯਾ ਕਰਦਾ॥

੭-(ਬੱਸ ਇਹ ਵੀਚਾਰ ਹੈ ਜਿਸਨੂੰ) ਪੂਰਣ ਬ੍ਰਹਮ ਸਰੂਪ ਗੁਰੂ ਏਕੰਕਾਰ (ਸ਼ਬਦ) ਗਯਾਨ ਦ੍ਵਾਰੇ, ੮-ਕੈ ਆਕਾਰ (ਪ੍ਰਗਟ ਕਰਕੇ) ਬ੍ਰਹਮ ਬਿਬੇਕ=ਬ੍ਰਹਮ ਗਯਾਨ ਰਾਹੀਂ (ਗੁਰ ਸਿੱਖ ਨੂੰ ਇਸੇ ਹੀ) ਇਕ ਵਿਖੇ ਏਕ ਠਹਿਰਾਏ ਹੈਂ=ਏਕ ਰੂਪ ਕਰਕੇ ਟਿਕਾ ਦਿੰਦੇ [ਇਸਥਿਤੀ ਕਰਾ ਦਿੰਦੇ] ਹਨ ॥ ੭੬ ॥ ੧੧੦ ॥

ਘਾਲ ਘਾਲਨ ਦੇ ਡਰ ਤੋਂ ਅਧਿਕਾਰੀ ਗੁਰਮੁਖ ਮਾਰਗ ਵਿਚ ਪ੍ਰਵੇਸ਼ ਪੌਣੋਂ ਕਿਤੇ ਸੰਕੋਚ ਨਾਂ ਕਰ ਜਾਣ—ਇਸ ਲਈ ਸਤਿਗੁਰੂ ਦੀ ਸੁਤੇ ਸਹੈਤਾ ਦਾ ਭ੍ਰੋਸਾ ਦੁਵਾਕੇ ਉਤਸ਼ਾਹ ਵਧੌਂਦੇ ਹਨ:-

**੧ਚਰਨ ਸਰਨ ਗੁਰ ਏਕ ਪੈਂਡਾ ਜਾਇ ਚਲ ੨ਸਤਿਗੁਰ ਕੋਟਿ ਪੈਂਡਾ ਆਗੇ ਹੋਇ ਲੇਤ ਹੈ॥ ੩ਏਕ ਬਾਰ ਸਤਿਗੁਰ ਮੰਤ੍ਰ ਸਿਮਰਨਮਾਤ੍ਰ ੪ਸਿਮਰਨਤਾਂਹਿ ਬਾਰੰਬਾਰ ਗੁਰ ਹੇਤਹੈ।੫ਭਾਵਨੀ ਭਗਤਿ ਭਾਇ ੬ਕਉਡੀ ਅਗ੍ਰ ਭਾਗ ਰਾਖੈ ਤਾਹਿ ਗੁਰ ਸਰਬ ਨਿਧਾਨ ਦਾਨ ਦੇਤ ਹੈ ॥ ੭ਸਤਿਗੁਰ ਦਯਾ ਨਿਧਿ ਮਹਿਮਾ ਅਗਾਧਿ ਬੋਧ੮ਨਮੋ ਨਮੋ ਨਮੋ ਨਮੋ ਨੇਤਿ ਨੇਤਿ ਨੇਤਿ ਹੈ।੧੧੧**

ਅਰਥ ੧:-ਸਤਿਗੁਰਾਂ ਦੇ ਚਰਨਾਂ ਦੀ ਸਰਣ ਏਕ ਪੈਂਡ [ਇਕ ਕਦਮ] ਜੇ ਕੋਈ ਤੁਰ ਕੇ ਜਾਂਦਾ ਹੈ ੨-ਤਾਂ, ਸਤਿਗੁਰ ਕੋਟਿ ਪੈਂਡਾ ਆਗੇ ਹੋਇ ਲੇਤ ਹੈਂ=ਸਤਿਗੁਰੂ [ਇਕ ਪਿਛੇ] ਕ੍ਰੋੜ ਕਦਮ ਆਪ ਤੁਰਕੇ ਓਸਨੂੰ ਅਗੋਂ ਹੋ ਸੰਭਾਲਦੇ ਹਨ ॥ ੩ [ਅਠਾਂ ਪਹਿਰਾਂ ਵਿਚ ਵਾ ਆਯੂ ਭਰ ਵਿਖੇ] ਇਕ ਵਾਰ ਮੰਤ੍ਰ ਮਾਤ੍ਰ ਦ੍ਵਾਰਾ ਜੋ ਸਤਿਗੁਰਾਂ ਦੀ ਸਿਮਰਣ [ਯਾਦ] ਕਰਦਾ ਹੈ ੪ ਗੁਰੂ ਤਾਹਿ ਹੇਤ=ਤਿਸਦੇ ਵਾਸਤੇ ਯਾ ਤਿਸਨੂੰ ਹਿਤ ਨਾਲ ਸਤਿਗੁਰੂ ਬਾਰੰਬਾਰ ਸਿਮਰਣ [ਯਾਦ] ਕਰਦੇ ਰਹਿੰਦੇ ਹਨ ॥

੫-ਭਾਵਨੀ ਭਗਤਿ ਭਾਇ=ਭਾਵ ਭਗਤੀ ਭਰੀ ਭੌਣੀ [ਸ਼ਰਧਾ] ਨਾਲ ੬ ਅਗ੍ਰ ਭਾਗ ਕਉਡੀ ਰਾਖੈ=ਸਤਿਗੁਰਾਂ ਦੇ ਸਾਮਨੇ ਕਉਡੀ ਭੀ ਚੜ੍ਹਾ ਦਿੰਦਾ ਹੈ(ਜੇ ਕੋਈ) ਤਾਂ ੬-ਸਤਿਗੁਰੂ ਤਿਸਦੇ ਤਾਂਈ ਸਰਬ ਨਿਧਾਨ [ਸਮੂਹ ਨਿਧੀਆਂ ਵਾ ਖਜਾਨਿਆਂ ਦੇ ਖਜਾਨੇ] ਦਾਨ ਦੇ ਤੌਰ ਤੇ ਬਖਸ਼ ਦਿੰਦੇ ਹਨ [ਭਾਵ-ਐਸਾ ਦਿੰਦੇ ਹਨ ਕਿ ਮੁੜ ਵਾਪਸ ਲੈਣ ਦਾ ਸੁਪਨੇ ਵਿਚ ਭੀ ਖਯਾਲ ਨਹੀਂ ਕਰਦੇ]॥

੭-[ਗੱਲ ਕੀਹ ਕਿ] ਸਤਿਗੁਰੂ ਦਯਾ ਦੇ ਨਿਧਿ[ਸਮੁੰਦ੍ਰ] ਹਨ ਤੇ ਓਨਾਂ ਦੀ ਮਹਿਮਾਂ ਦਾ ਬੋਧ ਅਗਾਧ [ਅਥਾਹ] ਹੈ, [ਇਸ ਵਾਸ਼ਤੇ] ਨਮੋ ਨਮੋ ਨਮੋ ਨਮੋ ਨੇਤਿ ਨੇਤਿ ਨੇਤਿ ਹੈ=ਆਤਮਾ ਮਨ ਬਾਣੀ ਸਰੀਰ ਕਰਕੇ[ਬਾਰੰਬਾਰ]ਨਮਸਕਾਰ ਹੀ ਕਰਦਾ ਹਾਂ, [ਕਯੋਂਕਿ] ਉਹ ਅਨੰਤ ਹਨ [ਤਿੰਨ ਵਾਰ ਪ੍ਰਤਗਯਾ ਕਰਕੇ ਕਹਿੰਦੇ ਹਨ,-ਨੇਤਿ ਨੇਤਿ ਨੇਤਿ ॥ ੭੭ ॥ ੧੧੧ ॥

ਸੰਗਤ ਦੇ ਰਿਦੇ ਵਿਚ ਤੀਬਰ ਲਾਲਸਾ ਜਗਾਨ ਨਿਮਿੱਤ ਦਯਾਨਿਧ ਸਤਿਗੁਰੂ

ਦ੍ਵਾਰੇ ਪ੍ਰਾਪਤ ਹੋਏ ਬ੍ਰਹਮ ਬਿਬੇਕ ਵਾਲੇ ਗੁਰ ਸਿਖ ਦੀ ਦਸ਼ਾ:- ਪ੍ਰੇਮ-ਰਸ ਚ ਮਗਨਤਾ ਦੀ

੧੨੮ ੧ਪ੍ਰੇਮ ਰਸ ਅੰਮ੍ਰਿਤ ਨਿਧਾਨ ਪਾਨ ਪੂਰਨ ਹੈ ੨ਉਨਮਨ ਉਨਮਤ ਬਿਸਮ ਬਿਸ੍ਵਾਸ ਹੈ। ੩ਆਤਮ ਤਰੰਗ ਬਹੁ ਰੰਗ ੪ਅੰਗ ਅੰਗ ਛਬਿ ੫ਅਨਿਕ ਅਨੂਪ ਰੂਪ ਊਪ ਕੋ ਪ੍ਰਗਾਸ ਹੈ ॥੬ਸ੍ਵਾਦ ਬਿਸਮਾਦ ਬਹੁ ੭ਬਿਬਿਧ ਸੁਰਤ ੮ਸਰਬ ਰਾਗ ਨਾਦ ਬਾਦ ੯ਬਹੁ ਬਾਸਨਾ ਸੁਬਾਸ ਹੈ॥ ੧੦ਪਰਮਦਭੁਤ ਬ੍ਰਹਮਾਸਨ ਸਿੰਘਾਸਨ ਮੈਂ ੧੧ਸੋਭਾ ਸਭ ਮੰਡਲ ੧੨ਅਖੰਡਲ ਬਿਲਾਸ ਹੈ ॥੭੯॥ ~~੧੧੨~~ ॥ ੧੨੮

ਅਰਥ:-੧ "ਪ੍ਰੇਮ ਰਸ ਅੰਮ੍ਰਿਤ ਨਿਧਾਨ ਪਾਨ ਪੂਰਣ ਹੋਇ"=ਅੰਮ੍ਰਿਤ ਭੰਡਾਰ ਵਿਚੋਂ ਪ੍ਰੇਮ ਰਸ ਨੂੰ ਪਾਨ ਕਰਕੇ=ਪੀ ਕੇ ( ਜੋ ) ਪੂਰਣ ( ਤ੍ਰਿਪਤ ) ਹੋ ਗਏ। ੨--ਉਹ ਉਨਮਨੀ ਅਵਸਥਾ ਵਿਖੇ ਉਨਮੱਤ(ਮਗਨ-ਮਸਤ) ਰਹਿੰਦੇ ਹਨ,ਅਤੇ ਓਨਾਂ ਦਾ ਬਿਸ੍ਵਾਸ ( ਭ੍ਰੋਸਾ=ਨਿਸਚਾ ) ਬਿਸਮ ( ਅਚਰਜ ਰੂਪ=ਬਹੁਤ ਪੱਕਾ ) ਹੁੰਦਾ ਹੈ ॥

੩ "ਆਤਮ ਤਰੰਗ ਬਹੁ ਰੰਗ"=ਅਨੰਤ ਭਾਂਤ ਦੀਆਂ ( ਭਾਂਤ ਭਾਂਤ ਦੀਆਂ ) ਆਤਮ ਤਰੰਗਾਂ=ਆਤਮਿਕ ਮੌਜਾਂ-ਹੁਲਾਰੇ ਵਾ ਚਮਤਕਾਰ ( ਅੰਦਰ ) ਉਤਪੰਨ ਹੋਣ ਕਰਕੇ, ੪ "ਅੰਗ ਅੰਗ ਛਬਿ"=ਓਨਾਂ ਦੇ ਅੰਗ ਅੰਗ ਦੀ ਸ਼ੋਭਾ, ੫ "ਅਨਿਕ ਅਨੂਪ ਰੂਪ ਊਪ ਕੋ ਪ੍ਰਗਾਸ ਹੈ"=ਅਨੇਕ ਗੁਣੇ ਅਨੂਪਮ ਰੂਪ ਵਾਲੀ ਉਪਮਾ ਦਾ ਪ੍ਰਗਾਸ ਕਰਜਾ ਕਰਦੀ ਹੈ-ਭਾਵ ਓਨਾਂ ਦਾ ਤੇਜ ਪ੍ਰਤਾਪ ਅਜਬ ਅਜੈਬ ਤਰਾਂ ਦਾ ਹੋ ਦਮਕਦਾ ਹੈ ॥

੬ "ਸ੍ਵਾਦ ਬਿਸਮਾਦ ਬਹੁ"=ਇਸ ਪ੍ਰਕਾਰ ਦੇ ਅਨੁਭਵ ਤੋਂ ਜੋ ਸ੍ਵਾਦ ( ਰਸ ) ਓਨਾਂ ਨੂੰ ਆਯਾ ਕਰਦਾ ਹੈ ਉਹ ਬਹੁਤ ਹਰਾਨ ਕਰਣ ਵਾਲਾ ਹੁੰਦਾ ਹੈ, ੭ "ਬਿਬਿਧ ਸੁਰਤਿ"=ਅਤੇ ਅਨੇਕ੍ਰ ਪ੍ਰਕਾਰ ਦੀ ਸੁਰਤਿ =ਸ੍ਰੋਦ ( ਨਾਦ ਧੁਨੀ=ਅਨਹਦ ਧੁਨੀਆਂ ) ਸੁਣਿਆ ਕਰਦੇ ਹਨ, ੮ ਜਿਨਾਂ ਦੇ ਅਗੇ-"ਸਰਬ ਰਾਗ ਨਾਦ ਬਾਦ"=ਸਭ ਪ੍ਰਕਾਰ ਦੇ ਹੀ *ਰਾਗ ਅਰ ਨਾਦ (ਬਾਜਿਆਂ ਦੀਆਂ ਧੁਨੀਆਂ) ਬਾਦ=ਬਜਰਬ ਭਾਸਜਾ ਕਰਦੀਆਂ ਹਨ,੯ ਐਸਾ ਹੀ"ਬਹੁ ਬਾਸਨਾ ਸੁਬਾਸ ਹੈ"=ਸ੍ਰੇਸ਼ਟ ਸੁਗੰਧੀ ਭੀ ਬਹੁ(ਅਨੰਤ ਪ੍ਰਕਾਰੀ) ਬਾਸਨਾ ਦੀ, (ਉਸਦੇ ਅੰਦਰ) ਮਹਕਾਰ ਵਿਸਤਾਰਦੀ ਹੈ ॥

੧੦ "ਪਰਮਦਭੁਤ ਬ੍ਰਹਮਾਸਨ ਸਿੰਘਾਸਨ ਮੈਂ" ਬ੍ਰਹਮ ਦੇ ਆਸਨ(ਪਰਮਾਤਮਾ ਦੀ ਇਸਥਿਤੀ ) ਦਾ ਸਿੰਘਾਸਨ ਰੂਪ ਦਸਮ ਦੁਆਰ ਵਿਖੇ, ੧੧ "ਸ਼ੋਭਾ ਸਭ ਮੰਡਲ ਕੀ"=ਸਮੂੰਹ ਮੰਡਲਾਂ ( ਦਿਬਜ ਲੋਕ ਲੋਕਾਂਤਰਾਂ ) ਦੀ ਸ਼ੋਭਾ "ਪਰਮਦਭੁਤ" ਪਰਮ ਅਨੋਖੀ ਭਾਂਤ ਦੀ ਦਮਕਦੀ ਹੈ, ੧੨ (ਜਿੱਥੇ ਉਹ)"ਅਖੰਡਲ ਬਿਲਾਸ ਹੈ"

* ਰਾਗਾਂ ਦੀ ਧੁਨੀ ਦਾ ਨਾਮ ਸ੍ਰੋਦ ਯਾ ਸੱਦ ਹੁੰਦਾ ਹੈ,ਤੇ ਬਾਜਿਆਂ ਦੀ ਧੁਨੀ ਦਾ ਨਾਮ ਨਾਦ ਕਹਿੰਦੇ ਹਨ ॥

ਇਕ ਰਸ ਬਿਲਾਸ ( ਆਨੰਦ ) ਨੂੰ ਮਾਣਦੇ ਰਹਿੰਦੇ ਹਨ ॥ ੭੯ ॥ ੧੧੨ ॥

ਬ੍ਰਹਮ ਬਿਬੇਕੀ ਪਰੋਪਕਾਰ ਕਰਨ ਦੇ ਲੋਚਾਵੰਦ ਰਹਿੰਦੇ ਹਨ:-

**੧ਬ੍ਰਜਬਾਵੰਤੈ ਜੰਤੈ ਜੈਸੇ ਬੈਦ ਉਪਚਾਰਕਰੈ ੨ਬ੍ਰਜਬਾ ਬਿਰਤਾਂਤ ਸੁਣ ੩ਹਰੈ ਦੁਖ ਰੋਗ ਕਉ ॥ ਜੈਸੇ ੪ਮਾਤਾ ਪਿਤਾ ਹਿਤ ਚਿਤ ਕੈ ਮਿਲਤ ਸੁਤੈ ਖਾਨ ਪਾਨ ਪੋਖ ਤੋਖ ਹਰਤ ਹੈ ਸੋਗ ਕਉ ॥ ੫ਬਿਰਹਨੀ ਬਨਿਤਾ ਕਉ ਜੈਸੇ ਭਰਤਾਰ ਮਿਲੈ ੬ਪ੍ਰੇਮ ਰਸ ਕੈ ੭ਹਰਤ ਬਿਰਹ ਬਿਓਗ ਕਉ ॥ ੮ਤੈਸੇ ਹੀ ਬਿਬੇਕੀ ਜਨ ੯ਪਰ-ਉਪਕਾਰ ਹੇਤ ੧੦ਮਿਲਤ ਸਲਿਲ ਗਤਿ ਸਹਿਜਸੰਜੋਗਕਉ।੧੧੩**

ਅਰਥ:-੧ "ਬ੍ਰਜਬਾਵੰਤੈ ਜੰਤੈ"=ਪੀੜਾਵਾਨ ਜਨ (ਰੋਗੀ ਆਦਮੀ)ਦਾ ਜਿਸਤਰਾਂ ਬੈਦ ਉਪਚਾਰ ਕਰੈ(ਇਲਾਜ ਕਰਦਾ) ਹੈ ੨--ਤੇ "ਬ੍ਰਜਬਾ ਬਿਰਤਾਂਤ ਸੁਣ"=ਰੋਗ ਦੀ ਕਥਾ ਸੁਣਕੇ,(ਅਰਥਾਤ ਅਰੰਭ ਵਿਚ ਕੀਕੂੰ ਹੋਇਆ,ਕੀਹ ਖਾਧਾਪੀਤਾ,ਯਾ ਕੀਤਾ ਕਤ-ਰਿਆ ਸੀ ਅਰੁ ਹੁਣ ਕੀਹ ਦਸ਼ਾ ਵਰਤ ਰਹੀ ਹੈ ? ਇਹ ਸਭ ਵਿਵਸਥਾ ਪੁਛਕੇ) ੩-"ਹਰੈ ਦੁਖ ਰੋਗ ਕਉ"=ਦੂਰ ਕਰ ਦਿੰਦਾ ਹੈ ( ਦ੍ਵਾਈ-ਔਖਧੀ ਦੇਕੇ ) ਦੁੱਖ ( ਦੁਖੀ ਕਰਣ ਵਾਲੇ-ਨਾਂ ਸਹੇ ਜਾ ਸਕਣ ਵਾਲੇ ) ਰੋਗ ( ਕਸ਼੍ਟ ) ਨੂੰ ॥

੪ ਜਿਸਤਰਾਂ ਮਾਤਾ ਪਿਤਾ 'ਹਿਤ' ( ਸਨੇਹ=ਪਯਾਰ ) ਦੇ ਅਧੀਨ ਹੋਏ 'ਚਿਤ ਕੈ' ( ਚਿੱਤ ਨਾਲ ਵਾ ਨੇਤ੍ਰ ਭਰ ਭਰਕੇ) ਮਿਲਦੇ ਹਨ ਪੁਤ੍ਰ ਨੂੰ (ਗਲੇ ਲਗਾਕੇ) ਅਰੁ 'ਖਾਨ ਪਾਨ' ( ਖਾਣ ਪੀਣ ਆਦਿ ਦੀਆਂ ਵਸਤੂਆਂ ਖੁਵਾ ਪਿਆਕੇ ) ਉਸਨੂੰ 'ਪੋਖ' (ਪਾਲਦੇ ਹੋਏ) ( ਤੋਖ ) ਖੁਸ਼-ਪ੍ਰਸੰਨ ਰਖਦੇ ਹਨ, ਤੇ ਇਉਂ ਉਸਦੇ ਸੋਗ ( ਬਾਹਰ ਅੰਦਰ ਛੱਡਕੇ ਗਿਆਂ ਅਥ੍ਵਾ ਵਾਂਢੇ ਜਾਣ ਆਦ ਦੇ ਵਿਛੋੜੇ ਤੋਂ ਹੋਣ ਵਾਲੀ ਓਸਦੀ ਚਿੰਤਾ ) ਨੂੰ ਹਰਦੇ=ਨਿਵਾਰਣ ਕਰਦੇ ਹਨ ॥

੫ "ਬਿਰਹਨੀ ਬਨਿਤਾ ਕਉ ਜੈਸੇ ਭਰਤਾਰ ਮਿਲੈ"=( ਅਰੁ ਇਸੇ ਭਾਂਤ ) ਜਿਸਤਰਾਂ ਵਿਛੋੜੇ ਦੀ ਮਾਰੀ ਹੋਈ ਬਨਿਤਾ ( ਇਸਤ੍ਰੀ ) ਨੂੰ ਮਿਲਦਾ ਹੈ ਭਰਤਾਰ ( ਉਸਦਾ ਸ੍ਵਾਮੀ ) ੬ ਅਤੇ 'ਪ੍ਰੇਮ ਰਸ ਕੈ'=ਪਯਾਰ ਦੇ ਰਸ ਕਰਕੇ ਅਥ੍ਵਾ ਪ੍ਰੇਮ +ਰਸ ( ਪਯਾਰ)=ਪ੍ਰੇਮ ਪਯਾਰ ਨਾਲ-੭ "ਹਰਤ ਬਿਰਹ ਬਿਓਗ ਕਉ"=ਦੂਰ ਕਰ ਦਿੰਦਾ ਹੈ ਵਿਛੋੜੇ ਤੋਂ ਉਤਪੰਨ ਹੋਈ (ਉਸਦੀ) ਜੁਦਾਈ ਨੂੰ ॥

੮ ਤਿਸੀ ਪ੍ਰਕਾਰ "ਬਿਬੇਕੀ ਜਨ"=ਬਿਬੇਕੀ ਪੁਰਖ ਅਥ੍ਵਾ ਬਿਬੇਕੀ(ਸਤਿਗੁਰੂ) ਜਨ (ਸੇਵਕ)=ਗੁਰੂ ਕੇ ਸੇਵਕ ੯ "ਪਰ ਉਪਕਾਰ ਹੇਤ"=ਪਰਉਪਕਾਰ ਵਾਸਤੇ ੧੦ "ਮਿਲਤ ਸਲਿਲਗਤਿ ਸਹਿਜ ਸੰਜੋਗ ਕਉ"=ਜੀਕੂੰ ਪਾਣੀ ਆਪ ਚੱਲ ਕੇ ਸਹਜੇ ਹੀ ( ਪਯਾਸੇ ਆਦਕਾਂ ਦੀ ਪਯਾਸ ਆਦ ਹਰਣ ਨਿਮਿਤ ਓਨਾਂ ਦੇ ) ਸੰਜੋਗ=ਮੇਲੇ ਨੂੰ ਪ੍ਰਾਪਤ ਕਰਿਆ ਕਰਦਾ ਹੈ। ਭਾਵ ਜਿਸਤਰਾਂ ਨਦੀਆਂ ਨਾਲਿਆਂ ਦਾ ਸਰੂਪ ਧਾਰ ਕੇ

ਜਲ, ਸਮੀਪ ਨਾ ਆ ਸੱਕਨ ਵਾਲਿਆਂ ਪਾਸ ਪੁੱਜਕੇ, ਅਥਵਾ ਆਪਣਾ ਸਿਰ ਸੁੱਟਕੇ ਓਨੀ ਦੀ ਪਯਾਸ ਆਦ ਬੁਝੌਂਦਾ ਹੈ—ਇਸੇ ਤਰਾਂ ਗੁਰਮੁਖ ਬਿਬੇਕੀ ਪੁੱਜਕੇ ਭੀ ਮਨੁੱਖਾਂ ਵਾਸਤੇ ਪਰਮਾਰਥ ਪ੍ਰਾਪਤੀ ਦਾ ਪ੍ਰਯਤਨ ਕਰਦੇ ਹਨ ॥ ੭੯ ॥ ੧੧੩ ॥

"ਬ੍ਰਹਮ ਗਯਾਨੀ ਕੈ ਹਿਰਦੈ ਉਪਕਾਰ ਉਮਾਹਾ"—ਸਿਧਾਂਤ ਮੂਜਬ ਓਹੀ ਬਾਤ ਬ੍ਰਹਮ ਬਿਬੇਕੀਆਂ ਦੇ ਸਮਤਾ ਭਾਵੀ ਵਰਤਾਰੇ ਦ੍ਵਾਰਾ ਦ੍ਰਿੜ੍ਹ ਕਰਾਂਦੇ ਹਨ:—

**੧ਬਯਾਵੰਤੈ ਬੈਦ ਰੂਪ ੨ਜਾਚਿਕ ਦਾਤਾਰ ਗਤਿ ੩ਗਾਹਕੈ ਬਯਾਪਾਰੀ ਹੋਇ ੪ਮਾਤ ਪਿਤਾ ਪੂਤਕੈ । ੫ਨਾਰਿ ਭਰਤਾਰ ਬਿਧਿ ਮਿਤ੍ਰ ਮਿਤ੍ਰਾਈ ਰੂਪ ਸੁਜਨ ਕੁਟੰਬ ਸਖਾ ਭਾਇ ਚਾਇ ਸੂਤ ਕੌ । ੬ਲੋਗਨ ਮੈ ਲੋਗਾਚਾਰ ੭ਬੇਦਨ ਮੈ ਬੇਦਾਚਾਰ ੮ਗਯਾਨ ਗੁਰ ਏਕੰਕਾਰ ਔਧੂਤ ਔਧੂਤਕੋ।੯ਬਿਰਲੋ ਬਿਬੇਕੀ ਜਨ ਪਰਉਪਕਾਰ ਹੇਤ ੧੨ਮਿਲਤ ਸਲਿਲ ਗਤਿ ੧੧ਸਰਬੰਗ ਭੂਤ ਕੌ॥੮੦॥੧੧੪।**

ਅਰਥ:—੧ "ਬਯਥਾਵੰਤੈ ਬੈਦ ਰੂਪ"—ਕੋਈ ਰੋਗੀ (ਪੀੜਿਤ) ਪੁਰਖ (ਦੁਖਯਾਰਾ) ਮਿਲੇ ਤਾਂ ਬੈਦਾਂ ਵਤ ਓਸਦੇ ਦੁੱਖ ਨਿਵਿਰਤੀ ਦੇ ਉਪਰਾਲੇ ਵਿਚ ਜੁੱਟ ਪੈਂਦੇ ਹਨ, ੨—ਤੇ ਜੇਕਰ 'ਜਾਚਕ'=ਮੰਗਤਾ (ਲੋੜਵੰਦ) ਸਨਮੁਖ ਆ ਜਾਂਦਾ ਹੈ, ਤਾਂ 'ਦਾਤਾਰ ਗਤਿ' ਦਾਤਿਆਂ ਵਾਲੀ ਚਾਲ ਧਾਰਕੇ ਓਸਨੂੰ ਪ੍ਰਸੰਨ ਕਰਦੇ ਹਨ। ੩ ਪਰ ਜੇ ਕੋਈ ਗਾਹਕ (ਖ੍ਰੀਦਾਰ) ਔਂਦਾ ਹੈ ਤਾਂ "ਗਾਹਕੈ ਬਯਾਪਾਰੀ ਹੋਇ" ਓਸ ਗਾਹਕ (ਸੌਦਾ ਖਰੀਦੂ=ਜਿਗਯਾਸੂ) ਨੂੰ ਵਪਾਰੀ=ਓਸਦੀ ਇੱਛਾ ਅਨੁਸਾਰ ਦੀਨ ਦੁਨੀਆਂ ਸਬੰਧੀ ਵਪਾਰ ਦੇ ਕਰਣ ਹਾਰੇ ਸੌਦਾਗਰ ਬਣ ਦਿਖੌਂਦੇ ਹਨ, ੪ ਅਤੇ 'ਪੁਤ੍ਰ' (ਧੀਆਂ ਆਦ ਪਰਵਾਰ) ਕਉ=ਤਾਂਈ ਮਾਤਾ ਪਿਤਾ (ਮਾਪਿਆਂ) ਵਤ ਹੀ ਲਡੌਂਦੇ ਹਨ ॥

੫ (ਗ੍ਰਿਸਤੀ ਹਨ ਤਾਂ) ਨਾਰ ਭਰਤਾਰ ਬਿਧਿ ਇਸਤ੍ਰੀ ਨਾਲ ਪਤੀ ਵਾਕੂੰ ਹੀ ਵਰਤਦੇ ਹਨ, ਤੇ "ਮਿਤ੍ਰ ਮਿਤ੍ਰਾਈ ਰੂਪ"=ਮਿਤ੍ਰਾਈ (ਮਿਤ੍ਰਾਨੇ) ਵਾਲੇ ਨੂੰ ਮਿਤ੍ਰ ਰੂਪ ਅਤੇ "ਸੁਜਨ ਕੁਟੰਬ ਸਖਾ ਭਾਇ"=ਅਪਣੇ ਸੰਬੰਧੀਆਂ, ਕੋੜਮੇ ਸਾਕ ਸੈਨ ਤਥਾ ਭਾਈਆਂ ਆਦਿ ਨੂੰ ਜੇਹੋ ਜੇਹੇ ਭਾਵ ਵਾਲਾ ਹੋਕੇ ਕੋਈ ਸਨਮੁਖ ਔਂਦਾ ਹੈ ਓਨਾਂ ਨੂੰ ਓਹੋ ਓਹੋ ਜੇਹੇ "ਚਾਇ ਸੂਤ ਕਉ" ਚਾਉ (ਚਾਹਨਾਂ=ਹਾਉ ਭਾਉ) ਨੂੰ ਸੂਤ (ਵਜੋਂਤ) ਨੂੰ (ਵਜੋਂਤ ਕੇ ਮਿਲਿਆ ਕਰਦੇ ਹਨ) ॥

੬ (ਗੱਲ ਕੀਹ ਕਿ) ਲੋਕਾਂ ਵਿਚ ਤਾਂ ਮਿਲਕੇ ਲੋਕਾਚਾਰ (ਲੋਕ ਮ੍ਰਯਾਦਾ) ਵਤ ਵਰਤਦੇ ਹਨ ੭ ਤੇ ਬੇਦ ਕੇ "ਬਦ ਬਿਚਾਰ"=ਬੇਦ ਬਿਚਾਰ ਵਾਲਯਾਂ ਵਿਖੇ ਬੇਦ ਬੀਚਾਰੀਆਂ ਵਤ, ਪਰ ੮ ਜੇ ਕੋਈ ਅਵਧੂਤ (ਵਿਰਕਤ ਆਤਮਾ ਸਾਧੂ ਸੰਤ ਆਣ ਮਿਲਣ ਤਾਂ "ਗਯਾਨ ਗੁਰ ਏਕੰਕਾਰ ਅਵਧੂਤ ਅਵਧੂਤ ਕਉ"—ਵਿਰਕਤ ਪੁਰਖ ਨੂੰ

ਰਮਜ਼- ਗਿਆਨ



ਗੁਰੂ ਸੁੱਧ ਸ੍ਵਰੂਪ ਏਕੰਕਾਰ ਦੇ ਗ੍ਯਾਨ ਸਰੂਪ ਅਵਧੂਤ [ਵਿਰਕਤ] ਹੋਮਿਲਦੇ ਹਨ॥

੯ (ਹਾਂ ! ਐਹੋ ਜੇਹੇ) ਬਿਬੇਕੀ ਜਨ ਹੈਨ ਵਿਰਲੇ, ੧੦ ਜੋ ਪਰਉਪਕਾਰ ਦੀ ਖਾਤਰ (ਸਭ ਨੂੰ ਪ੍ਰਸੰਨ ਮਨ ਬਨਾਣ ਖਾਤਰ) ੧੧ "ਸ੍ਰਬੰਗ ਭੂਤ ਕਉ" ਸਮੂਹ ਪ੍ਰਾਣੀ ਮਾਤ੍ਰ ਨੂੰ ਹੀ ੧੨ "ਮਿਲਤ ਸਲਿਲ ਗਤਿ"–ਜਲ ਵਾਲੇ ਸਰਬ ਰੰਗੀ ਹੋ ਜਾਣ ਵਾਲੇ ਸੁਭਾਵ ਵਤ ਸੁਭਾਵ ਨੂੰ ਧਾਰ ਮਿਲਯਾ ਕਰਦੇ ਹਨ॥ ੯੦॥ ੧੧੪॥

ਬਾਹਰੋਂ ਸਭ ਰੰਗਾਂ ਦੇ ਹੋ ਵਰਤਦੇ ਭੀ, ਗੁਰਮੁਖ ਅੰਦਰੋਂ ਇੱਕੋ ਵਾਹਗੁਰੂ ਦੇ ਰੰਗ ਵਿਚ ਹੀ ਰੱਤੇ ਰਹਿੰਦੇ ਹਨ:– ਰਮਜ਼- ਗਿਆਨ

੧੩੨ **੧ਦਰਸ ਧ੍ਯਾਨ ਦਿੱਬ ਦੇਹ ਕੈ ਬਿਦੇਹ ਭਏ ੨ਦ੍ਰਿਗ ਦਿਬ ਦ੍ਰਿਸਟਿ ਬਿਖੇ ਭਾਉ ਭਗਤਿ ਚੀਨ ਹੈ। ੭ਸਬਦ ਗਿਆਨ ਪਰ- ਵਾਨ ਹ੍ਵੈ ਨਿਧਾਨ ਪਾਏ ੮ਪਰਮਾਰਥ ਸ਼ਬਦਾਰਥ ਪ੍ਰਬੀਨ ਹੈ॥ ੩ਅਧ੍ਯਾਤਮ ਕਰਮ ਕਰ ੪ਆਤਮ ਪ੍ਰਵੇਸ ੫ਪ੍ਰਮਾਤਮ ਪ੍ਰਵੇਸ ੬ਸਰਬਾਤਮ ਲਿਉਲੀਨ ਹੈ॥ ੯ਤੱਤੈ ਮਿਲੇ ਤੱਤ੧੦ਜੋਤੀ ਜੋਤਿ ਕੈ ਪਰਮ ਜੋਤਿ ਪ੍ਰੇਮ ਰਸ ਬਸ ਭਏ ਜੈਸੇ ਜਲ ਮੀਨ ਹੈ॥ ੧੧੫॥**

ਅਰਥ:–੧ "ਦਰਸ ਧ੍ਯਾਨ ਦਿੱਬ ਦੇਹ ਕੈ ਬਿਦੇਹ ਭਏ"=ਦਿੱਬ ਦੇਹ ਕੈ- ਦਿੱਬ ਸ੍ਵਰੂਪ (ਸੁੰਦਰ ਸਰੂਪ=ਪ੍ਰਕਾਸ਼ਮਯ ਪਰਮਾਤਮਾ) ਦੇ ਦਰਸ਼ਨ ਧ੍ਯਾਨ ਵਿਚ ਤਤਪਰ–ਮਗਨ ਹੋਕੇ ਉਹ ਬਿਦੇਹ (ਦੇਹ ਵਿਚ ਵਸਦੇ ਭੀ ਦੇਹ ਤੋਂ ਅਸੰਗ ਹੋਏ ਰਹਿੰਦੇ ਹਨ)। ੨–ਅਰੁ 'ਦ੍ਰਿਗ' ਨੇਤ੍ਰ "ਦਿਬ ਦ੍ਰਿਸ਼ਟਿ ਬਿਖੈ"=ਸਮੂਹ ਸਰੀਰ ਇੰਦ੍ਰੀਆਂ ਤਥਾ ਮਨ ਆਦ ਦੀ ਚੇਸ਼ਟਾ ਨੂੰ ਵਿਬਜ ਭਾਵ ਵਿਖੇ ਅਪਣੀ ਨਿਘਾ ਅੰਦਰ ਰਖਣ ਵਾਲੀ ਦ੍ਰਿਸ਼ਟੀ ਰੂਪ ਜੋ ਚੈਤੰਨ ਸਰੂਪੀ ਸੱਤਾ ਹੈ, ਓਸ ਵਿਖੇ "ਭਾਉ ਭਗਤਿ" ਭਾਵਨਾ–ਨਿਸਚਾ ਪਰਪੱਕ ਕਰਕੇ ਭਗਤਿ=ਪ੍ਰੇਮ ਪਾਲਨਾ ਹੀ 'ਚੀਨ ਹੈ'=ਪਛਾਣਦੇ ਹਨ–ਭਾਵ ਨੇਤ੍ਰ ਬਾਹਰਲੀ ਦ੍ਰਿਸ਼ਟੀ ਵੱਲੋਂ ਸੰਕੋਚ ਕੇ ਅੰਤਰ ਆਤਮੇ ਵਿਖੇ ਹੀ ਅੰਤਰ ਮੁਖ ਰਹਿਣਾ ਆਪਣਾ ਧਰਮ ਸਮਝਦੇ ਹਨ॥

੩ "ਅਧ੍ਯਾਤਮ ਕਰਮ ਕਰ"=ਆਤਮਾਂ ਨੂੰ ਆਸਰੇ ਕਰਣ ਵਾਲੇ ਕਰਮਾਂ ਨੂੰ ਕਰਦੇ ਹੋਇਆਂ (ਸੰਪੂਰਣ ਕਰਮਾਂ ਦਾ ਕਰਤਾ ਅਕਰਤਾ ਸਰੂਪ ਅੰਤਰ ਆਤਮੇ ਨੂੰ ਜਾਣਕੇ ਤਥਾ ਸੁਖ ਦੁਖ ਮਈ ਫਲ ਭੋਗ ਦਾ ਅਨੁਭਈਆ ਓਸ ਨੂੰ ਸਮਝਕੇ ਅਹੰ ਭਾਵ ਰਹਤ ਹੋ ਕਰਮ ਕਰਦਿਆਂ)੪ "ਆਤਮ ਪ੍ਰਵੇਸ਼" ਪਹਿਲੇ ਤਾਂ ਸ਼ੁੱਧ ਆਤਮੇ ਵਿਖੇ ਹੀ ਪ੍ਰਵੇਸ਼ ਪਾਏ (ਸਮਾਏ) ਰਹਿੰਦੇ ਹਨ ਤੇ,੫ ਫੇਰ ਇਸ ਪ੍ਰਕਾਰ ਦੇਹ ਆਦਿ ਅਨਾਤਮ ਪਦਾਰਥਾਂ ਤੋਂ ਅਸੰਗ ਹੋਕੇ 'ਪਰਮਾਤਮ ਪ੍ਰਵੇਸ਼'–ਪਰਮਾਤਮ ਭਾਵ ਵਿਖੇ ਲੀਨ ਹੋ ਜਾਂਦੇ ਹਨ,ਤੇ ੬ (ਇਉਂ 'ਆਤਮਾ ਪਰਮਾਤਮਾ ਏਕੋ ਕਰੈ'), ਆਤਮੇ ਅਰੁ

ਪਰਮਾਤਮੇ ਨੂੰ ਅਭੇਦ ਕਰਕੇ "ਸਰਬਾਤਮ ਲੀਉ ਲੀਨ ਹੈ"–ਸਰਬ ਦਾ ਹੀ ਆਤਮਾ ਰੂਪ ਪਰਤੱਖ ਅਨੁਭਵ ਕਰਦਿਆਂ ਇਸ ਨਿਸਚੇ ਵਿਖੇ ਲਿਵਲੀਨ ਹੋ ਜਾਂਦੇ ਹਨ ॥

੭ ਬੱਸ ਇਸ ਪ੍ਰਕਾਰ "ਸ਼ਬਦ ਗਜ਼ਾਨ ਪ੍ਰਵਾਨ ਹੁਇ"=ਸਬਦ ਦੇ ਗਜ਼ਾਨ ਨੂੰ ਪ੍ਰਾਪਤ ਹੋਕੇ ਪੁਰਖ,ਪਰਵਾਣ ਪੈ ਔਂਦਾ ਹੈ (ਅਰੁ ਇਵ ਅਧਿਕਾਰੀ ਬਣਕੇ) "ਨਿਧਾਨ ਪਾਇ" ਨਿਧੀਆਂ ਦੇ ਅਸਥਾਨ (ਪਰਮਾਤਮਾ) ਨੂੰ ਪ੍ਰਾਪਤ ਕਰ ਲੈਂਦਾ ਹੈ, ੮ ਤੇ ਏਸੇ ਤਰਾਂ ਹੀ "ਪਰਮਾਰਥ ਸਬਦਾਰਥ ਪ੍ਰਬੀਨ ਹੈ"=ਗੁਰ ਸਬਦ ਦੇ ਅਰਥ ਦਾ ਜੋ ਪਰਮਾਰਥ (ਸਿਧਾਂਤ ਰੂਪ ਪਰਮ ਪ੍ਰਯੋਜਨ ਹੈ, ਓਸਨੂੰ ਜਜੋਂ ਕਾ ਤਜੋਂ) ਸਮਝਨ ਵਿਖੇ ਪਰਬੀਨ=ਮਹਾਂ ਚਤੁਰ (ਅਨੁਭਵ ਵਾਨ) ਬਣ ਜਾਂਦਾ ਹੈ ॥

੯ (ਅਰਥਾਤ) ਦੇਹ ਸੰਘਾਤ ਦੇ ਸਾਖੀ ਸਰੂਪ ਸੁਧ ਤੱਤ ਵਸਤੂ ਨੂੰ ਨਿਸਚੇ ਕਰਕੇ ਤਤ ਸਰੂਪ ਪਰਮਾਤਮਾ ਵਿਖੇ ਮਿਲ ਜਾਂਦਾ ਹੈ–ਤਾਤਪ੍ਰਯ ਇਹ ੧੦ ਜੋਤੀ ਨੂੰ ਜੋਤਿ ਵਿਖੇ ਮਿਲਾਕੇ ਪਰਮ ਜੋਤ ਸਰੂਪੀ ਹੋਕੇ ਐਉਂ ਪ੍ਰੇਮ ਰਸ (ਬ੍ਰਹਮਾਨੰਦ) ਦੇ ਅਧੀਨ ਹੋਯਾ ਰਹਿੰਦਾ ਹੈ, ਜਿਸਤਰਾਂ ਜਲ ਵਿਖੇ ਮੀਨ (ਮੱਛ) ॥ ੯੧ ॥ ੧੧੫ ॥

ਜੀਉਂਦੇ ਜਾਗਦਿਆਂ ਹੀ ਜੋਤੀ ਜੋਤ ਸਮਾਇ ਪਰਮ ਉਪ੍ਰਾਮ ਸਰੂਪ ਜੀਵਨ ਮੁਕਤ ਵਿਰਲੇ:–

**[੧]ਅਧਯਾਤਮ ਕਰਮ ਪ੍ਰਮਾਤਮ ਪਰਮਪਦ [੨]ਤਤ ਮਿਲ [੩]ਤਤਹਿ [੪]ਪਰਮ ਤਤ ਵਾਸੀਹੈ ॥ [੫] ਸਬਦ ਬਿਬੇਕ ਟੇਕ [੬]ਏਕ ਹੀ ਅਨੇਕ ਮੇਕ [੭]ਜੰਤ੍ਰ ਧੁਨ ਰਾਗ [੮]ਨਾਦ [੯]ਅਨਭੈ ਅਭਜਾਸੀ ਹੈ ॥ [੧੦]ਦਰਸ ਧਜ਼ਾਨ ਉਨਮਾਨ ਪ੍ਰਾਨ ਪ੍ਰਾਨਪਤਿ ਅਬਗਤਿ ਗਤਿ ਅਤਿ ਅਲਖ ਬਿਲਾਸੀ ਹੈ ॥ [੧੧]ਅੰਮ੍ਰਿਤ ਕਟਾਛਜ ਦਿਬਜ ਦੇਹ ਕੈ ਬਿਦੇਹ ਭਏ [੧੨]ਜੀਵਨ ਮੁਕਤਿ ਕੋਊ ਬਿਰਲੋ ਉਦਾਸੀ ਹੈ ॥ ੯੨ ॥ ੧੧੬ ॥**

ਅਰਥ:- ਅਧਯਾਤਮ ਕਰਮ ਕਰਨ ਕਰਕੇ ਪਰਮਪਦ ਪਰਮਾਤਮਾ ਦੀ [ਪ੍ਰਾਪਤੀ ਹੁੰਦੀ ਹੈ ੨–[ਅਰਥਾਤ] ਤੱਤ=ਜੀਵ ਤੱਤ੍ਵ–ਪੰਜਾਂ ਤੱਤਾਂ ਦਾ ਜੀਵਨ ਸਰੂਪ–ਭਾਵ ਪੰਜ ਭੂਤਿਕ ਸਰੀਰ ਨੂੰ ਸਰਜੀਤ ਕਰਣ ਹਾਰਾ–ਤੱਤਾਂ ਦਾ ਤੱਤ੍ਵ ਸਰੂਪ ਪਦਾਰਥ] ੩=ਜੀਵ ਆਤਮਾ–ਤਤਹਿ ਮਿਲ [ਸ੍ਰਿਸ਼ਟੀ ਭਰ ਦੇ ਜੀਵਨ ਸਰੂਪ) ਪਰਮਾਤਮਾ ਵਿਖੇ ਮਿਲ--ਅਭੇਦ ਹੋ ਜਾਂਦਾ ਹੈ ॥ [ਅਰ ਇਸ ਪ੍ਰਕਾਰ ਅਭੇਦ ਹੋਕੇ ਉਹ ਫੇਰ:] ੪--ਪਰਮ ਤੱਤ ਵਾਸੀ=ਪਰਮਤਤ ਪਦ ਪਰਮਾਤਮਾ ਵਿਖੇ ਹੀ ਸਦਾ ਨਿਵਾਸ [ਇਸਥਿਤੀ] ਰਖਦਾ ਹੈ। ਭਾਵ ਇਸੀ ਨਿਸਚੇ ਵਿਖੇ ਦ੍ਰਿੜ੍ਹ ਰਹਿੰਦਾ ਹੈ ॥

੫--[ਕਿਸ ਪ੍ਰਕਾਰ ?] "ਸ਼ਬਦ ਬਿਬੇਕ ਟੇਕ"=ਸ਼ਬਦ ,ਦੀ ਟੇਕ [ਓਟ=

ਸਹਾਰਾ] ਲੈਕੇ, ਬਿਬੇਕ=ਬਿਬ+ਇਕ=ਦੋਹਾਂ-ਜੀਵਾਤਮਾ ਤਥਾ ਪਰਮਾਤਮਾ ਨੂੰ ਇਕ ਕਰਦਿਆਂ--ਭਾਵ-ਬਾਰੰਬਾਰ ਜੀਵ ਬ੍ਰਹਮ ਦੀ ਏਕਤਾ ਦਾ ਨਿਸ਼ਾਨਾ ਕਾਇਮ ਕਰਕੇ ਸ੍ਵਾਸ ਸ੍ਵਾਸ ਨਾਮ ਜਪਦਿਆਂ; ੬ "ਏਕ ਹੀ ਅਨੇਕ ਮੇਕ"=ਇੱਕੋ ਅਕਾਲ ਪੁਰਖ ਹੀ ਅਨੇਕਾਂ ਵਿਚ ਮਿਲਿਆ ਹੋਯਾ(ਐਉਂ ਜਾਪਿਆ ਕਰਦਾ ਹੈ)-ਜੀਕੂੰ, ੭-ਜੰਤ੍ਰ (ਬਾਜੇ) ਦੀ ਨਾਦ [ਅਵਾਜ] ਅਰੁ ੮--ਰਾਗ ਧੁਨਿ [ਗਾਯਨ ਦੀ ਸੁਰ] ਇਕ ਰੂਪ ਹੁੰਦੀਆਂ ਹਨ--ਭਾਵ-ਜਿਸਤਰਾਂ ਵਜੌਨ ਵਾਲੇ ਵਜੰਤਰੀ ਦੀ ਅਵਾਜ਼ ਜੋ ਕੁਛ ਉਸਦੀ ਰਸਨਾਂ ਵਿਚੋਂ ਪ੍ਰਗਟ ਹੁੰਦੀ ਹੈ,ਤੇ ਓਹੋ ਹੀ ਹੂਬਹੂ [ਜਸੋਂ ਕੀ ਤਸੋਂ] ਬਾਜੇ ਵਿਚੋਂ ਪ੍ਰਗਟ ਹੋਕੇ ਅੰਦਰ ਬਾਹਰਦਾ ਇਕ ਤਾਰ ਬੱਝੀ ਹੁੰਦਾ ਹੈ, ਐਸੇ ਹੀ ਸਰੀਰ ਦੇ ਅੰਦਰ ਰਮਿਆ (ਬੋਲਨ ਹਾਰਾ) ਸਮੂਹ ਜਗਤ ਵਿਖੇ ਜਸੋਂ ਕਾ ਤਸੋਂ ਬੋਲਦਾ (ਸੱਤਾ ਸਫੁਰਤੀ ਦਿੰਦਾ ਹੋਯਾ) ਇੱਕ ਰੂਪ ਹੀ ਪ੍ਰਤੀਤ ਹੋਯਾ ਕਰਦਾ ਹੈ-੯ [ਬੱਸ ਇਕ ਏਕਤਾ ਦੀ ਸਾਮਰ-ਤੱਖ ਪ੍ਰਤੀਤੀ ਰੂਪ] ਅਨਭੈ ਦਾ ਅਭ੍ਯਾਸੀ (ਦ੍ਰਿੜ੍ਹ ਨਿਸਚਾ ਰਖਨ ਦਾ ਪ੍ਰਯਤਨਵਾਨ) ਉਕ੍ਤ ਗੁਰਮੁਖ ਹੋਯਾ ਰਹਿੰਦਾ ਹੈ ॥

੧੦ (ਤਾਤਪਰਜ ਇਹ ਕਿ ਐਹੋ ਜੈਹੇ ਪੁਰਖ) "(੪) ਦਰਸ, (੨) ਧ੍ਯਾਨ, (੫) ਉਨਮਾਨ,(੧),ਪ੍ਰਾਨ, (੩) ਪ੍ਰਾਨ ਪਤਿ"=ਪ੍ਰਾਣ [ਸ੍ਵਾਸ ਗਤੀ] ਦੇ ਧ੍ਯਾਨ ਵਿਖੇ ਪ੍ਰਾਣਪਤੀ [ਪਰਮਾਤਮਾ] ਦੇ ਦਰਸ (ਦਰਸਨ) ਦਾ ਉਨਮਾਨ (ਵੀਚਾਰ-ਭਾਵਨਾ--ਨਿਸਚਾ) ਕਰਦਿਆਂ ਹੋਯਾਂ, "(੭) ਅਬਿਗਤਿ, (੮) ਗਤੀ,(੬)ਅਤਿ, (੯) ਅਲਖ, (੧੦) ਬਿਲਾਸੀਹੈ" = ਅਤ੍ਯੰਤ-ਅਬ੍ਯਕ੍ਤ-ਗਤੀ ਵਾਲੇ-ਅਲਖ ਸਰੂਪ ਵਿਖੇ ਬਿਲਾਸੀ, [ਕ੍ਰੀੜਾ ਕਰਣ ਵਾਲੇ=ਰਮਨ ਕਰਣਹਾਰੇ] ਬਣੇ ਰਹਿੰਦੇ ਹਨ ॥

੧੧--(ਇਸ ਪ੍ਰਕਾਰ ਬਾਰੰਬਾਰ ਅਭ੍ਯਾਸ ਕਰਦੇ ਹੋਏ) "ਅੰਮ੍ਰਿਤ ਕਟਾਛ੍ਯ ਦਿਬ੍ਯ ਦੇਹ ਕੈ ਬਿਦੇਹ ਭਏ"--ਵਾਹਗੁਰੂ ਦੇ ਕ੍ਰਿਪਾ ਕਟਾਖ੍ਯ ਨੂੰ ਪ੍ਰਾਪਤ ਹੋਕੇ ਦਿਬ੍ਯ ਸਰੂਪ ਪ੍ਰਾਪਤੀ ਦ੍ਵਾਰੇ ਦੇਹ ਵੱਲੋਂ ਬਿਦੇਹ ਹੋ ਜਾਂਦੇ ਹਨ। ੧੨ (ਅਰੁ ਇਸੇ ਕਰਕੇ ਹੀ ਦੇਹ ਆਦ ਨੂੰ ਨਿਰੋਗ ਤਥਾ ਬਲ ਪੁਸ਼ਟੀ ਸੰਪੰਨ ਰਖਣ ਵਾਲੀਆਂ ਪ੍ਰਵਿਰਤੀਆਂ ਵੱਲੋਂ ਸਮੂਲਚੇ ਨਿਵਿਰਤ ਰਹਿਣ ਹਾਰੇ) ਉਦਾਸੀ=ਉਪ੍ਰਾਮ ਜੀਉਂਦੇ ਜੀ ਬੰਧਨਾਂ ਤੋਂ ਰਹਿਤ ਕੋਈ ਵਿਰਲੇ ਜੀਵਨ ਮੁਕਤ ਪੁਰਖ ਹਨ ॥ ੯੨ ॥ ੧੧੬ ॥

ਉਕ੍ਤ ਉਦਾਸਭਾਵੀ ਜੀਵਨ ਮੁਕਤ ਪੁਰਖਾਂ ਦੀ ਮਿਥ੍ਯਾ ਦ੍ਰਿਸ਼ਟੀ ਦਾ ਨਿਰੂਪਣ ਕਰਦੇ ਹਨ:- ਗੁਰਮੁਖ

੧੩੩ ੧ਸੁਪਨ ਚਰਿਤ੍ਰ ਚਿਤ੍ਰ ੨ਜਾਗਤ ਨ ਦੇਖੀਅਤ ੩ਤਾਰਕਾ ਮੰਡਲ ਪਰਭਾਤ ਨ ਦਿਖਾਈਐ॥ ੪ਤਰਵਰ ਛਾਯਾ ਲਘੁ ਦੀਰਘ ੫ਚਪਲ ਬਲ ਤੀਰਥ ਪੁਰਬ ਜਾਤ੍ਰਾ ਥਿਰ ਨ ਰਹਾਈਐ ॥ ੬ਨਦੀ ਨਾਵ ਕੋ ਸੰਜੋਗ ੭ਲੋਗ ਬਹੁਰਜੋ ਨ ਮਿਲੈ ੮ਗੰਧਰਬ ਨਗਰ ੯ਮ੍ਰਿਗ ਤ੍ਰਿਸ਼ਨਾ ੧੦ਬਿਲਾਈਐ ॥ ੧੧ਤੈਸੇ ਮਾਯਾ ਮੋਹ ਧੋਹ

**ਕੁਟੰਬ ਸਨੇਹ ਦੋਹ ਗੁਰਮੁਖਿ ਸਬਦਸੁਰਤ ਲਿਵ ਲਾਈਐ॥੧੧੭**

ਅਰਥ:-੧ [ਜਗਤ ਨੂੰ ਐਉਂ ਐਸੇ ਪੁਰਖ ਮਿਥਯਾ ਦੇਖਦੇ ਹਨ ਜਿਸਤਰਾਂ ਸੁਪਨੇ ਵਿਖੇ]"ਸੁਪਨ ਚਰਿਤ੍ਰ ਚਿਤ੍ਰ"=ਸੁਪਨੇ ਵਿਖੇ ਜਿਸਪ੍ਰਕਾਰ ਚਲਿਤ੍ਰ [ਬਿਵਹਾਰ] ਵਰਤਦੇ ਹੋਏ ਦਾ ਚਿਤ੍ਰ=ਨਕਸ਼ਾ [ਜਯੋਂ ਕਾ ਤਯੋਂ ਮੂਰਤੀ ਮਾਨ ਦਿਖਾਵਾ] ਦਿਖਾਈ ਦਿੰਦਾ ਹੈ, ੨-ਤੇ ਜਾਗਦੇ ਸਾਰ "ਨ ਦੇਖਿਯਤ"=ਦ੍ਰਿਸ਼੍ਟ ਨਹੀਂ ਆਯਾ ਕਰਦਾ, ਅਰੁ ੩ ਜਿਸਤਰਾਂ ਰਾਤ ਦੇ ਸਮੇਂ "ਤਾਰਕਾ ਮੰਡਲ"=ਤਾਰਿਆਂ ਦਾ ਚਕ੍ਰ ਬੱਝਾ ਹੋਯਾ [ਘੇਰਾ ਘੱਤਿਆ ਹੋਯਾ] ਹੁੰਦਾ ਹੈ, ਪਰੰਤੂ ਪ੍ਰਭਾਤੇ [ਦਿਨ ਚੜ੍ਹਦੇ ਸਾਰ] ਉਹ ਨਹੀਂ ਦੇਖਨ ਵਿਚ ਆਯਾ ਕਰਦਾ॥

੪ ਅਤੇ ਜਿਸ ਭਾਂਤ "ਤਰਵਰ ਛਾਯਾ ਲਘੁ ਦੀਰਘ"ਬਿਰਛ ਦਾ ਪ੍ਰਛਾਵਾਂ (ਧੁੱਪ ਦੇ ਵਧਨ ਘਟਨ ਅਨੁਸਾਰ) ਛੋਟਾ ਵਡਾ ਹੁੰਦਾ ਰਹਿੰਦਾ ਹੈ-ਭਾਵ ਇਸਥਿਰ ਨਹੀਂ ਰਿਹਾ ਕਰਦਾ-੫ ਅਤੇ ਜਿਸਤਰਾਂ "ਚਪਲ ਬਲ"=ਚਪਲਾ (ਬਿਜਲੀ) ਦੀ ਤਿਰਫ [ਛਟਾ] ਧਾਰਾ ਅਰੁ ਤੀਰਥ ਦੇ ਪੁਰਬ [ਮਹਾਤਮ ਸਮੇਂ] ਦੀ ਯਾਤ੍ਰਾ ਥਿਰ ਨ ਰਹਾਈਐ=ਟਿਕੀ ਨਹੀਂ ਰਿਹਾ ਕਰਦੀ॥

੬ ਇਸੇ ਭਾਂਤ ਜਿਸ ਪ੍ਰਕਾਰ"ਨਦੀ ਨਾਵ ਕੋ ਸੰਜੋਗ ਲੋਗ"=ਨਦੀ ਪਾਰ ਹੁੰਦੇ ਸਮੇਂ ਦੇ ਬੇੜੀ ਵਿਚ ਬੈਠਿਆਂ ਲੋਕਾਂ ਦਾ ਸੰਜੋਗ [ਮੇਲ] ੭"ਬਹੁਰਯੋ ਨ ਮਿਲੈ" (ਪਾਰ ਉਰਾਰ ਹੋਜਾਣ) ਉਪਰੰਤ ਮੁੜ ਓਕੂੰ ਨਹੀਂ ਮਿਲ ਸਕਦਾ, ਤਥਾ ੮ "ਗੰਧਰਬ ਨਗਰ"=ਹਰੀਚੰਦ ਰਾਜੇ ਦੇ ਸਤ ਬਲ ਕਰਕੇ ਸੁਰਗ ਸਿਧਾਰਦੀ ਉਸਦੀ ਰਾਜ ਨਗਰੀ ਦੇ ਖੋਤੇ ਦੀ ਹਿਣਕ ਤੋਂ ਮੱਧ ਆਕਾਸ਼ ਵਿਖੇ ਹੀ ਲੋਪ ਹੋਈ ਹੋਈ ਕਦਾਚਿਤ ਭਾਸਨ ਹਾਰੀ-ਹਰਿਚੰਦਉਰੀ ਅਥ੍ਵਾ ਮੀਂਹ ਬਰਸ ਚੁਕਨ ਉਪਰੰਤ ਆਕਾਸ ਵਿਖੇ ਭਾਸਨਹਾਰੇ ਨਾਨਾ ਭਾਂਤ ਦੇ ਕਲਿਪਤ ਮੇਘਾਕਾਰ--ਅਤੇ ੯ ਮ੍ਰਿਗ ਤ੍ਰਿਸ਼ਨਾ=ਰੇਤ ਥਲਿਆਂ ਅੰਦਰ ਰੇਤ ਕਿਣਕਿਆਂ ਉਪਰ ਸੂਰਜ ਰਸ਼ਮੀਆਂ ਦੇ ਪਿਆਂ ਨਦੀ ਵਤ ਲਿਸ਼ਕਾਰ ਮਾਰਣਹਾਰਾ ਕਲਪਿਤ ਪ੍ਰਵਾਹ ੧੦--"ਬਿਲਾਈਐ"-ਜਿਸ ਪ੍ਰਕਾਰ ਝਟਾਪਟ ਹੀ ਅਪਣਾ ਪ੍ਰਭਾਵ ਦਿਖਾਲਕੇ ਨਸ਼ਟ ਹੋ ਜਾਂਦੇ ਹਨ॥

੧੧ ਤੈਸਾ ਹੀ ਮਾਯਾ ਦੇ ਮੋਹ ਕੁਟੰਬ ਤਥਾ ਦੇਹ ਦੇ ਸਨੇਹ (ਪਯਾਰ) ਨੂੰ ਧੋਹ (ਛਲ ਮਾਤ੍ਰ=ਭਰਮ ਛਲਾਵਾ)ਜਾਣਕੇ--ਇਸ ਸੰਪੂਰਨ ਪ੍ਰਪੰਚ ਦੇ ਪਾਸਯੋਂ ਮੂਲੋਂ ਹੀ ਉਦਾਸ ਹੋ ਗੁਰਮੁਖ ਜਨ ਸਬਦ ਵਿਖੇ ਹੀ ਸੁਰਤ ਦੀ ਲਿਵ ਲਗਾਈ ਰਖਦੇ ਹਨ॥੯੩॥੧੧੭॥

ਪਿਛਲੇ ਪ੍ਰਸੰਗ ਨੂੰ ਸਮਾਪਤ ਕਰਕੇ ਬ੍ਰਹਮ ਗਯਾਨੀਆਂ ਦੇ ਕੂੜ ਸੰਸਾਰ ਵਾਲੇ ਅਨੁਭਵਨੂੰ,ਮਾਨੋਉਦਾਹਰਣ ਪੇਸ਼ ਕਰਦੇ ਹੋਏ ਸਾਧਾਰਣ ਮਨੁੱਖਾਂ ਤਾਂਈ ਸ਼ੀਘਰ ਹੀ ਵਾਹਗੁਰੂ ਦੇ ਮਾਰਗ ਵਿਚ ਲਗਨ ਦੀ ਪ੍ਰੇਰਣਾ ਕਰਦੇ ਹਨ:-

**੧ਨੈਹਰ ੨ਕੁਆਰ ਕੰਨਯਾਂ ੩ਲਾਡਲੀ ਕੈ ਮਾਨੀਅਤ ਬਯਾਹੇ ਸਸੁਰਾਰ ਜਾਇ ਗੁਨਣ ਕੈ ਮਾਨੀਐ॥ ੪ਬਨਜ ਬਿਉਹਾਰ ਲਗ**

**ਜਾਤ ਹੈ ਬਿਦੇਸੁ ਪ੍ਰਾਨੀ ਕਹੀਐ ਸਪੂਤ੬ਲਾਭ ਲਭਤ ਕੈ ਆਨੀਐ ॥੭ਜੈਸੇ ਤਉ ਸੰਗ੍ਰਾਮ ਸਮੈ ਪਰਦਲ ਮੈਂ ਅਕੇਲੋ ਜਾਇ ਜੀਤ ਆਵੈ ੮ਸੋਈ ਸੂਰੋ ਸੁਭਟ ਬਖਾਨੀਐ ॥ ੯ਮਾਨਸ ਜਨਮ ਪਾਇ ਚਰਨ ਸਰਨ ਗੁਰ ਸਾਧਸੰਗਮਿਲੈ ਗੁਰਦ੍ਵਾਰ ਪਹਿਚਾਨੀਐ ॥ ੧੧੯ ॥**

ਅਰਥ:—੧ ਨੈਹਰ=ਪਿਉਕੇ ਘਰ ੨-'ਕੁਆਰ ਕੰਨਿਆ'=ਕੁਆਰੀ ਬੇਟੀ ਨੂੰ 'ਲਾਡਲੀ' [ਲਾਡ+ਅਲੀ] ਲਾਡ ਦੀ ਪਿਆਰੀ ਕਰਕੇ ਮੰਨਿਆ ਜਾਂਦਾ ਹੈ । ਅਥ੍ਵਾ ਲਾਡਲੀ ਹੋਣ ਕਰਕੇ ਸਭ ਓਸਦਾ ਆਦਰਕਰਦੇ ਹਨ,ਪਰ ੩'ਬਜ਼ਾਹੇ'=ਵਿਆ-ਹਿਆਂ ਜਾਣ ਤੇ 'ਸਸੁਰਾਰ' ਸੌਹਰੇ ਘਰ ਗਿਆਂ 'ਗੁਨਣ ਕੈ' ਗੁਣਾਂ ਨਾਲ ਆਦਰ ਮਾਣਿਆ ਕਰਦੀ ਹੈ ॥

੪ "ਬਨਜ ਬਿਉਹਾਰ ਲਗ"—ਵਣਜ ਵਪਾਰ ਤਥਾ ਕਾਰੋਬਾਰ (ਸੌਦਾ-ਗਰੀ) ਖਾਤਰ ੫ 'ਪ੍ਰਾਨੀ' ਵਾਂਢੇ (ਪਰਦੇਸ) ਜਾਂਦਾ ਹੈ ੬ ਜੇਕਰ ਤਾਂ ਉਹ "ਲਾਭ ਲਭਤ ਕੈ ਆਨੀਐ"—ਲਾਭ ਦੀ ਲਭਤ ਕਰਕੇ ਅਥ੍ਵਾ ਖੱਟੀ ਖੱਟਕੇ ਲਿਆਵੇ ਤਾਂ 'ਸਪੂਤ ਕਹੀਏ' ਸਪੁੱਤਰ ਸਪੁੱਤਰ ਕਰਕੇ ਸਭ ਆਖਦੇ ਹਨ ॥

੭ 'ਜੈਸੇ ਤਉ' ਜਿਸਤਰਾਂ ਫੇਰ (ਕੋਈ ਸੂਰਮਾ ਕਹਾਣਹਾਰਾ) "ਸੰਗ੍ਰਾਮ ਸਮੇਂ"—ਰਣ ਮੱਚਿਆਂ (ਜੰਗ ਜੁਟਿਆਂ) "ਪਰਦਲ ਮੈ ਅਕੇਲੋ ਜਾਇ ਜੀਤ ਆਵੈ" ਪਰਾਈ ਸੈਨਾ ਵਿਖੇ ਅਕੱਲਾ ਹੀ (ਵੈਰੀਆਂ ਨੂੰ) ਜਿੱਤਕੇ ਆ ਜਾਵੇ ੮ ਤਾਂ "ਸੋਈ ਸੂਰੋ ਸੁਭਟ ਬਖਾਨੀਐ"—ਓਸੇ ਨੂੰ ਹੀ ਸੂਰਮਾ ਬਹਾਦਰ ਕਹੀਦਾ ਹੈ ॥

ਇਸੇ ਪ੍ਰਕਾਰ ਜੇਕਰ—੯ ਮਨੁੱਖਾ ਜਨਮ ਪਾਕੇ ਸਤਿਗੁਰਾਂ ਦੀ ਚਰਣ ਸਰਣ ਸਤਿਸੰਗ ਵਿਚ ਆਣ ਮਿਲੇ, ਤਾਂ ਓਸੇ ਨੂੰ ਹੀ 'ਗੁਰਦ੍ਵਾਰੇ'—ਗੁਰੂ ਦੁਆਰੇ (ਗੁਰਾਂ ਦੇ ਤੁਫੈਲ) ਮਨੁੱਖ ਪਣੇ ਨੂੰ ਸਫਲ ਕਰਨ ਹਾਰਾ—ਅਸਲ ਮਰਦ "ਪਹਿਚਾਨੀਐ" ਪਛਾਣੀਦਾ ਹੈ ॥ ੯੪ ॥ ੧੧੯ ॥

ਸਫਲ ਜਨਮ ਕਾਰਣੀ ਸਤਿਸੰਗਤ ਦੀ ਚਰਣ ਸਰਣ ਔਣ ਦੇ ਨਿਯਮ ਭੀ ਲਗਦੇ ਹੱਥ ਨਿਰੂਪਦੇ ਹਨ:—

**੧ਨੈਹਰ ਕੁਟੰਬ ਤਜ ਬਜ਼ਾਹੇ ਸਸੁਰਾਰ ਜਾਇ ੨ਗੁਨਨ ਕੈ ਕੁਲਾ ਬਧੂ ਬਿਰਦ ਕਹਾਵਈ ॥ ੩ਪੂਰਨ ਪਤਿਬ੍ਰਤਾ ਅਉ ਗੁਰ ਜਨ ਸੇਵਾ ਭਾਇ ਗ੍ਰਿਹ ਮੈਂ ਗ੍ਰਿਹੇਸਰ ਸੁਜਸੁ ਪ੍ਰਗਟਾਵਈ ॥ ੪ਅੰਤ ਕਾਲ ਜਾਇ ਪ੍ਰਿਯ ਸੰਗ ਸਹ ਗਾਮਿਨੀ ਹੈ ੫ਲੋਕ ਪਰ ਲੋਕ ਬਿਖੈ ਊਚ ਪਦ ਪਾਵਈ ॥ ੬ਗੁਰਮੁਖਿ ਮਾਰਗ ਭੈ ਭਾਇ ਨਿਰਬਾਹ ਕਰੈ ਧੰਨਜ ਗੁਰਸਿਖਜ ਆਦ ਅੰਤ ਠਹਰਾਵਈ॥੧੨੦**

ਅਰਥ:-੧"ਨੈਹਰ ਕੁਟੰਬ ਤਜਿ ਬਜਾਹੇ ਸਸੁਰਾਰ ਜਾਇ"=ਵਿਆਹਿਆਂ ਜਾਣ ਤੇ (ਪੁਤ੍ਰੀ) ਪਿਉਕੇ ਪਰਵਾਰ ਨੂੰ ਤਯਾਗ ਕੇ ਸੌਹਰੇ ਘਰਿ ਜਾਂਦੀ ਹੈ। ਤਾਂ ੨-"ਗੁਨਨ ਕੈ"ਗੁਣਾਂ ਦੇ ਕਾਰਣ "ਕੁਲਾਬਧੂ ਬਿਰਦ ਕਹਾਵਈ"=ਕੁਲ ਬਹੂ—ਸ੍ਰੇਸ਼ਟ ਕੁਲ ਦੀ ਵੌਹਟੀ ਵਾਲੇ ਬਿਰਦ=ਸੁਜੱਸ=ਕੀਰਤੀ ਅਥ੍ਵਾ ਪ੍ਰਸਿਧੀ ਦ੍ਵਾਰੇ ਕਹਣ ਵਿਚ ਔਂਦੀ ਹੈ॥

੩ ਅਰੁ ਐਸਾ ਹੀ"ਪੂਰਨ ਪਤਿਬ੍ਰਤ"—ਪਤੀ ਦੇ ਨਾਲ ਹੀ ਨਿਭਨ ਦਾ ਬਰਤ [ਇਕਰਾਰ] ਪ੍ਰਤਿਗਯਾ ਪੂਰਣ ਕਰਦੀ [ਪਾਲਦੀ] ਹੋਈ "ਅਉ ਗੁਰ ਜਨ ਸੇਵਾ ਭਾਇ"=ਤਥਾ ਗੁਰੂ ਜਨਾਂ [ਵਡਕਿਆਂ=ਵਡ ਵਡੇਰਿਆਂ ਸੱਸ ਸੌਹਰੇ ਜੇਠ ਆਦਿਕਾਂ] ਦੀ ਪ੍ਰੇਮ ਭਾਵ ਨਾਲ ਸੇਵਾ ਕਰਦੀ ਹੋਈ [ਉਸਦਾ] "ਗ੍ਰਹ ਮੈਂ ਗ੍ਰਹੇਸਰ" ਘਰ ਵਿਚ ਘਰ ਦੀ ਮਾਲਕ ਹੋਣ ਦਾ"ਸੁਜੱਸ ਪ੍ਰਗਟਾਵਈ"—ਸ੍ਰੇਸ਼੍ਟ ਜੱਸ--ਧੰਨ ਧੰਨ ਦੀ ਆਵਾਜ਼ ਹੀ ਸਭਨੀ ਪਾਸੀਂ ਪ੍ਰਗਟਾ ਲਿਆ ਕਰਦੀ ਹੈ॥

੪ ਇਸਤਰਾਂ ਗ੍ਰਿਹ ਧਰਮ ਦਾ ਪਾਲਨ ਕਰਦੀ ਕਰਦੀ "ਅੰਤਕਾਲ ਜਾਇ ਪ੍ਰਿਯ ਸੰਗ ਸਹਗਾਮਿਨੀ ਹੋਇ"=ਓੜਕ ਨੂੰ ਅਪਣੇ ਪਜਾਰੇ ਪਤੀ ਦੇ ਨਾਲ ਹੀ, ਉਸਦੀ ਸਾਥਨ ਹੀ ਬਣੀ ਜਾਇਆ ਕਰਦੀ ਹੈ। ੫ ਤੇ ਇਉਂ ਉਹ "ਲੋਕ ਪਰਲੋਕ ਬਿਖੈ ਊਚ ਪਦ ਪਾਵਈ"=ਜਿਤਨਾ ਚਿਰ ਜੀਉਂਦੀ ਰਹਿੰਦੀ ਹੈ ਇਸ ਲੋਕ ਅੰਦਰ ਅਰੁ ਮਰ ਕੇ ਪਰਲੋਕ ਸਿਧਾਰੀ ਉਤਮ ਗਤੀ ਨੂੰ ਪ੍ਰਾਪਤ ਹੋਇਆ ਕਰਦੀ ਹੈ॥

੬ ਇਵੇਂ ਹੀ ਜਿਹੜਾ ਕੋਈ--"ਗੁਰਮੁਖਿ ਮਾਰਗ ਭੈ ਭਾਇ ਨਿਰਬਾਹੁ ਕਰੈ" ਗੁਰਮੁਖੀ ਮਾਰਗ ਗੁਰਸਿੱਖੀ ਵਿਖੇ ਮਿਲਕੇ ਗੁਰੂ ਅੰਤਰਯਾਮੀ ਦੇ ਭੈ ਅਰੁ ਪ੍ਰੇਮ ਨੂੰ ਪਾਲਦਾ ਹੋਇਆ ਜੀਵਨਨੂੰ ਗੁਜ਼ਾਰਦਾ ਹੈ--"ਧਨਯ ਗੁਰ ਸਿੱਖ ਆਦਿ ਅੰਤਿ ਠਹਿ-ਰਾਵਈ" ਓਸ ਗੁਰੂ ਕੇ ਸਿੱਖ ਦੀ ਭੀ ਧੰਨ ਧੰਨ—ਜੈਜੈਕਾਰ (ਕੀਰਤੀ) ਹੁੰਦੀ ਹੈ ਤੇ ਆਦ ਅੰਤ ਵਿਖੇ ਓਸਦਾ ਜੱਸ ਅਟੱਲ ਰਹਿੰਦਾ ਹੈ ਵਾ ਉਸਦਾ ਆਦ ਅੰਤ [ਸਦੀਵ ਲਈ] ਹੀ ਠਹਿਰਣਾ [ਕੈਮ ਰਹਿਣਾ ਅਥ੍ਵਾ ਓਸਦਾ ਮੋਖਪਦ ਵਾਸੀ ਹੋਣਾ] ਹੋਇਆ ਕਰਦਾ ਹੈ॥ ੧੧੯॥

ਗੁਰਮੁਖਤਾ ਦੇ ਨਿਯਮ ਪਾਲਿਆਂ ਹੀ ਸਰਣਾਗਤ ਭਾਵ ਦੀ ਸਫੁਲਤਾ ਹੈ, ਪਿਛਲੇ ਕਥਨ ਕੀਤੇ ਨੂੰ ਪ੍ਰੌਢ ਕਰਦੇ ਹਨ:- ੧੨੬ ਸਿਖ ਗੁਰੂ ਦੇ ਸੁਨਹ

**੧ਜੈਸੇ ਨ੍ਰਿਪ ਧਾਮ ਭਾਮ ਏਕ ਸੈ ਅਧਿਕ ਏਕ ੨ਨਾਇਕ ਅਨੇਕ ਰਾਜਾ ਸਬਨ ਲਡਾਵਈ॥ ੩ਜਨਮਤ ਜਾਂਕੇ ਸੁਤ ਵਾਹੀ ਕੇ ਸੁਹਾਗ ਭਾਗ ੪ਸਕਲ ਰਾਨੀ ਮੈ ਪਟਰਾਨੀ ਸੋ ਕਹਾਵਈ। ੫ਅਸਨ ਬਸਨ ਸਿਹਜਾਸਨ ਸੰਜੋਗੀ ਸਭੈ ੬ਰਾਜ ਅਧਿਕਾਰ ਤੇ ਸਪੂਤੀ ਗ੍ਰਹ ਆਵਈ॥ ੭ਗੁਰ ਸਿੱਖ ਸਬੈ ਗੁਰ ਚਰਨ ਸਰਨ ਲਿਵ ੮ਗੁਰ ਸਿੱਖ ਸੰਧਿ ਮਿਲੇ ੯ਨਿਜ ਪਦ ਪਾਵਈ॥੧੨੦॥**

ਅਰਥ:–੧"ਜੈਸੇ ਨ੍ਰਿਪ ਧਾਮ ਭਾਮ ਏਕ ਸੈ ਅਧਿਕ ਏਕ"=ਜਿਸ ਤਰਾਂ ਰਾਜਾ ਦੇ ਘਰ(ਮਹਲਾਂ ਵਿਖੇ)ਭਾਮ -ਇਸਤ੍ਰੀਆਂ ਇੱਕ ਤੋਂ ਇੱਕ ਚੜ੍ਹਦੀਆਂ(ਰੂਪ ਅਰੁ ਗੁਣਵਤੀਆਂ)ਹੁੰਦੀਆਂ ਹਨ ੨–"ਅਰੁ ਨਾਇਕ ਅਨੇਕ" ਉਨਾਂ ਅਨੇਕਾਂ ਦਾ ਸੁਆਮੀ (ਮਾਲਕ), ਰਾਜਾ ਸਭਨਾਂ ਨੂੰ ਹੀ ਲਾਡ ਲਡੌਂਦਾ (ਪਜ਼ਾਰਦਾ–ਪ੍ਰਸੰਨ ਕਰਦਾ) ਹੈ ॥

੩ ਪ੍ਰੰਤੂ "ਵਾਹੀ ਕੈ ਸੁਹਾਗ ਭਾਗ"–ਸੁਹਾਗ ਦਾ ਭਾਗ ਕੇਵਲ ਉਸੇ ਨੂੰ ਹੀ ਲਗਦਾ ਹੈ, "ਜਨਮਤ ਜਾਕੈ ਸੂਤ"-ਜਿਸਦੇ ਘਰ ਪੁਤ੍ਰ ਉਤਪੰਨ ਹੋ ਔਂਦਾ ਹੈ ਤੇ ੪ ਓਹੋ ਹੀ (ਕੇਵਲ) ਸਾਰੀਆਂ ਰਾਣੀਆਂ ਵਿਚੋਂ ਪਟਰਾਨੀ (ਸਿੰਘਾਸਨ ਉਪਰ ਸਾਥ ਬਿਰਾਜਨ ਦਾ ਮਾਨ ਪਾਣ ਵਾਲੀ) ਕਹਾਇਆ ਕਰਦੀ ਹੈ ॥

੫ ਚਾਹੇ–"ਅਸਨ ਬਸਨ ਸਿਹਜਾਸਨ ਸੰਜੋਗੀ ਸਬੈ"=ਖਾਣ (ਪੀਣ ਆਦਿ ਦੇ ਪਦਾਰਥ ਤੇ) ਬਸਨ (ਬਸਤ੍ਰ–ਪਹਿਨਣ ਜੋਗ ਪਦਾਰਥ) ਤਥਾ ਸਿਹਜਾ ਉਪਰ ਰਾਜੇ ਨਾਲ ਬੈਠਨ ਦੀਆਂ, ਤਾਂ ਸਬੈ=ਸਾਰੀਆਂ ਹੀ ਸੰਜੋਗਨਾਂ–ਸਾਥਨਾਂ ਹੁੰਦੀਆਂ ਹਨ,-ਕਿੰਤੂ ੬ ਰਾਜ (ਗੱਦੀ-ਸਿੰਘਾਸਨ) ਦਾ ਅਧਿਕਾਰ (ਹੱਕ) ਤਾਂ "ਸਪੂਤੀ" (ਪੁਤਰਵੰਤੀ) ਦੇ ਹੀ "ਗ੍ਰਿਹ ਆਵਹੀ"–ਘਰ ਆਯਾ ਕਰਦਾ ਹੈ।

੭ ਤਿਸੀ ਪ੍ਰਕਾਰ "ਗੁਰਚਰਨ ਸਰਣ ਲਿਵ"–ਸਤਿਗੁਰਾਂ ਦੀ ਚਰਣ ਸਰਣ ਦੀ "ਲਿਵ" ਤਾਂਘ (ਖਿੱਚ) ਰਖਣ ਵਾਲੇ ਤਾਂ "ਗੁਰ ਸਿੱਖ ਸਬੈ" ਸਾਰੇ ਹੀ ਗੁਰੂ ਕੇ ਸਿੱਖ ਹਨ। ਪਰੰਤੂ ੮ ਜਿਸ ਕਿਸੇ ਦੀ "ਗੁਰ ਸਿਖ ਸੰਧਿ ਮਿਲੇ"–ਸਿੱਖ ਸਰੂਪ ਹੋਣ ਕਾਰਣ, ਸਤਿਗੁਰਾਂ ਨਾਲ ਅਸਲ ਮੇਲੇ ਮਿਲ ਜਾਣ ੯"ਨਿਜ ਪਦ ਪਾਵਈ" ਸਤਿਗੁਰਾਂ ਵਾਲੀ ਆਤਮ ਇਸਥਿਤੀ ਨੂੰ ਕੇਵਲ ਓਹੋ ਹੀ ਪ੍ਰਾਪਤ ਹੋਸਕਦਾ ਹੈ॥੧੨੦॥

ਸਿੱਖ ਮੱਤ ਦੀ ਵਿਸ਼ੇਸ਼ਤਾ ਇਹ ਹੈ ਕਿ ਗੁਰ ਉਪਦੇਸ਼ੀ ਦਾ ਘਰ ਵਿਚ ਵਸਦੇ ਹੀ ਉੱਧਾਰ ਹੋ ਜਾਂਦਾ ਹੈ:–

**੧ਤੁਸ ਮੈ ਤੰਦੁਲ ਬੋਏ ਨਿਪਜੇ ਸਹਸ੍ਰ ਗੁਨੋ ੨ਦੇਹਧਾਰ**
**ਕਰਤ ਹੈ ਪਰਉਪਕਾਰ ਜੀ ॥ ੩ਤੁਸ ਮੈ ਤੰਦੁਲ ਨਿਰਬਿਘਨ**
**ਨ ਲਾਗੈ ਘੁਨ ੪ਰਾਖੇ ਰਹੈ ਚਿਰੰਕਾਰ ੫ਹੋਤ ਨ ਬਿਕਾਰ ਜੀ ॥**
**੬ਤੁਸ ਮੈ ਨਿਕਸ ਹੋਇ ਭਗਨ ਮਲੀਨ ਰੂਪ ੭ਸਾਦਿ ਕਰਵਾਏ**
**ਰਾਧੇ ਰਹੈ ਨ ਸੰਸਾਰ ਜੀ ॥ ੮ਗੁਰਉਪਦੇਸ ਗੁਰ ਸਿਖ ਗ੍ਰਿਹ ਮੈਂ**
**ਬੈਰਾਗੀ ੯ਗ੍ਰਿਹ ਤਜ ਬਨ ਖੰਡ ਹੋਤ ਨ ਉੱਧਾਰ ਜੀ ॥੧੨੧॥**

ਅਰਥ:–੧ "ਤੁਸ ਮੈ ਤੰਦੁਲ ਬੋਏ ਨਿਪਜੈ ਸਹਸ੍ਰ ਗੁਨੋ-" ਜਿਤਨਾ ਚਿਰ ਤਾਂ ਤੁਸ=ਤੋਹ ਦੇ ਅੰਦਰ ਤੰਦੁਲ=ਚੌਲ ਹੋਵੇ, ਤਦ ਤਕ ਤਾਂ ਬੀਜਿਆਂ ਨਿਪਜੈ=ਉਪਜਦਾ ਹੈ ਸਹੰਸਰ ਗੁਣਾ=ਇਕ ਇਕ ਦਾ ਹਜਾਰ ਗੁਣਾਂ ਹੋ ਹੋਕੇ ੨–(ਐਸਾ ਹੀ ਉਹ ਫੇਰ ਅਗੋ) "ਦੇਹ ਧਾਰ ਕਰਤ ਹੈ ਪਰ ਉਪਕਾਰ ਜੀ"=ਅਪਣੇ ਆਪਨੂੰ ਅਨੇਕਾਂ ਰੂਪਾਂ

ਵਿਚ ਵਰਤਾਕੇ ਭੁੱਖ ਨਿਵਿਰਤੀ ਤਥਾ ਲਾਭ ਪ੍ਰਾਪਤੀ ਆਦ ਦ੍ਵਾਰਾ ਜੀਵਾਂ ਉਪਰ ਪਰ-ਉਪਕਾਰ ਕਰਣਾ ਕਰਦਾ ਹੈ—ਹੇ ਪਿਆਰਿਓ !!!

੩ "ਤੁਸ ਮੈ ਤੰਦੁਲ ਨਿਰਬਿਘਨ ਲਾਗੈ ਨ ਘੁਨ"-ਤੋਹਾਂ ਅੰਦਰ (ਛੋਨੇ ਦੇ ਉਪਰਲੇ ਪੜਦੇ ਵਿਚਾਲੇ) "ਤੰਦੁਲ"ਚੌਲ ਨੂੰ ਘੁਨ ਨਹੀਂ ਲਗ ਸਕਦਾ,ਉਹ ਨਿਰ-ਵਿਘਨ ਰਿਹਾ ਕਰਦਾ ਹੈ,ਤੇ ੪ "ਰਾਖੇ ਰਹੈ ਚਿਰੰਕਾਲ"—ਚਿਰਕਾਲ ਰਖਿਆ ਰਹਿ ਸਕਦਾ ਹੈ ੫ ਉਸਦਾ ਬਿਕਾਰ (ਵਿਗਾੜ) ਨਹੀਂ ਹੋ ਸਕਦਾ ॥

੬ ਪਰ ਜਦ "ਤੁਸ ਮੈਂ ਨਿਕਸ"- ਤੋਹ ਵਿਚੋਂ ਬਾਹਰ ਨਿਕਲ ਪਵੇ, ਤਾਂ "ਹੋਇ ਭਗਨ ਮਲੀਨ ਰੂਪ"—ਟੁੱਟ ਭੁਰ ਭੀ ਜਾਂਦਾ ਹੈ ਤੇ ਮੈਲੀ ਸ਼ਕਲ ਵਾਲਾ ਵੀ ਹੋ ਜਾਂਦਾ ਹੈ, ਅਰੁ ੭ "ਸ੍ਵਾਦ ਕਰਵਾਇ"—ਸ੍ਵਾਦ ਭੀ ਪਏ ਪਏ ਦਾ ਕਸੈਲਾ ਜਿਹਾ ਹੋ ਜਾਂਦਾ ਹੈ,ਅਤੇ "ਰਾਧੇ ਰਹੈ ਨ ਸੰਸਾਰ ਜੀ"—ਰਿੰਨਿਆਂ ਹੋਇਆਂ ਤਾਂ ਫੇਰ ਸੰਸਾਰ ਉਪਰ ਰਹਿ ਹੀ ਨਹੀਂ ਸਕਣਾ ਕਰਦਾ ॥

੮ ਐਸੇਤਰਾਂ ਜੇਕਰ ਤਾਂ ਮਨੁੱਖ "ਗੁਰ ਉਪਦੇਸ਼ ਗੁਰ ਸਿੱਖ ਗ੍ਰਿਹ ਮੈਂ ਬੈਰਾਗੀ"ਗੁਰ ਉਪਦੇਸ਼ਨੂੰ ਧਾਰਣ ਕਰਕੇ ਗੁਰ ਸਿੱਖ ਬਣ ਜਾਵੇ—ਤਾਂ ਤਾਂ ਉਹ "ਗ੍ਰਿਹ ਮੈਂ ਬੈਰਾਗੀ" ਘਰ ਵਿਚ (ਸੰਸਾਰ ਵਿਚ) ਵਸਦਾ ਹੋਇਆ ਭੀ ਬੈਰਾਗੀ (ਉਪ੍ਰਾਮ-ਉਦਾਸ-ਅਲੇਪ) ਰਹਿੰਦਾ ਹੈ। ੯ ਪਰੰਤੂ "ਗ੍ਰਿਹ ਤਜ ਬਨ ਖੰਡ ਹੋਤ ਨ ਉਧਾਰ ਜੀ"-(ਗੁਰ ਉਪਦੇਸ ਧਾਰੇ ਬਿਨਾਂ—ਗੁਰ ਸਿੱਖ ਸਜੇ ਬਿਨਾਂ) ਚਾਹੇ ਘਰ ਤਿਆਗਕੇ "ਬਨਖੰਡ" (ਜੰਗਲ ਦੇਸ਼-ਉਜਾੜ ਬੀਆਬਾਨ) ਵਿਚ ਭੀ ਜਾ ਵੱਸੇ, ਤਾਂ ਕਦਾਚਿਤ ਉੱਧਰ ਨਹੀਂ ਹੋ ਸਕੇਗਾ—ਭਾਵ ਕਈ ਪ੍ਰਕਾਰ ਦੀਆਂ ਲੋੜਾਂ ਥੋੜਾਂ ਦੀ ਮਜਬੂਰੀ ਵਿਚ ਸੰਗਤ ਕੁਸੰਗਤ ਕਰ ਬੈਠਣ ਵਿਚ ਸਦਾ ਹਾਨੀ ਦਾ ਖਤਰਾ ਹੀ ਸੰਸਣਾਂ ਵਿਚ ਜਕੜੀ ਰਖੇਗਾ ॥ ੧੨੧ ॥

ਹਾਂ ! ਗੁਰੂ ਸਿੱਖਾਂ ਦੀ ਸੰਗਤ ਵਿਚ ਵਿਨਾਹ ਨਹੀਂ ਹੁੰਦਾ, ਸਗੋਂ ਸੋਭਾ ਵਾਲੀ ਗੱਲ ਬਣਦੀ ਹੈ:-

**੧ਹਰਦੀ ਔ ਚੂਨਾ ਮਿਲ ਅਰੁਨ ਬਰਨ ਜੈਸੇ ੨ਚਤੁਰ ਬਰਨ ਕੈ ਤੰਬੋਲ ਰਸ ਰੂਪ ਹੈ ॥ ੩ਦੂਧ ਮੈ ਜਾਮਨ ਮਿਲੈ ਦਧਿ ਕੈ ਬਖਾਨੀਯਤ ੪ਖਾਂਡ ਘ੍ਰਿਤ ਚੂਨ ਮਿਲ ੫ਬਿੰਜਨ ਅਨੂਪ ਹੈ ॥ ੬ਕੁਸਮ ਸੁਗੰਧਿ ਮਿਲ ਤਿਲ ਸੈ ਫੁਲੇਲ ਹੋਤ ੭ਸਕਲ ਸੁਗੰਧਿ ਮਿਲ ਅਰਗਜਾ ਧੂਪ ਹੈ॥ ੮ਦ੍ਵੈਇ ਸਿੱਖ ਸਾਧ ਸੰਗ ਪੰਚ ਪ੍ਰਮੇਸੁਰ ਹੈ ਦਸ ਬੀਸ ਤੀਸ ਮਿਲੇ ਅਬਿਗਤਿ ਰੂਪ ਹੈ ॥ ੧੨੨ ॥**

ਅਰਥ:-੧ ਹਲਦੀ ਅਤੇ ਚਨਾ ਮਿਲਕੇ "ਅਰੁਨ ਬਰਨ ਜੈਸੇ"-ਜਿਸਤਰਾਂ ਲਾਲ ਰੰਗ ਬਣ ਜਾਂਦਾ ਹੈ, ਤੇ ੨-"ਚਤੁਰ ਬਰਨ ਕੈ ਤੰਬੋਲ ਰਸ ਰੂਪ ਹੈ"-ਪਾਨ

ਦੇ ਪੱਤੇ ਦਾ ਹਰਿਆ ਰੰਗ+ਕੱਥੇ ਦਾ ਤੇ ਸੁਪਾਰੀ ਦਾ ਮਿਟਿਆਲਾ ਲਾਲੀ ਭਾ ਮਾਰਣ ਵਾਲਾ, ਅਰੁ ਚੂਨੇ ਕਲੀ ਦਾ ਚਿੱਟਾ-ਇਨਾਂ ਚੌਹਾਂ ਰੰਗਾਂ ਦੇ ਮੇਲ ਤੋਂ "ਤੰਬੋਲ" ਪਾਨ, "ਰਸਰੂਪ" ਲਾਲ ਗੁਲਾਲ ਰੰਗ ਵਾਲਾ ਹੋ ਜਾਂਦਾ ਹੈ।

੩ "ਦੂਧ ਮੈਂ ਜਾਮਨ ਮਿਲੇ"-ਦੁੱਧ ਵਿਚ ਜਾਗ ਦੇ ਮਿਲ ਗਿਆਂ "ਦਧਿ ਕੈ ਬਖਾਨਿਯਤ"=ਦਹੀਂ ਦਹੀਂ ਕਹੌਣ ਲਗ ਪੈਂਦੀ ਹੈ, ਅਰੁ ੪ ਖੰਡ ਘਿਉ ਤੇ "ਚੂਨ" ਆਟਾ (ਮੈਦਾ) ਮਿਲਕੇ ੫ "ਬਿੰਜਨ ਅਨੂਪ ਹੈ" ਸੁੰਦ੍ਰ ਸ੍ਵਾਦੀਕ ਉਪਮਾ ਤੋਂ ਰਹਿਤ "ਬਿੰਜਨ" ਭੋਜਨ ਦਾ ਪਦਾਰਥ (ਕੜਾਹ ਪ੍ਰਸ਼ਾਦ= ਲਿਪਸੀ ਆਦ) ਬਣ ਜਾਂਦਾ ਹੈ॥

੬ "ਕੁਸਮ ਸੁਗੰਧਿ ਮਿਲ ਤਿਲ ਸੈ"-ਤਿਲਾਂ ਨਾਲ ਮਿਲਕੇ "ਕੁਸਮ ਸੁਗੰਧਿ" ਫੁੱਲਾਂ ਦੀ ਬਾਸਨਾ ਜੀਕੂੰ-"ਫੁਲੇਲ ਹੋਤ"=ਫੁਲ ਬਣ ਜਾਯਾ ਕਰਦੀ ਹੈ। ਅਤੇ ਜਿਸਤਰਾਂ ੭ "ਸਕਲ ਸੁਗੰਧਿ ਮਿਲ"-ਸਾਰੀਆਂ ਸੁਗੰਧੀਆਂ ਦੇ ਇੱਕਠਿਆਂ ਹੋ ਜਾਣ ਤੇ ਜਿਸਤਰਾਂ "ਅਰਗਜਾ ਧੂਪ ਹੈ"=ਅਬੀਰ ਵਾ ਲਖ੍ਲਖ੍ਾ ਆਦ ਨਾਮ ਨਾਲ ਕਹੀ ਜਾਣ ਵਾਲੀ (ਸੁਗੰਧੀ ਸਮੁਦਾਯ ਰੂਪ) ਵਸਤੂ ਦਾ (ਧੂਪ) ਪ੍ਰਕਾਸ਼ (ਪ੍ਰਗਟ) ਹੋ ਔਂਦਾ ਵਾ ਧੂਪ ਹੀ ਤਯਾਰ ਹੁੰਦਾ ਹੈ।

੮ ਜਿਸੇ ਭਾਂਤ ਹੀ "ਦੋਇ ਸਿੱਖ ਸਾਧ ਸੰਗ"-ਦੋ ਸਿੱਖ ਜੇ ਆਪੋ ਵਿਚ ਮਿਲ ਪੈਣ ਤਾਂ ਸਾਧ ਸੰਗ (ਸਤਸੰਗ) ਨਾਮ ਨਾਲ ਆਖੇ ਜਾਂਦੇ ਹਨ, ਤੇ "ਪੰਚ ਪ੍ਰਮੇਸ਼ਰ ਹੈ" ਪੰਜ ਮਿਲ ਬੈਠਣ ਤਾਂ ਉਥੇ ਆਪ ਹੀ ਮਾਨੋ ਪਰਮੇਸ਼ਰ ਆ ਵਸਦਾ ਹੈ, ਪਰ ਜੇਕਰ "ਦਸ ਬੀਸ ਤੀਸ ਮਿਲੇ"-ਦਸ ਵੀਹ ਤੀਹ ਆਦਿ ਇਕਤ੍ਰ ਹੋ ਔਣ, ਤਾਂ ਤਾਂ "ਅਬਿਗਤਿ ਊਪ ਹੈ"=ਅਬਜਕਤ ਉਪਮਾ (ਮੂੰਹੋਂ ਆਖਣੋ-ਪ੍ਰਗਟ ਕਰਣੋ ਹੀ ਪਾਰ) ਉਪਮਾ (ਸ਼ੋਭਾ) ਬਣ ਜਾਂਦੀ ਹੈ ॥ ੧੨੨ ॥

ਏਸੇ ਹੀ ਕਾਰਣੋ ਕਰਕੇ ਸਮੂਹ ਭਾਂਤ ਦੇ ਹੋਰ ਬਜੰਜਨਾਦੀ ਪਦਾਰਥਾਂ ਨਾਲੋਂ ਕੜਾਹ ਪ੍ਰਸ਼ਾਦ ਨੂੰ ਹੀ ਮੁਖਜਤਾ ਦਿੱਤੀ ਗਈ ਹੈ:-

**੧ਏਕ ਹੀ ਗੋਰਸ ਮੈਂ ਅਨੇਕ ਰਸ ਕੈ ਪ੍ਰਗਾਸ ੨ਦਹਿਓ ਮਹਿਓ ਮਾਖਨ ਅਉ ਘ੍ਰਿਤ ਅਨੁਮਾਨੀਐ ॥ ੩ਏਕ ਹੀ ਊਖਾਰੀ ਸੈ ਮਿਠਾਸ ਕੋ ਨਿਵਾਸ ਗੁੜ ਖਾਂਡ ਮਿਸਰੀ ਅਉ ਕਲੀਕੰਦ ਪਹਿਚਾਨੀਐ ॥ ੪ਏਕ ਹੀ ਗੋਹੂ ਸੈਂ ਹੋਤ ਨਾਨਾ ਬਿੰਜਨਾਦਿ ਸਾਦਿ ੫ਭੂੰਨੇ ਭੀਜੇ ਪੀਸੇ ਅਉ ਉਸੇਈ ਬਿਵਿਧਾਨੀਐ॥ ੬ਪਾਵਕਿ ਸਲਿਲ ਏਕ ਏਕਹਿ ਗੁਨ ਅਨੇਕ, ਪੰਚ ਕੈ ਪੰਚਾਮ੍ਰਿਤ ਸੁ ਸਾਧਸੰਗਿ ਜਾਨੀਐ ॥ ੧੨੩ ॥**

ਅਰਥ:-੧ "ਏਕ ਹੀ ਗੋਰਸ ਮੈਂ ਅਨੇਕ ਰਸ ਕੈ ਪ੍ਰਗਾਸ"-ਇੱਕੋ ਹੀ

"ਗੋਰਸ"-ਦੁੱਧ ਵਿਖੇ ਅਨੇਕਾਂ ਰਸਾਂ ਦੀ ਪ੍ਰਗਟਤਾ ਹੁੰਦੀ ਹੈ। ਜਿਹਾਕਿ ੨-'ਦਹਿਓ' ਦਹੀ, "ਮਹਿਓ" ਮਠਾ, "ਮਾਖਨ"-ਮੱਖਨ ਅਉਰ ਘਿਓ, "ਅਨੁਮਾਨੀਐ" ਵਿਚਾਰੀ (ਤੱਕੀਦੇ) ਹਨ। ਭਾਵ-ਦੁੱਧ ਅਨੇਕਤਾ ਦੇ ਪਸਾਰੇ ਵਾਲੀ ਵਸਤੂ ਹੋਣ ਕਰਕੇ "ਦੁਧਭੋਗ" -ਇਸ ਘਰ ਵਿਚ ਨਹੀਂ ਸਮਝਿਆ ਗਿਆ।

੩ ਐਸਾ ਹੀ "ਏਕ ਹੀ ਉਖਾਰੀ ਮੈਂ ਮਿਠਾਸ ਕੋ ਨਿਵਾਸ"-ਇੱਕੋ ਹੀ "ਉਖਾਰੀ"-ਕਮਾਦ ਵਿਖੇ ਗੁੜ, ਖੰਡ, ਮਿਸਰੀ, ਅਉ-ਅਤੇ "ਕਲੀਕੰਦ"-ਖੰਡੂ ਦਾਣਾ ਯਾ ਕੂਜਾ ਮਿਸਰੀ ਪਛਾਨਣ ਵਿਚ ਔਂਦੀ ਹੈ। ਭਾਵ-ਮਿੱਠਾ ਭੀ ਅਨੇਕਾਂ ਪਸਾਰਿਆਂ ਦਾ ਮੂਲ ਹੈ॥

੪ ਇਵੇਂ ਹੀ-"ਏਕ ਹੀ ਗੇਹੂੰ ਸੈ ਹੋਤ ਨਾਨਾ ਬਿੰਜਨਾਦਿ ਸ੍ਵਾਦ"-ਇੱਕੋ ਹੀ ਕਣਕ ਤੋਂ ਹੁੰਦੇ ਹਨ ਨਾਨਾ ਪ੍ਰਕਾਰ ਦੇ ਸ੍ਵਾਦ ਵੰਤ (ਚਾਖਵੇਂ) ਭੋਜਨ ਆਦ ਪਦਾਰਥ ੫-ਕੋਈ ਤਾਂ ਕੇਵਲ 'ਭੂਨੇ'-ਭੁੱਜੇ ਵਾ ਸੇਕੇ ਹੋਏ ਰੂਪ ਵਿਚ ਤੇ ਕੋਈ ਕੇਵਲ "ਭੀਜੇ" ਭਿਉਂਨ ਮਾਤ੍ਰ ਤੇ ਹੀ ਖਾਣ ਲੈਕ, ਅਰੁ ਕਈ "ਪੀਸੇ"-ਪੀਠੀ ਸੱਤੂ ਆਦ ਦੇ ਰੂਪ ਦੇ "ਅਉ ਉਸੇਏ"-ਅਤੇ ਕੋਈ ਉਬਾਲਕੇ ਤਯਾਰ ਕੀਤੇ ਘੁੰਗਣੀਆਂ ਆਦਿ, ਇਸਤਰਾਂ ਇੱਕੋ ਕਣਕ"ਬਿਬਿਧਾਨੀਐ"-ਅਨੇਕ ਪ੍ਰਕਾਰ ਦੇ ਸਰੂਪ ਧਾਰਣਾ ਕਰਦੀ ਹੈ। (ਇਸ ਲਈ ਭੀ ਅਨੇਕਤਾ ਦੇ ਪਸਾਰੇ ਵਾਲੀ ਹੀ ਵਸਤੂ ਹੈ,ਜਿਸ ਕਰਕੇ ਪ੍ਰਸ਼ਾਦ ਹੋਣ ਦੇ ਮਾਨ ਤੋਂ ਇੱਕਲੇ ਰੂਪ ਵਿਚ ਇਹ ਭੀ ਵੰਜੀ ਰਹੀ)॥

੬ ਅਲਬੱਤਾ-"ਪਾਵਕ ਸਲਿਲ ਏਕ ਏਕਹਿ ਅਨੇਕ ਗੁਣ"-ਅਗਨੀ ਤੇ ਜਲ ਨਾਲ ਮਿਲਕੇ ਅਨੇਕਤਾ ਦੇ ਗੁਣ ਵਾਲੇ (ਇਹ ਉਕ੍ਤ ਪਦਾਰਥ-ਦੁੱਧ ਮਿੱਠਾ ਤਥਾ ਮੈਦਾ) ਮੁੜ "ਏਕ ਏਕਹਿ"-ਇਕ ਵਿਚ ਹੀ ਇਕ ਰੂਪ ਆਣ ਬਣਦੇ ਹਨ, ਜਿਸ ਕਰਕੇ "ਪੰਚ ਕੈ ਪੰਚਾਮ੍ਰਿਤ ਸੁ ਸਾਧ ਸੰਗ ਜਾਨੀਐ"-ਹੁਣ ਪੰਚਾਂ ਤੋਂ ਪੰਚਾ-ਮ੍ਰਿਤ (ਕੜਾਹ ਪ੍ਰਸਾਦ) ਕਰਕੇ ਸਾਧ ਸੰਗਤਿ ਵਿਚ ਜਾਣਿਆ ਜਾਂਦਾ (ਆਦਰ ਦੇ ਲੈਕ ਸਮਝਿਆ ਜਾਂਦਾ) ਹੈ॥

ਭਾਵ-ਇਹ ਕਿ ਗੁਰੂ ਦਾ ਘਰ ਏਕਤਾ ਦਾ ਹੈ,ਨਾ ਕਿ ਅਨੇਕਤਾ ਦਾ,"ਜੇਹਾ ਅੰਨ ਤੇਹਾ ਮਨਿ"-ਆਖਦੇ ਹਨ,ਇਸ ਲਈ ਅਨੇਕਤਾ ਪਸਾਰੂ ਪਦਾਰਥ ਮਾਲਕ ਤੋਂ ਵਿਛੜਨ ਵਾਲੀ ਮਨ ਦੀ ਦਸ਼ਾ ਬਣੌਂਦੇ ਹਨ, ਤੇ ਕੜਾਹ ਪ੍ਰਸਾਦਿ ਅਨੇਕਤਾ ਵੱਲੋਂ ਏਕਤਾ ਦੇ ਘਰ ਔਣ ਵਾਲਾ ਹੋਣ ਕਾਰਣ ਅਪਣੇ ਅੰਗੀਕਾਰ ਕਰਣ ਵਾਲੇ ਦੇ ਮਨ ਨੂੰ ਏਕਤਾ ਦੇ ਘਰ ਔਣ ਵਾਲਾ ਬਣਾਨਹਾਰਾ ਹੈ, ਜਿਸ ਕਰਕੇ ਗੁਰੂ ਜੀ ਕਾ ਭੋਗ-ਕਰਤਾਰ ਦਾ ਭੋਗ ਰੂਪ ਹੋਕੇ ਇਸਨੇ ਇਸ ਘਰ ਵਿਚ ਮਾਨ ਪਾਯਾ ਹੈ॥੧੨੩॥

ਏਹੋਹੀ ਵੀਚਾਰ ਧ੍ਯਾਨ ਵਿਚ ਰਖਕੇ ਸਤਿਸੰਗ (ਸੰਗਤ) ਦਾ ਅਧਿਕਾਰ ਭੀ ਹੋਰ ਸਮੂਹ ਸਾਧਨਾਂ ਦੀ ਅਪੇਖਿਆ ਗੁਰੂ ਘਰ ਵਿਚ ਵਿਸ਼ੇਸ਼ਤਾ ਦੀ ਥਾਂ ਰਖਦਾ ਹੈ:-

**੧ਖਾਂਡ ਘ੍ਰਿਤ ਚੂਨ ਜਲ ਪਾਵਕ ਇਕਤ੍ਰ ਭਏ ਪੰਚ ਮਿਲ**

ਸਾ੧ ਸੰਮੁ



ਪ੍ਰਗਟ ਪੰਚਾਮ੍ਰਿਤ ਪ੍ਰਗਾਸ ਹੈ ॥ [2]ਮ੍ਰਿਗਮਦ ਗੌਰਾ ਚੋਆ ਚੰਦਨ ਕੁਸਮ ਦਲ [3]ਸਕਲ ਸੁਗੰਧਿ ਕੈ ਅਰਗਜਾ ਸੁਬਾਸ ਹੈ ॥ [4]ਚਤੁਰ ਬਰਨ ਪਾਨ ਚੂਨਾ ਔ ਸੁਪਾਰੀ ਕਾਥਾ ਆਪਾ ਖੋਇ ਮਿਲਤ ਅਨੂਪ ਰੂਪ ਤਾਸ ਹੈ ॥ [5]ਤੈਸੇ ਸਾਧ ਸੰਗਤਿ ਮਿਲਾਪ ਕੋ ਪ੍ਰਤਾਪ ਐਸੋ [6]ਸਾਵਧਾਨ ਪੂਰਨ ਬ੍ਰਹਮ ਕੋ ਨਿਵਾਸ ਹੈ ॥ ੧੨੪ ॥

ਅਰਥ:-੧ ਖੰਡ, ਘਿਓ, "ਚੂਨ"= ਆਟਾ (ਮੈਦਾ) ਜਲ, ਅਗਨੀ (ਇਹ ਅੱਡੋ ਅੱਡ ਹੁੰਦੇ ਹੋਏ ਜਦ) "ਇਕਤ੍ਰ ਭਏ"= ਇੱਕੋ ਟਿਕਾਣੇ ਹੋਕੇ, "ਪੰਚ ਮਿਲ" (ਇੱਕ ਰੂਪ ਹੋ) ਜਾਂਦੇ ਹਨ, ਤਾਂ "ਪੰਚਾਮ੍ਰਿਤ ਪ੍ਰਗਾਸ ਹੈ"= ਪੰਚਾਮ੍ਰਿਤ ਨਾਮੀ ਕੜਾਹ ਪ੍ਰਸਾਦ ਪ੍ਰਗਟ ਹੋ ਔਂਦਾ ਹੈ (ਤਯਾਰ ਹੋ ਜਾਂਦਾ ਹੈ) ॥

੨-ਇਸੇ ਤਰਾਂ "ਮ੍ਰਿਗ ਮਦ"=ਕਸਤੂਰੀ, "ਗੌਰਾ"=ਗੋਰੋਚਨ "ਚੋਆ ਚੰਦਨ"= ਸੰਦਲ ਦਾ ਅਤਰ (ਸੰਦਲ ਰਸ ਟਪਕਾਯਾ ਹੋਇਆ), *"ਕੁਸਮ ਦਲ"= ਕੇਸਰ (ਕੁਸਮ= ਫੁਲ+ ਦਲ= ਪਤ੍ਰ )= ਫੁਲਾਂ ਦੇ ਪਤ੍ਰ ੩ ਇਨਾਂ "ਸਕਲ ਸੁਗੰਧਤ"-ਸਾਰੀਆਂ ਸੁਗੰਧਾਂ ਤੋਂ "ਅਰਗਜਾ ਸੁਬਾਸ ਹੈ"-ਅਰਗਜਾ (ਅਬੀਰ) ਨਾਮ ਦੀ ਸੁਗੰਧੀ (ਮਜਮੂਆ ਖੁਸ਼ਬੂ=ਸੁਗੰਧੀ ਸਮੁਦਾਯ) ਮਿਸ੍ਰਤ (ਮਿਲਵੀਂ) ਬਾਸਨਾ ਬਣ ਜਾਇਆ ਕਰਦੀ ਹੈ।

੪ ਅਰੁ ਇਸੀ ਪ੍ਰਕਾਰ "ਪਾਨ ਚੂਨਾ ਸੁਪਾਰੀ ਕਾਥਾ" "ਚਤੁਰ ਬਰਨ ਆਪਾ ਖੋਇ ਮਿਲਤ"=ਪਾਨ, ਸੁਪਾਰੀ, ਕੱਥ ਅਤੇ ਚੂਨਾ ਚਾਰੋਂ ਹੀ (ਅਡੋ ਅਡ) ਰੰਗ ਮਿਲਕੇ ਜਦ ਆਪਾ (ਅਪਨਾ ਅਪਨਾ ਅਭਿਮਾਨ) ਖੋ (ਗੁਵਾ) ਦਿੰਦੇ ਹਨ, ਤਾਂ "ਤਾਸ ਰੂਪ ਅਨੂਪ ਹੈ"=ਤਿਨਾਂ ਦਾ ਰੂਪ ਅਨੂਪ (ਉਪਮਾਂ ਤੋਂ ਰਹਿਤ-ਸੁੰਦ੍ਰ ਲਾਲ ਗੁਲਾਲ) ਹੋ ਜਾਇਆ ਕਰਦੀ ਹੈ ॥

੫ ਤਿਸੀ ਪ੍ਰਕਾਰ ਹੀ ਸਾਧ ਸੰਗਤ ਦੇ (ਅੰਦਰ) ਚਾਰੋਂ ਹੀ ਬ੍ਰਾਹਮਣ ਖਤ੍ਰੀ ਸੂਦਰ ਵੈਸ਼ਯ ਰੂਪ ਬਰਨਾਂ ਦੇ ਮਿਲਾਪ ਦਾ "ਪ੍ਰਤਾਪ ਐਸੋ" ਐਹੋ ਜੇਹਾ ਮਹਾਤਮ ਹੈ। ੬ ਇਸ ਕਾਰਣ "ਸਾਵਧਾਨ"=ਹੁਸ਼ਯਾਰ ਹੋਕੇ-ਹਰਵੇਲੇ ਪੂਰੀ ਪੂਰੀ ਤਰਾਂ ਸੰਭਲਕੇ-ਭਾਵ ਨਿਯਮਾਂ ਨੂੰ ਪਾਲਨ ਕਰਦਾ ਹੋਯਾ ਸਤਿਸਗ ਕਰੇ, ਕ੍ਯੋਂਕਿ ਸਤਿਸੰਗਤਿ ਵਿਖੇ "ਪੂਰਣ

---

*ਕਈ ਗਿਆਨੀ ਅਰਥ ਭੀ ਕਰਦੇ ਹਨ ਕ੍ਯੋਂਕਿ ਇਹ ਇਕ ਪਹਾੜੀ ਬਿਰਛ ਦੇ ਤਣੇ ਵਾ ਟਾਹਨਿਆਂ ਉਪਰ ਇਕ ਝਿੱਲੀ ਜੈਸੀ ਉਭਰ ੨ ਕੇ ਸੁਗੰਧਿਤ ਹੋ ਮਹਕਨ ਲਗ ਪਿਆ ਕਰਦੀ ਹੈ, ਜਿਸ ਕਰਕੇ ਪਤ੍ਰਮਯ ਫੁੱਲ ਹੋਣ ਕਰਕੇ ਇਸਦਾ ਨਾਮ ਕੁਸਮ ਦਲ ਸੱਦਿਆ ਜਾਂਦਾ ਹੈ। ਕੇਸਰ ਦਾ ਫੁੱਲ ਭੀ ਸਰਬਾਂਗ ਨਹੀਂ ਲਿਆ ਜਾਂਦਾ। ਸੂਖਮ ਪੱਤਿਆਂ ਵਿਚ ਹੀ ਸੁਗੰਧੀ ਦਾ ਵਾਸਾ ਹੁੰਦਾ ਹੈ, ਇਸ ਲਈ ਕੇਸਰ ਦੇ ਨਾਮ ਨਾਲ ਕਿਹਾ ਜਾਂਦਾ ਹੈ।

ਬ੍ਰਹਮ ਕੋ ਨਿਵਾਸ ਹੈ"-ਸਾਖਯਾਤ ਪੂਰਣ ਬ੍ਰਹਮ ਦਾ ਨਿਵਾਸ ਰਹਿੰਦਾ ਹੈ। ਭਾਵ ਸਤਿਸੰਗਤ ਭੀ ਵਰਨ ਆਸ਼੍ਰਮ ਜਾਤੀ ਗੋਤ ਆਦਿਕਾਂ ਨੂੰ ਅਪਣੇ ਵਿਚ ਔਂਦੇ ਸਾਰ ਹੀ ਸਮੇਟਕੇ ਇੱਕ ਰੂਪ ਬਣਾ ਦਿੰਦੀ ਹੈ, ਇਸ ਵਾਸਤੇ ਇਕ ਰੂਪ ਦਾ ਬਾਸਾ ਹੀ ਬ੍ਰਹਮ ਬਾਸਾ ਹੈ -ਤੇ ਬ੍ਰਹਮਦਾ ਅਸਥਾਨ ਸਚਖੰਡ-ਤਦੇ ਹੀ ਸਤਿਸੰਗ ਸਚਖੰਡ ਕਿਹਾਹੈ।

ਸਤਿਸੰਗਤ ਦੇ ਸੱਚ ਖੰਡ ਹੋਣ ਵਿਚ ਪ੍ਰਤੱਖ ਪ੍ਰਮਾਣ ਦਿੰਦੇ ਹਨ ਤੇ ਗੁਰੂ ਘਰ ਦੇ ਚਤੁਸ਼੍ਰੈ ਸਾਧਨ ਭੀ ਨਿਰੂਪਦੇ ਹਨ:-

**੧ਸਹਜ ਸਮਾਧਿ ਸਾਧ ਸੰਗਤਿ ਮੈਂ ਸਾਚਿ ਖੰਡ ੨ਸਤਿਗੁਰੂ ਪੂਰਨ ਬ੍ਰਹਮ ਕੋ ਨਿਵਾਸ ਹੈ ॥ ੩ਦਰਸ ਧਿਆਨ ਸਰਗੁਨ ਅਕਾਲ ਮੂਰਤਿ ੪ਪੂਜਾ ਫਲ ਫੂਲ ਚਰਨਾਂਮ੍ਰਿਤ ਬਿਸਾਸ ਹੈ ॥ ੬ਨਿਰੰਕਾਰ ਚਾਰ ਪਰਮਾਰਥ ਪਰਮਪਦ, ੫ਸਬਦ ਸੁਰਤਿ ਅਵ-ਗਾਹਨ ਅਭ੍ਯਾਸ ਹੈ ॥ ੭ਸਰਬ ਨਿਧਾਨ ਦਾਨ ਦਾਇਕ ਭਗਤਿ ਭਾਇ ੮ਕਾਮ ਨਿਹਕਾਮ ਧਾਮ ਪੂਰਨ ਪ੍ਰਗਾਸ ਹੈ॥ ੧੨੫ ॥**

ਅਰਥ:- ੧ "ਸਹਜ ਸਮਾਧਿ ਸਾਧ ਸੰਗਤਿ ਮੈਂ"-ਸਾਧ ਸੰਗਤਿ ਮੈਂ (ਗੁਰ ਸਿੱਖਾਂ ਦੇ ਸਤਿਸੰਗ ਵਿਚ)ਸਹਜੇ ਹੀ ਵਾ ਸਹਜ ਸਰੂਪ ਵਿਖੇ"ਸਮਾਧਿ"ਲਗ ਜਾਇਆ ਕਰਦੀ ਹੈ (ਸਹਜ ਸਰੂਪ=ਸ਼ਾਂਤ ਪਦ=ਵਾ ਆਤਮਾ ਵਿਖੇ ਬਿਰਤੀ ਟਿਕ ਜਾਇਆ ਕਰਦੀ ਹੈ);੨ -ਕਯੋਂਕਿ "ਪੂਰਣ ਬ੍ਰਹਮ ਸਤਿਗੁਰ ਕੋ ਨਿਵਾਸ"-ਇਸ ਵਿਖੇ ਪੂਰਣ ਬ੍ਰਹਮ ਸਤਿਗੁਰੂ ਨੇ ਨਿਵਾਸ (ਵਾਸਾ) ਲਿਆ ਹੋਯਾ ਹੈ। ਇਸ ਵਾਸਤੇ "ਸਾਚ ਖੰਡ ਹੈ" ਇਹ ਸਚਖੰਡ ਅਸਥਾਨ ਹੈ।

੩ "ਦਰਸ ਧਿਆਨ ਸਰਗੁਨ ਅਕਾਲ ਮੂਰਤਿ"-ਅਕਾਲ ਸਰੂਪ (ਸਤਜ ਸਰੂਪੀ) ਸਤਿਗੁਰਾਂ ਦਾ ਜੋ ਪਰਤੱਖ ਦਰਸਨ ਕਰਣਾ ਹੈ, ਇਹ ਤਾਂ ਪਰਮਾਤਮਾ ਦਾ ਸਰਗੁਣ ਸਰੂਪ ਦਾ (ਮਾਨੋਂ)ਧਯਾਨ ਹੈ। ੪ ਅਰੁ ਫਲ ਫੁਲ ਆਦਿ ਭੇਟਾ ਦ੍ਵਾਰਾ ਪੂਜਾ ਕਰਨੀ ਤੇ ਚਰਨਾਮ੍ਰਿਤ ਪਾਨ ਕਰਣ ਕਰਕੇ ਗੁਰਮੁਖਾਂ ਨੂੰ "ਬਿਸ੍ਵਾਸ ਹੈ" (ਉਨਾਂ ਦੇ ਸਾਖਯਾਤ ਸਰਗੁਣ ਅਕਾਲ ਸਰੂਪ ਹੋਣ ਵਿਖੇ) ਦ੍ਰਿੜ ਪਰਤੀਤ-ਨਿਸਚਾ ਬੱਝਿਆ ਕਰਦਾ ਹੈ॥

੫ ਅਤੇ ਇਸੇ ਪ੍ਰਕਾਰ "ਸ਼ਬਦ ਸੁਰਤਿ ਅਵਗਾਹਨ ਅਭ੍ਯਾਸ ਹੈ"-ਸਤਿ ਗੁਰਾਂ ਦੀ ਰਸਨਾਂ ਦ੍ਵਾਰੇ ਉਪਦੇਸ਼ ਨੂੰ ਸੁਣ ਕਰਕੇ ਬਾਰੰਬਾਰ ਓਸਨੂੰ ਅਵਗਾਹਨ (ਧਾਰਣ ਕਰਦੇ ਰਹਿਣ ਦਾ ਜਤਨ) ਇਹ ਇਸ ਮਾਰਗ ਦਾ ਅਭ੍ਯਾਸ ਹੁੰਦਾ ਹੈ॥

੬ ਇਉਂ ਉਪਰ ਕਥਨ ਕੀਤੇ ਜੋ ਸਤਿਸੰਗ ਪ੍ਰਵੇਸ, ਦਰਸ਼ਨ ਧਿਆਨ ਪ੍ਰਸ਼ਾਦ ਭੇਟ ਚਰਨ ਬੰਦਨ ਆਦ, ਤਥਾ ਸ਼ਬਦ ਅਭ੍ਯਾਸ ਰੂਪ ਚਾਰੇ ਸਾਧਨ ਹਨ, ਸੋ "ਚਾਰ ਪਰਮਾਰਥ" ਇਹ ਚਾਰੋਂ ਹੀ ਪਰਮਾਰਥ (ਪਰਮ ਪ੍ਰਯੋਜਨ ਰੂਪ) ਸਾਧਨ

ਪਰਮ ਪਦ ਨਿਰੰਕਾਰ"=ਨਿਰੰਕਾਰ ਸਰੂਪ ਪਰਮ ਪਦ (ਮੋਖ) ਦੀ ਪ੍ਰਾਪਤੀਦੇਹਨ ॥

੭ ਜਿਸ ਕਰਕੇ ਇਨਾਂ ਸਾਧਨਾਂ ਦੀ ਸਿੱਧੀ ਦਾ ਅਸਥਾਨ ਹੋਣ ਕਰਕੇ ਇਸ ਸਤਿਸੰਗ ਨੂੰ "ਸਰਬ ਨਿਧਾਨ ਦਾਨ ਦਾਇਕ ਭਗਤਿ ਭਾਇ"=ਸਰਬ ਨਿਧੀਆਂ ਤਥਾ ਭਗਤੀ (ਭਜਨ=ਪਜਾਰ ਪ੍ਰਮਾਤਮਾ ਦੇ ਸਾਧਨ) ਅਰੁ ਭਾਇ(ਪ੍ਰੇਮ=ਭੌਣੀ ਸ਼ਰਧਾ) ਦਾ "ਦਾਇਕ" ਦਾਤਾ ਮੰਨਿਆ ਹੈ ॥

੮ ਅਤੇ "ਕਾਮ ਨਿਹਕਾਮ ਧਾਮ"=ਕਾਮਨਾਂ ਵਲੋਂ ਨਿਸ਼ਕਾਮ ਵਾ ਸੰਕਲਪਾਂ ਵੱਲੋਂ ਨਿਰ ਸੰਕਲਪ (ਅਫੁਰ) ਹੋਣ ਦਾ "ਧਾਮ"=ਪਦ (ਮੁਕਤ ਪਦਵੀ) ਭੀ "ਪੂਰਣ ਪ੍ਰਗਾਸ ਹੈ"=ਅਵਸ਼ਜ ਹੀ ਸਤਿਸੰਗ ਵਿਖੇ ਪੂਰੀ ਪੂਰੀ ਤਰਾਂ ਪਰਗਟ ਹੋ ਆਯਾ ਕਰਦੀ ਹੈ ॥ ੧੨੫ ॥

ਗੁਰੂ ਕੀ ਸਾਧ ਸੰਗਤ ਨੂੰ ਪਾ ਕੇ ਕਿਧਰੇ ਭੀ ਭਟਕਨ ਦੀ ਲੋੜ ਨਹੀਂ ਰਹਿੰਦੀ:- (ਸਤਸੰਗ ਮਹਾਤਮ)

**੧ਸਹਜ ਸਮਾਧਿ ਸਾਧ ਸੰਗਤਿ ਸੁਕ੍ਰਿਤ ਭੂਮਿ ੨ਚਿੱਤ ਚਿਤਵਤ ਫਲ ਪ੍ਰਾਪਤਿ ਉਧਾਰ ਹੈ ॥ ੨ਬੱਜਰ ਕਪਾਟ ਖੁੱਲੇ ਹਾਟ ਸਾਧ ਸੰਗਤਿ ਮੈ ਸਬਦ ਸੁਰਤਿ ਲਾਭ ਰਤਨ ਬਿਉਹਾਰ ਹੈ ॥ ੩ਸਾਧ ਸੰਗ ਬ੍ਰਹਮ ਸਥਾਨ ਗੁਰਦੇਵ ਸੇਵ ਅਲਖ ਅਭੇਵ ਪਰਮਾਰਥ ਅਚਾਰ ਹੈ ॥ ੪ਸਫਲ ਸੁ ਖੇਤ ਹੇਤ ਬਨਤ ਅਮਿਤ ਲਾਭ ਸੇਵਕ ਸਹਾਈ ਬਰਦਾਈ ਉਪਕਾਰ ਹੈ ॥ ੧੨੬ ॥**

ਅਰਥ:-੧ "ਸਹਜ ਸਮਾਧਿ ਸਾਧਸੰਗਤਿ ਸੁਕ੍ਰਿਤ ਭੂਮਿ"=ਸਹਜੇ ਹੀ "ਸਮਾਧਿ" ਇਸਥਿਤੀ (ਮਨ ਦੀ ਭਟਕਨਾਂ ਦੀ ਨਿਵਿਰਤੀ) ਦਾ ਕਾਰਣ ਸਤਸੰਗ "ਸੁਕ੍ਰਿਤ ਭੂਮਿ"=ਪੁੰਨ ਭੂਮੀ=ਤੀਰਥ ਰੂਪ (ਪਵਿਤ੍ਰ ਧਰਤੀ)ਹੈ। ੨--"ਚਿੱਤਚਿਤਵਤ" ਚਿੱਤ ਦੇ ਚਿਤਵਨਾ ਮਾਤ੍ਰ ਤੇ ਹੀ-ਭਾਵ ਸਾਧਨਾਂ ਸਾਧਨ ਦੇ ਕਸ਼ਟ ਉਠਾਇਆਂ ਬਿਨਾਂ ਹੀ (ਇਥੇ ਨਿਵਾਸ ਕਰਣ ਵਾਲੇ ਨੂੰ) "ਫਲ ਪ੍ਰਾਪਤਿ ਉਧਾਰ ਹੈ" ਉਧਾਰ (ਨਿਸਤਾਰੇ) ਰੂਪ ਫਲ ਦੀ ਪ੍ਰਾਪਤੀ ਹੋ ਔਂਦੀ ਹੈ ॥

(੨) (ਜੀਕੂੰ ਰਤਨਾਂ ਦਾ ਗਾਹਕ ਜੌਹਰੀ ਦੀ ਹੱਟੀ ਉਪਰ ਰਤਨ ਵਿਹਾਝਨ ਜਾਏ, ਤਾਂ ਗਾਹਕ ਦੀ ਮੰਗ ਅਰੁ ਵਿੱਤ ਨੂੰ ਦੇਖਕੇ ਝੱਟ ਜਕੜੇ ਹੋਏ ਲੋਹੇ ਆਦਿਕਾਂ ਦੇ ਅਲਮਾਰੇ ਖੁੱਲ ਪੈਂਦੇ ਹਨ) ਤੀਕੂੰ ਹੀ"ਬਜਰ ਕਪਾਟ ਖੁਲੇ ਹਾਟ ਸਾਧ ਸੰਗਤਿ ਮੈਂ" --ਪਰਮਾਰਥੀ ਪਰਖਊਏ ਗੁਰਸਿੱਖਾਂ ਦੇ ਸਤਿਸੰਗ ਰੂਪ ਹੱਟ ਉੱਪਰ, ਗਾਹਕ ਜਗਯਾਸੀ ਦੇ ਔਂਦਿਆਂ, ਅੰਦਰ ਦੇ ਜੜੇ ਹੋਏ ਬੱਜਰ ਸਮਾਨ ਅਨਟੁੱਟ ਪੜਦੇ (ਕਿਵਾੜ) ਖੁੱਲ ਆਇਆ ਕਰਦੇ, ਤੇ "ਸਬਦ ਸੁਰਤਿ ਲਾਭ" ਸਤਿਗੁਰਾਂ ਦ੍ਵਾਰੇ "ਸਬਦ" (ਦੀ ਝਨਕਾਰ) "ਸੁਰਤਿ"-ਸੁਨਣ ਦਾ ਲਾਭ ਪ੍ਰਾਪਤ ਹੋ ਔਂਦਾ ਹੈ, ਤੇ "ਰਤਨ ਬ੍ਰਿਉਹਾਰ

ਹੈ"ਵਿਓਂ ਰਤਨਾਂਦੇ ਵਿਹਾਝਨ ਦਾ ਸੌਦਾ ਅਰੰਭ ਹੋ ਪੈਂਦਾ ਹੈ। ਭਾਵ,ਜਿਸਤਰਾਂ ਅਲਮਾ-ਰੀਆਂ ਖੋਲਕੇ ਜੌਹਰੀ ਜੌਹਰਾਂ ਦੀਆਂ ਥੈਲੀਆਂ ਅਗੇ ਰਖਦਾ ਹੈ, ਤਾਂ ਜੌਹਰਾਂ ਦੀ ਆਪੋ ਵਿਚ ਝਨਕਾਰ ਹੁੰਦੀ ਸੁਨਣ ਲਗ ਪਿਆ ਕਰਦੀ,ਤੇ ਜੋ ਲੈਣਾ ਹੋਵੇ ਓਸਦਾ ਸੌਦਾ ਤੁਰ ਪਿਆ ਕਰਦਾ ਹੈ। ਇਸੇਤਰਾਂ ਨਾਮ ਦੀ ਪ੍ਰਾਪਤੀ ਹੁੰਦੇ ਸਾਰ ਅੰਦਰਲੇ ਵਾਹਗੁਰੂ ਦੇ ਪ੍ਰਕਾਸ਼ ਸਬੰਧੀ ਕੇਂਦ੍ਰੀਅ ਟਿਕਾਣੇ (ਭੀਤਰੀ ਚੱਕ੍ਰ) ਭੀ ਖੁੱਲਕੇ ਅਨਹਦ ਦੀਆਂ ਧੁਨੀਆਂ ਤੇ ਰੱਬੀ ਪ੍ਰਕਾਸ਼ ਦਾ ਅਨਭਉ ਹੋਣ ਲਗ ਪਿਆ ਕਰਦਾ ਹੈ।

੩ ਫੇਰ "ਸਾਧ ਸੰਗ ਬ੍ਰਹਮ ਸਥਾਨ"=ਸਤਿਸੰਗ ਬ੍ਰਹਮ ਪੁਰ=ਸਚਖੰਡ ਹੈ, ਤੇ ਇਥੇ "ਗੁਰਦੇਵ ਸੇਵ"=ਦੇਵ ( ਪ੍ਰਕਾਸ਼ ) ਸਰੂਪ ਸਤਿਗੁਰਾਂ ਦੀ ਅਰਾਧਨਾ ਕਰਕੇ "ਅਲਖ ਅਭੇਵ ਧਰਮਾਰਥ ਅਚਾਰਹੈ"=ਧਰਮ ਆਚਾਰ ਦਾ ਅਰਥ ਰੂਪ ਜੋ ਪ੍ਰਯੋਜਨਹੈ ਭਾਵ (ਧਰਮ ਰੂਪ ਆਚਾਰ ਸਾਧਨੇ ਤੋਂ ਸਿੱਧ ਹੋਣਹਾਰਾ, ਅਲਖ (ਨਾਂ ਲਖਿਆ ਜਾਣ ਵਾਲਾ) ਤੇ ਅਭੇਵ(ਮਰਮ ਜਾਨਣੋਂ ਰਹਿਤ) ਮੋਖ ਸਰੂਪ ਪ੍ਰਯੋਜਨ ਪ੍ਰਾਪਤ ਹੋ ਜਾਂਦਾ ਹੈ॥

੪ ਐਸਾ ਹੀ ਇਹ ਸਤਿਸੰਗ ਮਾਨੋ "ਸਫਲ ਸੁ ਖੇਤ"=ਅਵਸ਼ਜ ਫਲਨ ਵਾਲਾ ਖੇਤ (ਮੈਦਾਨ) ਹੈ,"ਬਨਤ ਅਮਿਤ ਲਾਭ"=ਗਿਣਤੀ ਮਿਣਤੀ ਵਿਚ ਨਾ ਆਸਕਨਵਾਲੇ ਲਾਭ ਇਸ ਵਿਚੋਂ "ਬਨਤ" ( ਉਪਜਕੇ ਪ੍ਰਾਪਤ ਹੁੰਦੇ ) ਹਨ, 'ਸੇਵਕ ਸਹਾਈ" ਅਪਣੀ ਸੇਵਾ ( ਮੰਨਤਾ ) ਕਰਣ ਵਾਲੇ ਦਾ ਸਹਾਈ ( ਅਵਸ਼ਜ ਸਹੈਤਾ ਪ੍ਰਦਾਨ ਹਾਰਾ) ਹੈ ਤੇ"ਬਰਦਾਈ"=ਸਮੂਹ ਵਰ ਰੂਪ ਧਰਮ ਅਰਥ ਕਾਮ ਮੋਖ ਰੂਪ ਦਾ ਦਾਤਾ ਹੈ,ਅਰ "ਉਪਕਾਰ ਹੈ"=ਹਰ ਪਰਕਾਰ ਸਤਿ ਸੰਗੀ ਉਪਰ ਉਪਕਾਰ ਹੀ ਉਪਕਾਰ ਪਾਲਣ (ਕਰਣ) ਹਾਰਾ ਹੈ, ਵਾ ਉਪ=ਸਮੀਪ+ਕਾਰ=ਕਰਣ ਹਾਰਾ=ਅਪਨੇ ਸਤਿ ਸੰਗੀਆਂ ਨੂੰ ਸਭ ਦੇ, ਤੇ ਸਭ ਨੂੰ ਅਪਣੇ ਸਤਿ ਸੰਗੀਆਂ ਦੇ ਨੇੜੇ ( ਪਯਾਰਾ ) ਬਨਾਣ ਹਾਰਾ ਹੈ॥ ਭਾਵ,ਸਤਿ ਸੰਗ ਸਭ ਕਿਸੇ ਦੇ ਚਿੱਤ ਅੰਦਰ ਪਿਆਰ ਪੈਦਾ ਕਰਣ ਵਾਲਾ ਹੈ ॥੧੨੬॥

ਗੁਰਮੁਖ ਪੰਥ ਵਿਚ ਸਤਿਸੰਗੀ ਕੀਕੂੰ ਸ਼ਾਮਲ ਹੁੰਦੇ ਹਨ:-

**੧ਗੁਰਮੁਖਿ ਸਾਧ ਚਰਨਾਮ੍ਰਿਤ ਨਿਧਾਨ ਪਾਨ ੨ਕਾਲ ਮੈਂ ਅਕਾਲ ਕਾਲ ਬਜ਼ਾਲ ਬਿਖ ਮਾਰੀ ਹੈ॥ ੩ਗੁਰਮੁਖਿ ਸਾਧੂ ਚਰਨਾਮ੍ਰਿਤ ਨਿਧਾਨ ਪਾਨ ੪ਕੁਲ ਅਕੁਲੀਨ ਭਏ ੫ਦੁਬਿਧਾ ਨਿਵਾਰੀ ਹੈ ॥ ੬ਗੁਰਮੁਖ ਸਾਧ ਚਰਨਾਮ੍ਰਿਤ ਨਿਧਾਨ ਪਾਨ ੭ਸਹਜ ਸਮਾਧ ਨਿਜ ਆਸਨ ਕੀ ਤਾਰੀ ਹੈ॥ ੮ਗੁਰਮੁਖਿ ਸਾਧ ਚਰਨਾਮ੍ਰਿਤ ਪਰਮ ਪਦ ੯ਗੁਰਮੁਖਿ ਪੰਥ ਅਬਿਗਤ ਗਤਿ ਨਜ਼ਾਰੀ ਹੈ॥ ੧੨੭॥**

ਅਰਥ:-੧ "ਗੁਰਮੁਖਿ ਸਾਧ ਚਰਨਾਮ੍ਰਿਤ ਨਿਧਾਨ ਪਾਨ"= ਸਾਧ (ਸੰਤ=

ਸਤਿਗੁਰੂ)ਦੇ ਚਰਣਾਂ ਦੇ ਅੰਮ੍ਰਿਤ ਨੂੰ ਜੋ ਕਿ ਅੰਮ੍ਰਿਤ ਦੇ ਨਿਧਾਨ (ਭੰਡਾਰ) ਰੂਪ ਹੈਨ, "ਪਾਨ"(ਛਕ) ਕਰਕੇ "ਗੁਰਮਖ" ਹੋਈ ਦਾ ਹੈ। (ਅਤੇ ਐਸਾ ਬਣਕੇ) ੨-"ਕਲ ਮੈਂ ਅਕਾਲ"=ਸਮੇਂ ਦੀਆਂ ਹੱਦਾਂ ਵਿਖੇ ਵਾ ਸਮੇ ਦੇ ਅਨੁਸਾਰ ( ਜਿਹਾ ਜਿਹਾ ਜਿਸ ਜਿਸ ਵੇਲੇ ਆਨ ਵਾਪਰੇ ਓਸ ਮੂਜਬ) ਵਰਤਦਾ ਹੋਯਾ ਭੀ, ਅਕਾਲ (ਕਾਲ ਦਿਆਂ ਅਸਰਾਂ ਤੋਂ=ਸੁਖ ਦੁਖ ਵਾ ਹਰਖ ਸ਼ੋਕ ਆਦਿ ਦੇ ਸਮਾਗਮਾਂ ਵਿਖੇ ਵਰਤਦਿਆਂ ਹੋਯਾਂ ਭੀ ਅਸੰਗ ਵਾ ਅਸਪਰਸ਼) ਰਿਹਾ ਕਰਦਾ ਹੈ। (ਤੇ ਇਉਂ ਦੀ ਵਰਤਨ ਦੇ ਸੁਭਾਵ ਦੀ ਪ੍ਰਪੱਕਤਾ ਕਾਰਣ ਓਸਨੇ ਮਾਨੋਂ) "ਕਾਲ ਬਜਾਲ ਬਿਖ ਮਾਰੀ ਹੈ"=ਸਰਪ ਦੀ ਤਰਾਂ ਹਰਖ ਸ਼ੋਕ, ਰਾਗ ਦ੍ਵੇਖ ਆਦਿਕ ਜੋ ਇਸ ਕਾਲ ਦੀ ਬਿਖ (ਵਿਹੁ) ਮੌਕੇ ਮੌਕੇ ਸਿਰ ਡੰਗਨ ਵਾਲੀ ਸੀ-ਮਾਰ ਦਿੱਤੀ ਹੈ (ਨਿਵਿਰਤ ਕਰ ਦਿੱਤੀ ਹੈ)।

੩-"ਗੁਰਮੁਖਿ ਸਾਧੂ ਚਰਣਾਮ੍ਰਿਤ ਨਿਧਾਨ ਪਾਨ"=ਸਾਧੂ (ਸਤਿਗੁਰ) ਦੇ ਅੰਮ੍ਰਿਤ ਭੰਡਾਰ ਰੂਪ ਚਰਣਾਂ ਦੇ ਅੰਮ੍ਰਿਤ ਨੂੰ ਪਾਨ ਕਰਕੇ ੪ ਗੁਰਮੁਖਿ "ਕੁਲ ਅਕੁਲੀਨ ਭਏ"=ਕੁਲ (ਜਾਤੀ ਗੋਤ ਬਰਨ ਆਸ਼੍ਰਮ ਆਦ ਦੇ ਅਭਿਮਾਨ ਨੂੰ ਤਜ ਗਕੇ ਗੁਰਮੁਖਤਾ ਮਾਤ੍ਰ ਧਾਰਦੇ ਹੀ ਇਨਾਂ) ਵੱਲੋਂ ਅਕੁਲੀਨ (ਕੁਲ ਰਹਿਤ) ਹੋ ਜਾਂਦਾ ਹੈ। (ਅਤੇ ਅਪਣੇ ਆਪ ਨੂੰ ਸਿੱਖ ਸਦਾਨ ਲੱਗ ਜਾਣ ਕਰਕੇ,) ੫-"ਦੁਬਿਧਾ ਨਿਵਾਰੀਐ" =ਰੀਤਾਂ ਰਸਮਾਂ ਆਦਿ ਦੀ ਜੋ ਬਿਧ ਨਿਖੇਧ ਦੀ ਦੁਬਿਧਾ ਸੀ, ਉਹ ਨਿਵਾਰਣ(ਤ੍ਯਾਗ) ਕਰ ਦਿੰਦਾ ਹੈ ॥

੬-"ਗੁਰਮੁਖਿ ਸਾਧ ਚਰਣਾਮ੍ਰਿਤ ਨਿਧਾਨ ਪਾਨ"=ਗੁਰਮੁਖਤਾ ਧਾਰਦਿਆਂ ਸਾਧੂ ਸਰੂਪ ਸਤਿਗੁਰਾਂ ਦੇ ਅੰਮ੍ਰਿਤ ਭੰਡਾਰ ਚਰਣਾਂ ਦੇ ਅੰਮ੍ਰਿਤ ਨੂੰ ਪਾਨ ਕਰਕੇ (ਓਸਦੀ)-੭ "ਸਹਜ ਸਮਾਧ ਨਿਜ ਆਸਨ ਕੀ ਤਾਰੀਐ"=ਨਿਜ (ਆਪੇ) ਦਾ ਹੈ ਆਸਨ (ਨਿਵਾਸ) ਜਿਸ ਟਿਕਾਣੇ ਅਪਣੇ ਅੰਦਰ,(ਓਥੇ ਹੀ ਤਾਰੀਐ (ਤਾੜੀ ਲਗਾਕੇ =ਧ੍ਯਾਨ ਕਰਕੇ)"ਸਹਿਜਸਮਾਧਿ"=ਸਹਜ ਸਰੂਪਣੀ ਇਸਥਿਤੀਨੂੰ ਪ੍ਰਾਪਤ ਹੋਜਾਂਦਾਹੈ॥

੮-"ਗੁਰਮੁਖਿ ਸਾਧ ਚਰਣਾਮ੍ਰਿਤ ਪਰਮ ਪਦ"=ਸੰਤ ਸਰੂਪ ਸਤਿਗੁਰਾਂ ਦੇ ਚਰਣਾਂ ਦੇ ਅੰਮ੍ਰਿਤ ਨੂੰ ਪਾਨ ਕਰਕੇ ਗੁਰਮੁਖਿ ਪਰਮ ਪਦ ਨੂੰ ਪ੍ਰਾਪਤ ਹੋ ਜਾਂਦਾ ਹੈ। ੯ (ਬਸ ਏਸੇ ਕਰਕੇ ਹੀ) "ਗੁਰਮੁਖਿ ਪੰਥ ਗਤਿ ਅਬਗਤਿ ਨਿਆਰੀਐ" ॥ ਗੁਰ ਸਿੱਖੀ ਮਾਰਗ ਦੀ ਗਤਿ (ਕਲ੍ਯਾਨ=ਮੁਕਤਿ) ਅਬਗਤਿ (ਅਬ੍ਯਕ੍ਤ ਸਰੂਪ) ਪ੍ਰਗਟ ਦਸ਼ਾ ਵਿਚ ਨਾਂ ਆ ਸੱਕਨ ਵਾਲੀ (ਸਰੂਪ, ਸਾਯੁਜ੍ਯ,ਸਾਲੋਕ੍ਯ ਤੇ ਸਾਮੀਪ੍ਯ ਆਦਿ) ਹੋਰ ਹੋਰ ਮੁਕਤੀਆਂ ਤੋਂ ਨ੍ਯਾਰੀ (ਵੱਖਰੀ) ਹੀ ਹੈ ॥ ੧੨੭ ॥

### ਵੀਚਾਰ

ਨਵਮ ਪਾਤਿਸ਼ਾਹ ਤਕ ਚਰਣਾਮ੍ਰਿਤ ਦੀ ਮ੍ਰਯਾਦਾ ਹੀ ਅੰਮ੍ਰਿਤ ਛਕਾਕੇ ਸਿੱਖ ਸਜਾਨ ਦੀ ਰਹੀਹੈ। ਸੋ ਓਸੇ ਦਾ ਹੀ ਵਿਧਾਨ ਭਾਈ ਜੀ ਨੇ ਉਸ ਵਕਤਦੇ ਮੂਜਬ ਕੀਤਾ ਹੈ, ਪਰ ਦਸਮ ਪਾਤਿਸ਼ਾਹ ਨੇ ਖੰਡੇ ਦੇ ਅਮ੍ਰਿਤ ਰਾਹੀਂ ਗੁਰ ਸਿੱਖੀ ਦੀ ਸੰਗਤਿ ਵਿਚ ਪ੍ਰਵੇਸ਼ ਕਰਣ ਦੀ ਪ੍ਰਪਾਟੀ ਚਲਾਈ।ਸੋ ਵਰਤਮਾਨ ਸਮੇਂ ਲਈ"ਸਾਧ ਚਰਣਾਮ੍ਰਿਤ"

Charanamrit

ਦੀ ਬਜਾਯ "ਖੰਡਾਮ੍ਰਿਤ" ਭਾਵ ਸਮਝ ਲੈਣਾ ਚਾਹੀਏ॥-॥

ਸਾਧ ਸੰਗਤ ਵਿਖੇ ਜਿਸ ਸਹਜ ਸਮਾਧ ਦੀ ਪ੍ਰਾਪਤੀ ਗੁਰਮੁਖ ਨੂੰ ਹੁੰਦੀ ਹੈ, ਓਸਦਾ ਨਿਰਣਾ ਕਰਦੇ ਹਨ-ਅਭ੍ਯਾਸ ਦੀਆਂ ਭੂਮੀਆਂ:-

**੧ਸਹਜ ਸਮਾਧਿ ਸਾਧ ਸੰਗਤਿ ਸਖਾ ਮਿਲਾਪ ੨ਗਗਨ ਘਟਾ ਘਮੰਡ ਜੁਗਤਿ ਕੈ ਜਾਨੀਐ॥ ੩ਸਹਿਜ ਸਮਾਧਿ ਕੀਰਤਨ ਗੁਰ ਸਬਦ ਕੈ ੪ਅਨਹਦ ਨਾਦ ਗਰਜਤ ਉਨਮਾਨੀਐ ॥ ੫ਸਹਜ ਸਮਾਧ ਸਾਧ ਸੰਗਤਿ ਜੋਤੀ ਸਰੂਪ ਦਾਮਿਨੀ ਚਮਤਕਾਰ ੬ਉਨ-ਮਨ ਉਨਮਾਨੀਐ॥ ੭ਸਹਜ ਸਮਾਧ ਲਿਵ ਨਿਝਰ ਅਪਾਰ ਧਾਰ ੮ਬਰਖਾ ਅੰਮ੍ਰਿਤ ਜਲ ਸਰਬ ਨਿਧਾਨੀਐ॥ ੧੨੯॥**

ਅਰਥ:-੧ "ਸਹਜ ਸਮਾਧਿ ਸਾਧ ਸੰਗਤਿ ਸਖਾ ਮਿਲਾਪ"=ਸਾਧ ਸੰਗਤਿ (ਗੁਰੂ ਕੀ ਸਿੱਖ ਸੰਗਤ) ਵਿਚ ਮਿਲਣ ਕਰਕੇ ਸਹਜ (ਸਰੂਪ) ਵਿਖੇ ਇਸਥਿਤੀ ਹੋ ਔਂਦੀ ਹੈ, (ਤੇ ਓਸ ਆਤਮ ਇਸਥਿਤੀ ਦੇ ਪ੍ਰਭਾਵ ਕਰਕੇ) "ਸਖਾ ਮਿਲਾਪ"= ਸਾਥੀ ਦਾ ਮੇਲ=ਸਦੀਵਕਾਲ ਆਦ ਅੰਤ ਵਿਖੇ ਨਾਲ ਨਿਭਨ ਵਾਲੇ ਸਤਿਗੁਰੂ ਅੰਤਰ-ਯਾਮੀ ਪਰਮਾਤਮਾ ਦਾ ਮੇਲਾ ਪ੍ਰਾਪਤ ਹੋ ਔਂਦਾ ਹੈ॥ ੨-"ਗਗਨ ਘਟਾ ਘਮੰਡ ਜੁਗਤਿ ਕੈ ਜਾਨੀਐ"-(ਅਰੁ ਓਸਦੇ ਨਾਲ ਮਿਲਾਪ ਦੀ) ਜੁਗਤੀ ਕਰਕੇ (ਅਭ੍ਯਾਸ, ਸੁਰਤ ਦੀ ਸਾਧਨਾ ਦਾ ਕਰਦਿਆਂ) "ਗਗਨ"=ਅਕਾਸ (ਦਸਮ ਦੁਆਰ) ਵਿਖੇ "ਘਟਾ ਘਮੰਡ ਜਾਨੀਐ"=ਬਦਲੀਆਂ ਦੇ ਆਕਾਰ ਵਿਖੇ ਸ੍ਰਿਸਟੀ ਅਰੁ ਪ੍ਰਲਯ ਕਾਲ ਦੇ ਸਰਬ ਬਯਾਪੀ ਮੇਘਾਂ ਸਮਾਨ ਗੁਬਾਰ ਦੀਆਂ ਘਟਾਂ ਘਿਰ ਆਯਾ ਕਰਦੀਆਂ ਹਨ-ਐਸਾ ਸਾਮਰਤੱਖ ਅਨੁਭਵ ਹੋਯਾ ਕਰਦਾ ਹੈ॥

੩ ਐਸਾ ਹੀ "ਸਹਜਿ ਸਮਾਧਿ ਕੀਰਤਨ ਗੁਰ ਸਬਦ ਕੈ"=ਗੁਰੂ ਸਬਦ (ਮੰਤਰ ਦੇ) ਬਾਰੰਬਾਰ ਮਨੇ ਮਨ (ਅੰਤਰ ਮੁਖੀ ਭਾਵ ਵਿਖੇ) ਇਕ ਸੁਰ ਗਾਇਨ (ਅਰਾਧਨ)ਕਰਦਿਆਂ, ੪ "ਅਨਹਦ ਨਾਦ ਗਰਜਤ ਉਨਮਾਨੀਐ"=ਅਨਹਦ ਨਾਦੋ (ਧੁਨੀ) ਗਰਜਦੀ ਹੋਈ ਦਾ (ਬੱਦਲਾਂ ਦੀ ਕੜਕ ਸਮਾਨ) ਉਨਮਾਨ ਹੋਯਾ (ਸਾਫ ਪਤਾ ਲਗਿਆ) ਕਰਦਾ ਹੈ॥

੫ "ਸਹਜ ਸਮਾਧਿ ਸਾਧ ਸੰਗਤਿ ਜੋਤੀ ਸਰੂਪ ਦਾਮਿਨੀ ਚਮਤਕਾਰ"= ਗੁਰੂ ਕੇ ਸਿੱਖਾਂ ਦੀ ਸੰਗਤ ਵਿਖੇ ਸਹਜ ਸਰੂਪ ਵਿਖੇ ਸਮਾਧੀ ਲਗਜਾਂ (ਅੰਤਰਮੁਖ ਆਤਮੇ ਵਿਖੇ ਧਯਾਨ ਲਗਦਿਆਂ) ਜੋਤੀ ਸਰੂਪ(ਪ੍ਰਕਾਸ਼ ਸਰੂਪਣੀ) ਦਾਮਿਨੀ (ਬਿਜ-ਲੀ) ਦਾ ਚਮਤਕਾਰ (ਉਜਾਲਾ) ਪ੍ਰਗਟ ਹੋਯਾ ਕਰਦਾ, ੬ "ਉਨਮਨ ਉਨਮਾਨੀ ਐ"=ਉਨਮਨੀ ਭਾਵ ਵਿਖੇ (ਦੇਹ ਅੰਦਰ ਵਸਦਿਆਂ ਦੇਹ ਆਦਿਕਾਂ ਦੀ ਸੁਰਤ ਨੂੰ ਵਸਾਰਕੇ ਅਪਨੇ ਆਪ ਵਿਚ ਸੁਰਤ ਦੇ ਜਾਗਨ ਵਾਲੀ ਦਸ਼ਾ ਵਿਖੇ) ਉਨਮਨ (ਪਤਾ-

ਸੌ੍ਹ ੧ ਸੰਗ



ਥੌਹ-ਸੁਰ ਲਗਦਾ=ਅਨੁਭਵ) ਹੋਯਾ ਕਰਦਾ ਹੈ ॥

੭ "ਸਹਜ ਸਮਾਧਿ ਲਿਵ ਨਿਝਰ ਅਪਾਰ ਧਾਰ"=( ਤਾਤਪਰਜ ਕੀਹ ਕਿ ) ਸਹਜ ਸਮਾਧੀ ਵਿਖੇ ਲਿਵ (ਸੁਰਤ ਦੀ ਤਾਰ ) ਬੱਝਿਆਂ, ਅਪਾਰ ਧਾਰਾ (ਇਕ ਸਾਰ ਪ੍ਰਵਾਹ ) ਛੁੱਟਆ ਕਰਦਾ ਹੈ, ੮"ਬਰਖਾ ਅੰਮ੍ਰਿਤ ਜਲ ਸਰਬ ਨਿਧਾਨੀਐ" ਜਿਸ ਬਰਖਾ ਦਾ ਅੰਮ੍ਰਿਤ ਮਈ ਜਲ ਸਰਬ ਨਿਧੀਆਂ ਦਾ ਮਾਨੋ ਸਥਾਨ ਹੈ॥

ਭਾਵ ਕੀਹ ਕਿ ਗੁਰੂ ਕੀ ਸਾਧ ਸੰਗਤਿ ਅੰਦਰ ਆਯਾਂ ਗੁਰਮੁਖ ਦੇ ਭੀਤਰ ਐਉਂ ਕਰਕੇ ਉੱਚਾਰੇ ਅੰਤਰ ਮੁਖੀ ਅਨੁਭਵ ਦੇ ਦਰਜੇ ( ਅਭ੍ਯਾਸ ਦੀਆਂ ਭੂਮਿਕਾਂ ) ਪ੍ਰਕਾਸ਼ ਪਾਇਆ ਕਰਦੀਆਂ ਹਨ ॥ ੧੨੮ ॥

ਇਸ ਸਹਜ ਸਮਾਧੀ ਦੀ ਪ੍ਰਾਪਤੀ ਦਾ ਉਪਕਾਰ ਸਤਿਸੰਗਤ ਵਿਚੋਂ ਹੀ ਹੋ ਸਕਦਾ ਹੈ। ( ਸਤਿਸੰਗ ਹੀ ਉਪਕਾਰ ਦਾ ਘਰ ਹੈ ):- ਸਾਧ ਸੰਗ

੧੭੫ **੧ਜੈਸੇ ਤੌ ਗੋ ਬੰਸ ਤ੍ਰਿਨ ਖਾਇ ਦੂਹੇ ਗੋਰਸ ਦੇ ੨ਗੋਰਸ ਔਟਾਏ ਦਧਿ ਮਾਖਨ ਪ੍ਰਗਾਸ ਹੈ॥ ੩ਊਖ ਮੈ ਪਯੂਖ ੪ਤਨ ਖੰਡ ਖੰਡ ਕੈ ਪਿਰਾਏ ੫ਰਸ ਕੇ ਔਟਾਏ ੬ਖੰਡ ਮਿਸਰੀ ਮਿਠਾਸ ਹੈ॥ ੭ਚੰਦਨ ਸੁਗੰਧ ਸਨਬੰਧ ਕੈ ਬਨਾਸਪਤੀ ਢਾਕ ਔ ਪਲਾਸ ਜੈਸੇ ਚੰਦਨ ਸੁ ਬਾਸ ਹੈ॥ ੮ਸਾਧ ਸੰਗਿ ਮਿਲਤ ਸੰਸਾਰੀ ਨਿਰੰਕਾਰੀ ਹੋਤ ੯ਗੁਰਮਤਿ ਪਰਉਪਕਾਰ ਕੇ ਨਿਵਾਸ ਹੈ॥ ੧੨੯॥**

ਅਰਥ:-੧ "ਜੈਸੇ ਤਉ ਗੋ ਬੰਸ ਤ੍ਰਿਣ ਖਾਇ ਦੂਹੇ ਗੋ ਰਸ ਦੈ"=ਜਿਸ ਪ੍ਰਕਾਰ ਫੇਰ "ਗੋ ਬੰਸ" ਗਊ ਜਾਤੀ ( ਗਊ ਮਾਤ੍ਰ ) ਘਾਹ ਖਾਂਦੀ ਹੈ, ਤੇ "ਦੂਹੇ"- ਚੋਇਆਂ ਤੇ "ਗੋ ਰਸ ਦੈ"- ਦੁੱਧ ਦਿੱਤਾ ਕਰਦੀ ਹੈ। ੨-ਉਸ "ਗੋਰਸ ਔਟ ਏ"=ਦੁਧ ਨੂੰ ਕਾੜ੍ਹਿਆਂ 'ਦਧਿ ਮਾਖਨ ਕੋ ਪ੍ਰਗਾਸ ਹੈ"=( ਜਾਗ ਲਗਾਨ ਕਰਕੇ ) ਦਹੀ ਤੇ ਮਖਨ ਦੀ ਪ੍ਰਗਟਤਾ ਹੁੰਦੀ ਹੈ ॥

੩ "ਊਖ ਮੈ ਪਯੂਖ"=ਕਮਾਦ ਦੇ ਗੰਨੇ ਵਿਚ ਅੰਮ੍ਰਿਤ ( ਰਹੁ=ਰਸ ) ਹੁੰਦਾ ਹੈ ੪ ( ਪਰ ਜਦ )"ਤਨ ਖੰਡ ਖੰਡ ਕੇ ਪਿਰਾਏ"=( ਉਹ ਅਪਨੇ ) ਸਰੀਰ ਨੂੰ "ਪਿਰਾਏ ਕੇ" ( ਕੋਲ੍ਹੂ ਵਿਚ ) ਪਿੜਵਾ ਕੇ ਟੋਟੇ ਟੋਟੇ ਕਰਵਾ ਸਿੱਟਦਾ ਹੈ। ੫ "ਰਸ ਕੇ ਔਟਾਏ" ( ਅਤੇ ਓਸ ) ਰਸ ਨੂੰ ਜਦ ਕਾੜ੍ਹੀਏ ( ਭਲੀ ਪ੍ਰਕਾਰ ਉਬਾਲੀਏ ) ਤਾਂ ੬ "ਖੰਡ ਮਿਸਰੀ ਮਿਠਾਸ ਹੈ"-ਉਹ ਖੰਡ ਮਿਸਰੀ ਆਦ ਮਿਠਿਆਈਆਂ ਬਣਜਾਂਦਾਹੈ॥

੭ "ਚੰਦਨ ਸੁਗੰਧ ਸਨਬੰਧ ਕੈ ਬਨਾਸਪਤੀ"=ਇਵੇਂ ਹੀ ਜੀਕੂੰ ਚੰਦਨ ਦੀ ਸ੍ਰੇਸ਼ਟ ਬਾਸਨਾ ਦੀ ਸੰਗਤ [ ਮੇਲ ] ਕਰਕੇ ਬਨਾਸਪਤੀ "ਢਾਕ ਔ ਪਲਾਸ ਜੈਸੇ"= ਢਾਕ ਪਲਾਹ (ਛਿਛਰੇ ਦੇ ਝਾੜਦਾਰ ਤੇ ਉਚੇ ਬਿਰਛਾਂ) ਵਰਗੀ ਭੀ (ਨੀਚ ਜਾਤ ਦੀ ਬਨਸਪਤੀ) "ਚੰਦਨ ਸੁਬਾਸ ਹੈ"=ਚੰਦਨ ਰੂਪ ਹੀ ਸੁਗੰਧੀ ਵਾਲੀ ਬਣ ਜਾਂਦੀ ਹੈ ॥

੮ (ਇਸੀ ਪ੍ਰਕਾਰ) "ਸਾਧ ਸੰਗ ਮਿਲਤ ਸੰਸਾਰੀ ਨਿਰੰਕਾਰੀ ਹੋਤ"=ਸਾਧ ਸੰਗਤਿ ਵਿਖੇ ਮਿਲਦੇ ਸਾਰ ਸੰਸਾਰੀ ਮਨੁੱਖ ਭੀ ਨਿਰੰਕਾਰੀ ਬਣ ਜਾਂਦੇ ਹਨ ੯ (ਇਸ ਤਰਾਂ ਨਾਲ) "ਗੁਰਮਤਿ ਪਰ ਉਪਕਾਰ ਕੇ ਨਿਵਾਸ ਹੈ"=ਗੁਰਮਤਿ ਵਿਚ ਤਾਂ 'ਪਰ' =ਦੂਰ ਵਾਸੀ (ਵਿਛੜਜਾਂ) ਨੂੰ ਭੀ "ਉਪਕਾਰ" ਸਮੀਪੀ (ਪਜਾਰਾ=ਨਿਕਟੀ—ਮੇਲੀ) ਬਨਾ ਲੇਣ ਵਾਲੇ ਗੁਣ ਦਾ ਹੀ ਸਦੀਵ ਨਿਵਾਸ ਰਹਿੰਦਾ ਹੈ। ਅਥ੍ਵਾ ਗੁਰਮਤਿ ਤੋ ਉਪਕਾਰ ਦਾ, ਨਿਵਾਸੀ (ਘਰ) ਇਹ ਸਤਸੰਗ ਹੈ। ਭਾਵ ਜਿਸਤਰਾਂ ਗਊ ਜਾਤੀ ਦੀ ਸੰਗਤ ਵਿਖੇ, ਘਾਸ ਤ੍ਰੀਣ ਆਦਿ ਦੁਧ ਰੂਪ ਅੰਮ੍ਰਿਤ ਹੋ ਪ੍ਰਗਟਦਾ ਹੈ ਤੇ ਵੇਲਣੇਦੀ ਸੰਗਤ ਪਾਕੇ ਗੰਨਾ ਮਧੁਰਤਾ ਦੇ ਸਰੂਪ ਧਾਰਨ ਵਾਲਾ ਬਨ ਜਾਂਦਾ ਹੈ, ਅਤੇ ਚੰਦਨ ਦੀ ਸੰਗਤ ਕਾਰਣ ਢੱਕ ਪਲਾਸ ਆਦ ਛਿਛਰੇ ਭੀ ਚੰਨਣ ਬਣ ਜਾਂਦੇ ਹਨ, ਇਸੇਤਰਾਂ ਸਾਧ ਸੰਗਤ ਨੀਚ ਊਚ ਸਭ ਸੰਸਾਰੀਆਂ ਨੂੰ ਹੀ ਨਿਰੰਕਾਰੀ (ਗੁਰੂ ਕੇ ਸਿੱਖ) ਬਣਾ ਲਿਆ ਕਰਦੀ ਹੈ ॥ ੧੨੯ ॥

ਸਤਿਸੰਗਤ ਵਿਖੇ ਪ੍ਰੇਰਣਾ ਨਿਮਿੱਤ ਉਚਾਰਦੇ ਹਨ:—

**੧ਕੋਟਿਨ ਕੋਟਾਨ ਮਿਸਟਾਨ ਪਾਨ ਸੁਧਾਰਸ ੨ਪੁਜਸ ਨ ਸਾਧ ਮੁਖ ਮਧੁਰ ਬਚਨ ਕੌ॥ ੩ਸੀਤਲ ਸੁਗੰਧਿ ਚੰਦ ਚੰਦਨ ਕੋਟਾਨ ਕੋਟ ੪ਪੁਜਸ ਨ ਸਾਧ ਮਤਿ ਨਿੰਮ੍ਰਤਾ ਸਚਨ ਕੌ॥ ੫ਕੋਟਿਨ ਕੋਟਾਨ ਕਾਮਧੇਨ ਔ ਕਲਪਤਰ ੬ਪੁਜਸ ਨ ਕਿੰਚਤ ਕਟਾਛਜ ਕੋ ਰਚਨ ਕੌ ॥ ੭ਸਰਬ ਨਿਧਾਨ ਫਲ ਸਕਲ ਕੋਟਾਨ ਕੋਟਿ ਪੁਜਸ ਨ ਪਰਉਪਕਾਰ ਕੈ ਖਚਨ ਕੌ॥ ੧੩੦ ॥**

ਅਰਥ:—੧ "ਕੋਟਿਨ ਕੋਟਾਨ ਮਿਸ਼ਟਾਨ ਪਾਨ ਸੁਧਾਰਸ"=ਕ੍ਰੋੜਾਂ ਕੋਟੀਆਂ (ਕ੍ਰੋੜ ਗੁਣਾਂ) ਮਿੱਠੇ ਮਿੱਠੇ ਭੋਜਨ ਜੋਗ (ਮਠਿਆਈਆਂ ਆਦ, ਪਦਾਰਥ, ਅਤੇ "ਪਾਨ"—ਪੀਣੇ ਲੈਕ "ਸੁਧਾ ਰਸ"—ਅੰਮ੍ਰਿਤ ਵਰਗੇ ਸੁਾਦ ਵਾਲੀਆਂ—ਸ਼ਹਿਦ ਸ਼ਰਬਤ ਆਦਿ ਵਰ- ਗੀਆਂ (ਕ੍ਰੋੜਾਂ ਗੁਣਾਂ) ਮਿਠੀਆਂ ਵਸਤੂਆਂ (ਆ ਮਿਲਣ, ਪਰ) ੨—"ਪੁਜਸ ਨ ਸਾਧ ਮੁਖ ਮਧੁਰ ਬਚਨ ਕਉ"=ਸਾਧ (ਸਿੱਖਾਂ ਸੰਤਾਂ, ਦਿਆਂ ਮੂੰਹੋਂ ਨਿਕਲੇ ਹੋਏ ਮਿੱਠੇ ਮਿੱਠੇ (ਪਜਾਰੇ ਪਜਾਰੇ ਹਿਤ ਭਰੇ) ਬਚਨਾਂ ਨੂੰ ਨਹੀਂ (ਇਹ ਸਭ) ਪੁਗ ਸਕਦੀਆਂ— ਭਾਵ ਬ੍ਰੋਬਰੀ ਨਹੀਂ ਕਰ ਸਕਦੀਆਂ ॥

੩--"ਸੀਤਲ ਸੁਗੰਧ ਚੰਦ ਚੰਦਨ ਕੋਟਾਨ ਕੋਟ"=ਸੀਤਲਤਾ ਦਾ ਆਸਰਾ ਠੰਢ ਠੰਢਾ ਚੰਦ੍ਰਮਾਂ ਤੇ ਸੀਤਲਤਾ ਅਰੁ ਸੁਗੰਧੀ ਦਾ ਸੋਮਾ ਚੰਦਨ (ਸੰਦਲ), ਕ੍ਰੋੜਾਂ ਕੋਟੀਆਂ (ਕ੍ਰੋੜ ਕ੍ਰੋੜ ਗੁਣਾਂ ਹੋਕੇ (ਜੇ ਰਲ ਆਵਨ), ਤਾਂ ਭੀ—੪--"ਪੁਜਸਿ ਨ ਸਾਧ ਮਤਿ ਨਿਮ੍ਰਤਾ ਸਚਨ ਕਉ"=ਉਹ ਨਹੀਂ ਪੁਗ ਸਕਦੇ (ਤੁਲਨਾ ਨਹੀਂ ਪਾ ਸਕਦੇ), ਸਾਧ ਮਤਿ (ਸੰਤ ਮਤੇ--ਗੁਰਮਤਿ) ਵਿਖੇ ਸੰਚਨ (ਸੰਚੇ=ਧਾਰਣ) ਕੀਤੀ ਹੋਈ ਨਿੰਮ੍ਰਤਾ ਨੂੰ ॥

ਕੁ ਮੇਨਖ



੫--"ਕੋਟਿਨ ਕੋਟਾਨ ਕਾਮਧੇਨ ਔ ਕਲਪਤਰ"=(ਐਸਾਹੀ)ਕ੍ਰੋੜਾਂ ਕੋਟੀਆਂ (ਕ੍ਰੋੜਾਂ ਕ੍ਰੋੜਾਂ ਗੁਣਾਂ) ਹੋਕੇ ਕਾਮਧੇਨਾਂ ਅਤੇ ਕਲਪ ਬਿਰਛ ਭੀ (ਇਕੱਠੇ ਹੋਕੇ ਆ ਜਾਣ) ਤਾਂ--੬-"ਪੁਜਸਿ ਨ ਕਿੰਚਿਤ ਕਟਾਛਜ ਕੇ ਰਚਨ ਕਉ"=(ਉਹ ਸਭ) ਨਹੀਂ ਪੁਗ ਸਕਦੇ (ਕਾਮਨਾਂ ਪੁਜਾਨ ਵਿਖੇ) ਸੰਤਾਂ (ਸਤਿਗੁਰਾਂ)-ਦੀ ਕਿੰਚਿਤ=ਥੋੜੇ ਮਾਤ੍ਰ) ਭਰ ਕ੍ਰਿਪਾ ਭਰੀ ਨਿਘਾ ਨਾਲ ਖੇੜੀ ਹੋਈ ਰਚਨਾਂ (ਬਖਸ਼ੀਆਂ ਹੋਈਆਂ ਬਰਕਤਾਂ)ਨੂੰ।

੭-(ਇਸੇ ਪ੍ਰਕਾਰ) "ਸਰਬ ਨਿਧਾਨ ਫਲ ਸਕਲ ਕੋਟਾਨਿ ਕੋਟ"=ਸੰਪੂਰਣ ਨਿਧੀਆਂ [ਬ੍ਰਹਮੰਡ ਭਰ ਦੇ ਗੁਪਤ ਭੰਡਾਰ]ਅਰ ਸਾਰੇ ਦੇ ਸਾਰੇ ਫਲ (ਧਰਮ ਅਰਥ ਕਾਮ ਮੋਖ) ਕ੍ਰੋੜਾਂ ਕ੍ਰੋੜਾਂ ਗੁਣਾਂ ਹੋ ਔਣ,ਤਾਂ ਨਹੀਂ ਪੁਗ ਸਕਦੇ ਓਸ ਪਰਉਪਕਾਰ ਨੂੰ, ਜਿਹੜਾ ਕਿ ਖਚਿਤ (ਅੰਕਿਤ-ਸੰਮਿਲਿਤ--ਜੁਟਿਤ) ਕੀਤਾ ਗਿਆ ਹੈ (ਸਤਿਗੁਰਾਂ ਵਾ ਸਤਿਸੰਗ ਦੇ ਦ੍ਵਾਰਿਓਂ) ॥ ੧੩੦ ॥ ਕੋਟਨ ਕੋਟਾਨ - ਕ੍ਰਿਸ਼ਨਾਰ

ਤ੍ਰਿਲੋਕੀ ਦੀ ਹੀ ਵਿਭੂਤੀ ਗੁਰੂ ਸਿੱਖਾਂ ਸੰਤਾਂ ਦੇ ਕਿੰਚਿਤ ਉਪਕਾਰ ਨੂੰ ਨਹੀਂ ਪੁਗ ਸਕਦੀ-ਓਸੇ ਬਾਰਤਾ ਨੂੰ ਹੀ ਦ੍ਰਿੜ ਕਰੌਂਦੇ ਹਨ:-

**੧ਕੋਟਿਨ ਕੋਟਾਨ ਰੂਪ ਰੰਗ ਅੰਗ ਅੰਗ ਛਬਿ ੨ਕੋਟਿਨ ਕੋਟਾਨ ਸ੍ਵਾਦ ਰਸ ਬਿੰਜਨਾਦਿਕੈ॥ ੩ਕੋਟਿਨ ਕੋਟਾਨ ਕੋਟਿ ਬਾਸਨਾ ਸੁਬਾਸ ਰਸ ੪ਕੋਟਿਨ ਕੋਟਾਨ ਕੋਟ ਰਾਗ ਨਾਦ ਬਾਦ ਕੈ ॥ ੫ਕੋਟਿਨ ਕੋਟਾਨ ਕੋਟਿ ਰਿਧ ਸਿਧਿ ਨਿਧੈ ਸੁਧਾ ੬ਕੋਟਿਨ ਕੋਟਾਨ ਗਗ੍ਯਾਨ ਧ੍ਯਾਨ ਕਰਮਾਦ ਕੈ ॥ ੭ਸਕਲ ਪਦਾਰਥ ਹੈ ਕੋਟਿਨ ਕੋਟਾਨ ਗੁਣ ਪੁਜਸ ਨ ਧਾਮ ਉਪਕਾਰ ਬਿਸਮਾਦ ਕੈ ॥੧੩੧॥**

ਅਰਥ:--੧ "ਕੋਟਿਨ ਕੋਟਾਨ ਰੂਪ ਰੰਗ ਅੰਗ ਅੰਗ ਛਬਿ"=ਸੰਸਾਰ ਭਰ ਦਾ ਹੀ ਰੂਪ ਰੰਗ (ਸੁੰਦ੍ਰਤਾ=ਸੁਹਣੱਪ), ਅੰਗ ਅੰਗ ਵਿਖੇ ਭਾਵ ਸਰਬਾਂਗ ਹੀ ਜਿਸਦੇ ਛਬਿ (ਸੋਭਾ ਵਾ ਬਾਂਕਪਨ) ਦਮਕ ਰਹੀ ਹੋਵੇ (ਓਹ)ਕ੍ਰੋੜਾਂ ਕੋਟੀਆਂ(ਅਨੰਤ ਗੁਣਾਂ ਹੋ) ਹੋ ਆਵੇ-- ੨--"ਕੋਟਿਨ ਕੋਟਾਨ ਸ੍ਵਾਦ ਰਸ ਬਿੰਜਨਾਦਿਕੈ"=ਕੈ (ਅਥ੍ਵਾ) ਸ੍ਵਾਦ ਵਾਲੇ (ਮਿਠੇ ਖੱਟੇ ਸਲੂਣੇ ਚਰਪਰੇ ਤਿੱਖੇ ਆਦਿ ਛੀਆਂ)ਰਸਾਂ ਤੋਂ(ਆਪੋਵਿਚ ਮਿਲਜੁਲਕੇ) ਉਤਪੰਨ ਹੋਣ ਵਾਲੇ 'ਛੱਤੀ ਪ੍ਰਕਾਰ ਦੇ ਭੋਜਨ ਆਦਿਕ ਪਦਾਰਥ ਭੀ ਕ੍ਰੋੜਾਂ ਕੋਟੀਆਂ (ਆ ਜਾਵਨ) ॥

੩--"ਕੋਟਿਨ ਕੋਟਾਨ ਕੋਟਿ ਬਾਸਨਾ ਸੁਬਾਸ ਰਸ"=ਕੈ=ਅਥ੍ਵਾ, ਸੁਬਾਸ (ਸ੍ਰੇਸ਼ਟ ਲਪਟਾਂ ਛਡਨ ਵਾਲੀਸੁਗੰਧਿਤ) ਬਾਸਨਾ (ਮਹਿਕਾਰ=ਖੁਸ਼ਬੂ) ਕ੍ਰੋੜਾਂ ਕੋਟੀਆਂ ਹੋਵੇ,(ਅਰੁ ਇਵੇਹੀ ਹੋਰ)ਕੋੜਾਂਭਾਂਤ ਦੇ ਰਸ[ਰੁਚੀਆਂ ਵਾਲੇ ਚਸਕੇ-ਵਿਖਯ ਸ੍ਵਾਦ ਵਾ ਮਜ਼ਾਰ ਅਥ੍ਵਾ ਕਾਬਯ ਸ਼ਾਸਤ੍ਰ ਸੰਬੰਧੀ ਨੌਂ ਹੀ-ਸਿੰਗਾਰ-ਹਾਸ੍ਯ ਰਸ ਆਦ ਦੀ ਖਿੱਚਭੀ ਇਕਤ੍ਰ ਹੋਕੇ ਅਪਣਾ ਉਪਕਾਰ=ਪ੍ਰਭਾਵ ਪ੍ਰਗਟਾਨ ਦਾ ਸਭ ਯਤਨਕਰਣ],ਅਤੇ ਕੋਟਨ

੪-"ਕੋਟਿਨ ਕੋਟਾਨ ਕੋਟ ਰਾਗ ਨਾਦ ਬਾਦ ਕੈ"=ਰਾਗਾਂ ਦੀਆਂ ਸੁਰਾਂ ਤਥਾ ਕ੍ਰੋੜਾਂ ਹੀ ਬਾਦ (ਬਾਜਿਆਂ ਆਦਿ) ਦੀਆਂ ਨਾਦਾਂ ਭੀ ਰਲ ਆਵਣ ੫-ਐਸਾ ਹੀ "ਕੋਟਿਨ ਕੋਟਾਨ ਰਿਧ ਸਿਧਿ ਨਿਧਿ ਸੁਧਾ"=ਕ੍ਰੋੜਾਂ ਕੋਟੀਆਂ ਰਿਧੀਆਂ ਸਿਧੀਆਂ ਅਰੁ ਨਿਧੀਆਂ, ਤਥਾ ਕ੍ਰੋੜਾਂ ਹੀ ਸੁਧਾ (ਅੰਮ੍ਰਿਤ) ੬-ਅਥ੍ਵਾ "ਕੋਟਿਨ ਕੋਟਾਨ ਗਜਾਨ ਧਜਾਨ ਕਰਮਾਦਿਕੈ"=ਕ੍ਰੋੜਾਂ ਕੋਟੀਆਂ ਕਰਮਾਦਿ (ਕਰਮ ਕਾਂਡ, ਉਪਾਸਨਾਂ ਕਾਂਡ) ਧਜਾਨ (ਯੋਗ ਵਿਦਜਾ) ਗਜਾਨ (ਸਾਂਖ, ਵੇਦਾਂਤ) ਆਦਿ ਕ੍ਰੋੜਾਂ ਹੀ ਇਕਤ੍ਰ ਆਨ ਹੋਣ।

੭-ਅਥ੍ਵਾ ਇਸੇ ਭਾਂਤ-"ਸਕਲ ਪਦਾਰਥ ਹਇ ਕੋਟਾਨ ਗਨ"=ਧਰਮ ਅਰਥ ਕਾਮ ਮੋਖ ਅੱਡਅੱਡ ਕ੍ਰੋੜ ਗੁਣੇ ਹੋਕੇ ਫੇਰ ਅਗੇ ਇਹ ਸਭ ਰਲ ਮਿਲਕੇ ਕ੍ਰੋੜਾਂ ਕੋਟੀਆਂ ਹੋਰ ਭੀ ਵਧ ਆਵਣ, ਤਾਂ "ਪੂਜਸ ਨ ਸਾਧ, ਉਪਕਾਰ ਬਿਸਮਾਦਕੈ"=ਨਹੀਂ ਪੁਗ ਸਕਦੇ ਸੰਤਾਂ ਦੇ ਉਪਕਾਰ ਨੂੰ, ਜੋ ਬਿਸਮਾਦ (ਅਸਚਰਜ ਸਰੂਪੀ) ਹੀ ਕਰ ਦੇਣ (ਬਣਾਦੇਣ ਵਾਲਾ ਹੈ) ਭਾਵ-ਇਨਾਂ ਸਮੂਹ ਪਦਾਰਥਾਂ ਤੋਂ ਮਨੁਖਜ ਕਦਾਚਿਤ ਉਸਾ ਆਨੰਦ ਪ੍ਰਾਪਤ ਨਹੀਂ ਕਰ ਸਕਦਾ, ਜਿਤਨਾ ਕਿ ਥੋੜੇ ਕਾਲ ਮਾਤ੍ਰ ਦੇ ਸਤਿਸੰਗ ਵਿਚੋਂ ਨਿਹਾਲ ਹੋਇਆ ਕਰਿਆ ਕਰਦਾ ਹੈ। ਤਾਂਤੇ ਮਨੁੱਖ ਇਨਾਂ ਪਦਾਰਥਾਂ ਲਈ ਪਚ ਪਚ ਮਰਣ ਨਾਲੋਂ ਸਤਿਸੰਗ ਵਿਚ ਹੀ ਪ੍ਰਵਿਰਤ ਹੋਵੇ ॥੧੩੧॥

ਸਤਿਸੰਗ ਵਿਚ ਆਏ ਗੁਰ ਸਿਖਾਂ ਦੀ ਉਸਤਤੀ ਕਰਦੇ ਹੋਏ ਸਤਿਸੰਗੋਂ ਬੰਚਿਤ ਰਹਿਣਹਾਰਿਆਂ ਦੀ ਨਿੰਦਾ ਉਚਾਰਦੇ, ਮਾਨੋ ਸ਼ੀਘਰ ਗੁਰਮੁਖਤਾ ਧਾਰਣ ਦੀ ਪ੍ਰੇਰਣਾ ਕਰਦੇ ਹਨ :- ਗੁਰਮੁਖ — ਮਨਮੁਖ ੪੭੮

**੧ਅਜਯਾ ਅਧੀਨਤਾ ਤੇ ਪਰਮ ਪਵਿਤ੍ਰ ਭਈ ੨ਗਰਬ ਕੈ ਸਿੰਘ ਦੇਹ ਮਹਾਂ ਅਪਵਿਤ੍ਰ ਹੈ॥ ੩ਮੋਨ ਬ੍ਰਤ ਗਹੈ ਜੈਸੇ ਊਖ ਮੈ ਪਯੂਖ ਰਸ ੪ਬਾਂਸ ਬਕ ਬਾਨੀ ਕੈ ਸੁਗੰਧਤਾ ਨ ਸਿੱਤ੍ਰ ਹੈ ॥੫ਮੂਲ ਹੈ ਮਜੀਠ ਰੰਗ ਸੰਗ ਸੋ ਸੰਗਾਤੀ ਭਏ ੬ਫੂਲ ਹੈ ਕਸੁੰਭ ਰੰਗ ਚੰਚਲ ਚਰਿਤ੍ਰ ਹੈ। ੭ਤੈਸੇ ਹੀ ਅਸਾਧ ਸਾਧ ਦਾਦਰ ਔ ਮੀਨ ਗਤਿ ੮ਗੁਪਤ ਪ੍ਰਗਟ ਮੋਹ ਦ੍ਰੋਹ ਕੈ ਬਚਿਤ੍ਰ ਹੈ॥ ੧੩੨ ॥**

ਅਰਥ:-੧ "ਅਜਯਾ ਅਧੀਨਤਾ ਤੇ ਪਰਮ ਪਵਿਤ੍ਰ ਭਈ"=ਬਕਰੀ ਨੇ ਅਧੀਨਗੀ (ਗ੍ਰੀਬੀ) ਧਾਰਣ ਤੋਂ (ਅਪਣੇ ਆਪ ਨੂੰ) ਪਵਿਤ੍ਰ ਬਣਾ ਲਿਆ ਹੈ, ੨-(ਪਰੰਤੂ) "ਗਰਬ ਕੈ ਸਿੰਘ ਦੇਹ ਮਹਾ ਅਪਵਿਤ੍ਰ ਹੈ"=ਹੰਕਾਰ ਕਰਕੇ ਸ਼ੇਰ ਦਾ ਸਰੀਰ ਮਹਾਂ ਗੰਦਾ ਰਹਿੰਦਾ ਹੈ। ਭਾਵ ਬਕਰੀ ਦਾ ਮਾਸ, ਖੱਲ ਆਦਿ ਲਗਪਗ ਸਭ ਹੀ ਉਪਕਾਰ ਵਿਚ ਲਗਦੇ ਹਨ ਪਰੰਤੂ ਸ਼ੇਰ ਦਾ ਮਾਸ ਅਖਾਜ ਤੇ ਵਿਕਾਰ ਕਰਤਾ ਹੈ॥

੩ "ਮੋਨ ਬ੍ਰਤ ਗਹੇ ਜੈਸੇ ਊਖ ਮੈਂ ਪਯੂਖ ਰਸ"=(ਸਿਰ ਤਲਵਾਯਾ ਹੋ) ਚੁੱਪ ਸਾਧਿਆਂ ਜਿਸਤਰਾਂ ਗੰਨੇ ਦੇ ਵਿਚ ਅਮ੍ਰਿਤ ਰਸ (ਮਿੱਠੀ ਮਿੱਠੀ ਰਹੁ) ਪ੍ਰਗਟ

ਸਤਿਗੁਰੂ



ਆਯਾ ਕਰਦੀ ਹੈ। ੪ ਪਰੰਤੂ "ਬਾਂਸ ਬਕ ਬਾਨੀ ਕੈ ਸੁਗੰਧਤਾ ਨ ਸਿਤ੍ਰ ਹੈ"=ਬਾਂਸ ਦੇ ਬਕਬਾਦ (ਸਰਰ ਸਰਰ ਕਰਦੇ ਰਹਣ ਦੀ ਵਾਦੀ) ਕੈ (ਕਾਰਨ=ਕਰਕੇ) ਨਾ ਇਸ ਵਿਚ ਸੁਗੰਧਤਾ ਦਾ ਪ੍ਰਵੇਸ਼ ਹੋ ਸਕਦਾ ਹੈ, ਅਰ ਨਾ ਹੀ ਸਿਤ੍ਰ (ਸੀਤਲਤਾ ਦਾ ਹੀ)॥

੫ "ਮੂਲ ਹੁਇ ਮਜੀਠ ਰੰਗ ਸੰਗਮ ਸੰਗਾਤੀ ਭਏ"=ਮਜੀਠ ਆਪਣੇ ਆਪ ਨੂੰ(ਧਰਤੀ ਦੇ ਅੰਦਰ) ਜੜ੍ਹਦੇ ਰੂਪ ਵਿਚ ਦਬਕੀਰਖਦੀ ਹੈ (ਜਿਸ ਕਰਕੇ) ਓਸ ਵਿਚ ਰੰਗਪ੍ਰਗਟ ਹੋ ਆਉਂਦਾ ਹੈ,ਤੇਜਿਹੜਾ ਕੋਈ(ਕਪੜਾਲੀੜਾ) ਇਸਦਾ ਸਾਥੀਹੋਵੇ, ਭਾਵ ਇਸਦੀ ਸੰਗਤ ਨੂੰ ਪਾਵੇ (ਓਸ ਵਿਚ ਭੀ ਓਹੋ ਰੰਗ ਹੋ ਆਉਂਦਾ ਹੈ) ੬ ਪ੍ਰੰਤੂ "ਫੂਲ ਹੁਇ ਕਸੁੰਭ ਰੰਗ ਚੰਚਲ ਚਰਿਤ੍ਰ ਹੈ"=ਕਸੁੰਭੇ ਦਾ ਫੁਲ ਬੂਟੇ ਦੇ ਉਪਰ ਚਾਹੜਕੇ ਅਪਣੇ ਆਪ ਨੂੰ ਦਿਖੌਂਦਾ ਹੈ, ਇਸ ਵਾਸਤੇ ਓਸਦਾ ਰੰਗ ਚੰਚਲ ਚਰਿਤ੍ਰ (ਨਾਸ਼ਵੰਤ ਚੇਸ਼ਟਾ) ਵਾਲਾ ਹੁੰਦਾ ਹੈ॥

੭ "ਤੈਸੇ ਹੀ ਅਸਾਧ ਸਾਧ ਦਾਦਰ ਔ ਮੀਨ ਗਤਿ"=ਤਿਸੀ ਪ੍ਰਕਾਰ ਅਸਿੱਖ (ਸਤਿਸੰਗੋਂ ਵੰਜਿਆਂ) ਤੇ ਸਾਧ (ਸੱਖਾਂ-ਸਤਸੰਗੀਆਂ) ਦੀ ਦਾਦਰ (ਡੱਡੂਆਂ) ਤੇ ਮੀਨ (ਮਛੀਆਂ) ਵਾਲੀ ਗਤਿ (ਦਸ਼ਾ) ਸਮਝੋ ੮ ਅਰਥਾਤ-"ਗੁਪਤ ਪ੍ਰਗਟ ਮੋਹ ਦ੍ਰੋਹ ਕੈ ਬਚਿਤ੍ਰ ਹੈ"=ਜਿਸ ਭਾਂਤ ਡਡੂ ਗੁਪਤ ਪ੍ਰਗਟ ਦ੍ਰੋਹ (ਧਰੋਹ-ਛਲ-ਕਪਟ) ਵਰਤਦਾ ਹੈ ਤੇ ਮਛੀ ਗੁਪਤ ਪ੍ਰਗਟ ਮੋਹ (ਜਲ ਦੇ ਪਯਾਰ ਨੂੰ ਵਰਤਕੇ ਆਪਣੇ ਆਪਨੂੰ ਓਸ ਤੋਂ ਵਿਚਿਤ੍ਰ ਵਖਰੀ ਤਰਾਂ ਦੀ ਪ੍ਰਗਟ ਕਰਦੀ ਹੈ। ਇਸੇ ਭਾਂਤ ਹੀ ਸਾਧ-ਸ੍ਰੇਸ਼੍ਟ-ਸਤਿਸੰਗੀ ਗੁਰਮੁਖ) ਅੰਦਰੋਂ ਬਾਹਰੋਂ ਇਕੋ ਜੇਹੇ ਪ੍ਰੇਮ ਨੂੰ ਧਾਰਣ ਕਰਣ ਵਾਲੇ ਹੁੰਦੇ ਹਨ ਤੇ ਅਸਾਧ (ਖੋਟੇ-ਮਨਮੁਖ) ਅੰਦਰੋਂ ਬਾਹਰੋਂ ਖੋਟ ਹੀ ਖੋਟ ਕਮੌਂਦੇ ਹਨ। ਭਾਵ- ਉਪਰਲੇ ਦ੍ਰਿਸ਼ਟਾਂਤਾਂ ਦ੍ਵਾਰੇ ਨਿਰੂਪੇ ਬਕਰੀ, ਊਖ, ਮਜੀਠ ਤਥਾ ਮੱਛੀ ਕਸ਼ਟ ਪਾਕੇ ਜੀਕੂੰ ਨੇਕੀ ਪਾਲਣ ਵਾਲੇ ਬਣਦੇ ਹਨ, ਅਰੁ ਸ਼ੇਰ, ਬਾਂਸ, ਕਸੁੰਭਾ ਤਥਾ ਡੱਡੂ ਸਦਾ ਕਪਟ ਤੇ ਹੰਕਾਰ ਕਰਕੇ ਜਦਕਦ ਵਿਕਾਰ ਹੀ ਕਰਦੇ ਹਨ, ਇਸੀ ਪ੍ਰਕਾਰ ਸੰਸਾਰੀਆਂ ਨਿਰੰਕਾਰੀਆਂ ਦਾ ਵਰਤਾਰਾ ਜਾਣਕੇ ਸਤਿਸੰਗ ਵਿਚ ਪ੍ਰਵੇਸ਼ ਪਾ (ਗੁਰਮੁਖ ਹੀ ਬਣਨ ਦਾ) ਜਤਨ ਕਰੇ॥ ੧੩੨॥

ਉਕ੍ਤ ਭਲੇ ਬੁਰੇ (ਸਾਧ ਅਸਾਧ) ਪਣੇ ਦੇ ਬਿਬੇਕੀ ਜੋ ਹੁੰਦੇ ਹਨ, ਓਨ੍ਹਾਂ ਦੀ ਰਹਣੀ ਨੂੰ ਦਸਦੇ ਹਨ:- ੭੮ ਸਤਿਗੁਰੂ

**੧ਪੂਰਨ ਬ੍ਰਹਮ ਧਯਾਨ ਪੂਰਨ ਬ੍ਰਹਮ ਗਯਾਨ ਪੂਰਨ ਭਗਤ ਸਤਿਗੁਰ ਉਪਦੇਸ਼ ਹੈ॥ ੨ਜੈਸੇ ਜਲ ਆਪਾ ਖੋਇ ਬਰਨ ਬਰਨ ਮਿਲੈ ਤੈਸੇ ਹੀ ਬਿਬੇਕੀ ਪਰਮਾਤਮ ਪ੍ਰਵੇਸ ਹੈ॥ ੩ਪਾਰਸ ਪਰਸ ਜੈਸੇ ਕਨਿਕ ਅਨਿਕ ਧਾਤ ਚੰਦਨ ਬਨਾਸਪਤੀ ਬਾਸਨ ਅਵੇਸ ਹੈ॥ ੫ਘਟਿ ਘਟਿ ਪੂਰਨ ਬ੍ਰਹਮ ਜੋਤਿ ਓਤਿ ਪੋਤਿ ੪ਭਾਵਨੀ**

**ਭਗਤ ਭਾਇ ਆਦਿ ਕੌ ਅਦੇਸ ਹੈ॥੧੩੩॥**

ਅਰਥ:-੧ "ਪੂਰਨ ਬ੍ਰਹਮ ਧਯਾਨ ਪੂਰਨ ਬ੍ਰਹਮ ਗਯਾਨ ਪੂਰਨ ਭਗਤਿ ਸਤਿਗਰ ਉਪਦੇਸ਼ ਹੈ"-(ਜਿਨਾਂ ਨੇ ਅਸਾਧਪਣਾ ਤਯਾਗਕੇ ਸਾਧੂਤਾ ਨੂੰ ਗ੍ਰਹਣ ਕਰਣ ਖਾਤਰ ਗੁਰਮੁਖਤਾਈ ਧਾਰਣ ਕਰ ਲਈਹੈ,ਉਹ-)ਸਤਿਗੁਰਾਂ ਦੇ ਦਿੱਤੇ ਗਏ ਉਪਦੇਸ਼ ਵਿਖੇ"ਪੂਰਨਭਗਤਿ"-(ਪੂਰੀ ਪੂਰੀ ਸ਼ਰਧਾ ਨੂੰ ਉਤਪੰਨ ਕਰਕੇ,ਉਸ ਅਨੁਸਾਰ ਮਾਨੋ ਜਯੋਂ ਕਾ ਤਯੋਂ ਭਜਨ ਕਰਦੇ ਹਨ),ਅਰ ਇਸੇ ਪੂਰਣ ਭਗਤੀ ਨੂੰ ਪਾਲਦਿਆਂ ਪੂਰਣ ਬ੍ਰਹਮ ਦਾ ਗਯਾਨ ਓਨਾਂ ਨੂੰ ਪ੍ਰਾਪਤ ਹੋ ਔਦਾਂ ਹੈ,ਅਤੇ ਓਸੇ ਗਯਾਨ ਦੇ ਅਨੁਸਾਰ ਹੀ ਉਹ(ਹਰਦਮ) ਪੂਰਣ ਬ੍ਰਹਮ ਦਾ ਧਯਾਨ ਧਾਰੇ ਰਹਿੰਦੇ ਹਨ ॥

੨-'ਜਿਸਤਰਾਂ ਜਲ ਆਪਾ ਗੁਵਾਕੇ "ਬਰਨ ਬਰਨ ਮਿਲੈ" ਰੰਗ ਰੰਗ (ਹਰ ਇਕ ਰੰਗ) ਵਿਚ ਹੀ ਮਿਲ (ਅਭੇਦ ਹੋ) ਜਾਂਦਾ ਹੈ, "ਤੈਸੇ ਹੀ ਬਿਬੇਕੀ ਪਰਮਾਤਮ ਪ੍ਰਵੇਸ਼ ਹੈ"-ਇਸੀਪ੍ਰਕਾਰ (ਉਕ੍ਰ ਕ੍ਰਮ ਨਾਲ ਹੋ ਚੁੱਕਾ ਹੈ ਜਿਸਨੂੰ ਬ੍ਰਹਮ ਦਾ ਬਿਬੇਕ ਉਹ ਨਿਰੰਤਰ ਅਭਯਾਸ ਕਰਦਿਆਂ ਕਰਦਿਆਂ ਹਉਮੈ ਤਯਾਗਕੇ ਪਰਮਾਤਮ ਵਿਚ ਲੀਨ ਹੋ ਜਾਇਆ ਕਰਦਾ ਹੈ ॥

੩- ਇਵੇ ਹੀ "ਪਾਰਸ ਪਰਸ ਜੈਸੇ ਕਨਿਕ ਅਨਿਕ ਧਾਤ"-'ਜਿਸਭਾਂਤ ਪਾਰਸ ਨੂੰ ਸਪਰਸਕਰਕੇ ਅਨੇਕਾਂ (ਤਾਂਬਾ ਆਦਿਕ) ਧਾਤੂਆਂ ਇਕ ਸ੍ਵਰਣ ਰੂਪ ਹੋ ਜਾਂਦੀਆਂ ਹਨ,ਤਥਾ' ਚੰਦਨ ਬਨਾਸਪਤੀ ਬਾਸਨਾ ਅਵੇਸ਼ ਹੈ"-ਸਭ ਪ੍ਰਕਾਰ ਦੀ-ਬਨਾਸਪਤੀ ਚੰਦਨ ਦੀ ਬਾਸਨਾ ਆਪਨੇ ਵਿਚ "ਅਵੇਸ਼" ਲੀਨ (ਜਜ਼ਬ) ਕਰਕੇ ਇਕ ਮਾਤ੍ਰ ਚੰਨਣ ਹੀ ਬਣ ਜਾਇਆ ਕਰਦੀ ਹੈ ॥

੪ਤੈਸੇ ਹੀ ਗੁਰਮੁਖ ਬਿਬੇਕੀ "ਭਾਵਨੀ ਭਗਤਿ ਭਾਇ ਆਦ ਕਉ ਆਦੇਸ..."-ਸਰਧਾ (ਭੌਣੀ) ਅਰੁ ਭਗਤੀ ਭਾਵ ਨੂੰ (ਹਿਰਦੇ ਵਿਚ)ਧਾਰਣ ਕਰਕੇ ਆਦਿਪੁਰਖ ਨੂੰ ਆਦੇਸ (ਬੰਦਨਾਂ-ਬੰਦਗੀ) ਕਰਦਿਆਂ ੫-"ਘਟਿ ਘਟਿ ਪੂਰਨ ਬ੍ਰਹਮ ਜੋਤਿ ਓਤ ਪੋਤ ਹੈ"-ਸੰਪੂਰਣ ਸਰੀਰਾਂ ਤਥਾ ਸਰਬੱਤ ਹਿਰਦਿਆਂ ਵਿਖੇ ਪੂਰਣਬ੍ਰਹਮ ਪਰਮਾਤਮਾ ਦੀ ਜੋਤਿ (ਪ੍ਰਕਾਸ਼)ਨੂੰ ਓਤਪੋਤ(ਤਾਣੇ ਪੇਟੇ ਤਾਰ ਵਤ ਭੀਤਰ ਬਾਹਰ)ਰਮਿਆ ਹੋਇਆ ਜਯੋਂਕਾਤਯੋਂ) ਅਨਭਉ ਕਰਯਾ ਕਰਦਾ ਹੈ ॥ ੧੩੩ ॥

ਜਿਹੜੇ ਸਤਿਸੰਗ ਵਿਚ ਆਕੇ ਭੀ ਉਤੂੰ ਉਤੂੰ ਕਰਦੇ ਰਹਿੰਦੇ ਹਨ ਉਹ ਆਪਣਾ ਕੁਛ ਨਹੀਂ ਸੁਆਰ ਸਕਦੇ, ਕੇਵਲ ਸਹਾਰੇ ( ਜੋਰੇ ) ਵਾਲੇ ਹੀ ਲਾਭ ਪ੍ਰਾਪਤ ਕਰ ਸਕਦੇ ਹਨ:-

**੧ਜੈਸੇ ਕਰਪੂਰ ਮੈ ਉਡਨ ਕੋ ਸੁਭਾਉਤਾ ਤੇ ੨ਔਰ ਬਾਸਨਾ ਨ ਤਾਂਕੈ ਆਗੇ ਠਹਿਰਾਵਈ ॥ ੩ਚੰਦਨ ਸੁਬਾਹ ਕੈ ੫ਸੁਬਾਸਨਾ ਬਨਾਸਪਤੀ ੪ਤਾਹੀ ਤੇ ਸੁਗੰਧਤਾ ਸਕਲ ਮੈਂ ਸਮਾਵਈ ॥ ੬ਜੈਸੇ ਜਲ ਮਿਲਤ ਸਰਬੰਗ ਸੰਗ ਰੰਗ ਰਾਖੈ ੭ਅਗਨਿ ਜਰਾਇ ਸਭ**

**ਰੰਗਨ ਮਿਟਾਵਈ ॥ ੮ਜੈਸੇ ਰਵਿ ਸਸਿ ਸਿਵ ਸਕਤਿ ਸੁਭਾਵ ਗਤਿ ੯ਸੰਜੋਗੀ ਬਿਓਗੀ ੧੦ਦ੍ਰਿਸ਼ਟਾਂਤ ਕੈ ਦਿਖਾਵਈ ॥੧੩੪॥**

ਅਰਥ:-੧ "ਜੈਸੇ ਕਰਪੂਰ ਮੈ ਉਡਨ ਕੋ ਸੁਭਾਉਤਾਤੇ"-ਜਿਸਤਰਾਂ ਮੁਸ਼ਕ ਕਾਫੂਰ ਦੇ ਸੁਤੇ ਹੀ ਉਡਨ ਵਾਲਾ ਸੁਭਾਵ ਹੋਣ ਕਰਕੇ, ੨-ਓਸ ਦੇ ਅਗੇ ਹੋਰ ਬਾਸਨਾ ਸੁਗੰਧੀ ਨਹੀ ਠਹਿਰ ਸਕਯਾ ਕਰਦੀ-ਭਾਵ ਚਪਲ ਚਿੱਤਾਂ ਵਾਲਿਆਂ ਦੇ ਹਿਰਦਿਆਂ ਅੰਦਰ ਗੁਰ ਉਪਦੇਸ਼ ਨਹੀਂ ਠਹਿਰ ਸਕਿਆ ਕਰਦਾ ॥ ੩-ਪਰ' ਚੰਦਨ *ਸੁਬਾਸ"=ਸੰਦਲ-ਚੰਨਣ ਆਪਣੇਆਪ ਵਿਚਹੀ ਵਸਨ ਵਾਲਾ ਹੈ,ਭਾਵ ਅਪਣੇ ਵਿਚ ਮਗਨ ਰਹਣ (ਜਰਾ ਰਖਣ) ਵਾਲਾ ਹੈ-੪ "ਤਾਂਹੀ ਤੇ ਸੁਗੰਧਤਾ ਸਕਲ ਮੈਂ ਸਮਾ-ਵਈ"=ਤਿਸੇ ਕਰਕੇ ਹੀ ਸੁਗੰਧੀ (ਓਸਦੀ) ਸਭ ਵਿਚ ਸਮਾ ਜਾਯਾ ਕਰਦੀ ਹੈ,੫-ਤੇ ਓਹ "ਕੈ ਸੁਬਾਸਨਾ ਬਨਾਸਪਤੀ"=ਕਰ ਲੈਂਦਾ (ਬਣਾ ਲੈਂਦਾ) ਹੈ ਬਨਾਸਪਤੀ ਨੂੰ ਅਪਣੀ ਸਗੰਧੀ ਸੰਪੰਨ ਹੀ ॥

੬ "ਜੈਸੇ ਜਲ ਮਿਲਤ ਸੁਬੰਗ ਸੰਗ ਰੰਗ ਰਾਖੈ"=ਅਰੁ ਜਿਸ ਪ੍ਰਕਾਰ ਜਲ (ਦ੍ਰਵਨ ਸੁਭਾਵ ਹੋਣ ਕਰਕੇ) ਜੇਹੋ ਜੇਹੇ "ਰੰਗ ਸੰਗ ਰਾਖੈ"-ਜਿਸ ਜਿਸਤਰਾਂ ਦੇ ਰੰਗ ਨਾਲ ਰਖ ਦਿਓ, ਭਾਵ ਮਿਲਾ ਦਿਓ, ਓਹੋ ਓਹੋ ਜੇਹਾ ਹੀ "ਸਰਬੰਗ" ਸਮੂਲਚਾ ਬਣ ਜਾਯਾ ਕਰਦਾ ਹੈ, ਭਾਵ ਐਸੇ ਹੀ ਸਾਰਗ੍ਰਾਹੀ (ਪ੍ਰਭਾਵ ਗ੍ਰਾਹੀ-ਸੈਨਸੇਟਿਵ ਮਨ ਵਾਲੇ) ਹੋ ਸਤਿਸੰਗ ਵਿਚ ਬੈਠਿਆਂ, ਸਮੂਲਚਾ ਪਰਮਾਰਥ ਅੰਦਰ ਆ ਜਾਂਦਾ ਹੈ, ੭ ਕਿੱਤੂ "ਅਗਨਿ ਜਰਾਇ ਸਭ ਰੰਗਨ ਮਿਟਾਵਈ"=ਅੱਗ ਸੜਦੇ ਤਪਦੇ ਰਹਣ ਵਾਲੇ ਸੁਭਾਵ ਦੀ ਹੋਣ ਕਰਕੇ, ਜੋ ਰੰਗ ਸਾਮਨੇ ਆ ਜਾਵੇ ਸਾੜਕੇ ਸੁਆਹ ਕਰ ਦਿੰਦੀ ਹੈ (ਐਸੇ ਹੀ ਦੁਸ਼ਟ ਪੁਰਖ ਸਤਸੰਗ ਵਿਚ ਪੁਜਕੇ ਭੀ ਈਰਖਾ ਆਦ ਸੁਭਾਵ ਕਾਰਣ ਰਹ ਸਹੇ ਪ੍ਰੇਮ ਦੀ ਭੀ ਪੱਟੀ ਮੇਸ ਦਿੱਤਾ ਕਰਦੇ ਹਨ) ॥ Spirit & Matter

੮ ਫੇਰ ਜਿਸਤਰਾਂ "ਜੈਸੇ ਰਵਿ ਸਸਿ ਸਿਵ ਸਕਤਿ ਸੁਭਾਵ ਗਤਿ"=ਜਿਸ ਪ੍ਰਕਾਰ ਸੂਰਜ ਅਰੁ ਚੰਦ੍ਰਮਾ ਸਿਵ ਸਕਤੀ ਦੇ ਸੁਭਾਵ ਵਾਲੀ ਗਤਿ (ਦਸ਼ਾ-ਪ੍ਰਕਿਰਤੀ) ਰਖਦੇ ਹਨ-ਅਰਥਾਤ ਸੂਰਜ ਸ਼ਿਵ ਸਰੂਪ ਪਰਮਾਤਮਾ ਵਾਲਾ ਸੁਭਾਵ (ਜੀਵਨ ਪ੍ਰਦਾਨ ਕਰਣ ਵਾਲੀ ਖਸਲਤ-ਖਾਸਾ) ਰਖਦਾ ਹੈ,ਤੇ ਚੰਦ੍ਰਮਾਂ ਸ਼ਕਤੀ ਵਾਲਾ ਜੀਵਨ ਗ੍ਰਾਹੀ ਸੁਭਾਵ-ਭਾਵ ਚੰਦ੍ਰਮਾ ਸੂਰਜ ਦੇ ਸਹਾਰੇ ਹੀ ਕਾਯਮ=ਇਸਥਿਰ ਰਹਿਣ ਵਾਲਾ ਹੈ। ੯ ਇਸ ਵਾਸਤੇ "ਸੰਜੋਗੀ ਬਯੋਗੀ"=ਇਹ ਸੰਜੋਗੀ ਤੇ ਵਿਜੋਗੀ ਪ੍ਰਭਾਵ ਵਾਲੇ ਪ੍ਰਵਾਣੇ ਗਏ ਹਨ-ਭਾਵ ਸੂਰਜ ਦਿਨੇ ਚੜ੍ਹਕੇ ਸਭ ਨੂੰ ਮਿਲਾ ਦੇਣ ਵਾਲਾ ਹੈ, ਤੇ ਚੰਦ੍ਰਮਾਂ ਰਾਤ ਨੂੰ ਉਦੇ ਹੋਕੇ ਸਭ ਨੂੰ ਥਾਪੜ ਸੁਆਨ ਵਾਲਾ (ਆਪੋ ਵਿਚ ਵਿਛੋੜਨ ਹਾਰਾ) ਹੈ ੧੦ "ਦ੍ਰਿਸਟਾਂਤ ਕੈ ਦਿਖਾਵਈ"=ਸੋ ਇਹ ਗੱਲ ਦ੍ਰਿਸਟਾਂਤ ਤੋਂ ਹੀ ਦਿਖਾਈ ਦੇ ਔਂਦੀ ਹੈ ਕਿ ਜਿਹੜੇ ਤਾਂ ਮਾਯਾ ਦੇ ਦਾਸ ਹੁੰਦੇ ਹਨ ਓਹ ਸਤਿਸੰਗ ਵਿਚ

---

*ਸੁਬਾਹ=ਸੁਬਾਸ ਦੋਨੋਂ ਹੀ ਸਮ ਅਰਥ ਬੋਧਕ ਪਾਠ ਹਨ ॥

ਆਣਕੇ ਭੀ ਵਿਜੋਗੀ (ਵਿੱਛੜੇ) ਹੀ ਰਹਿੰਦੇ ਹਨ, ਅਤੇ ਜਿਹੜੇ ਅਪਣੀ ਨਿਸ਼੍ਚਾ ਵਾਹਗੁਰੂ ਉਪਰ ਰਖਦੇ ਹਨ ਤੇ ( ਉਸੇ ਦੀ ਸਿੱਕ=ਜਿਗ੍ਯਾਸਾ ਧਾਰਕੇ ) ਏਸੇ ਹੀ ਭੌਣੀ ਨਾਲ ਸਤਿਸੰਗ ਵਿਚ ਔਂਦੇ ਹਨ, ਓਨਾਂ ਨੂੰ ਸਤਿਗੁਰੂ ਵਾਹਗੁਰੂ ਨਾਲ ਅਭੇਦ ਕਰ ਦਿੱਤਾ ਕਰਦੇ ਹਨ ॥ ੧੩੪ ॥

ਸਤਿਗੁਰਾਂ ਦੀ ਸੰਗਤਿ ਵਿਚ ਆਣਕੇ ਕੋਈ ਚਿੰਤਾ ਯਾ ਤੌਖਲਾ ਨਾ ਰਖੇ, ਤੇ ਇਕ ਮਾਤ੍ਰ ਸਤਿਸੰਗ ਦੇ ਰੰਗ ਨੂੰ ਹੀ ਲੋਚੇ:-

**[੧]ਸ੍ਰੀ ਗੁਰੁ ਦਰਸ ਧਿਆਨ ਸ੍ਰੀ ਗੁਰ ਸਬਦ ਗ੍ਯਾਨ [੨]ਸਸਤ੍ਰ ਸਨਾਹ [੩]ਪੰਚ ਦੂਤ ਬਸ ਆਏ ਹੈਂ ॥ [੪]ਸ੍ਰੀ ਗੁਰ ਚਰਨ ਰੇਨੁ ਸ੍ਰੀ ਗੁਰ ਸਰਨ ਧੇਨੁ [੫]ਕਰਮ ਭਰਮ ਕੋਟ [੬]ਅਭੈ ਪਦ ਪਾਏ ਹੈਂ ॥ [੭]ਸ੍ਰੀ ਗੁਰ ਬਚਨ ਲੇਖ [੮]ਸ੍ਰੀ ਗੁਰ ਸੇਵਕ ਭੇਖ [੯]ਅਚਲ ਅਲੇਖ ਪ੍ਰਭੁ ਅਲਖ ਲਖਾਏ ਹੈਂ ॥ [੧੦]ਗੁਰ ਸਿਖ ਸਾਧ ਸੰਗ ਗੋਸ਼ਟ ਪ੍ਰੇਮ ਪ੍ਰਸੰਗ [੧੧]ਨਿੰਮ੍ਰਿਤਾ ਨਿਰੰਤਰੀ ਕੈ ਸਹਜ ਸਮਾਏ ਹੈਂ।੧੩੫**

ਅਰਥ:-੧"ਸ੍ਰੀ ਗੁਰੁ ਦਰਸ ਧ੍ਯਾਨ ਸ੍ਰੀ ਗੁਰੁ ਸ਼ਬਗ੍ਯਾਨ"=ਸ੍ਰੀ ਸ਼ੋਭਾਯਮਾਨ ਸਤਿਗੁਰਾਂ ਦੇ ਦਰਸ਼ਨ ਦਾ ਧ੍ਯਾਨ ਅਰੁ ਸ੍ਰੀ (ਸ਼ੋਭਾਯਮਾਨ-ਕਲ੍ਯਾਣ ਸਰੂਪ) ਸਤਿਗੁਰਾਂ ਦੇ ਸ਼ਬਦ (ਉਪਦੇਸ਼ ਰੂਪ ਮੰਤ੍ਰ) ਦਾ ਜੋ ਗ੍ਯਾਨ (ਜਾਨ ਲੈਣਾ ਹੈ) ੨-(ਇਨਾਂ ਦੋਹਾਂ ਸਾਧਨਾ ਰੂਪ)="ਸ਼ਸਤ੍ਰ ਸਨਾਹ"=ਸ਼ਸਤ੍ਰ ਤੇ ਸੰਜੋਏ ਨੂੰ ਧਾਰਣ ਕਰਣ ਕਰਕੇ-ਭਾਵ ਗ੍ਯਾਨ ਤੋਂ ਤਾਂ ਸਸਤ੍ਰ ਦਾ ਕੰਮ ਲੈਕੇ ਵੀਚਾਰ ਦ੍ਵਾਰੇ (ਕਾਮ ਕ੍ਰੋਧ ਆਦਿ ਵੈਰੀਆਂ ਨੂੰ ਮਾਰਦਾ ਰਹੇ) ਅਰੁ ਧ੍ਯਾਨ ਤੋਂ ਸੰਜੋਏ (ਵੈਰੀਆਂ ਦੇ ਸ਼ਸਤ੍ਰਾਂ ਦੇ ਵਾਰ ਤੋਂ ਬਚੌਣ ਵਾਲੀ ਫੁਲਾਦੀ ਪੁਸ਼ਾਕ ਦਾ ਕੰਮ ਲੈਂਦਾ ਰਹੇ-ਅਰਥਾਤ ਧ੍ਯਾਨ ਦੇ ਪ੍ਰਭਾਵ ਕਰਕੇ "ਮੇਰੇ ਉਪਰ ਕੋਈ ਵਾਰ ਨਹੀ ਹੋਸਕਦਾ," ਐਸਾ ਅੱਟਲ ਭ੍ਰੋਸਾ ਰਖੇ) ਤਾਂ-੩ "ਪੰਚ ਦੂਤ ਵਸ* ਆਏ ਹੈਂ"=ਕਾਮ ਕ੍ਰੋਧ ਲੋਭ ਮੋਹ ਅਹੰਕਾਰ ਰੂਪ ਪੰਜੇ ਦੁਸ਼ਟ (ਵੈਰੀ) ਵੱਸ ਆਜਾਂਦੇ ਹਨ (ਅਧੀਨ ਹੋ ਜਾਂਦੇ ਹਨ) ਭਾਵ-ਗੁਰ ਸਿੱਖ ਦੀ ਆਗ੍ਯਾ ਅਨੁਸਾਰ ਕੰਮ ਕਰਣ ਵਾਲੇ ਹੋ ਤੁਰਦੇ ਹਨ॥

੪"ਸ੍ਰੀ ਗੁਰੁ ਚਰਨ ਰੇਨੁ ਸ੍ਰੀ ਗੁਰੁ ਸਰਨ ਧੇਨ"=ਸ਼ੋਭਾਯਮਾਨ ਸਤਿਗੁਰਾਂ ਦੇ ਚਰਣਾਂ ਦੀ ਰੇਨ ( ਧੂਲੀ ) ਸੇਵਨ ਕਰਕੇ ਵਾ ਧੂਲੀ ਹੋਏ ਰਹਿਣ ਕਰਕੇ ਤਥਾ ਸ਼ੋਭਾਯਮਾਨ ਸਤਿਗੁਰਾਂ ਦੀ ਸਰਣ [ ਆਸਰਾ-ਓਟ ] ਧਾਰਣ ਕਰਣ ਕਰਕੇ ੫ "ਕਰਮ ਭਰਮ ਕੋਟ"=ਅਮੁਕਾ ਕਰਮ ਨਾ ਕੀਤਾ ਗਿਆ ਤਾਂ ਅਮੁਕੀ ਹਾਨੀ ਹੋ ਜਾਊ, ਯਾ

*ਵੱਸ ਆਜਾਣ ਤੋਂ ਭਾਵ ਗੁਰਸਿਖਾਂ ਨੂੰ ਗ੍ਰਹਸਥ ਵਿਖੇ ਅਤੀਤ ਬਿਰਤੀ ਵਿਚ ਵਰਤਨ ਕਾਰਨ ਕਦੀ ਵਾਹ ਆਨ ਪਵੇ, ਤਾਂ ਲੋੜ ਸਮੇਂ ਕ੍ਰੋਧ ਆਦਿਕਾਂ ਤੋਂ ਕੰਮ ਲੈ ਸਕਨ ਦੀ ਆਗ੍ਯਾ ਹੈ। ਕਾਮ ਕ੍ਰੋਧ ਆਦਿਕਾਂ ਨੂੰ ਅਧੀਨ ਵਰਤਾਣਾ ਦੋਖ ਨਹੀਂ, ਦੋਖ ਹੈ ਓਨਾਂ ਦੇ ਅਧੀਨ ਹੋਕੇ ਵਰਤਨਾਂ, ਪਰ ਇਸ ਚਾਲ ਵਿਚ ਚੁਕਸਾਈ ਦੀ ਡਾਢੀ ਲੋੜ ਹੁੰਦੀ ਹੈ) ॥

ਫੁਲਾਨਾ ਕੰਮ ਕੀਤਯਾਂ ਫੁਲਾਨਾ ਹਰਜਾ ਹੋ ਜਾਵੇਗਾ, ਐਹੋ ਜੇਹਾ ਬਿਧੀ ਨਿਖੇਧ ਦਾ ਭਰਮ ਕੱਟਿਆ ਜਾਂਦਾ ਹੈ-ਭਾਵ ਲੌਕਿਕ ਬੈਦਿਕ ਰੀਤਾਂ ਰਸਮਾਂ ਦਾ ਜੂਲਾ ਸਿਰ ਤੋਂ ਲਾਹਕੇ ੬ "ਅਭੈਪਦ ਪਾਏ ਹੈ"=ਨਿਰਭੈ ਪਦਵੀ (ਮੋਖ) ਅਥਵਾ ਬੇਪਰਵਾਹੀ (ਬੇਮੁਥੰਜਗੀ-ਸੱਚੀ ਸੁਤੰਤ੍ਰਤਾ) ਦਾ ਦਰਜਾ ਪ੍ਰਾਪਤ ਕਰ ਲੈਂਦਾ ਹੈ ॥

੭ ਅਤੇ ਇਸੇ ਪ੍ਰਕਾਰ "ਸ੍ਰੀ ਗੁਰ ਬਚਨ ਲੇਖ"=ਸ੍ਰੀ ਗੁਰੂ ਮਹਾਰਾਜ ਦੇ ਹੀ ਇਕ ਮਾਤ੍ਰ ਬਚਨ ਨੂੰ ਲੇਖੇ ਪਾਕੇ (ਚਿੱਤ ਉਪਰ ਹਰ ਦਮ ਲਿਖਯਾ ਰਹਿਣ ਵਾਲਾ ਯਾ ਅਵੱਸ਼ਯ ਪ੍ਰਵਾਨਣ ਲੇਕ) ਸਤਯ ਸਤਯ-ਆਪਣੀ ਕਲਯਾਣ ਦਾ ਕਾਰਣ ਨਿਸਚੇ ਕਰਕੇ, ਤਥਾ ੮ "ਸ੍ਰੀ []ਗੁਰੂ ਸੇਵਕ ਭੇਖ"=ਸ੍ਰੀ ਗੁਰੂ ਮਹਾਰਾਜ ਦੇ ਸੇਵਕ ਵਾਲੀ ਹੀ ਬਾਹਰਲੀ ਚਾਲ ਢਾਲ ਵਾ ਪਹਿਰਾਵੇ ਆਦ ਦੇ ਢੰਗ ਦਾ ਸਾਂਗ ਧਾਰਣ ਕਰਕੇ (ਗੁਰਮੁਖ ਸਤਿਸੰਗੀ ਵਿਚੋਂ ਵਰਤਦਿਆਂ ਹੋਯਾ) "ਅਛਲ ਅਲੇਖ ਪ੍ਰਭੁ ਅਲਖ ਲਖਾਏ ਹੈ"=ਮਾਯਾ ਅਵਿਦਯਾ ਕਰਕੇ ਨਾ ਕਿਸੇ ਪ੍ਰਕਾਰ ਛਲਿਆ ਜਾਸਕਨ ਵਾਲਾ, ਤਥਾ ਬੇਦ ਸ਼ਾਸਤ੍ਰਾਂ ਆਦਿ ਲੇਖਿਆਂ ਵਾਲੀਆਂ ਪ੍ਰਕਿਰਿਆ ਪ੍ਰਪਾਟੀਆਂ ਵਿਚ ਨਾ ਆ ਸਕਨ ਵਾਲਾ ਜੋ ਪ੍ਰਭੂ (ਸਰਬ ਸਕਤੀਮਾਨ) ਪਰਮ ਪਿਤਾ ਪਰਮਾਤਮਾ ਹੈ, ਅਪਣੇ ਨਾ ਲਖੇ ਜਾ ਸਕਨ ਹਾਰੇ ਅਲਖ ਸਰੂਪ ਨੂੰ (ਓਸਦੇ ਤਾਂਈ) ਲਖਾ ਦਿੰਦਾ ਹੈ-ਅਨੁਭਵ ਕਰਾ ਦਿੰਦਾ ਹੈ (ਅਪਣੇ ਵਾਸਤਵ ਸਰੂਪ ਨੂੰ) ੧੦ ਤਾਤਪਰਜ ਇਹ ਕਿ "ਗੁਰਸਿੱਖ ਸਾਧ ਸੰਗ ਗੋਸ਼ਟ‡ਪ੍ਰੇਮ ਪ੍ਰਸੰਗ"-ਗੁਰੂ ਕਾ ਸਿੱਖ ਸਤਿਗੁਰਾਂ ਦੀ ਸੰਗਤ੍ਰਿ ਵਿਚ ਮਿਲਕੇ "ਪ੍ਰੇਮ ਪ੍ਰਸੰਗ"=ਪ੍ਰੇਮ ਪੂਰਬਕ [ਪ੍ਰੇਮ ਨਾਲ] ਗਯਾਨ ਗੋਸ਼ਟ ਕਰਦਾ ਹੋਯਾ ੧੧ "ਨਿਮ੍ਰਤਾ ਨਿਰੰਤਰੀ ਕੈ" ਲਗਾਤਾਰ ਗਰੀਬੀ ਨੂੰ ਧਾਰਣ ਕਰਦਾ ਕਰਦਾ-੧੨ "ਸਹਜ ਸਮਾਏ ਹੈ"=ਸਹਜ ਸ੍ਰਰੂਪ ਵਿਖੇ ਲੀਨ ਹੋ ਜਾਂਦਾ ਹੈ ॥ ੧੩੫ ॥

ਸਤਿਸੰਗ ਵਿਚ ਸਦਾ ਕੂੜ ਤੇ ਸੱਚ ਦਾ ਹੀ ਨਿਰਣਾ ਕਰੇ, ਤੇ ਜੇ ਐਸਾ ਬਿਬੇਕ ਕਰਦਿਆਂ ਕਿਸੇ ਗੱਲੇ ਹੇਠੀ ਹੁੰਦੀ ਹੋਵੇ ਯਾ ਲੱਜਿਤ ਹੋਣਾ ਪਵੇ, ਤਾਂ ਲੱਜਾਵਾਨ ਨਹੀ ਹੋਣਾ ਚਾਹੀਏ:-

---

[]ਸਾਂਗ ਪਹਿਰਾਵੇ ਦਾ ਭੀ ਇਕ ਚਿੰਨ ਹੁੰਦਾ ਹੈ, ਇਸ ਲਈ ਅਵਸ਼ਯਕ ਜਾਣਕੇ ਵਾਹਗੁਰੂ ਦੀ ਪ੍ਰਾਪਤੀ ਦਾ ਅੰਗ ਦਸਿਆ ਗਿਆ ਹੈ। ਪੰਜਾਂ ਗੁਰੂਆਂ ਤਕ ਸਾਦੀ ਸਾਧੂਵਾਨਾ ਢਾਲ ਪੁਸ਼ਾਕੀ ਦੀ ਰਹੀ ਹੈ, ਪਰ ਛੀਵੇਂ ਗੁਰੂ ਦੇ ਸਮੇਂ ਪਹਿਰਾਵਾ ਕੁਛ ਜੰਗੀ ਸੂਰਿਆਂ ਦਾ ਬਦਲਿਆ ਗਿਆ ਸੀ, ਕਿੰਤੂ ਦਸਮ ਪਾਤਿਸ਼ਾਹ ਨੇ ਪੰਚ ਕਕਾਰੀ ਭੇਖ ਦੀ ਆਮ ਪ੍ਰਪਾਟੀ ਦੀ ਆਗਯਾ ਦਿੱਤੀ। ਵਿਸਤਾਰ ਭਯ ਤੇ ਅਧਿਕ ਨਹੀਂ ਲਿਖਦੇ।

‡ਪ੍ਰੇਮ ਪ੍ਰਸੰਗ ਗੋਸਟ=ਕਹਣ ਤੋਂ ਭਾਵ ਇਹ ਹੈ ਕਿ ਸਤਿਗੁਰਾਂ ਸਾਮਨੇ ਵਾ ਵੈਸੇ ਹੀ ਸਤਿਸੰਗਤ ਵਿਖੇ ਵਿਤੰਡਾਵਾਦ ਵਾਲੇ ਝਗੜਾਲੂ ਪੁਣੇ ਵਿਚ ਯਾ ਅਦਬ ਦੀ ਸ਼ਾਨ ਟੱਪਕੇ ਕਦੀ ਭੀ ਚਰਚਾ ਗੋਸ਼ਟ ਨਾ ਕਰੇ ॥

*"ਅਚਲ" ਪਾਠ ਸ਼ੁੱਧ ਹੋਵੇ ਤਾਂ ਅਰਥ ਅਕ੍ਰਿਯ ਸਰੂਪ (ਜਿਸ ਵਿਖੇ ਕ੍ਰਿਯਾ ਨਾ ਬਯਾਪੇ), ਵਾ ਅਚਲ=ਅਹਿੱਲ=ਅਡੋਲ ਇਕ ਰਸ।

੧ਜੈਸੇ ਤਉ ਮਜੀਠ ਬਸੁਧਾ ਸੈਂ ਖੋਦ ਕਾਢੀਅਤ ੨ਅੰਬਰ
ਸੁਰੰਗ ਭਏ ਸੰਗ ਨ ਤਜਤ ਹੈ॥ ੩ਜੈਸੇ ਤਉ ਕਸੁੰਭ ਤਜ ਮੂਲ
ਫੂਲ ਆਨਿਯਤ ਜਾਨਿਯਤ ਸੰਗ ਛਾਡ ਤਾਹੀ ਤੇ ਤਜਤ ਹੈ॥
੪ਅਰਧ ਉਰਧ ਮੁਖ ਸਲਿਲ ਸੂਚੀ ਸੁਭਾਉ ੫ਤਾਂਤੇ ਸੀਤ ਤਪਤ
ਮਲ ਅਮਲ ਸਜਤ ਹੈ॥ ੬ਗੁਰਮਤਿ ਦੁਰਮਤਿ ਊਚ ਨੀਚ ਨੀਚ
ਊਚ ੭ਜੀਤ ਹਾਰ ਹਾਰ ਜੀਤ ਲੱਜਾ ਨ ਲਜਤ ਹੈ॥ ੧੩੬॥

ਅਰਥ:-੧"ਜੈਸੇ ਤਉ ਮਜੀਠ ਬਸੁਧਾ ਸੈ ਖੋਦ ਕਾਢੀਅਤ"=ਜਿਸ ਤਰਾਂ ਮਜੀਠ ਨੂੰ ਬਸੁਧਾ ਸੈ(ਧਰਤੀ ਵਿਚੋਂ)ਪੁਟਕੇ ਕਢੀਦਾ ਹੈ,ਤੇਓਹ ਕੁੱਟਨ ਤਥਾ ਅਵਟਣ ਆਦਿ ਦੀਆਂ ਘਾਲਾਂ ਘਾਲਕੇ ਆਪਣੇ ਰੰਗੀਲੇ ਭਾਵ ਨੂੰ ਪ੍ਰਾਪਤ ਕਰ ਲਿਆ ਕਰਦੀ ਹੈ,ਫੇਰ ਤਾਂ ਉਹ ਐਸੀ ਪਜਾਰੀ ਬਣ ਜਾਂਦੀ ਹੈ,ਕਿ ੨-"ਅੰਬਰ ਸੁਰੰਗ ਭਏ ਸੰਗ ਨ ਤਜਤ ਹੈ"=ਬਸਤ੍ਰ ਨੂੰ ਭੀ ਲਗਦੇ ਸਾਰ ਆਪਣੇ ਰੰਗ ਦਾ ਬਣਾ ਲੈਂਦੀ ਹੈ। ਤੇ ਬਸਤਰ(ਜਦ ਤਕ ਰਹਿੰਦਾ ਹੈ) ਉਸਦੇ ਸਾਥ ਨੂੰ ਨਹੀ ਤਜਾਗਦਾ। ਐਸਾ ਹੀ ਹਾਲ ਸਤਿਸੰਗਤ ਦੀ ਘਾਲ ਰਸਤੇ ਆਪੇ ਨੂੰ ਸਾਧਨ ਵਾਲੇ ਗੁਰਸਿੱਖਾਂ ਦਾ ਹੈ ਕਿ ਓਨਾਂ ਦੀ ਸੰਗਤ ਦਾ ਰੰਗ ਦੂਸਰਿਆਂ ਉਪਰ ਐਡਾ ਚੜ੍ਹਦਾ ਹੈ ਕਿ ਇਕੇਰਾਂ ਸੰਗਤ ਵਿਚ ਬੈਠ ਮੁੜ ਅੱਡ ਨਹੀ ਹੋ ਸਕਦੇ॥

੩-(ਜਿਹੜੇ ਸਤਿਸੰਗ ਵਿਚ ਆਣਕੇ ਭੀ ਮੂਲ (ਮੁੱਢ) ਨੂੰ ਨਹੀ ਪੈਂਦੇ, ਤੇ ਦਿਖਾਵਿਆਂ ਨੂੰ ਦੌੜਦੇ ਹਨ, ਉਨਾਂ ਦਾ ਪਾਜ ਓੜਕ ਨੂੰ ਖੁਲ ਜਾਂਦਾ ਹੈ ਤੇ ਓਨ੍ਹਾਂ ਦੇ ਨੇੜੇ ਕੋਈ ਨਹੀ ਢੁੱਕਦਾ, "ਜੈਸੇ ਤਉ ਕਸੁੰਭ ਤਜ ਮੂਲ ਫੂਲ ਆਨਿਯਤ ਜਾਨਿਯਤ ਸੰਗ ਛਾਡ ਤਾਹੀ ਤੇ ਭਜਤ ਹੈ"=ਜਿਸਤਰਾਂ ਕਿ ਕਸੁੰਭੇ ਦਾ ਮੁਢ ਤਜਾਗਕੇ ਫੁਲ ਲੈ ਆਈਦਾ ਹੈ ਤੇ ਉਹ ਅਪਣੇ ਮੂਲ ਦਾ ਸੰਗ ਛਡ ਔਂਦਾ ਹੈ, ਇਹ ਗੱਲ 'ਜਾਨਿਯਤ' -ਪ੍ਰਸਿਧ ਹੈ, ਸੋ "ਤਾਹੀਤੇ"-ਇਸੇ ਕਰਕੇ ਹੀ "ਭਜਤ"-ਬਰਬਾਦ ਹੋ ਜਾਂਦਾ (ਉਸਦੀ ਆਬ ਨਸ਼ਟ ਹੋ ਜਾਯਾ ਕਰਦੀ) ਹੈ॥

੪-(ਸਤਿਸੰਗ ਵਿਚ ਸਦਾ ਮਨ ਨੀਵਾਂ ਰਖੇ ਤਾਂ ਹੀ ਪੂਰਾ ਲਾਭ ਹੁੰਦਾ ਹੈ ਗਰੂਰੀ ਵਾਲਿਆਂ ਨੂੰ ਉਥੇ ਭੀ ਪੱਲੇ ਕਲੰਕ ਹੀ ਪਿਆ ਕਰਦਾ ਹੈ) ਜਿਹਾ ਕਿ:- "ਅਰਧ ਉਰਧ ਮੁਖ ਸਲਿਲ *ਸੂਚੀ ਸੁਭਾਉ"=ਅਰਧ ਮੁਖ (ਨੀਵਾਂ ਸਿਰ ਕਰਕੇ ਚਲਨਾ) ਸਲਿਲ ਸੁਭਾਉ-ਜਲਦਾ ਸੁਭਾਵ ਹੈ, ਤੇ ਉਰਧ ਮੁਖ (ਉੱਚਾ ਸਿਰ ਕਰਕੇ ਚਲਨਾ) ਸੂਚੀ ਸਭਾਉ-ਅੱਗ ਦੀ ਬਾਣ ਹੁੰਦੀ ਹੈ। ੫ "ਤਾਂਤੇ ਸੀਤ ਤਪਤ ਮਲ

---

*ਅਗਨੀ ਦੇਵਤਾ ਦੇ ਤਿੰਨ ਪੁਤ੍ਰ ਸਨ-ਸੂਚੀ, ਪਵਮਾਨ, ਤੇ ਪਾਵਕ। ਸੋ ਸੂਚੀ ਅਗਨੀ ਉਸਦਾ ਵਡਾ ਪੁਤ੍ਰ ਸੂਰਯ ਅਗਨੀ ਨਾਮ ਨਾਲ ਪ੍ਰਸਿਧ ਹੈ, ਦੂਸਰੀ ਕਾਠ ਦੀ ਅਗਨੀ ਤੇ ਤੀਸਰੀ ਵਿਦਯੁਤ ਅਗਨੀ ਸਦੌਂਦੀਆਂ ਹਨ॥

ਅਮਲ ਸਜਤ ਹੈ"-ਏਸੇ ਕਰਕੇ ਹੀ ਜਲ ਸੀਤ (ਠੰਢਕ) ਤੇ ਅਮਲ ਨਿਰਮਲਤਾ ਨੂੰ ਸਜਤ (ਪ੍ਰਗਟ ਕਰਦਾ) ਹੈ, ਅਤੇ ਅਗਨੀ ਤਪਤ (ਸੜਨ) ਤੇ ਮਲ (ਕਾਲਕ) ਨੂੰ॥

੬ (ਇਸੇ ਹੀ ਦ੍ਰਿਸ਼ਟਾਂਤ ਅਨੁਸਾਰ ਗੁਰਮਤਿ, ਗੁਣਾਂ ਕਰਕੇ ਸਭ ਤਰਾਂ ਊਚ ਉਤਮ ਹੁੰਦੀ ਹੋਈ ਭੀ ਨਿੰਮ੍ਰਤਾ ਧਾਰਕੇ ਨੀਵੀ ਹੋ ਵਰਤ ਰਹੀ ਹੈ, ਤੇ ਦੁਰਮਤਿ-ਮਤਸਰ ਆਦ ਸੁਭਾਵਾਂ ਵਿਚ ਵਰਤਦੀ ਹੋਈ ਸਭਤਰਾਂ ਨੀਚ ਹੁੰਦੀ ਭੀ ਸੰਸਾਰ ਵਿਚ (ਮਗਰੂਰੀ ਧਾਰਕੇ) ਊਚ ਹੋ ਦਿਖੌਂਦੀ ਹੈ, ਪਰ "ਗੁਰਮਤਿ ਦੁਰਮਤਿ ਊਚ ਨੀਚ ਨੀਚ ਊਚ"-ਜਦ ਸਤਿਸੰਗ ਸਰੂਪੀ ਗੁਰਮਤਿ ਵਿਖੇ ਇਹ ਦੁਰਮਤਿ ਆ ਜਾਵੇ ਭਾਵ ਦੁਰਮਤੀਆ ਜੇ ਸਤਿਸੰਗ ਵਿਚ ਆ ਜਾਂਦਾ ਹੈ, ਤਾਂ ਉਚੀ ਹੋ ਵਰਤਨ ਵਾਲੀ ਦੁਰਮਤਿ ਨੀਚ (ਨੰਮ੍ਰਤਾ ਭਾਵ ਵਾਲੀ) ਬਣ ਜਾਯਾ ਕਰਦੀ ਹੈ, ਵਾ ਨੰਮ੍ਰਤਾ ਭਾਵ ਵਿਖੇ ਵਰਤਣਹਾਰੀ ਗੁਰਮਤਿ ਅਪਣੇ ਅਸਲੀ ਸਰੂਪ ਉਚ ਭਾਵ ਵਿਖੇ ਸਾਫ ਦਿਖਾਈ ਦੇਣ ਲਗ ਜਾਂਦੀ ਹੈ, ਐਉਂ ਉਚੇ ਨੀਵੇਂ ਤੇ ਨੀਵੇਂ ਉਚੇ ਹੋ ਜਾਂਦੇ ਹਨ ਸਤਿਸੰਗ ਹੋਣਤੇ ੭"ਜੀਤ ਹਾਰ ਹਾਰ ਜੀਤ ਲੱਜਾ ਨ ਲਜਤ ਹੈ"-ਜਿੱਤੇ ਹੋਏ ਦੁਰਮਤੀਏ ਹਾਰ ਜਾਂਦੇ ਹਨ, ਤੇ ਹਾਰੇ ਹੋਏ ਗੁਰਮੁਖ ਉਲਟ ਨੂੰ ਜਿੱਤਿਆ ਕਰਦੇ ਹਨ, ਇਸਤਰਾਂ ਨਾਲ ਸਤਿਸੰਗ ਅੰਦਰ ਲੱਜਾ ਕਰਕੇ ਲੱਜਿਤ ਹੋਣਾ (ਕਿਸੇ ਨੂੰ ਭਾਸਦਾ ਭੀ ਨਹੀਂ) ਭਾਵ ਸਤਿਸੰਗ ਵਿਚ ਜੋ ਆਵੇ ਤਾਂ ਮੂਲ ਦਾ ਗਾਹਕ ਹੋਕੇ ਆਵੇ, ਨਾਂ ਕਿ ਦਿਖਾਵੇਦਾਰ ਤਾਂ ਐਉਂ ਦੀ ਮੌਜ ਵਰਤਯਾ ਕਰਦੀ ਹੈ॥੧੩੬

ਗੁਰਮੁਖਾਂ ਦੀ ਰਹਿਣੀ ਨੂੰ ਅਗਲੇ ਦੋ ਕਬਿੱਤਾਂ ਦ੍ਵਾਰਾ ਨਿਰੂਪਦੇ ਹਨ:-

**੧ਗੁਰਮੁਖਿ ਸਾਧ ਸੰਗ ਸਬਦ ਸੁਰਤਿ ਲਿਵ ੨ਪੂਰਨ ਬ੍ਰਹਮ ਸਰਬਾਤਮ ਕੈ ਜਾਨੀਐ। ੩ਸਹਜ ਸੁਭਾਇ ਰਿਦੈ ਭਾਵਨੀ ਭਗਤਿ ਭਾਇ ੪ਬਿਹਸ ਮਿਲਨ ਸਮਦਰਸ ਧਿਆਨੀਐ ॥ ੫ਨਿੰਮ੍ਰਿਤਾ ਨਿਵਾਸ ਦਾਸ ਦਾਸਨ ਦਾਸਾਨੁ ਮਤਿ ੬ਮਧੁਰ ਬਚਨ ਮੁਖ ਬੇਨਤੀ ਬਖਾਨੀਐ ॥ ੭ਪੂਜਾ ਪ੍ਰਾਨ ਗਯਾਨ ੮ਗੁਰੂ ਆਗਯਾਕਾਰੀ ਅਗ੍ਰਭਾਗ ੯ਆਤਮ ਅਵੇਸ ਪਰਮਾਤਮ ਨਿਧਾਨੀਐ॥ ੧੩੭ ॥**

ਅਰਥ:-੧ "ਗੁਰਮੁਖਿ ਸਾਧਸੰਗ ਸਬਦ ਸੁਰਤ ਲਿਵ"-ਗੁਰਮੁਖ (ਗੁਰੂ ਕੀ ਸਾਧ ਸੰਗਤਿ ਵਿਖੇ ਗੁਰਮੁਖਤਾ ਧਾਰਣ ਕਰ ਲਈ ਹੈ ਜਿਨਾਂ ਮਨੁੱਖਾਂ ਨੇ, ਉਹ) ਸ਼ਬਦ (ਗੁਰੂ ਮਹਾਰਾਜ ਦੇ ਉਪਦੇਸ਼ੇ ਸਤਿਨਾਮੁ ਮੰਤ੍ਰ) ਵਿਖੇ ਸੁਰਤ (ਦੇਹ ਇੰਦ੍ਰੀਆਂ ਆਦ ਦੀ ਅਪਣੇ ਅਪਣੇ ਕਰਤੱਬ ਸਾਧਨ ਦੀ ਪ੍ਰਵਿਰਤੀ ਨੂੰ ਨਿਘਾ ਵਿਚ ਰਖਣਹਾਰੀ ਅੰਤਰੀਵੀ ਸਤ੍ਯਾ) ਦੀ ਲਿਵ (ਲੇਸ-ਲਾਲਸਾ) ਤਾਰ ਲਗਾਈ ਰਖਦੇ ਹੈਨ।

੨ "ਪੂਰਣ ਬ੍ਰਹਮ ਸਰਬਾਤਮ ਕੈ ਜਾਨੀਐ"-(ਜਿਸ ਲਿਵ ਦੇ ਪ੍ਰਭਾਵ ਕਰ ਕੇ ਉਹ) ਪੂਰਣ ਬ੍ਰਹਮ ਪਰਮਾਤਮਾ ਨੂੰ 'ਸਰਬਾਤਮ'-ਸਭ ਦਾ ਆਪਣਾ ਆਪ ਰੂਪ

 ਸਤਿਗੁਰੂ

ਕਰਕੇ ਜਾਣਿਆ ਕਰਦੇ ਹੈਨ ॥

੩ "ਸਹਜ ਸੁਭਾਇ ਰਿਦ ਭਾਵਨੀ ਭਗਤਿ ਭਾਇ"—ਅਰੁ 'ਸਹਜੇ'(ਸੁਤੇ) ਹੀ (ਇਸ ਉਕ੍ਤ) 'ਸੁਭਾਇ' (ਸੁ+ਭਾਇ=ਸ੍ਵੈ+ਭਾਵੀ) ਆਤਮ ਭਾਵੀ 'ਭਾਵਨੀ' (ਭਾਵਨਾ-ਚਿੰਤਨ) ਕਰਕੇ ਓਨਾਂ ਦੇ ਰਿਦੇ ਅੰਦਰ ਭਗਤੀ ਭਾਵ (ਪ੍ਰੀਤੀ ਵਾਲਾ ਸੁਭਾਵ) ਬਣਿਆ ਰਹਿੰਦਾ ਹੈ ੪ ਅਤੇ ਇਸੇ ਕਰਕੇ ਹੀ "ਬਿਹਸ ਮਿਲਨ ਸਮ ਦਰਸ ਧਿਆਨੀਐਂ" 'ਸਮ'—ਇਕ ਰਸ ਪ੍ਰੀਪੂਰਣ (ਬ੍ਰਹਮ) ਨੂੰ 'ਦਰਸ ਧਿਆਨੀਐਂ'ਤਕਦੇ ਤਕਦੇ ਧਿਔਂਦੇ ਧਿਔਂਦੇ(ਸਭ ਕਿਸੇ ਨੂੰ) "ਬਿਹਸ ਮਿਲਨ" ਹੱਸ ਹੱਸਕੇ (ਖਿੜੇ ਮਥੇ—ਪ੍ਰਸੰਨ ਮਨ) ਮਿਲਿਆ ਕਰਦੇ ਹੈਨ ॥

੫ "ਨਿਮ੍ਰਤਾ ਨਿਵਾਸ ਦਾਸ ਦਾਸਨ ਦਾਸਾਨੁ ਮਤਿ" ਗੱਲ ਸੁਨਣ ਮਾਤ੍ਰ ਤੇ ਹੀ ਸਾਰ ਗ੍ਰਹਣ ਕਰ ਲੈਣ ਵਾਲੀ ਜੋ ਬੁਧੀ ਵਿਸ਼ੇਖ ਰੂਪ—ਮਤਿ ਹੈ(ਉਸ ਵਿਖੇ—ਓਨਾਂ ਦੇ ਅੰਦਰ) ਨਿੰਮ੍ਰਤਾ—ਗ੍ਰੀਬੀ ਭਾਵ ਦਾ ਨਿਵਾਸ—ਵਾਸਾ ਰਹਿੰਦਾ ਹੈ। (ਜਿਸ ਕਰਕੇ ਉਹ) 'ਦਾਸ ਦਾਸਨ'—ਦਾਸਾਂ ਦੇ ਦਾਸ ਤੇ ਇਨਾਂ ਦਾਸਾਂ ਦੇ ਭੀ ਜੋ ਫੇਰ 'ਦਾਸਾਨੁ'—ਅਨੁਸਾਰ ਚਲਨ ਵਾਲੇ ਦਾਸ (ਟਹਿਲੀਏ) ਹੁੰਦੇ ਹਨ, ਐਸੇ ਬਣੇ ਰਹਿੰਦੇ ਹਨ (ਏਹੋ ਹੀ ਕਾਰਣ ਹੈ ਜਿਸ ਤੇ ਉਹ ਸਦਾ) ੬ "ਮਧੁਰ ਬਚਨ ਮੁਖ ਬੇਨਤੀ ਬਖਾਨੀਐਂ'। ਬੇਨਤੀ (ਕੋਮਲਤਾ) ਭਰੇ ਮਿਠੇ ਮਿਠੇ ਬਚਨ ਮੂੰਹੋਂ ਉਚਾਰਜਾ ਕਰਦੇ ਹਨ ॥ '

੭ "ਪੂਜਾ ਪ੍ਰਾਣ ਗਜਾਨ ਗੁਰ"—ਪ੍ਰਾਣਾਂ ਸ੍ਵਾਸਾਂ ਦੀ ਆਉ ਜਾਈ ਵਿਖੇ(ਲਗਾ ਤਾਰ—ਸਦੀਵ ਕਾਲ) 'ਪੂਜਾ' (ਅਰਾਧਨਾ) ਕਰਦੇ ਰਹਿੰਦੇ ਹਨ, ਓਸ ਗਜਾਨ ਨੂੰ—ਜੋ ਸਤਿਗੁਰਾਂ ਨੇ ਉਪਦੇਸ਼ ਦ੍ਵਾਰੇ ਸਮਝਾਇਆ ਹੈ ਅਥਵਾ ਸ੍ਵਾਸਾਂ ਨਾਲ 'ਗੁਰ' (ਸਬਦ) ਦੇ ਅਭਜਾਸ ਦਾ ਜੀਕੂੰ ਗਜਾਨ ਕਰਾਯਾ ਗਿਆ ਹੈ। ੮ ਤੀਕੂੰ ਹੀ "ਗੁਰੂ ਆਗਜਾ ਕਾਰੀ ਅਗ੍ਰ ਭਾਗ"—ਗੁਰੂ ਦੀ ਆਗਜਾ ਪਾਲਣ ਕਰਣ ਹਾਰੇ ਬਣਕੇ ਓਸਨੂੰ ਅਪਨੇ ਅਗ੍ਰ ਭਾਗ ਸਨਮੁਖ ਰਖਦੇ ਹਨ, ਭਾਵ ਅਪਣਾ ਧਰਮ ਸਮਝ ਕੇ ਓਸਨੂੰ ਅਭਜਾਸਦੇ ਰਹਿੰਦੇ ਹਨ—ਇਕ ਸ੍ਵਾਸ ਭੀ ਅਕਾਰਥਾ ਨਹੀ ਜਾਣ ਦਿੰਦੇ। ੯ ਅਰੁ ਇਸੇਤਰਾਂ ਹੀ ਸਬਦ ਨੂੰ ਕਮੌਂਦੇ ਕਮੌਂਦੇ "ਆਤਮਾ ਅਵੇਸ ਪਰਮਾਤਮ ਨਿਧਾਨੀਐਂ"=ਆਤਮੇ (ਆਪੇ) ਨੂੰ ਪਰਮਾਤਮਾ ਵਿਖੇ "ਆਵੇਸ਼"—ਭਲੀ ਭਾਂਤ ਲਿਵ ਲੀਨ ਕਰਕੇ "ਨਿਧ+ਆਨੀਐ"=ਅਨੁਭਵ ਰੂਪ ਨਿਧੀ (ਭੰਡਾਰ)—ਅਨੁਭਵ ਦੇ ਸੋਮੇ ਨੂੰ ਪ੍ਰਾਪਤ ਕਰ ਲੈਂਦੇ ਹਨ ॥ ੧੩੭ ॥ ਸਤਿਗੁਰੂ

੨੫੮ ਉਹ ਗੁਰ ਗਜਾਨ ਹੀ ਹੁਣ ਦਸਦੇ ਹਨ:—

**੧ਸਤਿ ਰੂਪ ਸਤਿਨਾਮ ਸਤਿਗੁਰੁ ਗਜਾਨ ਧਜਾਨ ੨ਸਤਿਗੁਰ ਮਤਿ ੩ਸੁਨ ਸਤਿ ਕਰ ਮਾਨੀ ਹੈ ॥ ੪ਦਰਸ ਧਿਆਨ ਸਮਦਰਸੀ ਬ੍ਰਹਮ ਧਿਆਨੀ ੫ਸ਼ਬਦ ਗਿਆਨ ਗੁਰੁ ਬ੍ਰਹਮ ਗਿਆਨੀ ਹੈ ॥ ੬ਗੁਰੁਮਤਿ ਨਿਹਚਲ ੭ਪੂਰਨ ਪ੍ਰਗਾਸ ਰਿਦੈ ੮ਮਾਨੇ ਮਨਮਾਨੇ ਉਨ-**

**ਮਨ ਉਨਮਾਨੀ ਹੈ ॥ ੯ਬਿਸਮੈ ਬਿਸਮ ਅਸਚਰਜੈ ਅਸਚਰਜ ਮੈ ਅਦਭੁਤ ਪਰਮਦਭੁਤ ਗਤਿ ਠਾਨੀ ਹੈ ॥ ੧੩੯ ॥**

ਅਰਥ:-੧ "ਸਤਿ ਰੂਪ ਸਤਿ ਨਾਮੁ ਸਤਿਗੁਰ ਗਜ਼ਾਨ ਧਜ਼ਾਨ"-( ਜਿਸ ਭਾਂਤ ਦਿਨ ਰਾਤ ਜੀਵਨ ਭਰ ਹੀ ਪ੍ਰਾਣਾਂ ਦੀ ਤਾਰ ਬੱਝੀ ਰਹਿੰਦੀ ਹੈ, ਇਸ ਪ੍ਰਕਾਰ) ਇਨਾਂ ਦੇ ਸਹਾਰੇ "ਵਾਹਗੁਰੂ" ਦੇ ਨਾਮ ਦਾਂ ਗੇੜ ਪ੍ਰਾਤਾ ਮਧਜ਼ਾਨ ਸੰਧਯਾ ਕਾਲ ਲਗਾਤਾਰ ਦਿਨ ਰਾਤ ਵਿਖੇ ਜਾਰੀ ਰਖਣਾ 'ਸਤਿ ਸਰੂਪੀ ਸਤਿਨਾਮ' ਹੈ, ਏਹੋ ਹੀ ਸਤਿਗੁਰਾਂ ਨੇ ਗਜ਼ਾਨ ਕਰਵਾਯਾ-ਜਾਣ ਕਾਰੀ ਵਿਚ ਕਰਾਯਾ ਹੈ, ਤੇ ਇਸੇ ਵਿਖੇ ਹੀ ਇਕ ਰਸ ਧਜ਼ਾਨ ਰਖਣਾ, ੨-"ਸਤਿਗੁਰ ਮਤਿ"-ਸਤਿਗੁਰਾਂ ਨੇ ਮਤਿ ਦਿਤੀ ਅਰਥਾਤ ਸਿਖਜ਼ਾ ਸਿਖਾਈ ਅਥ੍ਵਾ ਬੂਝ ਬੁਝਾਈ ਹੈ, ੩ (ਜਿਸਨੂੰ ਉਨਾਂ ਨੇ) "ਸੁਨ ਸਤਿ ਕਰਿ ਮਾਨੀ ਹੈ"-ਸੁਣਦੇ ਸਾਰ ਸਤਿ (ਯਥਾਰਥ ਯਥਾਰਥ-ਸੱਚ ਸੱਚ) ਕਰਕੇ ਮੰਨਿਆ (ਪ੍ਰਵਾਣ ਕੀਤਾ) ਹੈ ॥

੪ ਇਉਂ ਕਰਕੇ ਤਾਂ ਉਹ-"ਦਰਸ ਧਿਆਨ ਸਮ ਦਰਸੀ ਬ੍ਰਹਮ ਧਿਆਨੀ' ਦ੍ਰਿਸ਼ਜ (ਪ੍ਰਪੰਚ ਮਾਤ੍ਰ) ਪਸਾਰੇ ਨੂੰ ਧਜ਼ਾਨ (ਨਿਘਾ) ਅੰਦਰ ਔਂਦਿਆਂ ਓਸ ਵਿਖੇ 'ਸਮ ਦਰਸੀ' ਇਕ ਰਸ ਰਮੇ ਹੋਏ ਪਰਮਾਤਮਾ ਨੂੰ ਹੀ ਤਕਦੇ ਹਨ), ਜਿਸ ਕਰਕੇ ਉਹ 'ਬ੍ਰਹਮ ਧਿਆਨੀ' ਹੋਏ ਰਹਿੰਦੇ ਹਨ। ਅਰੁ ਐਸਾ ਹੀ ਉਪਰ ਕਹੇ ੫ "ਸਬਦ ਗਿਆਨ ਗੁਰੁ ਬ੍ਰਹਮ ਗਿਆਨੀ ਹੈ"-ਗੁਰ ਸਬਦ ਦੇ ਗਜ਼ਾਨ ਵਿਚ ਦ੍ਰਿੜ੍ਹਰਹਿਕੇ ਉਹ ਬ੍ਰਹਮ ਗਜ਼ਾਨੀ ਬਣ ਜਾਂਦੇ ਹਨ ॥

੬ ਤਾਤ ਪਰਜ ਕੀਹ ਕਿ ਇਸ ਭਾਂਤ "ਗੁਰਮਤਿ ਨਿਹਚਲ" ਗੁਰਮਤਿ ਵਿਖੇ ਅਚੱਲ-ਅਡੋਲ ਟਿਕੇ ਰਹਣ ਕਰਕੇ। ੭ ਉਨਾਂ ਦੇ "ਪੂਰਨ ਪ੍ਰਗਾਸ ਰਿਦੇ" ਹਿਰਦੇ ਅੰਦਰ ਪੂਰਣ(ਸਰਬ ਬਜ਼ਾਪੀ ਸਰੂਪ)ਪਰਮਾਤਮਾ ਦਾ ਪ੍ਰਗਾਸ(ਸਾਖਜ਼ਾਤਕਾਰ) ਹੋ ਔਂਦਾ ਹੈ, ਤੇ ਇਸੇ ਕਰਕੇ ਹੀ "ਮਾਨੈ ਮਨ" ਉਨਾਂਦਾ ਮਨ ਭੀ ਮੰਨ ਜਾਂਦਾ ਹੈ-ਭਾਵ ਸਭਤਰਾਂ ਸੰਕਲਪ ਵਿਕਲਪ ਰਹਤ ਹੋ ਜਾਂਦਾ ਹੈ। ੮ ਬਸ ਜਦ ਇਉਂ "ਮਾਨੈ"-ਮੰਨਜਾਵੇ ਤਾਂ"ਉਨਮਨ ਉਨਮਾਨੀਹੈ"-ਉਨਮਨੀ ਭਾਵ ਵਿਖੇ ਮਨਪ੍ਰਾਪਤ ਹੋਗਿਆ ਹੈ ਐਸਾ ਅਨੁਮਾਨ (ਨਿਸਚਾ) ਕਰ ਲਵੋ ॥

੯ "ਬਿਸਮੈ ਬਿਸਮ ਅਸਚਰਜੈ ਅਸਚਰਜ ਮੈ ਅਦਭੁਤ ਪਰਮਦਭੁਤ ਗਤਿ ਠਾਨੀ ਹੈ"-ਅਚੰਭੇ ਨੂੰ ਭੀ ਅਚੰਭਿਤ ਕਰਨ ਹਾਰੀ ਤੇ ਅਚਰਜਤਾ ਨੂੰ ਅਚਰਜ ਰੂਪ ਬਨਾਣ ਹਾਰੀ ਤਥਾ ਅਦਭੁਤ-ਅਨੋਖੀਓਂ ਭੀ ਮਹਾਂਨ ਅਨੋਖੀ ਗਤਿ(ਦਸ਼ਾ) ਅਵਸਥਾ (ਜੋ ਕਹੀ ਜਾਂਦੀ ਹੈ ਸੋ ਇਕ ਮਾਤ੍ਰ) ਏਹੋ ਹੀ ਠਾਨੀ (ਥਾਪੀ) ਸ਼ਾਸਤ੍ਰਾਂ ਮਹਾਂ ਪੁਰਖਾਂ ਅਨੁਭਵੀਆਂ ਨੇ ਪ੍ਰਵਾਨ ਕੀਤੀ ਹੈ ॥ ੧੩੯ ॥

੧੮੫

ਗੁਰੂ ਮਹਾਰਾਜ ਦੇ ਘਰ ਦੀ ਪੂਰਨਤਾ ਸਭਨੀ ਗੱਲੀਂ:-

**ਪੂਰਨ ਪਰਮ ਜੋਤਿ ਸਤਿਗੁਰ ਸਤਿ ਰੂਪ ਪੂਰਨ ਗਿਆਨ**

ਸਤਿਗੁਰੂ ਦਾ ਸਰੂਪ



[੬]ਸਤਿਗੁਰੁ [੭]ਸਤਿਨਾਮ ਹੈ ॥ [੧੨]ਪੂਰਨ ਜੁਗਤਿ [੧੩]ਸਤਿ [੯]ਸਤਿ ਗੁਰੁ [੧੧]ਸਤਿ [੧੦]ਰਿਦੈ [੧੬]ਪੂਰਨ ਸੁ ਸੇਵ [੧੪]ਸਾਧ ਸੰਗਤਿ [੧੫]ਬਿਸ੍ਰਾਮ ਹੈ॥[੧੯]ਪੂਰਨ ਪੂਜਾ [੧੮]ਪਦਾਰਬਿੰਦ [੧੭]ਮਧੁਕਰ ਮਨ [੨੦]ਪ੍ਰੇਮ ਰਸ [੨੧]ਪੂਰਨ ਹੈ [੨੨]ਕਾਮ [੨੩]ਨਿਹਕਾਮ ਹੈ ॥ [੨੪]ਪੂਰਨ ਬ੍ਰਹਮ ਗੁਰੁਪੂਰਨ ਪਰਮ ਨਿਧਿ [੨੫]ਪੂਰਨਪ੍ਰਗਾਸ ਬਿਸਮ ਸਥਲ ਧਾਮ ਹੈ ॥ ੧੩੯ ॥

ਅਰਥ:-੧ "ਪੂਰਨ ਪਰਮ ਜੋਤਿ ਸਤਿਗੁਰ ਸੱਤਿ ਰੂਪ" (੧) ਸਚਮੁੱਚ ਹੀ (੨) ਸਤਿਗੁਰੂ(੩)ਪ੍ਰੀਪੂਰਣ (੪)ਪਰਮਜਜੋਤੀ (੫)ਸਰੂਪ ਹਨ, ਅਰਥਾਤ ਸਤਿਗੁਰਾਂ ਦਾ ਰੂਪ (ਆਕ੍ਰਿਤੀ-ਸੁੰਦਰਤਾ ਵਾ ਆਕਾਰ) 'ਸਤਿ' ਸਚੋ ਸਚ ਪ੍ਰੀਪੂਰਣ (ਸਰਬ ਠੌਰ ਰਮਿਆ ਹੋਯਾ) ਪਰਮ ਜੋਤੀ (ਪਰਮ ਪ੍ਰਕਾਸ਼) ਸਰੂਪ ਪਰਮਾਤਮਾ ਰੂਪ ਹੀ ਹੈ ॥ "ਪੂਰਨ ਗਿਆਨ ਸਤਿਗੁਰੂ ਸਤਿਨਾਮੁ ਹੈ"-ਅਰੁ ੬ ਸਤਿਗੁਰਾਂ ਦਾ ਉਪਦੇਸ਼ਿਆ ਹੋਯਾ ੭ ਸੱਚਾ ਨਾਮ ੮ ਉਨਾਂ ਦਾ ਪੂਰਣ(ਪੂਰਾ ਪੂਰਾ) ਗਜਾਨ ਹੈ-ਭਾਵ ਜਿਸ ਗਜਾਨ ਨੂੰ ਪ੍ਰਾਪਤ ਹੋਕੇ ਹੋਰ ਕੁਛ ਜਾਨਣ ਦੀ ਲੋੜ ਹੀ ਨਹੀਂ ਰਹਿੰਦੀ ॥

"ਪੂਰਨ ਜੁਗਤਿ ਸਤਿ ਸਤਿਗੁਰ ਸਤਿ ਰਿਦੇ" ੯-੧੦ ਸਤਿਗੁਰ ਦੇ ਹਿਰਦੇ ਅੰਦਰ ੧੧ 'ਸਤਿ'-ਜਜੋਂ ਕਾ ਤਜੋਂ (ਯਥਾਰਥ) ਦਾ ਸਚ ਰੂਪ ਹੋ ( ਜੋ ਕੁਛ ਜਚ ਰਿਹਾ ਹੋਵੇ ਉਸੇ ਵਿਖੇ ਹੀ)੧੨ ਪੂਰੀ ਪੂਰੀ ਤਰਾਂ"ਜੁਗਤਿ"-ਜੁੜਨਾ (ਜੁੱਟਨਾ)ਵਾ ਉਸ ਦਾ ਵਰਤੋਂ ਵਿਚ ਲਿਆਵਣਾ ਹੀ ੧੩'ਸਤਿ'-ਭਲਾ ਹੈ।੧੬"ਪੂਰਨ ਸੁ ਸੇਵ ੧੪ ਸਾਧ ਸੰਗਤਿ ੧੫ ਬਿਸ੍ਰਾਮ ਹੈ"-ਅਤੇ ਸਾਧ ( ਗੁਰੂ ) ਸੰਗਤਿ ਵਿਖੇ ਜੋ ਬਿਸ੍ਰਾਮ ( ਚੈਨ ) ਇਸਥਿਤੀ ਪ੍ਰਾਪਤ ਕਰਣੀ-ਭਾਵ ਸਤਿਗੁਰਾਂ ਦੇ ਮੇਲ ਦਾ ਅਠੇ ਪਹਰ ਚਾ ਚੜ੍ਹਿਆ ਰਹਿਣਾ ਹੀ ਪੂਰੀ ਪੂਰੀ ਉਤਮ ਸੇਵਾ ਹੈ॥

੧੭"ਪੂਰਨ ਪੂਜਾ ਪਦਾਰਬਿੰਦ ਮਧੁਕਰ ਮਨ"-ਮਨ ਨੂੰ ਭੌਰੇ ਵਾਕੂੰ ਪ੍ਰੇਮੀ ਬਣਾਕੇ ੧੯ ( ਸਤਿਗੁਰਾਂ ਦੇ) ਪਦ+ਅਰੁਬਿੰਦ=ਚਰਨ ਕਮਲਾਂ ਵਿਚ ਲਿਪਟੇ ਰਹਣਾ-ਭਾਵ ਚਰਣ ਕਮਲਾਂ ਦੇ ਧਜਾਨ ਵਿਚ ਮਗਨ ਰਹਿਣਾ ( ਵਾ ਚਰਣ ਥਾਪੀ ਕਰਣਾ ) ਹੀ ੧੮ ਪੂਰੀ ਪੂਰੀ ਪੂਜਾ ਹੈ। (ਅਤੇ ਇਸ ਭਾਂਤ) "ਪ੍ਰੇਮ ਰਸ ਪੂਰਨ ਹੋਇ ਕਾਮ ਨਿਹਕਾਮ ਹੈ"-੨੦ ਪ੍ਰੇਮ ਰਸ ਨਾਲ ੨੧ ਪ੍ਰੀਪੂਰਣ ਹੋਕੇ (ਰੱਜ ਕੇ--ਤ੍ਰਿਪਤ ਹੋਕੇ)੨੨ਸਭਤਰਾਂ ਨਾਲ"ਕਾਮ"-ਕਰਮਾ ਤੋਂ੨੩"ਨਿਹਕਾਮ"-ਨਿਹਕਰਮੀ ਬਣ ਜਾਂਦਾ ਹੈ, ਭਾਵ ਜਨਮ ਜਨਮਾਤਰਾਂ ਦੇ ਕਰਮ ਦਗਧ ਹੋ ਜਾਂਦੇ ਹਨ ਅਥ੍ਵਾ ਇਸੇ ਹੀ ਜਨਮ ਵਿਖੇ (ਜੀਉਂਦੇ ਜੀ ਹੀ)ਸਭ ਪ੍ਰਕਾਰ ਦੇ ਕਰਤਬਾਂ (ਕਰਣਜੋਗ ਕੰਮਾਂ ) ਤੋਂ ਨਿਹ ਕਰਤੱਬ-ਆਜ਼ਾਦ ਹੋ ਜਾਂਦਾ ਹੈ ॥

"ਪੂਰਨ ਬ੍ਰਹਮ ਗੁਰ ਪੂਰਨ ਪਰਮਨਿਧਿ"-ਤਾਤਪ੍ਰਯ ਕੀਹ ਕਿ

ਚਿ੍ਹ - ੨੭੫੫



ਪੂਰਨ ਗੁਰੂ(ਪੂਰੇ ਗੁਰੂ-ਪੂਰੇ ਵਿਚ ਮਿਲ ਪੂਰੇ ਹੋਏ ਹੋਏ)ਸਤਿਗੁਰੂ "ਪਰਮ ਨਿਧਿ"-ਪੂਰਣਤਾ ਦੀ ਨਿਧ (ਭੰਡਾਰ) ਪੂਰਣ ਬ੍ਰਹਮ ਸਰੂਪ ਹਨ। ਅਤੇ ੨੫ "ਪੂਰਨ ਪ੍ਰਗਾਸ ਬਿਸਮ ਸਥਲ ਧਾਮ ਹੈ"-"ਬਿਸਮ ਸਥਲ"-ਵਿਸ਼ੇਸ਼ ਕਰਕੇ ਸਮਤਾ ਭਾਵ ਵਾਲੀ ਇਸਥਿਤੀ ਅਥ੍ਹਾ ਬਿਸਮਾਦ ਅਵਸਥਾ ਦਾ ਟਿਕਾਣਾ (ਸੰਸਾਰ ਨੂੰ ਜਜੋਂ ਕੇ ਤਜੋਂ ਕੂੜੇ ਰੂਪ ਵਿਚ ਨਿਸਚੇ ਕਰ, ਇਸ ਵੱਲੋਂ ਉਪਰਾਮ ਚਿੱਤ ਹੋ, ਸੱਤ ਸਰੂਪੀ ਅਨੁਭਵ ਵਾਲੀ ਕੌਤੁਕੀ ਅਵਸਥਾ) ਓਨਾਂ ਦੇ ਪੂਰਣ ਪ੍ਰਗਾਸ ਦਾ 'ਧਾਮ' ਅਸਥਾਨ ਹੈ ॥੧੩੯॥

ਸਤਿਗੁਰਾਂ ਦੇ ਪੂਰਣ ਪ੍ਰਗਾਸ਼ ਦਾ ਧਾਮ ਬਿਸਮ ਸਥਲ (ਬਿਖਮ ਠੌਰ ਜਿਸ ਨੂੰ ਬਿਖੜੀ ਘਾਟੀ ਭੀ ਆਖਦੇ ਹਨ) ਦੱਸਿਆ ਗਿਆ ਹੈ। ਸੋ ਓਸਦਾ ਨਿਰਣਾ ਤੇ ਪ੍ਰਭਾਵ ਸ੍ਰੋਤਿਆਂ ਦੀ ਪ੍ਰਵਿਰਤੀ ਖਾਤਰ ਨਿਰੂਪਦੇ ਹਨ:- ੨੭੫੫

Vision ੭੫੬ ੧ਦਰਸ਼ਨ ਜੋਤਿ ਕੋ ਉਦੋਤ ਅਸਚਰਜ ਮੈ ੨ਤਾਂ ਮੈਂ ਤਿਲ ਛਬਿ ਪਰਮਦਭੁਤ ਛਕਿ ਹੈ ॥ ੩ਦੇਖਬੇ ਕੋ ਦ੍ਰਿਸਟਿ ਨ ਸੁਨਬੇ ਕੋ ਸੁਰਤਿ ਹੈ ੪ਕਹਿਬੇ ਕੋ ਜਿਹਵਾ ਨ ਗਯਾਨ ਮੈਂ ਉਕਤਿ ਹੈ ॥ ੫ਸੋਭਾ ਕੋਟਿ ਸੋਭ ਲੋਭ ਲੁਭਿਤ ਹੈ ਲੋਟ ਪੋਟ ੬ਜਗਮਗ ਜੋਤਿ ਕੋਟਿ ਓਟ ਲੈ ਛਿਪਤ ਹੈ ॥ ੭ਅੰਗ ਅੰਗ ਪੇਖ ਮਨ ਮਨਸਾ ਥਕਤ ਭਈ ੮ਨੇਤਿ ਨੇਤਿ ਨਮੋ ਨਮੋ ਅਤਿ ਹੂੰ ਤੇ ਅਤਿ ਹੈ ॥ ੧੪੦ ॥

੧ "*ਦਰਸ਼ਨ ਜੋਤਿ ਕੋ ਉਦੋਤ ਅਸਚਰਜ ਮੈ" ਦਰਸ਼ਨ ਵਿਚ ਔਣ ਹਾਰੇ ਸਮੂਹ ਪਦਾਰਥਾਂ ਦੀ ਜੋਤ (ਚਾਨਣੇ) ਦਾ ਅਚਰਜ ਰੂਪੀ 'ਉਦੋਤ' ਉਦੇ (ਪ੍ਰਗਟ) ਹੋਣਾ ਹੁੰਦਾ ਹੈ,ਜਿਸ ਟਿਕਾਣੇ-ਅਰਥਾਤ ਸਭ ਦਿਖਾਈ ਦੇਣ ਵਾਲੀਆਂ ਵਸਤੂਆਂ ਦੇ

---

*ਪਹਿਲੀ ਤੁਕ ਦੇ ਅਰਥ ਇਸਤਰਾਂ ਭੀ ਕੀਤੇ ਜਾ ਸਕਦੇ ਹਨ:-

ਸਤਿਗੁਰਾਂ ਦੇ ਦਰਸ਼ਨ ਕਰਣ ਤੋਂ ਇਕ ਅਚਰਜ ਰੂਪ ਜੋਤ (ਪ੍ਰਕਾਸ਼) ਦਾ ਝਲਕਾ ਅੰਦਰ ਦੱਜਿਆ ਕਰਦਾ ਹੈ। (ਓਸਦੀ ਸਾਰੀ ਸੁੰਦ੍ਰਤਾ ਕੀਹ ਦਸੀਏ) ਤਿਸ ਵਿਖੇ ਤਿਲ ਭਰ ਦੀ ਪਰਮ ਅਦਭੁਤ ਛਬਿ ਦੇ ਕਾਰਣ ਭੀ ਤਕੱਣ ਵਾਲਾ ਛਕਿ ਜਾਇਆ (ਰੱਜ ਜਾਯਾ) ਕਰਦਾ ਹੈ ॥

ਕਹਿੰਦੇ ਹਨ ਕਿ ਗੁਰੂ ਹਰਿਗੋਬਿੰਦ ਸਾਹਿਬ ਦੇ ਮੁਖ ਕਮਲ ਉਪਰ ਇਕ ਤਿਲ ਸੀ,ਜੋ ਮਹਾਂ ਪ੍ਰਾਕਰਮੀ ਚਿਹਰੇ ਉਪਰ ਅਦਭੁਤ ਛਬਿ ਦਿੱਤਾ ਕਰਦਾ ਸੀ, ਜਿਸਦੀ ਮਹਿਮਾ ਉਪਰ ਭਾਈ ਸਾਹਿਬ ਨੇ ਐਸਾ ਉਚਾਰਿਆ ਹੈ। ਪਰੰਤੂ ਮੈਂ ਇਸ ਗੱਲ ਨਾਲ ਸਹਿਮਤ ਨਹੀਂ,ਕਿਉਂਕਿ ਭਾਈ ਨੰਦ ਲਾਲ ਸਾਹਿਬ ਨੇ ਭੀ ਸਤਿਗੁਰੂ ਕਲਗੀ ਧਰ ਦੇ ਮੁਖਾਰਬਿੰਦ ਉਪਰ ਇਸ ਤਿਲ ਨੂੰ ਦਿਖਾਨ ਦਾ ਜਤਨ ਕੀਤਾ ਹੈ, ਜੋ ਕੇਵਲ ਇਸ਼ਾਰੇ ਮਾਤ੍ਰ ਰਾਹੀਂ ਇਸ ਅੰਤਰੀਵੀ ਤਿਲ ਨੂੰ ਹੀ ਨਿਰੂਪਯਾ ਹੈ ॥

ਤੱਕਨ ਦਾ ਜਤੌਂ ਕਾ ਤਜੌਂ ਗਜਾਨ ਹੁੰਦਾ ਹੈ ਅਸਾਨੂੰ ਜਿਸ ਟਿਕਾਣੇ ੨—"ਤਾ ਮੈ ਤਿਲ ਛਬਿ ਪਰਮਦਭੁਤ ਛਕਿ ਹੈ"—ਤਿਸ ਅਸਥਾਨ ਵਿਖੇ ਇਕ "ਤਿਲ" ਪਰਮ ਅਦਭੁਤ (ਅਤਯੰਤ ਅਨੋਖੀ) 'ਛਬਿ' (ਸੁੰਦਰਤਾ) ਵਿਚ ਛਕਿਆ ਹੋਇਆ (ਤੁਲਿਆ ਹੋਯਾ ਅਘਾਇਆ ਹੋਯਾ—ਭਰਪੂਰ)ਹੈ ॥

੩ "ਦੇਖਬੇ ਕੌ ਦ੍ਰਿਸ਼ਟਿ ਨ ਸੁਨਬੇ ਕੌ ਸੁਰਤਿ ਹੈ"—ਇਸਦੇ ਦੇਖਣ ਵਾਸਤੇ ਇਹ ਦ੍ਰਿਸ਼ਟੀ ਕੰਮ ਨਹੀਂ ਆ ਸਕਦੀ, ਤੇ ਇਸਦਾ ਮਹੱਤ ਸੁਨਣ ਲਈ ਇਹ ਸਾਧਾਰਣ ਕੰਨ ਨਹੀਂ ਹੋ ਸਕਦੇ। ੪ "ਕਹਿਬੇ ਕਉ ਜਿਹਵਾ ਨ ਗਜਾਨ ਮੈਂ ਉਕਤਿ ਹੈ" ਇਸਦਾ ਪ੍ਰਭਾਵ ਕਥਨ ਖਾਤਰ ਇਹ ਜੀਭ ਸਮਰੱਥ ਨਹੀਂ, ਤੇ ਜਾਨਣ ਦੀ ਸ਼ਕਤੀ (ਅਕਲ) ਵਿਚ ਭੀ 'ਉਕਤਿ' ਦਲੀਲ (ਹੁੱਜਤ—ਤਰਕ ਵਿਤਰਕ) ਦੁਆਰੇ ਸਮਝਨ ਦਾ ਬਲ ਨਹੀਂ ਹੈ ॥

੫ "ਸ਼ੋਭਾ ਕੋਟਿ ਸ਼ੋਭ ਲੋਭ ਲੁਭਿਤ ਹੁਇ ਲੋਟ ਪੋਟ"—ਕ੍ਰੋੜਾਂ ਹੀ ਸ਼ੋਭਾਵਾਂ ਇਸਦੀ ਸ਼ੋਭਾ ਦੇ ਲੋਭ (ਲਾਲਸਾ—ਸਿੱਕ) ਵਿਚ ਲੁਭਾਇਮਾਨ ਹੋ ਕੇ ਲੋਟਨ ਪੋਟਨ ਹੋ ਰਹੀਆਂ ਹਨ, ੬ ਅਤੇ "ਜਗ ਮਗ ਜੋਤਿ ਕੋਟਿ ਓਟ ਲੈ ਛਿਪਤਿ ਹੈ"—ਜਗਮਗ ਜਗ ਮਗ ਕਰਣ ਹਾਰੀਆਂ (ਬ੍ਰਹਮੰਡ ਭਰ ਦੀਆਂ) ਕ੍ਰੋੜਾਂ ਹੀ ਜੋਤਾਂ (ਇਸਦੀ ਜੋਤ-ਦਮਕ ਦੀ) ਓਟ ਲੈ-ਉਹਲੇ ਹੋਕੇ (ਸ਼ਰਮ ਦੀਆਂ ਮਾਰੀਆਂ ਇਸਦੇ ਸਾਮਣੇ ਹੋਣੋਂ) ਛਿਪਦੀਆਂ ਫਿਰਦੀਆਂ ਹਨ—ਭਾਵ ਮਾਤ ਹੋਈਆਂ ਪਈਆਂ ਹਨ ॥

੭ "ਅੰਗ ਅੰਗ ਪੇਖ ਮਨ ਮਨਸਾ ਥਕਤ ਭਈ" ਪੇਖਕੈ—ਤੱਕਕੇ, 'ਅੰਗ ਅੰਗ'—ਸਰਬ ਅੰਗ ਕਰਕੇ (ਸਮੂਲਚੀ) ਹੀ ਮਨ ਦੀ ਮਨਸਾ (ਸੰਕਲਪ ਬਿਰਤੀ ਵਾ ਮਨੋ ਬਿਰਤੀਆਂ ਦਾ ਸਮੁਦਾਯ) ਥਕਿਤ ਹੋ (ਹੁੱਦ) ਜਾਇਆ ਕਰਦਾ ਹੈ। ੮ ਓਸਦਾ ਵਰਨਣ ਨਹੀਂ ਕੀਤਾ ਜਾ ਸਕਦਾ, ਬਸ "ਨੇਤਿ ਨੇਤਿ ਨਮੋ ਨਮੋ ਅਤਿ ਹੂੰ ਤੇ ਅਤਿ ਹੈ"—ਨੇਤਿ ਨੇਤਿ (ਅਨੰਤ ਅਨੰਤ) ਆਖਕੇ ਅਤਯੰਤ ਤੋਂ ਅਤਯੰਤ ਨਮਸ਼ਕਾਰ ਹੀ ਨਮਸਕਾਰ ਇਸ ਤਿਲ ਤਾਂਈ ਕਰਦੇ ਹਾਂ ॥ ੧੪੦ ॥

**ਵੀਚਾਰ**

"ਦਰਸ਼ਨ" ਦੇ ਅਰਥ ਹਨ ਤੱਕਨਾ—ਇਸ ਲਈ ਤਕਨ ਤੋਂ 'ਉਦੋਤ' —ਉਦੇ ਹੁੰਦੀ ਹੈ ਜਿਹੜੀ ਜੋਤਿ ਅਚਰਜ ਰੂਪਿਣੀ। ਅਥਵਾ *'ਦਰਸ਼ਨ' ਨਾਮ ਹੈ ਸੂਰਜ ਚੰਦ੍ਰਮਾਂ ਦੀ ਇਕਤ੍ਰ ਇਸਥਿਤੀ ਦਾ—ਸੋ ਸੱਜੀ ਅੱਖ ਹੈ ਸੂਰਜ,ਤੇ ਖੱਬੀ ਹੈ ਚੰਦ੍ਰਮਾ (ਇਸ ਸਰੀਰ ਰੂਪ ਛੋਟੇ ਬ੍ਰਹਮੰਡ ਵਿਖੇ) ਇਸ ਵਾਸਤੇ ਇਨਾਂ ਨੇਤ੍ਰਾਂ ਦੀ ਤਾਰ ਅੰਦਰ ਵੱਲ ਉਲਟਾਇਆਂ ਇਕਤ੍ਰ ਹੁੰਦੀ ਹੈ ਜਿਸ

---

*ਖਿੱਚ ਦੇ ਅਰਥ ਯਾ ਅਟਕਲ ਸਮਝਨੀ ਭੁਲੇਖਾ ਖਾਣ ਵਾਲੀ ਗੱਲ ਹੈ ਅਸਾਂ ਮਰਮ ਪ੍ਰਗਟ ਕਰ ਦਿਤਾ ਹੈ ਜੋ ਇਨਾਂ ਅੱਖਰਾਂ ਰਾਹੀਂ ਸੀਨੇ ਦੀ ਵਿਦਯਾ ਭਾਈ ਸਾਹਿਬਾਂ ਪੜ੍ਹਾਈ ਹੈ। ਵਰਤੋਂ ਵਿਚ ਲਯਾਣ ਦਾ ਜਤਨ ਕੀਤਿਆਂ ਪਾਠਕ ਆਪ ਹੀ ਜਾਣ ਜਾਨਗੇ ॥

ਟਿਕਾਣੇ ਉਸ ਜਗਾ ਅਚਰਜ ਮਈ ਜੋਤ (ਤੇਜ) ਪ੍ਰਗਟਿਆ ਕਰਦਾ ਹੈ। ਓਸ ਤੇਜ ਵੰਸੀ ਜੋਤ ਵਿਚਾਲੇ ਪਰਮ ਅਨੋਖੀ ਛਬਿ (ਸੁੰਦ੍ਰਤਾ) ਵਿਖੇ ਛਕਿਆ ਹੋਇਆ (ਤ੍ਰਿਪਤ) ਪ੍ਰੀਪੂਰਣ ਸੁੰਦ੍ਰ ਸਰੂਪ ਇੱਕ ਤਿਲ ਹੈ, ਜਿਸਨੂੰ ਤੀਸਰਾ ਨੇਤ੍ਰ--ਸ਼ਿਵ ਜੀਦੀ ਤੀਜੀ ਅੱਖ ਯਾ ਨੁਕਤਾ ਸ੍ਵੈਦਾ ਆਦਿ ਕਈਆਂ ਨਾਵਾਂ ਨਾਲ ਉਚਾਰਿਆ ਜਾਂਦਾ ਹੈ। ਦ੍ਰਿਸ਼ਟੀ ਦਾ ਇਹ ਸੋਮਾ ਹੈ, ਕਿਉਂਕਿ ਅਖਾਂ ਵਿਚ ਜੋਤਨਾਂ ਇਸੇ ਵਿਚੋਂ ਹੀ ਔਂਦੀ ਹੈ, ਤੇ ਇਸੇ ਕਰਕੇ ਹੀ ਇਨਾਂ ਦੀ ਬਾਹਰ ਮੁਖੀ ਧਾਰਾ ਨੂੰ ਅੰਦਰ ਪਲਟੀਏ ਤਾਂ ਥੋੜੇ ਸਮੇ ਦੇ ਅਭ੍ਯਾਸ ਕਾਰਣ ਇਸ ਦਾ ਸਾਖਯਾਤਕਾਰ ਹੋ ਆਯਾ ਕਰਦਾ ਹੈ, ਇਸ ਸਾਖਯਾਤ ਉਪਰ ਲੋਕ ਪ੍ਰਲੋਕ ਦੀ ਤੇ ਪ੍ਰਮਾਰਥ ਦੀ ਬਾਰੀ ਖੁੱਲ ਆਯਾ ਕਰਦੀ ਹੈ, ਇਸੇ ਨੂੰ ਹੀ ਮੋਖ ਦੁਆਰ ਨਾਮ ਨਾਲ ਗੁਰ ਬਾਣੀ ਅੰਦਰ ਉਚਾਰਿਆ ਜਾਂਦਾ ਹੈ॥

ਹਾਂ! ਇਸਦਾ ਸਾਖਯਾਤਕਾਰ ਕਦੀ ਬਾਰ ਪਹਿਲੇ ਹੋਇਆ ਕਰਦਾ ਤੇ ਜੋਤੀ ਦਾ ਚਮਤਕਾਰ ਪਿਛੋਂ ਹੁੰਦਾ ਹੈ, ਅਰੁ ਕਦੀ ਜੋਤੀ ਪਹਿਲੇ ਪ੍ਰਗਟ ਹੋਯਾ ਕਰਦੀ ਤੇ ਏਸ ਨੂੰ ਪਿਛੋਂ ਉਦੇ ਹੋਣ ਦਾ ਅਉਸਰ ਮਿਲਯਾ ਕਰਦਾ ਹੈ। 'ਤਾਰਾ' ਨਾਮ ਨਾਲ ਭੀ ਇਸੇ ਨੂੰ ਹੀ ਗੁਰੂ ਮਹਾਰਾਜ ਨੇ ਦਸ੍ਯਾ ਹੈ, ਜਿਹਾਕਿ "ਤਾਰਾ ਚੜਿਆ ਲੰਮਾ ਨਦਰਿ ........" ਬਚਨ ਤੋਂ ਸਪਸ਼ਟ ਹੈ॥-॥

ਇਸਦਾ ਟਿਕਾਣਾ "ਬਿਸਮ ਸਥਲ" ਬਿਖਮ ਠੌਰ ਇਸ ਲਈ ਕਿਹਾ ਹੈ ਕਿ ਨਿਘਾ ਉਲਟਾਏ ਬਿਨਾਂ ਦ੍ਰਿਸ਼ਟੀ ਦੇ ਭੰਡਾਰ ਘਰ ਵਿਚ ਪੁਜਿਆ ਨਹੀ ਜਾਸਕਦਾ ਤੇ ਐਸਾ ਕਰਣਾ ਮਿਹਨਤ ਦਾ ਮੁਥਾਜ ਹੈ॥ ਣਅਤ: ਜੋਤਿ- ਛਬਿ

ਮੁੜ ਤਿਲ ਦੇ ਮਹੱਤ ਤੇ ਹੀ ਉਚਾਰਦੇ ਹਨ:-

੬੪੭ **੧ਛਬਿ ਕੈ ਅਨੇਕ ਛਬਿ ੨ਸੋਭਾ ਕੈ ਅਨੇਕ ਸੋਭਾ ੩ਜੋਤਿ ਕੈ ਅਨੇਕ ਜੋਤਿ ੪ਨਮੋ ਨਮੋ ਨਮ ਹੈ॥ ੫ਉਸਤਤਿ ਉਪਮਾ ਮਹਾਤਮ ਮਹਿਮਾ ਅਨੇਕ (੧)ਏਕ (੨)ਤਿਲ ਕਥਾ ਅਤਿ ਅਗਮ ਅਗਮ ਹੈ॥ ੬ਬੁਧਿ ਬਲ ਬਚਨ ਬਿਬੇਕ ਜਉ ਅਨੇਕ ਮਿਲੇ ੭ਏਕ ਤਿਲ ਆਦਿ ਬਿਸਮਾਦਿ ਕੈ ਬਿਸਮ ਹੈ॥ ੮ਏਕ ਤਿਲ ਕੈ ਅਨੇਕ ਭਾਂਤਿ ਨਿਹਕ੍ਰਾਂਤਿ ਭਈ ੯ਅਬਿਗਤਿ ਗਤਿ ਗੁਰੂ ਪੂਰਨ ਬ੍ਰਹਮ ਹੈ॥ ੧੪੧॥**

ਅਰਥ:- ੧ "ਛਬਿਕੈ ਅਨੇਕ ਛਬਿ"-ਅਨੇਕਾਂ ਛਬਾਂ (ਸੁੰਦਰਤਾਈਆਂ ਦੀ ਛਬਿ ਸੁੰਦ੍ਰਤਾ), ਅਰੁ ੨-"ਸ਼ੋਭਾ ਕੈ ਅਨੇਕ ਸ਼ੋਭਾ"-ਅਨੇਕਾਂ ਸ਼ੋਭਾਵਾਂ ਦੀ ਸ਼ੋਭਾ (ਕ੍ਰਾਂਤੀ-ਦੀਪਤੀ-ਦਮਕ) ਮਨੋਹਰਤਾ, ਅਤੇ ੩ "ਜੋਤਿਕੈ ਅਨੇਕ ਜੋਤਿ"-ਅਨੇਕਾਂ ਜੋਤਾਂ ਦੀ ਜੋਤਨਾ, ੪-"ਨਮੋ ਨਮੋ ਨਮ ਹੈ"-ਬਾਰੰਬਾਰ ਨਮਸਕਾਰ ਕਰਦੀਆਂ ਹਨ (ਤਿਸ ਤਿਲ ਦੇ ਪ੍ਰਕਾਸ਼ ਨੂੰ)-ਭਾਵ ਅਨੇਕਾਂ ਛਬਾਂ ਇਕ ਰੂਪ ਹੋਕੇ ਨਮਸਕਾਰ ਕਰਦੀਆਂ

ਹਨ, ਅਨੇਕਾਂ ਸੋਭਾਂ ਇਕਠੀਆਂ ਹੋਕੇ ਬੰਦਨਾਂ ਕਰਦੀਆਂ ਹਨ, ਤਥਾ ਅਨੇਕਾਂ ਜੋਤਾਂ ਇਕ ਮਹਾਂ ਪ੍ਰਚੰਡ ਜਯੋਤੀ (ਪ੍ਰਕਾਸ਼)ਦਾ ਸਰੂਪ ਧਾਰਕੇ–ਸਭਦੀਆਂ ਸਭ ਹੀਆਪੋ ਵਿਚ ਮਿਲਕੇ ਅਥ੍ਵਾ ਅੱਡ ਅੱਡ ਸਮੁਦਾਈ ਰੂਪ ਵਿਖੇ ਉਕ੍ਤ ਤਿਲ ਅਗੇ ਝੁਕਦੀਆਂ ਹਨ। (ਤਿੰਨ ਵਾਰ "ਨਮੋ ਨਮੋ ਨਮ ਹੈ"–ਕਹਿਣ ਦਾ ਅਭਿਪ੍ਰਾਯ ਇਹ ਸੂਚਨ ਕਰਾਣ ਤੋਂ ਹੈ ਕਿ ਛਬਾਂ, ਸ਼ੋਭਾਂ ਤਥਾ ਜੋਤੀਆਂ ਅੱਡ ਅੱਡ ਇਕੱਠੀਆਂ ਹੋਕੇ ਮੁਜਰਾ ਕਰਦੀਆਂ ਹਨ, ਯਾ ਸਭ ਹੀ ਉਹ ਆਪੋ ਵਿਚ ਇਕਤ੍ਰ ਹੋਕੇ ਬਾਰੰਬਾਰ ਵਾ ਅਵਸ਼ਯ ਹੀ ਨਮਸਕਾਰ ਕਰਦੀਆਂ ਦਾ ਮਤਲਬ ਦਰਸਾਨ ਤੋਂ ਭਾਵ ਹੈ॥

(੧) ਐਸਾ ਹੀ–"ਅਸਤੁਤਿ ਉਪਮਾ ਮਹਾਤਮ ਮਹਿਮਾਂ ਅਨੇਕ"–ਉਸਤਤੀਆਂ ਉਪਮਾਂ ਮਹਾਤਮ (ਤੀਰਥ ਪਰਬ ਆਦਿ ਦੇ ਸੇਵਨ ਦੇ ਵਾ ਪੁੰਨ ਕਰਮਾਂ ਦੇ ਕਰਣ ਦੇ) ਅਰੁ ਮਹਿਮਾਂ ( ਸਭ ਪ੍ਰਕਾਰ ਦੀ ਸ਼ੁਭ ਕੀਰਤੀ ) ਅਨੇਕਾਂ ਅਨੇਕਾਂ ਹੀ ਇਕੱਠੀਆਂ ਹੋ ਔਣ, ਤਾਂ ਭੀ (੨)"ਏਕ ਤਿਲ ਕਥਾ ਅਤਿ ਅਗਮ ਅਗਮ ਹੈ"–ਉਸ ਇਕ ਤਿਲ ਦੀ ਕਥਾ ਅਤਿ ਸੇ ਕਰਕੇ ਅਗੰਮ ਹੀ ਅਗੰਮ (ਸਭ ਪ੍ਰਕਾਰ ਕਰਕੇ ਹੀ ਪਹੁੰਚ, ਪ੍ਰਯਤ ਤੋਂ ਪਾਰ) ਰਹਿੰਦੀ ਹੈ॥

੬–ਇਵੇ ਹੀ "ਬੁਧਿ ਬਲ ਬਚਨ ਬਿਬੇਕ ਜਉ ਅਨੇਕ ਮਿਲੇ"–(ਬਲ ਸ਼ਬਦ ਦਾ ਪ੍ਰਯੋਗ ਸਭ ਸਬਦਾਂ ਨਾਲ ਹੋਣ ਕਰਕੇ) ਬੁਧੀ ਦਾ ਬਲ (ਚਤੁਰਾਈ), ਬਚਨ ਦਾ ਬਲ (ਵਯਾਖਯਾ ਸ਼ਕਤੀ) ਤਥਾ ਬਿਬੇਕ ਬਲ (ਸੋਚ ਵੀਚਾਰ ਦਾ ਮਾਦਾ) ਭੀ ਜੇਕਰ ਅਨੇਕਾਂ ਰੂਪ ਹੋ ਆਣ ਮਿਲਨ, ਤਾਂ ਭੀ ੭ "ਏਕ ਤਿਲ ਆਦਿ ਬਿਸਮਾਦਿ ਕੈ ਬਿਸਮ ਹੈ"–ਇਕ ਤਿਲ ਜੋ ਸਭ ਦੀ ਆਦਿ ਹੈ (ਉਸਦੇ ਸਾਮਣੇ) ਬਿਸਮਾਦ(ਅਚਰਜਤਾ, ਅਚੰਭਾਪਨ ਦਾ ਅਰੰਭ ਹੁੰਦਾ ਹੈ,ਜਿਸ ਅਵਸਥਾ ਤੋਂ ਉਸ)ਨੂੰ ਭੀ "ਬਿਸਮ ਹੈ" –ਭੌਚਕ ਵਿਚ ਪਾ ਦਿੱਤਾ ਕਰਦੇ ਹਨ--ਭਾਵ ਹਰਾਨੀ ਦੀਆਂ ਹੱਦਾਂ ਹੀ ਟੱਪ ਜਾਯਾ ਕਰਦੇ ਹਨ॥

੮ "ਏਕ ਤਿਲ ਕੈ ਅਨੇਕ ਭਾਂਤਿ ਨਿਹਕ੍ਰਾਂਤਿ ਭਈ"--ਇਸੇ ਹੀ ਇਕ ਤਿਲ ਤੋਂ "ਅਨੇਕ ਭਾਂਤ"--ਅਨੇਕ ਪ੍ਰਕਾ(ਅਨੇਕ ਰੰਗੀ ਚਾਲਾ)"*ਨਿਹਕ੍ਰਾਂਤ"--ਨਿਕਲਿਆ ਹੋਯਾ (ਪ੍ਰਗਟਿਆ ਹੋਯਾ) ਹੈ, ਮਾਨੋਂ ਐਸਾ ਪ੍ਰਭਾਵ ਵਾਨ ਇਹ ਤਿਲ ਹੈ, ਤੇ ਇਸੇ ਤੋਂ ਹੀ ਸਮਝ ਲਵੋ ਕਿ ਜਿਸ ਜਯੋਤੀ ਸਰੂਪ ਪੂਰਨ ਬ੍ਰਹਮ ਸਤਿਗੁਰੂ ਵਿਖੇ ਇਹ ਤਿਲ ਇਕ ਅੰਸ ਮਾਤ੍ਰ ਤੇ ਇਸਥਿਤ ਹੈ,ਉਨਾਂ ਦੀ ਗਤੀ ਕਿਤਨੀਕੁ ਅਬਿਗਤ ਰੂਪ ਹੋਵੇਗੀ –ਜਿਸਨੂੰ ਧਯਾਨ ਵਿਚ ਲਿਆਕੇ ਭਾਈ ਸਾਹਬ ਉਚਾਰਦੇ ਹਨ ਕਿ:–੯ "ਅਬਿਗਤ ਗਤਿ ਗੁਰੁ ਪੂਰਨ ਬ੍ਰਹਮ ਹੈ" ਸਤਿਗੁਰੂ ਪੂਰਨ ਬ੍ਰਹਮ ਸਰੂਪ ਹਨ ਤੇ ਉਨਾਂ ਦੀ ਗਤੀ ਅਬਯਕਤ ਰੂਪ ਹੈ, ਭਾਵ ਤਿਲ ਨੂੰ ਤਾਂ ਕਿਸੇ ਤਰਾਂ ਨਿਰੂਪਣ ਜਾ ਸਕਿਆ ਹੈ, ਪ੍ਰੰਤੂ

---

*ਪਾਰੀ ਜਾਤ ਕੋਸ਼ ਵਿਚ,ਨਿਹਕ੍ਰਾਂਤ ਦੇ ਅਰਥ ਨਿਸਰਨਾ-ਬਾਹਰ ਨਿਕਲਨਾ ਲਿਖੇ ਹਨ, ਜਿਸ ਦਾ ਭਾਵ ਹੈ ਪ੍ਰਗਟ ਹੋਣਾ।

ਸਤਿਗੁਰਾਂ ਦੇ ਪ੍ਰਕਾਸ਼ ਦਾ ਵਰਨਣ ਤਾਂ "ਆਦਿ-ਅਨੰਤ" ਵਾ "ਨੇਤਿ ਨੇਤਿ" ਆਦੀ ਸ਼ਬਦਾਂ ਦ੍ਵਾਰੇ ਭੀ ਕਿਸੇ ਪ੍ਰਕਾਰ ਨਹੀਂ ਕੀਤਾ ਜਾ ਸਕਦਾ ॥ ੧੪੧ ॥

ਵੀਚਾਰ

"ਏਕ ਤਿਲ ਆਦਿ"—ਆਖਕੇ ਇਸਨੂੰ "ਆਦਿ" ਰੂਪ ਇਸ ਵਾਸਤੇ ਕਥਨ ਕੀਤਾ ਹੈ, ਕਿ ਰਚਨਾਂ ਦੇ ਅਰੰਭ ਕਾਲ ਵਿਖੇ ਜੀਵ ਨੇ ਦਸਵਾਂ ਦ੍ਵਾਰ ਭੇਦਨ ਕਰਕੇ ਪਿੰਡ ਰੂਪ ਸ਼ਰੀਰ ਨਾਲ ਇਥੋਂ ਹੀ ਮੇਲ ਪ੍ਰਾਪਤ ਕੀਤਾ ਸੀ। ਦ੍ਰਿਸ਼ਜ ਪਰਪੰਚ (ਦੇਖਨ ਜੋਗ ਪਸਾਰੇ) ਦਾ ਗਜ਼ਾਨ ਇਸੇ ਤਿਲ ਦ੍ਵਾਰ ਤੋਂ ਹੀ ਪਹਿਲ ਪਹਿਲੇ ਹੁੰਦਾ ਹੈ। ਅਰੁ ਮਿਰਤੁ ਸਮੇਂ ਇਸ ਸ਼ਰੀਰ ਨਾਲੋਂ ਸਰਬੰਧ ਤੋੜਕੇ ਪ੍ਰਲੋਕ ਗਮਨ ਭੀ ਏਸੇ ਦ੍ਵਾਰਜੋਂ ਹੀ ਜੀਵ ਕਰਜਾ ਕਰਦਾ ਹੈ, ਤਥਾ ਜੀਉਂਦੇਜੀ ਮੁਕਤੀ ਦੀ ਸਾਧਨਾ ਵਿਚ ਪ੍ਰਵਿਰਤਜਾਗੁਰ-ਮੁਖ ਅਧਿਕਾਰੀ ਪਿੰਡੀ ਮੰਡਲਾਂ (ਸਾਰੀਰਿਕ ਚੱਕ੍ਰਾਂ) ਨੂੰ ਚੀਰਕੇ ਬ੍ਰਹਮੰਡੀ ਮੰਡਲ ਵਿਖੇ ਇਸੇ ਤਿਲ ਤੋਂ ਹੀ ਪਧਾਰਨਾ ਅਰੰਭ ਕਰਦਾ ਹੈ, ਤੇ ਇਸੇ ਕਰਕੇ ਇਹੋ ਹੀ ਸਚਮੁਚ ਮੋਖ ਦ੍ਵਾਰ ਹੈ। ਗੁਰ ਬਾਣੀ ਅੰਦਰ ਨਿਰਾਕਾਰ ਸਰੂਪ ਸਤਿਗੁਰੂ ਨਿਰੰਕਾਰ ਦੇ ਚਰਣ ਕਮਲ ਦਾ ਧਜ਼ਾਨ ਇਸੇ ਤਿਲ ਨੂੰ ਹੀ ਦਰਸਾਯਾ ਹੈ ॥ ਗੱਲ ਕੀਹ ਕਿ ਦੀਨ ਦੁਨੀਆਂ ਤਥਾ ਦੀਨ ਦੁਨੀਆਂ ਦੇ ਵਾਲੀ ਦੇ ਘਰ ਦਾ ਗਜ਼ਾਨ, ਸਭ ਭਾਂਤ ਇਸੇ ਦੀ ਰਾਹੀਂ ਹੀ ਅਸਲ ਵਿਚ ਅਰੰਭ ਹੋਯਾ ਕਰਦਾ ਹੈ, ਇਸ ਵਾਸਤੇ ਇਹ "ਆਦਿ" ਰੂਪ ਹੈ ॥-॥

ਅਪਰੰਪਰ ਮਹਿਮਾਂ ਵਾਲੇ ਪਿਛਲੇ ਦੋ ਕਬਿੱਤਾਂਦ੍ਵਾਰੇ ਕਥਨ ਕੀਤੇ ਨਿਰਾਕਾਰੀ ਗੁਰੂ ਦਰਸ਼ਨ ਦਾ ਕਾਰਣ ਹੈ, ਗੁਰੂ ਮਹਾਰਾਜ ਦਾ ਸਾਕਾਰ ਦਰਸ਼ਨ; ਇਸ ਲਈ ਹੁਣ ਓਸਦੇ ਪ੍ਰਥਾਯ ਸਿਰ ਉਚਾਰਦੇ ਹਨ:--

**੧ਦਰਸਨ ਜੋਤਿ ਕੋ ਉਦੋਤ ਅਸਚਰਜ ਮੈ ੨ਕਿੰਚਤ ਕਟਾ-ਛਜ ਕੈਬਿਸਮ ਕੋਟਿ ਧਜ਼ਾਨ ਹੈ॥ ੩ਮੰਦ ਮੁਸਕਾਨ ਬਾਨ ਪਰਮਦ-ਭੁਤ ਗਤਿ ੪ਮਧੁਰ ਬਚਨ ਕੈ ਥਕਤ ਕੋਟਿ ਗਜ਼ਾਨ ਹੈ ॥ ੫ਏਕ ਉਪਕਾਰ ਕੇ ਬਿਥਾਰ ਕੋ ਨ ਪਾਰਾਵਾਰ ੬ਕੋਟਿ ਉਪਕਾਰ ਸਿਮ-ਰਨ ਉਨਮਾਨ ਹੈ ॥ ੭ਦਇਆ ਨਿਧਿ ਕ੍ਰਿਪਾ ਨਿਧਿ ਸੁਖ ਨਿਧਿ ਸੋਭਾ ਨਿਧਿ ੮ਮਹਿਮਾ ਨਿਧਾਨ ਗੰਮਿਤਾ ਨ ਕਾਹੂ ਆਨ ਹੈ। ੧੪੨**

ਅ: ਦ: ੧ "ਦਰਸ਼ਨ ਜੋਤਿ ਕੋ ਉਦੋਤ ਅਸਚਰਜ ਮੈਂ"--ਸਤਿਗੁਰਾਂ ਦੇ ਦਰਸ਼ਨ ਕਰਣ ਤੋਂ ਅਚਰਜਮਈ ਜੋਤ ਦਾ "ਉਦੋਤ"—ਉਦੇ (ਪ੍ਰਗਟ) ਹੋਣਾ ਹੋਇਆ ਕਰਦਾ ਹੈ—ਅਰਥਾਤ ਦਰਸ਼ਨ ਕਰਣ ਮਾਤ੍ਰ ਤੇ ਸਿੱਖਾਂ ਦੇ ਰਿਦੇ ਅੰਦਰ, ਅਥ੍ਵਾ ਸਤਿਗੁਰਾਂ ਦੇ ਮਸਤਕ ਉਪਰ ਭੌਰਕ ਵਿਚ ਪੈਣ ਵਾਲੇ ਪ੍ਰਕਾਸ਼ ਦੀ ਲਾਟ ਦਗ ਦਗ ਕਰਦੀ ਦਿਖਾਈ ਦੇਣ ਲਗ ਪਿਆ ਕਰਦੀਹੈ। ਅਰੁ ੨—"ਕਿੰਚਿਤ ਕਟਾਛਜ ਕੈ ਬਿਸਮ ਕੋਟਿ ਧਜ਼ਾਨ ਹੈ"—ਥੋੜਾ ਮਾਤ੍ਰ ਕ੍ਰਿਪਾ ਭਰੀ ਦ੍ਰਿਸ਼ਟੀ ਨਾਲ ਸਤਿਗੁਰਾਂ ਦੇ ਤੱਕਨ ਤੋਂ ਕ੍ਰੋੜਾਂ

ਧਜਾਨ ਹੀ ਅਚੰਭੇ ਨੂੰ ਪ੍ਰਾਪਤ ਹੋ ਜਾਯਾ ਕਰਦੇ ਹਨ ॥

੩–ਅਤੇ "ਮੰਦ ਮੁਸਕਾਨ ਬਾਨ ਪਰਮਦਭੁਤ ਗਤਿ"–ਮੰਦ ਮੰਦ (ਸਹਜ ਸਹਜ)ਹਸਮੁਖੀ ਬਾਨ"ਪ੍ਰਕ੍ਰਿਤੀ"ਤਬੀਅਤ ਯਾ ਸੁਭਾਵ ਦੀ ਗਤੀ(ਦਸ਼ਾ–ਚਾਲ)ਪਰਮ ਅਨੋਖੀ ਹੈ–ਤੇ ੪ -ਮਿੱਠੇ ਮਿਠੇ ਬਚਨਾਂ "ਕੈ" ਅਗੇ ਤਾਂ ਕਰੋੜਾਂ ਹੀ ਗਜ਼ਾਨ ਥਕਿਤ ਹੋ (ਹੁੱਟ) ਜਾਂਦੇ ਹਨ ॥

੫–"ਏਕ ਉਪਕਾਰ ਕੇ ਬਿਥਾਰ ਕੋ ਨ ਪਾਰਾਵਾਰ"–ਸਤਿਗੁਰਾਂ ਦੇ ਇਕ–ਨਾਮ ਦਾਨ ਰੂਪ ਉਪਕਾਰ ਦੇ ਵਿਸਤਾਰ ਦਾ ਪਾਰਾਵਾਰ (ਪਾਰ ਉਰਾਰ) ਨਹੀਂ ਪਾਯਾ ਜਾ ਸਕਦਾ। ੬–"ਕੋਟਿ ਉਪਕਾਰ ਸਿਮਰਨ ਊਨਮਾਨ ਹੈ"–ਹੋਰ ਕਰੋੜਾਂ ਪ੍ਰਕਾਰਦੇ ਜੋ ਉਪਕਾਰ (ਭਲਾਈ ਕਰਣ ਵਾ ਸਹਾਇਤਾ ਪ੍ਰਦਾਨ ਆਦਿਦੇ ਸਾਧਨ)ਹਨ,ਉਹਸਿਮ ਰਨ ( ਚੇਤੇ ) ਕਰੀਏ ਤਾਂ ਊਨਮਾਨ ( ਊਨ ਮਾਨ ਵਾਲੇ) ਤੁੱਛ ਦਿਸਯਾ ਕਰਦੇ ਹਨ ॥

੭–"ਦਇਆ ਨਿਧਿ ਕ੍ਰਿਪਾ ਨਿਧਿ ਸੁਖ ਨਿਧਿ ਸੋਭਾ ਨਿਧਿ" ਸਤਿਗੁਰੂ ਦਯਾ ਦੇ ਭੰਡਾਰ ਹਨ–ਭਾਵ ਹਰ ਪ੍ਰਕਾਰ ਕਰਕੇ ਦੁਖਯਾਰਿਆਂ ਦੇ ਦੁੱਖ ਨਿਵਾਰਣ ਲਈ ਮਾਨੋਂ ਆਪ ਦੇ ਭੰਡਾਰ ਖੁੱਲੇ ਪਏ ਹਨ,ਅਰੁ (ਅਵਿਦਯਾ ਦੇ ਅਧੀਨ ਯਾ ਭਰਮ ਭੁਲੇਖੇ ਦੇ ਮਾਰਿਆਂ ਹੋਯਾਂ ਅਨੇਕ ਅਪ੍ਰਾਧਾਂ ਦੇ ਕਰਣ ਹਾਰਿਆਂ ਦੇ ਅਪ੍ਰਾਧ ਬਖਸ਼ਨ ਲਈ ) ਕਿਰਪਾ ਦੇ ਭੀ ਭੰਡਾਰ ਖੁੱਲੇ ਰਹਿੰਦੇ ਹਨ–ਭਾਵ ਗੁਰੂ ਬਰਕਤਾਂ ਬਖਸ਼ਨ ਹਾਰੇ ਪਰਮ ਉਦਾਰ ਹਨ। ਤੇ ਐਸਾ ਹੀ ਸੁਖਾਂ ਦੇ ਭੀ ਭੰਡਾਰ ਹਨ, ਅਰਥਾਤ ਜਿਸ ਜਿਸ ਮਨਚਿੰਦੀ ਦਸ਼ਾ ਵਿਖੇ ਸੁਖਦੇ ਜਾਚਕ ਲੋਕਔਂਦੇ ਹਨ–ਸਭ ਦੀਆਂ ਹੀ ਓਸ ਓਸ ਪ੍ਰਕਾਰ ਮੁਰਾਦਾਂ ( ਭੌਣੀਆਂ ) ਪੂਰੀਆਂ ਕਰਦੇ ਹਨ। ਇਵੇਂ ਹੀ ਆਪ ਸੋਭਾ ਦੇ ਭੀ ਭੰਡਾਰ ਹਨ । ਹਰ ਪ੍ਰਕਾਰ ਦੀ ਸ਼ੋਭਾ ਦੇ ਲੋਕ ਸਰਣਾਂਗਤਾਂ ਨੂੰ ਬਨਾਨ ਹਾਰੇ ਹਨ । ੮ ਇਸੇ ਪ੍ਰਕਾਰ "ਮਹਿਮਾਂ ਨਿਧਾਨ ਗੰਮਿਤਾ ਨ ਕਾਹੂ ਆਨ ਹੈ"–ਮਹਿਮਾਂ ਦੇ ਭੀ ਖਜ਼ਾਨੇ ਵਾ ਸਮੁੰਦਰ ਹਨ–ਸਰਣਾਂਗਤਾਂ ਨੂੰ ਮਹਾਂ ਮਹਿਮਾਂਵਾਨ ਬਨਾਣ ਲਈ ਸਮੱ-ਰਥ ਹਨ, 'ਕਾਹੂੰ ਆਨ' ਕਿਸੇ ਹੋਰ ਅਵਤਾਰ, ਵਲੀ ਪੀਰ ਪੈਗੰਬਰ ਨੂੰ ਓਨਾਂ ਦੀ ਬਰੋਬਰੀ ਦੀ ਗੰਮਿਤਾ ਨਹੀ ਹੈ॥ ੧੪੨ ॥

ਐਸੇ ਸਤਿਗੁਰਾਂ ਦੀ ਸੇਵਾ ਗੁਰੂ ਕੀ ਸੰਗਤ ਦੀ ਸੇਵਾ ਦ੍ਵਾਰੇ ਹੀ ਹੋ ਸਕਦੀ ਹੈ:–

੧ਕੋਟਿਨ ਕੋਟਾਨ "ਆਦਿ" ੨ਬਾਦਿ ਪਰਮਾਦਿ ਬਿਖੇ ੩ਕੋਟਿਨ ਕੋਟਾਨ "ਅੰਤ" ਬਿਸਮ ਅਨੰਤ ਹੈ॥ ੪ਕੋਟਿ "ਪਾਰਾ ਵਾਰ" ਪਾਰਾਵਾਰ ਨ ਅਪਾਰ ਪਾਵੈ ੫"ਥਾਹ" ਕੋਟਿ ਥਕਤ ਅਥਾਹ ਪਰਜੰਤ ਹੈ॥ ੬ਅਬਿਗਤਿ ਗਤਿ ਅਤਿ ੭ਅਗਮ ਅਗਾਧ ਬੋਧ ੮ਗੰਮਿਤਾ ਨ ਗਿਆਨ ਧਿਆਨ ੯ਸਿਮਰਨ ਮੰਤ ਹੈ ॥ ੧੦ਅਲਖ ਅਭੇਵ ਅਪਰੰਪਰ ਦੇਵਾਧਿਦੇਵ ੧੧ਐਸੇ ਗੁਰ ਦੇਵ

ਸੇਵ ਗੁਰੂ ਸਿੱਖ ਸੰਤ ਹੈ॥ ੧੪੩॥

ਅਰਥ:-੧ "ਕੋਟਿਨ ਕੋਟਾਨ ਆਦਿ"-ਮਾਯਾ ਤੋਂ ਅਥਵਾ ਪ੍ਰਮਾਣੂਆਂ ਆਦ ਤੋਂ ਸ੍ਰਿਸਟੀ ਦਾ ਉਤਪੰਨ ਹੋਣਾ ਕਥਨ ਕਰਣ ਹਾਰੇ ਜੋ ਮਾਯਾ ਵਾਦ ਵਾ ਪ੍ਰਮਾਣੂਵਾਦ ਆਦਿਕ ਸਿਧਾਂਤ ਹਨ, ਓਨਾਂ ਵਿਖੇ ਮਾਯਾ ਵਾ ਪ੍ਰਮਾਣੂ ਆਦ ਜਿਹੜੇ ਆਰੰਭਕ ਤੱਤ (ਇਸ ਜਗਤ ਦੀ) ਆਦ ਰੂਪ ਮੰਨੇ ਗਏ ਹਨ,੨-ਉਹ "ਬਾਦਿ ਪਰਮਾਦਿ ਬਿਖੇ" ਸਭ ਦੀ ਹੀ ਆਦਿ ਸਰੂਪ ਤਤਾਂ ਦਾ ਪਰਮ ਅਸਥਾਨ ਰੂਪ ਜੋ ਪਰਮਾਦਿ (ਪਰਮ ਤੱਤ ਸਰੂਪ) ਪਰਮਾਤਮਾ ਹੈ,ਓਸ ਵਿਖੇ'ਬਾਦਿ'-ਬਜਰਥ ਹਨ,ਭਾਵ ਪਰਮਾਤਮਸੱਤਾ ਬਿਨਾ ਜੜ ਹੋਣ ਕਾਰਣਉਹ ਕੁਝ ਨਹੀਂ ਕਰ ਸਕਦੇ।੩ ਅਤੇ 'ਕੋਟਿਨ ਕੋਟਾਨ ਅੰਤ ਬਿਸਮ ਅਨੰਤ ਮੈਂ"-(ਇਵੇ ਹੀ) ਜਿਹੜੇ ਅਵਧੀ ਰੂਪ ਸਮੂਹ ਪਦਾਰਥਾਂ ਦੀ ਪ੍ਰਲਯ ਦੇ ਅਸਥਾਨ (ਆਕਾਸ਼, ਪ੍ਰਕਿਰਤੀ ਪਰਖ ਆਦਿ) ਅੰਤ ਰੂਪ ਮਹਾਨ ਤੱਤ੍ਰ ਮੰਨੇ ਗਏ ਹਨ,ਉਹ ਕ੍ਰੋੜਾਂ ਕੋਟੀਆਂ ਸਭ ਦੇ ਸਭ ਹੀ "ਅਨੰਤ"-ਦੇਸ਼ ਕਾਲ ਵਸਤੂ ਭੇਦ ਰਹਤ ਪਰਮਾਤਮਾ ਵਿਖੇ (ਬਿਸਮ) ਵਿਖਮ ਭਾਵ ਨੂੰ ਪ੍ਰਾਪਤ ਹੋ ਜਾਯਾ ਕਰਦੇ ਹਨ, ਭਾਵ ਪਰਮਾਤਮਾ ਦੀ ਸੱਤਾ ਬਿਨਾ ਉਹ ਕਦਾਚਿਤ ਭੀ ਅਪਨੇ ਅੰਦਰ ਨਾਸ਼ ਹੋ ਰਹੇ ਪਦਾ-ਰਥ ਨੂੰ ਲੀਨ ਨਹੀਂ ਕਰ ਸਕਦੇ॥

੪ "ਕੋਟਿ ਪਾਰਾਵਾਰ ਪਾਰਾਵਾਰ ਨ ਅਪਾਰ ਪਾਵੈ"-ਪਾਰਾਵਾਰ ਨਾਮ ਸਮੁੰ-ਦਰ ਦਾ ਭੀ ਹੈ, ਸੋ ਕ੍ਰੋੜਾ ਸਮੁੰਦਰ ਅਪਾਰ ਸਰੂਪ ਸਤਿਗੁਰੂ ਦਾ ਪਾਰਾਵਾਰ ਨਹੀਂ ਪਾ ਸਕਦੇ, ੫ "ਥਾਹ ਕੋਟਿ ਥਕਤ ਅਥਾਹ ਅਪਰਜੰਤ ਮੈਂ"-ਅਰੁ ਕ੍ਰੋੜਾਂ ਹੀ ਡੂੰਘਾਈਆਂ 'ਅਥਾਹ'-ਥੇ ਓੜਕੇ ਤਥਾ "ਅ+ਪਰਜੰਤ"-ਅਵਧੀ (ਹੱਦ) ਰਹਤ-ਬੇਹੱਦ ਸਰੂਪ (ਸਤਿਗੁਰੂ ਅੰਤ੍ਰਯਾਮੀ) ਵਿਖੇ ਥਕਿਤ ਹੋ ਜਾਂਦੀਆਂ ਹਨ॥

੬ "ਅਬਿਗਤਿ ਗਤਿ ਅਤਿ"-ਸਤਿਗੁਰਾਂ ਦੀ ਗਤੀ ਅਤਜੰਤ ਅਬਜਕਤ ਹੈ, ਤੇ ਓਸਦਾ ੭ "ਅਗਮ ਅਗਾਧ ਬੋਧ"-ਬੋਧ ਗੰਮਤਾ ਤੋਂ ਰਹਤ ਤਥਾ ਗਾਹਿਆ ਨਹੀ ਜਾਣ ਵਾਲਾ, ੮ ਓਨਾਂ ਦੇ "ਸਿਮਰਨ ਮੰਤ ਮੈਂ" ਮੰਤ੍ਰ ਸਿਮਰਣ ਵਿਖੇ ੯ "ਗੰਮਿਤਾ ਨ ਗਜਾਨ ਧਜਾਨ"-(ਲੌਕਿਕ ਬੈਦਿਕ) ਗਜਾਨ ਧਜਾਨ ਨੂੰ ਗੰਮਤਾ ਨਹੀਂ ਹੋ ਸਕਦੀ॥

੧੦ "ਅਲਖ ਅਭੇਵ ਅਪਰੰਪਰ ਦੇਵਾਧਿ ਦੇਵ"-ਉਹ ਅਲਖ (ਲਖਤਾ ਤੋਂ ਪਰੇ ਹਨ) ਤੇ ਓਨਾਂ ਦਾ, ਭੇਵ ਮਰਮ ਨਹੀਂ ਪਾਯਾ ਜਾ ਸਕਦਾ, 'ਅਪਰੰਪਰ'-ਪਰੰਪਰਾ ਤੋਂ ਕੋਈ ਮਾਨੁਖੀ ਪਧੱਤ ਪ੍ਰਣਾਲੀ ਓਨਾਂ ਦੀ ਨਹੀਂ ਹੈ, ਅਰੁ ਸਮੂਹ ਦੇਵ-ਤਿਆਂ ਦੇ ਮਹਾਨ ਦੇਵ ਹਨ, ੧੧ "ਐਸੇ ਗੁਰਦੇਵ ਸੇਵ ਗੁਰ ਸਿਖ ਸੰਤ ਮੈਂ"-ਸੋ ਐਸਿਆਂ ਸਤਿਗੁਰਾਂ ਨੂੰ ਗੁਰਸਿਖਾਂ ਸੰਤਾਂ ਵਿਖੇ ਹੀ ਸੇਵਿਆ ਆਰਾਧਿਆ ਜਾ ਸਕਦਾ ਹੈ-ਭਾਵ ਸਤਿਸੰਗਤਿ ਅੰਦਰ ਓਨਾਂ ਦੀ ਅਰਾਧਨਾ ਕੀਤੀ ਜਾ ਸਕਦੀ ਹੈ॥੧੪੩॥

ਗੁਰੂ ਮਹਾਰਾਜਦਾ ਮਹੱਤ ਉਚਾਰਦਿਆਂ ਭਾਈ ਸਾਹਬਾਂ ਦਾ ਹਿਰਦਾ ਝੂਮ ਪਿਆ ਤੇ ਜੀਕੂੰ ਦਾ ਭਾਵ ਗੁਰ ਸੰਗਤ ਵਿਚੋਂ ਵਰਤਜਾ ਅੰਦਰ ਫੁਰਿਆ ਝੂਲਨੇ ਛੰਦ ਦੁਾਰੇ

ਪ੍ਰਗਟ ਕਰਦੇ ਹਨ:-

**ਝੂਲਨਾ ਛੰਦ-੧ (੨)ਆਦਿ (੧)ਧਰਮਾਦਿ (੩)ਬਿਸਮਾਦਿ (੪)ਗੁਰੁਏ(੫)ਨਮਹ ੨-ਪ੍ਰਗਟ ਪੂਰਨ ਬ੍ਰਹਮ ਜੋਤਿਰਾਖੀ।੩-ਮਿਲ ਚਤੁਰ ਬਰਨ ਇਕ ਬਰਨ ਹੈ ਸਾਧ ਸੰਗ ੪ਸਹਜਿ ਧੁਨਿ ਕੀਰ-ਤਨ ਸਬਦ ਸਾਖੀ ॥ ੫ਨਾਮ ਨਿਹਕਾਮ ਨਿਜ ਧਾਮ ਗੁਰੁ ਸਿੱਖ ਸ੍ਰਵਨ ਧੁਨਿ ਗੁਰੁ ਸਿੱਖ ਸੁਮਤਿ ਅਲਖ ਲਾਖੀ॥ ੬ਕਿੰਚਤ ਕਟਾ-ਛਜ ਕਰ ਕ੍ਰਿਪਾ ਦੇ ਜਾਂਹਿ ੭ਲੈ ਤਾਂਹਿ ਅਵਗਾਹਿ ਪ੍ਰਿਯ ਪ੍ਰੀਤਿ ਚਾਖੀ ॥ ੧੪੪ ॥**

ਅਰਥ:-੧ (੨) "ਆਦਿ (੧) ਧਰਮਾਦ (੩) ਬਿਸਮਾਦ (੪) ਗੁਰਏ (੫) ਨਮਹ"-(੧)ਧਰਮਾਦ=ਧਰਮ, ਅਰਥ, ਕਾਮ, ਮੋਖ ਰੂਪ ਚਾਰੋਂ ਪਦਾਰਥ, ਜੋ ਜੀਵਨ(ਜ਼ਿੰਦਗੀ)ਦੇ ਪ੍ਰਯੋਜਨ ਰੂਪ ਮੰਨੇ ਗਏ ਹਨ,ਏਨਾਂ ਦੀ (੨)'ਆਦਿ'=ਉਤਪੱਤੀ (ਪ੍ਰਾਪਤੀ) ਸਤਿਗੁਰਾਂ ਦੁਆਰੇ ਹੀ ਹੁੰਦੀ ਹੈ, ਇਸ ਲਈ ਉਹ ਧਰਮ ਆਦਿਕਾਂ ਦੀ ਆਦ (ਮੁਢ) ਹਨ। ਇਨਾਂ ਚਾਰਾਂ ਧਰਮ ਆਦਕਾਂ ਨੂੰ, ਹਰਾਨ ਕਰ ਦੇਣ ਵਾਲੇ ਢੰਗ ਨਾਲ, ਇੱਕਵਾਰਗੀ ਹੀ ਗੁਰ ਸਿੱਖਾਂ ਨੂੰ ਪ੍ਰਾਪਤ ਕਰਣ ਵਾਲੇ ਹੋਣ ਕਰਕੇ,(੩)ਉਹ ਬਿਸਮਾਦ ਰੂਪ ਹਨ ੪ (ਐਸੇ) ਗੁਰਾਂ ਤਾਈ (੫) ਨਮਸਕਾਰ ਹੋਵੇ। ੨-"ਪ੍ਰਗਟ ਪੂਰਨ ਬ੍ਰਹਮ ਜੋਤਿ ਰਾਖੀ"(ਆਪ ਵਿੱਚ) ਪ੍ਰਤੱਖ ਹੀ ਪੂਰਣ ਬ੍ਰਹਮ ਪਰਮਾਤਮਾ ਨੇ ਆਪਣੀ ਜੋਤ ਟਿਕਾਈ ਹੋਈ ਹੈ-ਭਾਵ ਆਪ ਸਾਖਜਾਤ ਨਿਰੰਕਾਰ ਹੀ ਉਨਾਂ ਦੇ ਆਕਾਰ ਵਿਖੇ ਸਾਕਾਰ ਹੋ ਵਰਤ ਰਿਹਾ ਹੈ ॥

੩ "ਮਿਲ ਚਤੁਰ ਬਰਨ ਇਕ ਬਰਨ ਹੁਇ ਸਾਧ ਸੰਗ"-(ਇਨਾਂ ਸਤਿਗੁਰਾਂ ਦੀ) ਸਾਧ ਸੰਗ (ਸਤਿ ਸੰਗਤ ਵਿਖੇ) ਚਾਰੋਂ ਬਰਨ (ਬ੍ਰਾਹਮਣ ਖਤ੍ਰੀ ਸੂਦਰ ਵੈਸ਼ਜ) ਇਕ ਬਰਨ (ਸਿੱਖ) ਬਣ ਜਾਂਦੇ ਹਨ, ੪-ਅਤੇ "ਸਹਜ ਧੁਨਿ ਕੀਰਤਨ ਸ਼ਬਦ ਸਾਖੀ"-(ਇਸ ਸਤਿ ਸੰਗ ਵਿਖੇ) "ਸ਼ਬਦ"-ਗੁਰਬਾਣੀ ਦੇ ਸ਼ਬਦਾਂ ਤਥਾ "ਸਾਖੀ"-ਸ਼ਬਦ ਪ੍ਰਮਾਣਾਂ ਦਾ ਕੀਰਤਨ ਸਹਜ ਧੁਨੀ ਨਾਲ (ਬੱਝਵੀਂ ਤਾਰ ਨਾਲ) ਹੋਯਾ ਕਰਦਾ ਹੈ ॥

੫ "ਨਾਮ ਨਿਹਕਾਮ ਨਿਜ ਧਾਮ ਗੁਰ ਸਿਖ ਸ੍ਰਵਨ ਧੁਨਿ ਗੁਰ ਸਿਖ ਸੁਮਤਿ ਅਲਖ ਲਾਖੀ"-ਨਾਮ ਹੈ ਨਿਸ਼ਕਾਮ (ਨਿਰਵਿਕਲਪ-ਅਫੁਰਪਦ) ਜਿਸ ਅਵ-ਸਥਾ ਦਾ,ਉਹ ਹੈ ਨਿਜ ਧਾਮ ਗੁਰਾਂ ਦਾ,(ਉਥੇ ਸੁਰਤ ਟਿਕਾਕੇ) ਸਿੱਖ ਸੁਣਦੇ ਹਨ ਧੁਨਿ (ਅਨਹਦ ਨਾਦ), (ਜਿਸਦੇ ਪ੍ਰਭਾਵ ਕਰਕੇ ਪ੍ਰਾਪਤ ਹੋ ਔਂਦੀ ਹੈ) ਗੁਰ ਸਿੱਖਾਂ ਨੂੰ 'ਸੁਮਤਿ'-ਆਤਮ ਵਿਖ੍ਰੈਣੀ ਬੁਧੀ, ਅਲਖ ਦੀ ਲਖਤਾ ਕਰੌਣ ਹਾਰੀ ॥

੬ "ਕਿੰਚਿਤ ਕਟਾਛਜ ਕਰ ਕ੍ਰਿਪਾ ਦੇ ਜਾਂਹਿ" (ਜਿਸ ਕਿਸੇ ਨੂੰ) ਜਿਨਾਂ

ਉਪਰ ਥੋੜੀ ਮਾਤ੍ਰ ਕਿਰਪਾ ਦ੍ਰਿਸ਼ਟੀ ਕਰ ਦਿੰਦੇਹਨ, ੭ "ਲੈ ਤਾਂਹਿ ਅਵਗਾਹਿ ਪ੍ਰਿਯ ਪ੍ਰੀਤਿ ਚਾਖੀ"–ਲੈ ( ਪ੍ਰਾਪਤ ਹੋਕੇ ) ਤਿਸ ਕਿਰਪਾ ਨੂੰ ਉਹ ਸਿੱਖ, 'ਅਵਗਾਹਿ' ਉਸ ਵਿਚ ਟੁਭੀ ਲਗਾ, ਲਗਾ, ਭਾਵ ਮੁੜ ਮੁੜ ਉਸਨੂੰ ਆਪਣੇ ਅੰਦਰ ਚਿਤਾਰ ਚਿਤਾਰ ਕੇ ( ਉਸ ਦ੍ਵਾਰਾ ) ਪਜਾਰੇ-ਪ੍ਰੀਤਮ ਦੀ ਪ੍ਰੀਤ ( ਪਜਾਰ–ਅਨੁਭਵ ਰਸ ) ਮਿਲਾਪ ਦੇ ਆਨੰਦ ਨੂੰ ਚਖਦੇ ( ਮਾਣਦੇ–ਆਸ੍ਵਾਦਨ ਕਰਦੇ ) ਅਨੁਭਉ ਕਰਦੇ ਹਨ ॥ ੧੪੪ ॥

ਵੀਚਾਰ

(੧) ਆਦਮੀ ਅੰਧਾ ਧੁੰਦ ਬਿਨਾਂ ਸੋਚੇ ਵੀਚਾਰੇ ਕਾਰਾਂ ਵਿਹਾਰਾਂ ਵਿਚ ਵਰ-ਤਦਾ ਰਹਿੰਦਾ ਹੈ। ਕੁਛ ਹਾਨ ਲਾਭ ਯਾ ਅਗੇ ਪਿਛੇ ਅਥ੍ਵਾ ਢੰਗ ਕੁਢੰਗ ਨੂੰ ਨਹੀ ਸਮ ਝਯਾ ਕਰਦਾ। ਇਹ ਸਮਝ ਔਂਦੀ ਹੈ,ਕੇਵਲ ਸਤਿਗੁਰਾਂ ਕੋਲੋਂ, ਕਿ ਅਮੁਕਾ ਕਦਮ ਕਰਣਾ ਪੁੰਨ ਰੂਪ,ਸ੍ਰੇਸ਼ਟ ਅਚਾਰ ਵਾ ਧਰਮ ਸਰੂਪ ਹੈ,ਤੇ ਓਹੀ ਏਸ ਲਈ ਕਰਤੱਬ (ਕਰਣੇ ਜੋਗ) ਹੈ-ਇਉਂ ਧਰਮ ਦੀ ਉੱਤਪਤੀ ਸਤਿਗੁਰਾਂ ਤੋਂ ਹੋਯਾ ਕਰਦੀ ਹੈ। (੨)ਇਸੇਤਰਾਂ ਅਰਥ ਨਾਮ ਹੈ ਪ੍ਰਯੋਜਨ ਦਾ,ਅਰੁ ਅਰਥ ਧਨ ਨੂੰ ਭੀ ਆਖਦੇ ਹਨ-ਸੋ ਆਹ ਕੁਛ ਜਿੰਦਗੀ ਦਾ ਪ੍ਰਯੋਜਨ ਹੈ, ਅਥ੍ਵਾ ਅਮੁਕਾ ਧਨ ਸੱਚਾ ਇਸਦੀ ਕਲਜਾਣ ਦਾ ਹੇਤੂ ਹੈ, ਇਹ ਗਜਾਨ ਭੀ ਸਤਿਗੁਰਾਂ ਤੋਂ ਹੀ ਪ੍ਰਾਪਤ ਹੁੰਦਾ ਹੈ॥ (੩) ਅਤੇ ਐਸਾ ਹੀ ਕਾਮ ਨਾਮ–ਕਾਮਨਾਂ (ਸੰਕਲਪ) ਕਾਰਯ ਵਾ ਬਿਵਹਾਰ ਕਾਰ ਦਾ ਹੈ–ਸੋ ਅਮੁਕਾ ਕਾਰਯ, ਸੰਕਲਪ ਵਾ ਬਿਵਹਾਰ ਏਸ ਮਨੁਖ ਲਈ ਅਨਰਥ ਮੂਲ ਹੈ,ਤਥਾ ਅਮੁਕਾ ਇਸ ਵਾਸਤੇ ਹਿਤਕਾਰ ਹੈ,ਇਹ ਭੀ ਸੂਝ ਸਤਿਗੁਰਾਂ ਦੀ ਸੰਗਤ ਵਿਚੋਂ ਹੀ ਪ੍ਰਾਪਤ ਹੁੰਦੀ ਹੈ (੪) ਅਰੁ ਇਵੇ ਹੀ ਮੋਖ ਬਾਬਤ ਸਮਝ ਲੈਣਾ ਚਾਹੀਏ ਕਿ ਅਮੁਕਾ ਪਸਾਰਾ ਬੰਧਨ ਰੂਪ ਹੈ,ਤੇ ਐਉਂ ਛੁਟਯਾ ਜਾ ਸਕੀਦਾ ਹੈ,ਅਤੇ ਆਹ ਕੁਛ ਮੁਕਤ ਹੋਣਾ ਹੁੰਦਾ ਹੈ-ਇਹ ਸਭ ਕੁਛ ਗੁਰਾਂ ਦ੍ਵਾਰੇ ਹੀ ਜਾਣਯਾ ਜਾ ਸਕਦਾ ਹੈ ਜਿਸ ਕਰਕੇ ਸਤਿਗੁਰੂ "ਆਦਿ ਧਰਮਾਦ" ਹਨ॥-॥

ਐਸੇ ਗੁਰ ਸਿੱਖ ਜਗਤ ਵਿਖੇ ਛਲੇ ਨਹੀਂ ਜਾਯਾ ਕਰਦੇ:–

**੩ਸਬਦ ਕੀ ਸੁਰਤਿ ਅਸਫੁਰਤਿ ਹ੍ਵੈ ੨ਤੁਰਤ ਹੀ ੧ਜੁਰਤ ਹੈ ਸਾਧਸੰਗ ੪ਮੁਰਤ ਨਾਹੀ ॥ ੫ਪ੍ਰੇਮ ਪਰਤੀਤ ਕੀ ਰੀਤਿ ਹਿਤ ਚੀਤ ਕਰ ੬ਜੀਤ ਮਨ ਜਗਤ ੭ਮਨ ਦੁਰਤ ਨਾਹੀ ॥ ੮ਕਾਮ ਨਿਹਕਾਮ ੧੦ਨਿਹ ਕਰਮ ਹੈ ੯ਕਰਮ ਕਰ ੧੧ਆਸ ਨਿਰਾਸ ਹ੍ਵੈ ਝੁਰਤ ਨਾਹੀ॥ ੧੨ਗਜਾਨ ਗੁਰੂ ੧੪ਧਜਾਨ ੧੩ਉਰ ਮਾਨ ੧੫ਪੂਰਨ ਬ੍ਰਹਮ ਜਗਤ ਮਹਿ ਭਗਤ ਮਤਿ ਛਰਤ ਨਾਹੀ ॥ ੧੪੫ ॥**

ਅਰਥ:–੩ "ਸਬਦ ਕੀ ਸੁਰਤਿ ਅਸਫੁਰਤਿ ਹੁਇ ੨ ਤੁਰਤ ਹੀ ੧ ਜੁਰਤ

ਹੈ ਸਾਧ ਸੰਗਿ ੪ ਮੁਰਤ ਨਾਹੀ" ੧ (ਜਿਹੜਾ ਪੁਰਖ) ਜੁੜਦਾ (ਮਿਲਦਾ) ਹੈ (ਆਣ ਕੇ) ਸਤਿਸੰਗਤ ਵਿਖੇ ੨-ਤੁਰਤ (ਸੀਘਰ-ਬਿਨਾਂ ਚਿਰ ਦੇ)ਹੀ ੩(ਉਸਨੂੰ) ਸ਼ਬਦ ਦੀ ਸੁਰਤਿ (ਸੂਝ ਅਥ੍ਵਾ ਲਗਨ, "ਅਸਫੁਰਤਿ" ਅਸ-ਇਸੇ ਪ੍ਰਕਾਰ ਹੀ-ਤਤਕਾਲ ਫੁਰਤਿ-ਫੁਰਪਿਆ ਕਰਦੀ ਹੈ, ਭਾਵ ਸ਼ਬਦ ਦੇ ਅਭ੍ਯਾਸ ਵਿਖੇ ਉਸ ਗੁਰਮੁਖ ਦੀ ਸੁਰਤ ਦਾ ਪ੍ਰਵਾਹ ਝੱਟ ਹੀ ਤੁਰ ਪਿਆ ਕਰਦਾ ਹੈ। ੪ (ਜਿਹੜਾ ਕਿ ਫੇਰ ਉਸ ਪਾਸਿਉਂ) ਮੁੜ ਨਹੀਂ ਸਕਿਆ ਕਰਦਾ॥

੫ "ਪ੍ਰੇਮ ਪਰਤੀਤ ਕੀ ਰੀਤਿ ਹਿਤ ਚੀਤ ਕਰ"-(ਸਤਿਗੁਰਾਂ ਦੇ ਬਚਨ-ਉਪਦੇਸ਼ ਉਪਰ) ਪਰਤੀਤ (ਵਿਸ਼੍ਵਾਸ-ਭ੍ਰੋਸਾ-ਨਿਸਚਾ) ਧਾਰਕੇ,ਅਥ੍ਵਾ ਉਸਦੀ ਸਚ-ਜਾਈ ਦਾ ਆਦਰ ਕਰਦਿਆਂ ਹੋਇਆਂ,ਓਸ ਬਚਨ ਨਾਲ ਵਾ ਸਤਿਗੁਰਾਂ ਨਾਲ ਪ੍ਰੇਮ (ਪਯਾਰ-ਪ੍ਰੀਤ) ਦੀ ਰੀਤ (ਚਾਲ-ਢੰਗ-ਮ੍ਰਯਾਦਾ) ਦੇ ਪਾਲਨ ਵਿਖੇ ਚਿੱਤ ਕਰਕੇ ਹਿਤ ਕਰਦਿਆਂ। ੬-"ਜੀਤ ਮਨ ਜਗਤ"-ਜਿੱਤਕੇ ਮਨ ਨੂੰ (ਉਹ) ਜਗਤ ਨੂੰ ਹੀ ਜਿੱਤ ਲੈਂਦਾ ਹੈ-ਅਰਥਾਤ ਸੰਸਾਰ ਭਰ ਦੇ ਪਦਾਰਥ ਉਸਦੇ ਚਿੱਤ ਨੂੰ ਹੁਣ ਕਾਬੂ ਕਰਣੇਂ ਵਾ ਅਪਨੀ ਵੱਲ ਖਿਚਣੋਂ ਅਸਮਰਥ ਹੋ ਜਾਂਦੇ ਹਨ। ੭ ਅਰੁ ਏਸੇ ਕਰਕੇ ਹੀ "ਮਨ ਦੁਰਤ ਨਾਹੀ"--ਮਨ ਵਿਚ ਪਾਪ ਨਹੀਂ ਰਹਿੰਦਾ, ਅਥ੍ਵਾ ਉਸਦੇ ਮਨ ਨੂੰ ਹੁਣ ਓਹਲੇ (ਛਪਾਉ) ਨਹੀ ਕਰਣੇ ਪਿਆ ਕਰਦੇ,ਵਾ ਲੋਕਾਂ ਯਾ ਪਦਾਰਥਾਂ ਤੋਂ ਡਰਦਾ ਹੋਯਾ ਉਹ ਲੁਕ ਲੁਕਕੇ ਨਹੀਂ ਬੈਠਿਆ ਕਰਦਾ॥

੮ "ਕਾਮ ਨਿਹਕਾਮ ੧੦ ਨਿਹਕਰਮ ਹੁਇ ੯ ਕਰਮ ਕਰ" (੮) ਕਾਮਨਾਂ (ਸੰਕਲਪ--ਬਾਸਨਾਂ--ਚਾਹਨਾਂ) ਦੇ ਅਧੀਨ ਵਰਤਦਿਆਂ ਹੋਯਾ ਭੀ ਉਹ 'ਨਿਹਕਾਮ' ਨਿਹਸੰਕਲਪ, ਨਿਰਬਾਸ, ਅਥ੍ਵਾ ਅਚਾਹ ਰਹਿੰਦਾ ਹੀ ਵਰਤ੍ਯਾ ਕਰਦਾ ਹੈ, ਅਰੁ (੯) ਕਰਮ (ਸਮੂਹ ਕਾਰਯਾਂ) ਨੂੰ ਕਰਦਾ ਹੋਇਆ,ਕਾਰਾਂ ਵਿਹਾਰਾਂ ਵਿਖੇ ਉਹ ੧੦ 'ਨਿਹਕਰਮ'--ਨਿਸ਼ਕਰਮ (ਅਕ੍ਰੇ ਭਾਵ ਵਿਖੇ) ਕੁਛ ਭੀ ਨਾ ਕਰਦੇ ਹੋਏ ਵਾਕੂੰ ਅਲੇਪ ਹੀ ਵਿਚਰਿਆ ਕਰਦਾ ਹੈ। ਤੇ ਇਵੇ ਹੀ "੧੧ ਆਸ ਨਿਰਾਸ ਹੁਇ ਝਰਤ ਨਾਹੀ" ੧੧ ਆਸਾਂ (ਉਮੇਦਾਂ ਕਰਮਾਂ ਦੇ ਫਲਾਂ ਦੀਆਂ ਤਾਘਾਂ) ਵੱਲੋਂ 'ਨਿਰਾਸ'--ਬੇਤਾਂਘ ਹੋਕੇ ਆਸਾ ਰਹਿਤ (ਲਟਕੇ ਲਾਂਭੇ ਤਯਾਗ ਕੇ) ਮੁੜ ਕਦੀ ਝੜਿਆ ਨਹੀਂ ਕਰਦਾ। (ਪਦਾਰਥਾਂ ਪਿੱਛੇ ਵਹਿ ਨਹੀਂ ਤੁਰ੍ਯਾ ਕਰਦਾ,ਅਥ੍ਵਾ ਭੁਲੇਖਾ ਨਹੀ ਖਾਇਆ ਕਰਦਾ) ਹੈ॥

੧੨ ਇਸ ਭਾਂਤ "ਗ੍ਯਾਨ ਗੁਰ ੧੪ ਧ੍ਯਾਨ ੧੩ ਉਰਮਾਨ ੧੫ ਪੂਰਣ ਬ੍ਰਹਮ"--੧੨ ਗੁਰ ਗ੍ਯਾਨ ਨੂੰ ਪ੍ਰਾਪਤ ਹੋਕੇ, ੧੩ ਹਿਰਦੇ ਵਿਖੇ ਵਿਸਦੇ (ਬਾਰੰਬਾਰ) ਮਨਨ ਕਰਦਿਆਂ ਕਰਦਿਆਂ, (੧੫-੧੪) ਪੂਰਣ ਬ੍ਰਹਮ ਦਾ ਧ੍ਯਾਨ ਬੱਝ ਜਾਂਦਾ ਹੈ, (ਜਿਸ ਕਰਕੇ ਉਸ) ਭਗਤ--ਭਜਨੀਕ ਪੁਰਖ ਦੀ ਮਤਿ, ਜਗਤ ਵਿਖੇ ੧੬ (ਵਰਤਦੇ ਹੋਇਆਂ ਭੀ ਕਿਸੇ ਪ੍ਰਕਾਰ) ਛਲੀ ਨਹੀ ਜਾਯਾ ਕਰਦੀ॥ ੧੯੫॥

ਵੀਚਾਰ

ਕਿਤੇ ਪਰੀਤ ਤੋਂ ਪ੍ਰਤੀਤ ਔਂਦੀ ਵਿਖਾਈ ਦਿੰਦੀ ਹੈ,ਤੇ ਕਿਧਰੇ ਪਹਿਲੇ ਪਰ-

ਨੇਤ ਨੇਤ ਨਮੋ ਨਮੋ



ਤੀਤ ਪੈਦਾ ਕਰਾਕੇ ਪ੍ਰੀਤ ਉਪਜਾਈ ਜਾਯਾ ਕਰਦੀ ਹੈ। ਗੁਰੂ ਮਹਾਰਾਜ ਦੇ ਘਰ ਦੀ ਇਤਿਹਾਸ ਵੀਚਾਰਕੇ ਦੇਖਿਆਂ ਬਜੰਤ ਉਦਾਹਰਣ ਪ੍ਰਤੀਤ ਦ੍ਵਾਰੇ ਪ੍ਰੀਤ (ਪ੍ਰੇਮ) ਉਤਪੰਨ ਕਰਣ ਦੇ ਮਿਲਦੇ ਹਨ। ਜਿਹਾ ਕਿ ਰਾਇ ਬੁਲਾਰ, ਨਵਾਬ ਦੌਲਤ ਖਾਂ, ਮਲਕ ਭਾਗੋ ਯਾ ਕੌਡੇ, ਅਥ੍ਵਾ ਮਕੇ ਮਦੀਨੇ ਆਦਿ ਅੰਦਰ ਆਦਿ ਗੁਰੂ ਨੇ ਪ੍ਰਤੀਤ ਉਤਪੰਨ ਕਰਾਕੇ ਪ੍ਰੀਤ ਦੀ ਬਖਸ਼ਸ਼ ਕੀਤੀ ਦੇ ਚਮਤਕਾਰ ਦਰਸਾਏ। ਐਸਾ ਹੀ ਬਾਕੀ ਗੁਰੂਆਂ ਨੇ ਪਿੱਛੇ ਅਰੁ ਵਰਤਮਾਨ ਦਿਆਂ ਵਰਤਾਰਿਆਂ ਦ੍ਵਾਰੇ ਨਿਸਚੇ ਕਰਾਯਾ ਹੈ। ਏਹੋ ਹੀ ਵਾਰਿਤਕ ਕਾਰ ਦੀ ਜਿੰਦਗੀ ਅੰਦਰਾਦਾ ਤਜਰਬਾ ਹੈ॥ ਪ੍ਰਤੀਤ ਦੇ ਰਸਤੇ ਉਪਜੀ ਪ੍ਰੀਤ ਅਡੋਲ ਨਿਭਦੀ ਹੈ, ਤੇ ਪ੍ਰੀਤ ਵਾਲੀ ਪ੍ਰਤੀਤ ਧੋਖੇ ਬਾਜਾਂ ਦੀ ਸੰਗਤ ਵਿਚ ਅਵਸ਼ਯ ਧੋਖਾ ਖਾਕੇ ਚਲਾਯਮਾਨ ਹੋ ਜਾਯਾ ਕਰਦੀ ਹੈ॥-॥

ਝੂਲਨੇ ਬੇਗ ਦੇ ਸ਼ਾਂਤ ਹੋਣ ਸਾਰ ਫੇਰ ਪਿਛਲੇ ਹੀ ਪ੍ਰਕਰਣ ਵੱਲ ਝੁਕਦੇ ਹੋਏ, ਕਬਿੱਤ ਦੀ ਚਾਲ ਦ੍ਵਾਰੇ ੧੪੩ ਅੰਕ ਤੋਂ ਅਗਲਾ ਸਿਲਸਿਲਾ ਚਲਾਂਦੇ ਹੋਏ, ਗੁਰ ਸ਼ਬਦ ਦਾ ਮਹੱਤ ਨਿਰੂਪਦੇ ਹਨ:- ਸਬਦ-ਸਤ (ਕੋਟਨ ਕੋਟਾਨ)

ਕਬਿੱਤ--[੧]ਕੋਟਨ ਕੋਟਾਨ ਗਜਾਨ ਗਜਾਨ ਅਵਗਾਹਨ ਕੈ [੨]ਕੋਟਨ ਕੋਟਾਨ ਧਜਾਨ ਧਜਾਨ ਉਰ ਧਾਰ ਹੀ॥ [੩]ਕੋਟਨ ਕੋਟਾਨ ਸਿਮਰਨ ਸਿਮਰਨ ਕਰ [੪]ਕੋਟਿਨ ਕੋਟਾਨ ਉਨਮਾਨ ਬਾਰੰ ਬਾਰ ਹੀ॥ [੫]ਕੋਟਨ ਕੋਟਾਨਿ ਸੁਰਤਿ ਸਬਦ ਔ ਦ੍ਰਿਸਟਿ ਕੈ [੬]ਕੋਟਿਨ ਕੋਟਾਨ ਰਾਗ ਨਾਦ ਝੁਨਕਾਰ ਹੀ॥ [੭]ਕੋਟਿਨ ਕੋਟਾਨ ਪ੍ਰੇਮ ਨੇਮ ਗੁਰ ਸਬਦ ਕੋ [੮]ਨੇਤਿ ਨੇਤਿ ਨਮੋ ਨਮੋ ਕੈ ਨਮਸਕਾਰ ਹੀ।੧੪੬।

ਅਰਥ:-"ਕੋਟਨ ਕੋਟਾਨਿ ਗਜਾਨ ਗਜਾਨ ਅਵਗਾਹਿਨਕੈ" ੧ ਕ੍ਰੋੜਾਂ ਪ੍ਰਕਾਰ ਦੇ ਕ੍ਰੋੜਾਂ ਹੀ ਗਜਾਨ (ਗੁਰੂ ਮਹਾਰਾਜ ਦੇ) ਗਜਾਨ ਨੂੰ ਅਵਗਾਹਨ ਕਰਦੇ ਰਹਿੰਦੇ (ਉਸ ਗਜਾਨ ਵਿਚ ਮਲ ਮਲ ਨ੍ਹੌਂਦੇ ਵਾ ਟੁਭਕੀਆਂ ਲਗਾਂਦੇ ਰਹਿੰਦੇ) ਹਨ, ਭਾਵ ਉਸ ਗਜਾਨ ਦ੍ਵਾਰੇ ਨਿਰਮਲ ਹੁੰਦੇ ਅਥ੍ਵਾ ਉਸ ਵਿਚ ਮਗਨ ਹੋਏ ਰਹਿੰਦੇ ਹਨ। ਅਤੇ ੨--"ਕੋਟਨ ਕੋਟਾਨ ਧਜਾਨ ਧਜਾਨ ਉਰ ਧਾਰ ਹੀ"-ਕ੍ਰੋੜਾਂ ਪ੍ਰਕਾਰ ਦੇ ਕ੍ਰੋੜਾਂ ਹੀ ਧਜਾਨ ਉਸਦਾ ਹਿਰਦੇ ਅੰਦਰ ਧਜਾਨ ਧਾਰਦੇ ਰਹਿੰਦੇ ਹਨ॥

੩ "ਕੋਟਨ ਕੋਟਾਨ ਸਿਮਰਨ ਸਿਮਰਨ ਕਰ"-(ਇਸੇ ਭਾਂਤ) ਕ੍ਰੋੜਾਂ ਪ੍ਰਕਾਰ ਦੇ ਕ੍ਰੋੜਾਂ ਹੀ ਸਿਮਰਣ, ਉਸਦਾ ਸਿਮਰਣ ਕਰਦੇ (ਉਸਨੂੰ ਚਿੱਤ ਵਿਚ ਚਿਤਾਰਦੇ) ਰਹਿੰਦੇ ਹਨ। (ਅਰੁ ਇਵੇਂ ਹੀ) ੪ "ਕੋਟਿਨ ਕੋਟਾਨ ਉਨਮਾਨ ਬਾਰੰਬਾਰ ਹੀ" ਕ੍ਰੋੜਾਂ ਪ੍ਰਕਾਰ ਦੇ ਕ੍ਰੋੜਾਂ ਹੀ ਉਨਮਾਨ, ਬਾਰੰਬਾਰ ਹੀ ਉਸਨੂੰ ਆਪਣੇ ਅੰਦਰੀਂ ਅਕਲ ਦੇ ਤਰਾਜੂ (ਕੰਡੇ) ਨਾਲ ਤੋਲਦੇ ਮਾਪਦੇ ਅਰਥਾਤ ਉਸਦੀ ਮਿਤ ਪਾਣ ਦਾ ਜਤਨ ਕਰਦੇ ਰਹਿੰਦੇ ਹਨ॥

੫ "ਕੋਟਿਨ ਕੋਟਾਨ ਸੁਰਤਿ ਸ਼ਬਦ ਐ ਦ੍ਰਿਸ਼ਟਿ ਕੈ" ਐ=ਔਰ (ਫੇਰ) ਕ੍ਰੋੜਾਂ ਹੀ ਪ੍ਰਕਾਰ ਦੀਆਂ ਕ੍ਰੋੜਾਂ ਸੁਰਤਾਂ (ਸੁਨਣ ਸ਼ਕਤੀਆਂ) ਗੁਰੂ ਕੇ ਸ਼ਬਦ ਵਿਖੇ "ਦ੍ਰਿਸ਼ਟਿ ਕੈ"–ਨਿਘਾ ਕਰੀ ਰਖਦੀਆਂ (ਨਿਰਤ ਕਰਦੀਆਂ ਰਹਿੰਦੀਆਂ) ਹਨ। ਅਤੇ ੬–"ਕੋਟਿਨ ਕੋਟਾਨ ਰਾਗ ਨਾਦ ਝੁਨਕਾਰਹੀਂ" ਕ੍ਰੋੜਾਂ ਪ੍ਰਕਾਰ ਦੇ ਹੀ ਕ੍ਰੋੜਾਂ ਰਾਗ, ਨਾਦ ਕਰਦੇ ਹੋਏ (ਗੁਰੂ ਮਹਾਰਾਜ ਦੇ ਸ਼ਬਦ ਨਾਦ ਅਗੇ ਅਪਣੇ ਆਪ ਵਿਖੇ) ਝਨੂਨ ਰਹੇ ਹਨ–ਭਾਵ ਝੂਮ ਰਹੇ (ਮਸਤੀ ਦੇ ਹੁਲਾਰੇ ਲੈ ਰਹੇ) ਹਨ ॥

੭–"ਕੋਟਿਨ ਕੋਟਾਨ ਪ੍ਰੇਮ ਨੇਮ ਗੁਰ ਸਬਦ ਕੋ"–(ਐਸਾ ਹੀ) ਕ੍ਰੋੜਾਂ ਪ੍ਰਕਾਰ ਦੇ ਕ੍ਰੋੜਾਂ ਪ੍ਰੇਮ ਗੁਰੂ ਸ਼ਬਦ ਦਾ ਨੇਮ ਪਾਲਨ ਕਰਦੇ ਕਰਦੇ, ੮ "ਨੇਤਿ ਨੇਤਿ ਨਮੋ ਨਮੋ ਕੈ ਨਮਸਕਾਰ ਹੀ"–ਅਨੰਤ ਅਨੰਤ ਕਥਨ ਕਰਕੇ ਬਾਰੰਬਾਰ ਮਨ ਬਾਣੀ ਸ਼ਰੀਰ ਕਰਕੇ ਨਮਸਕਾਰਾਂ ਕਰਦੇ ਹਨ ॥ ੧੪੬ ॥

ਉਕੂ ਗੁਰ ਸਬਦ ਵਿਖੇ ਲਿਵ ਲਗਣ ਦੇ ਪ੍ਰਥਾਯ ਉਚਾਰਦੇ ਹਨ:–

**[੧]ਸਬਦ ਸੁਰਤਿ ਲਿਵਲੀਨ ਅਕੁਲੀਨ ਭਏ [੨]ਚਤੁਰ ਬਰਨ ਮਿਲ ਸਾਧ ਸੰਗ ਜਾਨੀਐ ॥ [੩]ਸਬਦ ਸੁਰਤਿ ਲਿਵਲੀਨ ਜਲ ਮੀਨ ਗਤਿ [੪]ਗੁਹਜ ਗਵਨ ਜਲ ਪਾਨ ਉਨਮਾਨੀਐ ॥ [੫]ਸਬਦ ਸੁਰਤ ਲਿਵਲੀਨ ਪਰਬੀਨ ਭਏ [੬]ਪੂਰਨ ਬ੍ਰਹਮ ਏਕੈ ਏਕ ਪਹਿਚਾਨੀਐ ॥ [੭]ਸਬਦ ਸੁਰਤਿ ਲਿਵਲੀਨ ਪਗ ਹੀਨ ਭਏ [੮]ਗੁਰਮੁਖਿ ਸਬਦ ਸੁਰਤਿ ਉਰ ਆਨੀਐ ॥ ੧੪੭ ॥**

ਅਰਥ ੧ "ਸਬਦ ਸੁਰਤਿ ਲਿਵਲੀਨ ਅਕੁਲੀਨ ਭਏ"–ਗੁਰ ਸ਼ਬਦ ਵਿਖੇ ਸੁਰਤਿ ਦੀ ਲਿਵ ਲਗਾਕੇ ਜੋ ਲੀਨ ਹੋ ਜਾਂਦੇ ਹਨ, ਉਹ "ਅਕੁਲੀਨ"–ਕੁਲ ਗੋਤ ਆਦਿ ਦੇ ਅਭਿਮਾਨ ਤੋਂ ਰਹਿਤ ਬਣ ਜਾਂਦੇ ਹਨ–੨–"ਚਤੁਰ ਬਰਨ ਮਿਲ ਸਾਧ ਸੰਗ ਜਾਨੀਐ"–ਸਾਧ ਸੰਗਤ ਅੰਦਰ ਚਾਰੋਂ ਹੀ ਬਰਨ (ਬ੍ਰਾਹਮਣ ਖਤ੍ਰੀ ਵੈਸ਼ ਅਰੁ ਸ਼ੂਦਰ) ਮਿਲਣ ਤੇ [ਇਹ ਬਾਤ] ਜਾਨਣ ਵਿਚ ਆਯਾ ਕਰਦੀ ਹੈ ॥

੩–"ਸ਼ਬਦ ਸੁਰਤਿ ਲਿਵਲੀਨ ਜਲ ਮੀਨ ਗਤਿ"–ਸ਼ਬਦ ਵਿਖੇ ਸੁਰਤਿ ਨੂੰ (ਜਿਹੜੇ) ਜਲ ਵਿਚ ਮਛਲੀ ਦੇ ਮਗਨ ਰਹਿਣ ਵਾਂਙੂ ਲਿਵ ਲੀਨ ਰਖਦੇ ਹਨ, ਉਹ--੪ "ਗੁਹਜ ਗਵਨ ਜਲ ਪਾਨ ਉਨਮਾਨੀਐ"--ਉਹ ਜਲ ਵਿਖੇ ਮਛਲੀ ਦੇ ਗੁਪਤ ਗੁਪਤ ਹੀ ਚੱਲਨ ਵਤ (ਸ੍ਵਾਸ ਸ੍ਵਾਸ) ਅੰਦਰੇ ਅੰਦਰ ਨਾਮ ਦੀ ਤਾਰ ਲਗਾਈ ਰਖਦੇ ਹਨ, ਤੇ ਮਛਲੀ ਸਾਰਖਯਾਂ ਹੀ ਬਾਹਰ ਮੁਖੀ ਪਾਸਿਓਂ ਬਿਰਤੀ ਨੂੰ ਅੰਤਰਮੁਖ ਉਲਟਾਕੇ ਜਲਪਾਨ ਕਰਦੇ (ਨਾਮ ਰਸ ਨੂੰ ਪੀਂਦੇ) ਉਨਮਾਨ ਕਰੋ (ਵੀਚਾਰੋ) ॥

੫--"ਸਬਦ ਸੁਰਤਿ ਲਿਵ ਲੀਨ ਪਰਬੀਨ ਭਏ"--(ਫੇਰ ਏਕੂੰ ਹੀ ਜਿਹੜੇ) ਸ਼ਬਦ ਵਿਖੇ ਸੁਰਤ ਨੂੰ ਲਿਵਲੀਨ ਕਰ ਦਿੰਦੇ ਹਨ ਉਹ "ਪਰਬੀਨ"--ਪਾਰ ਦਰਸੀ

ਦੂਰ ਧਿਆਨੀਐ-ਬਹੁਤ ਸਿਆਣੇ ਬਣ ਜਾਂਦੇ ਹਨ, ਅਤੇ ੬--"ਪੂਰਨ ਬ੍ਰਹਮ ਏਕੈ ਏਕ ਪਹਿਚਾਨੀਐ"- ਇਕ ਮਾਤ੍ਰ ਪ੍ਰੀਪੂਰਣ ਬ੍ਰਹਮ ਨੂੰ ਹੀ (ਜਿਵੇਂ ਕੇ ਤਿਵੇਂ ਸਰੂਪ ਵਿਖੇ ਰਮਿਆ ਹੋਇਆ) ਪਛਾਣ ਲਿਆ ਕਰਦੇ ਹਨ॥

੭-"ਸ਼ਬਦ ਸੁਰਤਿ ਲਿਵ ਲੀਨ ਪਗ ਹੀਨ ਭਏ"-ਅਰੁ (ਇਸੀ ਪ੍ਰਕਾਰ ਇਹ ਜਿਹੜੇ) ਸ਼ਬਦ ਵਿਖੇ ਸੁਰਤ ਨੂੰ ਲਿਵ ਲੀਨ ਕਰਕੇ (ਬ੍ਰਹਮ ਗਿਆਨੀ ਭਾਵ ਨੂੰ ਪ੍ਰਾਪਤ ਹੋ ਜਾਯਾ ਕਰਦੇ ਹਨ,ਅਭਿਮਾਨੀ ਨਹੀ ਬਣ ਜਾਯਾ ਕਰਦੇ,ਸਗੋਂ)'ਪਗਹੀਨ' -ਸਭਦਿਆਂ ਚਰਨਾਂ ਦੀ ਧੂੜੀ ਹੋ ਜਾਂਦੇ ਹਨ-ਭਾਵ ਗ੍ਰੀਬੀ ਭਾਵ ਵਿਚ ਵਰਤਣ ਲਗ ਪਿਆ ਕਰਦੇ ਹਨ। ਤਾਂਤੇ ਹੇ ਸ੍ਰੋਤਾ ਜਨੋਂ ! ੮ "ਗੁਰਮੁਖਿ ਸ਼ਬਦ ਸੁਰਤਿ ਉਰ ਆਨੀਐ"-ਗੁਰਮੁਖ ਬਣਕੇ (ਗੁਰਮੁਖੀ ਭਾਵ ਨੂੰ ਧਾਰਕੇ)ਸਬਦ ਸੁਰਤਿ ਦੇ ਅਭਿਆਸ ਵਿਖੇ (ਆਪਣੇ) ਰਿਦੇ ਨੂੰ ਲਿਆਓ ! ਅਰਥਾਤ ਗੁਰਮੁਖ ਹੋਕੇ ਸਤਿਗੁਰਾਂ ਦੇ ਘਰ ਦਾ ਸਬਦ ਅਭਿਆਸ ਸਿੱਖਕੇ ਇਸ ਵਿਖੇ ਆਪਣਾ ਨਿਸਚਾ ਪ੍ਰਪੱਕ ਕਰੋ॥ ੧੪੭॥

ਗੁਰਮੁਖ ਪੁਰਖ ਦੀ ਸਭ ਪ੍ਰਕਾਰ ਦੀ ਧਾਵਨਾ [ਭਟਕਨਾਂ]ਮਿਟ ਜਾਂਦੀ ਹੈ:-

**੧ਗੁਰਮੁਖਿ ਧਿਆਨ ਕੈ ਪ੍ਰਤਿਸ਼ਟਾ ਸੁਖੰਬਰ ਲੈ ੨ਅਨਿਕ ਪਟੰ-ਬਰ ਕੀ ਸੋਭਾ ਨ ਸੁਹਾਵਈ॥ ੩ਗੁਰਮੁਖਿ ਸੁਖ ਫਲ ਗਿਆਨ ਮਿਸਟਾਨ ਪਾਨ ੪ਨਾਨਾਂ ਬਿੰਜਨਾਦਿ ਸ੍ਵਾਦ ੫ ਲਾਲਸਾ ਮਿਟਾ-ਵਈ॥ ੬ਪਰਮ ਨਿਧਾਨ (੧)ਪ੍ਰਿਥ (੨)ਪ੍ਰੇਮ (੩)ਪਰਮਾਰਥ ਕੈ ੭ਸਰਬ ਨਿਧਾਨ ਕੀ ਇੱਛਾ ਨ ਉਪਜਾਵਈ॥ ੮ਪੂਰਨ ਬ੍ਰਹਮ ਗੁਰੂ ਕਿੰਚਤ ਕ੍ਰਿਪਾ ਕਟਾਛਿਜ ੯ਮਨ ਮਨਸਾ ਬਕਤ ਅਨਤ ਨ ਧਾਵਈ॥ ੧੪੮॥**

ਅਰਥ:-੧"ਗੁਰਮੁਖਿ ਧਿਆਨ ਕੈ ਪ੍ਰਤਿਸ਼ਟਾ ਸੁਖੰਬਰ ਲੈ"-ਗੁਰਮੁਖ ਪੁਰਖ ਨੂੰ ਧਿਆਨ ਦੇ ਕਾਰਣ (ਧਿਆਨ ਦੇ ਪ੍ਰਭਾਵ ਕਰਕੇ) ਜੋ ਪ੍ਰਤਿਸ਼ਟਾ (ਗੌਰਵਤਾ-ਵਡ-ਿਆਈ-ਸਨਮਾਨ) ਸੁਖ ਸਰੂਪੀ ਅੰਬਰ (ਬਸਤਰ) ਦੇ ਲਿਆਂ (ਪ੍ਰਾਪਤ) ਹੁੰਦੀ ਹੈ ਅਰਥਾਤ ਧਿਆਨ ਕਰਣ ਕਰਕੇ,ਜਿਸ ਸੁਖ ਮਈ ਅਵਸਥਾ ਵਿਚ ਉਹ ਮਗਨਹੁੰਦਾਹੈ, ਉਸ ਨਾਲ ਉਸਦੀ ਮਹੱਤਤਾ ਐਡੀ ਉੱਚੀ ਹੋ ਜਾਂਦੀ ਹੈ ਕਿ੨-"ਅਨਿਕਪਟੰਬਰ ਕੀ ਸੋਭਾ ਨ ਸੁਹਾਵਈ"--(ਇਕ ਤੋਂ ਇਕ ਚੜ੍ਹਦੇ) ਅਨੇਕ ਭਾਂਤ ਦੇ ਪੱਟ ਦੇ ਬਸਤਰਾਂ ਦੀ ਸ਼ੋਭਾ ਭੀ ਉਸਦੇ ਸਾਮਨੇ ਕਦਾਚਿਤ ਨਹੀਂ ਸੋਹਣੀ ਲਗ ਸਕਦੀ, ਭਾਵ ਮਾਤ ਪੈ ਜਾਇਆ ਕਰਦੀਹੈ॥

੩ "ਗੁਰਮੁਖਿ ਸੁਖ ਫਲ ਗਿਆਨ ਮਿਸ਼ਟਾਨ ਪਾਨ"--ਐਸਾ ਹੀ, ਗੁਰਮੁਖ ਨੂੰ ਗੁਰੂ ਗਿਆਨ ਦਾ ਫਲ (ਉਹ ਕੁਛ ਉੱਤਮ ਰਸ ਪ੍ਰਾਪਤ) ਹੋਯਾ ਕਰਦਾ ਹੈ,ਜਿਸਦਾ 'ਸੁਖ' ਸ੍ਵਾਦ (ਐਸਾ) 'ਮਿਸ਼ਟ'--ਮਿੱਠਾ ਹੁੰਦਾ ਹੈ ਕਿ ਮਿਠ ਰਸ ਭਾਵੇ ਅੰਨ ਪਾਨ

੫ "ਕੋਟਿਨ ਕੋਟਾਨ ਸੁਰਤਿ ਸ਼ਬਦ ਐ ਦ੍ਰਿਸ਼ਟਿ ਕੈ" ਐ=ਔਰ (ਫੇਰ) ਕ੍ਰੋੜਾਂ ਹੀ ਪ੍ਰਕਾਰ ਦੀਆਂ ਕ੍ਰੋੜਾਂ ਸੁਰਤਾਂ (ਸੁਨਣ ਸ਼ਕਤੀਆਂ) ਗੁਰੂ ਕੇ ਸ਼ਬਦ ਵਿਖੇ "ਦ੍ਰਿਸ਼ਟਿ ਕੈ"–ਨਿਘਾ ਕਰੀ ਰਖਦੀਆਂ (ਨਿਰਤ ਕਰਦੀਆਂ ਰਹਿੰਦੀਆਂ) ਹਨ। ਅਤੇ ੬–"ਕੋਟਿਨ ਕੋਟਾਨ ਰਾਗ ਨਾਦ ਝੁਨਕਾਰਹੀਂ" ਕ੍ਰੋੜਾਂ ਪ੍ਰਕਾਰ ਦੇ ਹੀ ਕ੍ਰੋੜਾਂ ਰਾਗ, ਨਾਦ ਕਰਦੇ ਹੋਏ (ਗੁਰੂ ਮਹਾਰਾਜ ਦੇ ਸ਼ਬਦ ਨਾਦ ਅਗੇ ਅਪਣੇ ਆਪ ਵਿਖੇ) ਝਨੂਨ ਰਹੇ ਹਨ–ਭਾਵ ਝੂਮ ਰਹੇ (ਮਸਤੀ ਦੇ ਹੁਲਾਰੇ ਲੈ ਰਹੇ) ਹਨ॥

੭–"ਕੋਟਿਨ ਕੋਟਾਨ ਪ੍ਰੇਮ ਨੇਮ ਗੁਰ ਸਬਦ ਕੋ"–(ਐਸਾ ਹੀ) ਕ੍ਰੋੜਾਂ ਪ੍ਰਕਾਰ ਦੇ ਕ੍ਰੋੜਾਂ ਪ੍ਰੇਮ ਗੁਰੂ ਸ਼ਬਦ ਦਾ ਨੇਮ ਪਾਲਨ ਕਰਦੇ ਕਰਦੇ, ੮ "ਨੇਤਿ ਨੇਤਿ ਨਮੋ ਨਮੋ ਕੈ ਨਮਸਕਾਰ ਹੀ"–ਅਨੰਤ ਅਨੰਤ ਕਥਨ ਕਰਕੇ ਬਾਰੰਬਾਰ ਮਨ ਬਾਣੀ ਸ਼ਰੀਰ ਕਰਕੇ ਨਮਸਕਾਰਾਂ ਕਰਦੇ ਹਨ॥ ੧੪੬॥

ਉਕੂ ਗੁਰ ਸਬਦ ਵਿਖੇ ਲਿਵ ਲਗਣ ਦੇ ਪ੍ਰਥਾਯ ਉਚਾਰਦੇ ਹਨ:–

**੧ਸਬਦ ਸੁਰਤਿ ਲਿਵਲੀਨ ਅਕੁਲੀਨ ਭਏ ੨ਚਤੁਰ ਬਰਨ ਮਿਲ ਸਾਧ ਸੰਗ ਜਾਨੀਐ॥ ੩ਸਬਦ ਸੁਰਤਿ ਲਿਵਲੀਨ ਜਲ ਮੀਨ ਗਤਿ ੪ਗੁਹਜ ਗਵਨ ਜਲ ਪਾਨ ਉਨਮਾਨੀਐ॥ ੫ਸਬਦ ਸੁਰਤ ਲਿਵਲੀਨ ਪਰਬੀਨ ਭਏ ੬ਪੂਰਨ ਬ੍ਰਹਮ ਏਕੈ ਏਕ ਪਹਿਚਾਨੀਐ॥ ੭ਸਬਦ ਸੁਰਤਿ ਲਿਵਲੀਨ ਪਗ ਰੀਨ ਭਏ ੮ਗੁਰਮੁਖਿ ਸਬਦ ਸੁਰਤਿ ਉਰ ਆਨੀਐ॥ ੧੪੭॥**

ਅਰਥ ੧ "ਸਬਦ ਸੁਰਤਿ ਲਿਵਲੀਨ ਅਕੁਲੀਨ ਭਏ"–ਗੁਰ ਸ਼ਬਦ ਵਿਖੇ ਸੁਰਤਿ ਦੀ ਲਿਵ ਲਗਾਕੇ ਜੋ ਲੀਨ ਹੋ ਜਾਂਦੇ ਹਨ, ਉਹ "ਅਕੁਲੀਨ"–ਕੁਲ ਗੋਤ ਆਦਿ ਦੇ ਅਭਿਮਾਨ ਤੋਂ ਰਹਿਤ ਬਣ ਜਾਂਦੇ ਹਨ–੨–"ਚਤੁਰ ਬਰਨ ਮਿਲ ਸਾਧ ਸੰਗ ਜਾਨੀਐ"–ਸਾਧ ਸੰਗਤ ਅੰਦਰ ਚਾਰੋਂ ਹੀ ਬਰਨ (ਬ੍ਰਾਹਮਣ ਖਸ਼ਤ੍ਰੀ ਵੈਸ਼ ਅਰੁ ਸ਼ੂਦਰ) ਮਿਲਣ ਤੇ [ਵਿਹ ਬਾਤ] ਜਾਨਣ ਵਿਚ ਆਯਾ ਕਰਦੀ ਹੈ॥

੩–"ਸ਼ਬਦ ਸੁਰਤਿ ਲਿਵਲੀਨ ਜਲ ਮੀਨ ਗਤਿ"–ਸ਼ਬਦ ਵਿਖੇ ਸੁਰਤਿ ਨੂੰ (ਜਿਹੜੇ) ਜਲ ਵਿਚ ਮਛਲੀ ਦੇ ਮਗਨ ਰਹਿਣ ਵਾਂਕੂੰ ਲਿਵ ਲੀਨ ਰਖਦੇ ਹਨ, ਉਹ--੪"ਗੁਹਜ ਗਵਨ ਜਲ ਪਾਨ ਉਨਮਾਨੀਐ"--ਉਹ ਜਲ ਵਿਖੇ ਮਛਲੀ ਦੇ ਗੁਪਤ ਗੁਪਤ ਹੀ ਚੱਲਨ ਵਤ (ਸ੍ਵਾਸ ਸ੍ਵਾਸ) ਅੰਦਰੇ ਅੰਦਰ ਨਾਮ ਦੀ ਤਾਰ ਲਗਾਈ ਰਖਦੇ ਹਨ, ਤੇ ਮਛਲੀ ਸਾਰਖਯਾਂ ਹੀ ਬਾਹਰ ਮੁਖੀ ਪਾਸਿਓਂ ਬਿਰਤੀ ਨੂੰ ਅੰਤਰਮੁਖ ਉਲਟਾਕੇ ਜਲਪਾਨ ਕਰਦੇ (ਨਾਮ ਰਸ ਨੂੰ ਪੀਂਦੇ) ਉਨਮਾਨ ਕਰੋ (ਵੀਚਾਰੋ)॥

੫--"ਸਬਦ ਸੁਰਤਿ ਲਿਵ ਲੀਨ ਪਰਬੀਨ ਭਏ"--(ਫੇਰ ਏਕੂੰ ਹੀ ਜਿਹੜੇ) ਸਬਦ ਵਿਖੇ ਸੁਰਤ ਨੂੰ ਲਿਵਲੀਨ ਕਰ ਦਿੰਦੇ ਹਨ ਉਹ "ਪਰਬੀਨ"--ਪਾਰ ਦਰਸੀ

ਧੂਰ ਧਜਾਨੀਏ–ਬਹੁਤ ਸਜਾਣੇ ਬਣ ਜਾਂਦੇ ਹਨ, ਅਤੇ ੬–"ਪੂਰਨ ਬ੍ਰਹਮ ਏਕੈ ਏਕ ਪਹਿਚਾਨੀਐ"–ਇਕ ਮਾਤ੍ਰ ਪ੍ਰੀਪੂਰਣ ਬ੍ਰਹਮ ਨੂੰ ਹੀ (ਜਜੋਂਕੇ ਤਜੋਂ ਸਰੂਪ ਵਿਖੇ ਰਮਿਆ ਹੋਯਾ) ਪਛਾਣ ਲਿਆ ਕਰਦੇ ਹਨ ॥

੭–"ਸ਼ਬਦ ਸੁਰਤਿ ਲਿਵ ਲੀਨ ਪਗ ਹੀਨ ਭਏ"–ਅਰੁ (ਇਸੀ ਪ੍ਰਕਾਰ ਇਹ ਜਿਹੜੇ) ਸ਼ਬਦ ਵਿਖੇ ਸੁਰਤ ਨੂੰ ਲਿਵ ਲੀਨ ਕਰਕੇ (ਬ੍ਰਹਮ ਗਜਾਨੀ ਭਾਵ ਨੂੰ ਪ੍ਰਾਪਤ ਹੋ ਜਾਯਾ ਕਰਦੇ ਹਨ,ਅਭਿਮਾਨੀ ਨਹੀ ਬਣ ਜਾਯਾ ਕਰਦੇ,ਸਗੋਂ)'ਪਗਹੀਨ' –ਸਭਦਿਆਂ ਚਰਨਾਂ ਦੀ ਧੂੜੀ ਹੋ ਜਾਂਦੇ ਹਨ–ਭਾਵ ਗ੍ਰੀਬੀ ਭਾਵ ਵਿਚ ਵਰਤਣ ਲਗ ਪਿਆ ਕਰਦੇ ਹਨ। ਤਾਂਤੇ ਹੇ ਸ੍ਰੋਤਾ ਜਨੋਂ ! ੮ "ਗੁਰਮੁਖਿ ਸ਼ਬਦ ਸੁਰਤਿ ਉਰ ਆਨੀਐ"–ਗੁਰਮੁਖ ਬਣਕੇ (ਗੁਰਮੁਖੀ ਭਾਵ ਨੂੰ ਧਾਰਕੇ)ਸਬਦ ਸੁਰਤਿ ਦੇ ਅਭਜਾਸ ਵਿਖੇ (ਆਪਣੇ) ਰਿਦੇ ਨੂੰ ਲਿਆਓ ! ਅਰਥਾਤ ਗੁਰਮੁਖ ਹੋਕੇ ਸਤਿਗੁਰਾਂ ਦੇ ਘਰ ਦਾ ਸਬਦ ਅਭਜਾਸ ਸਿੱਖਕੇ ਇਸ ਵਿਖੇ ਆਪਣਾ ਨਿਸਚਾ ਪ੍ਰਪੱਕ ਕਰੋ ॥ ੧੪੭ ॥

ਗੁਰਮੁਖ ਪੁਰਖ ਦੀ ਸਭ ਪ੍ਰਕਾਰ ਦੀ ਧਾਵਨਾ [ਭਟਕਨਾਂ]ਮਿਟ ਜਾਂਦੀ ਹੈ:–

**੧ਗੁਰਮੁਖਿ ਧਜਾਨ ਕੈ ਪ੍ਰਤਿਸ਼ਟਾ ਸੁਖੰਬਰ ਲੈ ੨ਅਨਿਕ ਪਟੰਬਰ ਕੀ ਸੋਭਾ ਨ ਸੁਹਾਵਈ ॥ ੩ਗੁਰਮੁਖਿ ਸੁਖ ਫਲ ਗਜਾਨ ਮਿਸਟਾਨ ਪਾਨ ੪ਨਾਨਾਂ ਬਿੰਜਨਾਦਿ ਸ੍ਵਾਦ ੫ਲਾਲਸਾ ਮਿਟਾਵਈ ॥ ੬ਪਰਮ ਨਿਧਾਨ (੧)ਪ੍ਰਿਯ (੨)ਪ੍ਰੇਮ (੩)ਪਰਮਾਰਥ ਕੈ ੭ਸਰਬ ਨਿਧਾਨ ਕੀ ਇੱਛਾ ਨ ਉਪਜਾਵਈ ॥ ੮ਪੂਰਨ ਬ੍ਰਹਮ ਗੁਰੂ ਕਿੰਚਤ ਕ੍ਰਿਪਾ ਕਟਾਛਜ ੯ਮਨ ਮਨਸਾ ਬਕਤ ਅਨਤ ਨ ਧਾਵਈ ॥ ੧੪੮ ॥**

ਅਰਥ:–੧"ਗੁਰਮੁਖਿ ਧਜਾਨ ਕੈ ਪ੍ਰਤਿਸ਼ਟਾ ਸੁਖੰਬਰ ਲੈ"–ਗੁਰਮੁਖ ਪੁਰਖ ਨੂੰ ਧਜਾਨ ਦੇ ਕਾਰਣ (ਧਜਾਨ ਦੇ ਪ੍ਰਭਾਵ ਕਰਕੇ) ਜੋ ਪ੍ਰਤਿਸ਼ਟਾ (ਗੌਰਵਤਾ=ਵਡਜ਼ਾਈ=ਸਨਮਾਨ) ਸੁਖ ਸਰੂਪੀ ਅੰਬਰ (ਬਸਤਰ) ਦੇ ਲਿਆਂ (ਪ੍ਰਾਪਤ) ਹੁੰਦੀ ਹੈ ਅਰਥਾਤ ਧਜਾਨ ਕਰਣ ਕਰਕੇ,ਜਿਸ ਸੁਖ ਮਈ ਅਵਸਥਾ ਵਿਚ ਉਹ ਮਗਨ ਹੁੰਦਾਹੈ, ਉਸ ਨਾਲ ਓਸਦੀ ਮਹੱਤਤਾ ਐਡੀ ਉੱਚੀ ਹੋ ਜਾਂਦੀ ਹੈ ਕਿ੨–"ਅਨਿਕਪਟੰਬਰ ਕੀ ਸੋਭਾ ਨ ਸੁਹਾਵਈ"–(ਇਕ ਤੋਂ ਇਕ ਚੜ੍ਹਦੇ) ਅਨੇਕ ਭਾਂਤ ਦੇ ਪੱਟ ਦੇ ਬਸਤਰਾਂ ਦੀ ਸ਼ੋਭਾ ਭੀ ਓਸਦੇ ਸਾਮਨੇ ਕਦਾਚਿਤ ਨਹੀਂ ਸੋਹਣੀ ਲਗ ਸਕਦੀ, ਭਾਵ ਮਾਤ ਪੈ ਜਾਇਆ ਕਰਦੀਹੈ ॥

੩ "ਗੁਰਮੁਖਿ ਸੁਖ ਫਲ ਗਜਾਨ ਮਿਸ਼ਟਾਨ ਪਾਨ"–ਐਸਾ ਹੀ, ਗੁਰਮੁਖ ਨੂੰ ਗੁਰੂ ਗਜਾਨ ਦਾ ਫਲ (ਉਹ ਕੁਛ ਉੱਤਮ ਰਸ ਪ੍ਰਾਪਤ) ਹੋਯਾ ਕਰਦਾ ਹੈ,ਜਿਸਦਾ 'ਸੁਖ' ਸ੍ਵਾਦ (ਐਡਾ) 'ਮਿਸ਼ਟ'–ਮਿੱਠਾ ਹੁੰਦਾ ਹੈ ਕਿ ਮਿਠ ਰਸ ਭਾਵੀ ਅੰਨ ਪਾਨ

ਆਦ ਜੋ ੪ "ਨਾਨਾ ਬਿੰਜਨਾਦਿ ਸ੍ਵਾਦ" ਭਾਂਤ ਭਾਂਤ ਦੇ ਭੋਜਨ ਆਦੀ ਪਦਾਰਥਾਂ ਦੇ ਸ੍ਵਾਦ (ਰਸ) ਹੁੰਦੇ ਹਨ, ਓਨਾਂ ਸਭਨਾਂ ਦੀ ੫ "ਲਾਲਸਾ ਮਿਟਾਵਈ"–ਲਾਲਸਾ (ਚਾਹਨਾ-ਮਨੋ ਕਾਮਨਾਂ) ਹੀ ਮਿਟ ਜਾਯਾ ਕਰਦੀ ਹੈ॥

੬ "(੧) ਪਰਮ ਨਿਧਾਨ(੨)ਪ੍ਰਿਯ ਪ੍ਰੇਮ(੩)ਪਰਮਾਰਥ ਕੈ" ਪਜਾਰੇ(ਪਰਮਾ-ਤਮਾ-ਆਨੰਦ ਸਰੂਪ) ਦੇ ਪਰਮ ਭੰਡਾਰ ਰੂਪ ਪ੍ਰੇਮ ਸਰੂਪੀ ਪਰਮ ਪ੍ਰਯੋਜਨ ਦੇ ਪ੍ਰਾਪਤ ਹੋ ਜਾਣ ਕਰਕੇ (ਫੇਰ ਕਦਾਚਿਤ ਓਸ ਨੂੰ) ੭"ਸਰਬ ਨਿਧਾਨ ਕੀ ਇਛਾ ਨ ਉਪ-ਜਾਵਈ" ਸਭ ਭਾਂਤ ਦੀਆਂ ਨਿਧੀਆਂ (ਸੰਸਾਰਿਕ ਖਜਾਨਿਆਂ) ਦੀ ਇੱਛਾ ਹੀ ਨਹੀਂ ਉਪਜਿਆ ਕਰਦੀ॥

੮ ਇਸੀ ਪ੍ਰਕਾਰ "ਪੂਰਨ ਬ੍ਰਹਮ ਗੁਰ ਕਿੰਚਤ ਕ੍ਰਿਪਾ ਕਟਾਛਜ"–(ਜਿਸ ਐਸੇ ਗੁਰਮੁਖ ਨੂੰ) ਪੂਰਨ ਬ੍ਰਹਮ ਸਰੂਪ ਸਤਿਗੁਰਾਂ ਦਾ ਥੋੜਾ ਮਾਤ੍ਰ ਕ੍ਰਿਪਾ ਕਟਾਛਜ (ਪ੍ਰੇਮ ਭਰੀ ਕ੍ਰਿਪਾ ਦ੍ਰਿਸ਼ਟੀ ਦਾ ਤੱਕਨਾ) ਪ੍ਰਾਪਤ ਹੋ ਜਾਂਦਾ ਹੈ, ਓਸਦੇ ੯ "ਮਨ ਮਨਸਾ ਥਕਤ ਅਨਤ ਨ ਧਾਵਈ"–ਮਨ ਦੀ ਮਨਸਾ (ਕਲਪਨਾਂ–ਅਭਿਲਾਖਾ ਮਨੋ ਬਿਰਤੀ) ਥਕਿਤ ਹੋਕੇ (ਹੁਟ--ਹਾਰਕੇ) ਹੋਰਦਿਰੇ (ਹੋਰਨਾਂ ਪਦਾਰਥਾਂ-ਸੰਕਲਪਾਂ ਪਿੱਛੇ) ਨਹੀਂ ਧਾਇਆ (ਭਟਕਿਆ) ਕਰਦੀ॥ ੧੪੮॥

ਗੁਰੂ ਘਰ ਦੇ ਸ੍ਰਵਣ ਮਨਨ ਨਿਦਿਧਜਾਸਨ ਰੂਪ ਅੰਤਰੰਗ ਸਾਧਨਾਂ ਨੂੰ ਸਾਧ ਕੇ ਜਿਨਾਂ ਨੂੰ ਬ੍ਰਹਮ ਗਜਾਨ ਦੀ ਸਾਖਜਾਤ ਕਾਰਤਾ ਹੋਈ ਹੈ, ਓਨਾਂ ਪੂਰਬ ਉਕ੍ਰ ਗੁਰਮੁਖਾਂ ਨੂੰ ਸ਼ਾਬਾਸ਼ ਆਖਦੇ ਹਨ:-

**੧ਧਨਜ ਧਨਜ ਗੁਰੁ ਸਿਖਜ ਸੁਨ ਗੁਰੁ ਸਿਖਜ ਭਏ ੨ਗੁਰੁ ਸਿਖਜ ਮਨ ਗੁਰੁ ਸਿਖਜ ਮਨ ਮਾਨੇ ਹੈ॥ ੩ਗੁਰਸਿੱਖ ਭਾਇ ਗੁਰੁ ਸਿੱਖ ਭਾਉ ਚਾਉ ਰਿਦੈ ੪ਗੁਰੁ ਸਿੱਖ ਜਾਨ ਗੁਰੁ ਸਿਖ ਜਗ ਜਾਨੇ ਹੈ॥ ੫ਗੁਰੁ ਸਿਖ ਸੰਧਿ ਮਿਲੈ ਗੁਰ ਸਿੱਖਜ ਪੂਰਨ ਹੈ ੬ਗੁਰ ਸਿੱਖ ਪੂਰਨ ਬ੍ਰਹਮ ਪਹਿਚਾਨੇ ਹੈਂ॥ ੭ਗੁਰੁ ਸਿੱਖ ਪ੍ਰੇਮ ਨੇਮ ਗੁਰ ਸਿੱਖ ਸਿੱਖ ਗੁਰੁ ੮ਸੋਹੰ ਸੋਈ ਬੀਸ ਇਕ ਈਸ ਉਰ ਆਨੇ ਹੈ।੧੪੯।**

੧ "ਧਨਜ ਧਨਜ ਗੁਰ ਸਿਖਜ ਸੁਨ ਗੁਰ ਸਿਖਜ ਭਏ"–ਮੁਬਾਰਕ ਹਨ ਉਹ,ਤੇ ਧੰਨਤਾ ਜੋਗ ਹਨ ਉਹ,ਜਿਹੜੇ ਗੁਰੂ ਕੀ ਸਿਖਜਾ ਨੂੰ ਸੁਣਕੇ ਗੁਰ ਸਿੱਖ ਹੋਗਏ ਹਨ। ੨–"ਗੁਰ ਸਿਖਜ ਮਨ ਗੁਰ ਸਿੱਖ ਮਨ ਮਾਨੇ ਹੈ" (ਅਰੁ ਧੰਨ ਧੰਨ ਦੇ ਲੈਕ ਹਨ ਉਹ,ਜਿਨਾਂ ਨੇ ਸੁਣੀ ਹੋਈ ਉਕ੍ਰ) ਗੁਰ ਸਿਖਯਾ ਨੂੰ ਮੰਨਨ ਕੀਤਾ ਹੈ (ਤੇ ਇਸੇ ਕਰਕੇ ਹੀ ਓਨਾਂ) ਗੁਰ ਸਿੱਖਾਂ ਦੇ ਮਨ ਮੰਨ ਰਹੇ ਹਨ–ਭਾਵ ਹੁਣ ਅਮੋੜ ਹੋਕੇ ਨਹੀਂ ਵਰਤਦੇ।

੩ "ਗੁਰ ਸਿਖ ਭਾਇ ਗੁਰ ਸਿਖ ਭਾਉ ਚਾਉ ਰਿਦੈ"–(ਅਤੇ ਇਵੇ ਹੀ ਉਹ

ਭੀ ਧੰਨਤਾ ਦੇ ਪਾਤਰ ਹਨ) ਗੁਰੂ ਕੀ ਸਿਖ੍ਯਾ ਦੇ 'ਭਾਇ'–ਆਸ਼ਯ ਅਨੁਸਾਰ ਹੀ (ਜਿਨਾਂ) ਗੁਰ ਸਿੱਖਾਂ ਦੇ ਰਿਦੇ ਅੰਦਰ 'ਭਾਉ'–ਸ਼ਰਧਾ (ਉਮਗੀ ਰਹਿੰਦੀ ਤੇ) 'ਚਾਉ' ਉਮੰਗ -ਉਤਸਾਹ ਜਾਗ੍ਯਾ ਰਹਿੰਦਾ ਹੈ ॥

੪ "ਗੁਰ ਸਿਖ੍ਯ ਜਾਨ ਗੁਰ ਸਿੱਖ ਜਗ ਜਾਨੇ ਹੈ"--(ਤਾਤਪਰਜ ਕੀਹ ਕਿ ਜਿਨਾਂ ਨੇ ਉਕ੍ਤ ਰੀਤੀ ਨਾਲ ਗੁਰ ਸਿਖ੍ਯਾ ਨੂੰ ਸੁਣ ਮੰਨਕੇ ਕਮਾਯਾ ਤੇ) ਗੁਰ ਸਿਖ੍ਯਾ ਨੂੰ ਜਾਣਿਆ ਕਿ (ਇਸਦਾ ਆਹ ਕੁਝ ਮਰਮ ਹੈ) ਭਾਵ ਗੁਰ ਸਿਖ੍ਯਾ ਦ੍ਵਾਰੇ ਜਿਨਾਂ ਗੁਰਸਿੱਖਾਂ ਨੂੰ ਗ੍ਯਾਨ ਹੋ ਆਇਆ ਹੈ,ਓਨਾਂ ਗੁਰੂਕਿਆਂ ਸਿੱਖਾਂ ਨੂੰ ਸਾਰਾ ਜਗਤ ਹੀ ਜਾਣਨ ਲਗ ਪੈਂਦਾ ਹੈ ॥

੫ "ਗੁਰਸਿਖ ਸੰਧਿ ਮਿਲੈ ਗੁਰੂ ਸਿੱਖ ਪੂਰਨ ਹੁਇ" (ਦੂਸਰੇ ਸ਼ਬਦਾਂ ਵਿਚ ਏਹੋ ਹੀ ਗੱਲ,ਪਿਛੇ ਐਉਂ ਆਖੀ ਜਾਂਦੀ ਰਹੀ ਹੈ ਕਿ) ਗੁਰੂ ਸਿੱਖ ਦੀ ਸੰਧੀ (ਜੋੜ) ਜਦ ਆਣ ਮਿਲਦਾ ਹੈ ਤਾਂ ਗੁਰੂ ਕਾ ਸਿੱਖ ਪੂਰਾ ਪੂਰਾ ਸਿੱਖ ਬਣਿਆ ਕਰਦਾ ਹੈ-ਅਤ-ਥਾਤ ਸਿਖ੍ਯਾ ਸੁਣ ਮੰਨ ਕਮਾਕੇ,ਜਦ ਮਰਮ ਉਸਦਾ ਜਾਣਿਆ, ਤਾਂ ਗੁਰੂ ਦਾ ਅਰੁ ਸਿੱਖ ਦਾ ਮਨ ਅਪੋ ਵਿਚ ਪਤੀਜਦਾ (ਪ੍ਰਤੀਤ ਦੇ ਘਰ ਆਯਾ ਕਰਦਾ) ਹੈ। ੬–ਤੇ ਬੱਸ ਏਸੇ (ਅਵਸਥਾ ਵਿਖੇ ਹੀ) "ਗੁਰ ਸਿੱਖ ਪੂਰਨ ਬ੍ਰਹਮ ਪਹਿਚਾਨੇ ਹੈ"--ਗੁਰੂ ਦਾ ਸਿੱਖ ਪੂਰਣ ਬ੍ਰਹਮ ਪਰਮਾਤਮਾਂ ਦੇ ਸਾਖ੍ਯਾਤਕਾਰ (ਅਪਰੋਖ੍ਯ ਗ੍ਯਾਨ) ਨੂੰ ਪ੍ਰਾਪਤ ਹੋਯਾ ਕਰਦਾ ਹੈ ॥

੭--"ਗੁਰ ਸਿੱਖ ਪ੍ਰੇਮ ਨੇਮ ਗੁਰ ਸਿੱਖ ਸਿੱਖ ਗੁਰੁ"–ਇਸ ਪ੍ਰਕਾਰ ਦੇ ਗੁਰੂ ਅਰੁ ਸਿੱਖ ਦੇ ਪ੍ਰੇਮ (ਨਿਭਨ) ਦਾ ਇਹ ਨੇਮ (ਸੰਕੇਤ) ਹੈ, ਕਿ ਗੁਰੂ ਸਿੱਖ ਵਿਚ ਤੇ ਸਿੱਖ ਗੁਰੂ ਵਿਚ,ਅਭੇਦ ਹੋ ਜਾਂਦਾ ਹੈ। ੮ (ਤੇ ਏਸੇ ਨੂੰ ਹੀ)"ਸੋ ਹੰ ਸੋਈ ਬੀਸ ਇਕੀਸ ਉਰ ਆਨੇ ਹੈ"–ਸੋ=ਉਹ, ਹੰ=ਮੈਂ ਹਾਂ,ਤੇ ਹੰ(ਦਿਹਲੀ ਦੀਪਕ ਸਬਦ)=ਮੈਂ ਅਤੇ ਸੋਈ =ਓਹੋ ਹੀ ਹਾਂ--ਐਸੇ ਉੱਚਾਰਣ ਕਰਦਾ ਵਾ ਅੰਦਰੇ ਅੰਦਰ ਜਸੋਂ ਕਾ ਤਸੋਂ ਇਉਂ ਸਮਝਦਾ ਹੋਯਾ,'ਬੀਸ' ਵੀਹਾਂ ਦੇ ਵਰਤਾਰੇ ਵਿਚ ਵਰਤਨਹਾਰਾ ਜੀਵ, ਤੇ 'ਈਸ' ਈਸ਼੍ਵਰ ਇਕ ਰੂਪ ਹੀ "ਉਰ"(ਹਿਰਦੇ ਵਿਖੇ)"ਆਨੇ ਹੈ"=ਲਖੌਂਦਾ ਹੈ। ਅਥ੍ਵਾ ਵੀਹਾਂ ਦੇ ਵਰਤਾਰੇ ਵਾਲਾ ਜੀਵ ਤੇ ਇਕੀਸਵੇਂ ਵਰਤਾਰੇ ਵਿਖੇ ਵਰਤਨ ਹਾਰਾ ਈਸ਼੍ਵਰ ਇਕ ਸਰੂਪ ਹੀ ਸਦਾ ਨਿਸਚੇ ਵਿਚ ਲਖਾਇਆ ਕਰਦਾ ਹੈ ॥ ੧੪੭ ॥

[ਚਲੰਤ]

ਨੋਟ:–ਦੂਸਰੀ ਸੈਂਚੀ ਜਲਦੀ ਹੀ ਪਯਾਰੇ ਪਾਠਕਾਂ ਦੇ ਹਸ੍ਤ ਕਮਲਾਂ ਵਿਚ ਪੁੱਜਣ ਦੀ ਆਸ ਹੈ ॥



੧ ਓ ਸਤਿਗੁਰਪ੍ਰਸਾਦਿ ॥

# ਅੰਤਿਮ ਨਿਵੇਦਨ (ਅੱਤ ਜ਼ਰੂਰੀ)

ਪਾਠਕ ਸਮੂਹ ! ਪਰਮ ਸਿੱਖ, ਸਿੱਖ ਸ਼ਿਰੋਮਣੀ ਸ੍ਰੀ ਮਾਨ ਭਾਈ ਗੁਰਦਾਸ ਸਾਹਿਬ ਜੀ ਦੀ ਬਾਣੀ ਦੇ ਤੱਥ ਰੂਪ ਕਬਿੱਤ ਸ੍ਵਯਾਂ ਦੇ ਅਰਥ 'ਸਿਧਾਂਤ ਬੋਧਨੀ' ਨਾਮ(ਟੀਕੇ)ਦੀ ਪਹਿਲੀ ਸੈਂਚੀ ਨਮੂਨੇ ਵੱਜੋਂ ਆਪਦੀ ਭੇਟ ਹੈ।

ਜਿਸ ਮਿਹਨਤ ਤੇ ਵੀਚਾਰ ਨਾਲ ਇਸਨੂੰ ਤਯਾਰ ਕੀਤਾ ਗਿਆ ਹੈ, ਇਸ
ਅੰਦਾਜ਼ਾ ਆਪ ਨੂੰ ਇਸ ਦੇ ਪਾਠ ਅਰੁ ਵੀਚਾਰ ਤੋਂ ਲਗੇਗਾ। ਅਤੇ ਐਸਾ ਹੀ
ਮਹਾਨ ਤੋਂ ਮਹਾਨ ਲਾਭ ਦਾ ਭੀ ਪਤਾ ਲਗੂ, ਜੋ ਇਸ ਦੇ ਪੜ੍ਹਨ ਅਰੁ
ਤੋਂ ਅਤੁੱਟ ਰੂਪ ਵਿਚ ਆਪ ਲੋਕਾਂ ਨੂੰ ਪ੍ਰਾਪਤ ਹੋਵੇਗਾ ॥

ਇਸ ਵਿਚ ਕੋਈ ਸੰਦੇਹ ਨਹੀਂ ਕਿ ਇਸਦੇ ਮੁੱਢਲੇ ਪੰਨਿਆਂ
ਆਂ ਦੀ ਭਰਮਾਰ ਹੈ, ਜੋ ਪਹਿਲ ਪਹਿਲੇ ਇਸਦੇ ਇਕ ਐਸੇ ਪ੍ਰੈਸ
ਪੈ ਜਾਣ ਕਾਰਣ ਬੇ ਬਸੀ ਦੀ ਥਾਂ ਸੀ। ਸ਼ੁੱਧੀ ਪੱਤ੍ਰ ਦ੍ਵਾਰੇ ਇਸ
ਕਰਕੇ ਛਿਮਾਂ ਮੰਗਦਾ ਹਾਂ, ਤੇ ਬਿਨੈ ਕਰਦਾ ਹਾਂ, ਕਿ ਆਪ ਲੋਕਾਂ
ਬਣਾਕੇ ਇਸਦਾ ਸ੍ਵਾਗਤ ਕਰਣਾ। ਅਰੁ ਮਾਮੂਲੀ ਜਿਹੀ ਭੇਟਾ ਦੇ
ਅਮੋਲਕ ਰਤਨਾਂ ਦੇ ਭੰਡਾਰ ਨੂੰ ਪ੍ਰਾਪਤ ਹੋਣੋਂ ਸੰਕੋਚ ਨਾਂ ਕਰਣਾਂ, ਜੋ
ਸੈਂਚੀਆਂ ਦੇ ਸ਼ੀਘਰ ਹੀ ਆਪ ਦਿਆਂ ਹੱਥਾਂ ਵਿਚ ਪੁੱਜਨ ਲਈ
ਪਰਮ ਕਾਰਣ ਹੈ ॥

ਮੇਰਾ ਨਿਸਚਾ ਹੈ ਕਿ ਮੇਰੀ ਬਿਨਯ ਨੂੰ ਸ੍ਵੀਕਾਰ ਕਰਦਿਆਂ, ਆ
ਆਪ ਨੂੰ ਪਰਮ ਲਾਭ ਦਾ ਅਵਸ਼੍ਯ ਹੀ ਅਧਿਕਾਰੀ ਬਣਾਵੋਗੇ ॥

ਇੱਥੇ ਹੀ ਨਾਲ ਲਗਦੀ ਇਕ ਸੂਚਨਾ ਭੀ ਦੇ ਰਖਦਾ ਹਾਂ,ਕਿ ਮੂਲ ਪਾਠ
ਅੰਦਰ ਜੋ ਅੰਕ ਮੇਰੀ ਤਰਫੋਂ ਸ਼ਾਮਲ ਕੀਤੇ ਗਏ ਹਨ, ਉਹ ਮੂਲ ਪਾਠ ਦੇ ਅਨੁਸਾਰੀ
ਸਬਦਾਂ ਦੇ ਅਰਥ ਸਿਧਾਂਤ ਦੇ ਜਾਨਣ ਦੀ ਸੁਖੇਨਤਾ ਖਾਤਰ ਹਨ, ਪਾਠ ਵਿਚ ਓਨਾਂ ਦੇ ਉਚਾਰਨ ਦੀ ਕੋਈ ਲੋੜ ਨਹੀਂ ॥ ਸ਼ੁੱਧੀ ਪੱਤ੍ਰ ਅਨੁਸਾਰ ਪਹਿਲੋਂ ਹੀ ਸੁਧਾਈ ਕਰ ਲੈਣੀ ਬੜੇ ਸੁਭੀਤੇ ਦਾ ਕਾਰਣ ਹੁੰਦੀ ਹੈ, ਚੰਗਾ ਹੋਵੇ ਜੋ ਇਸਤਰਾਂ ਸੋਧ ਕਰ ਲਈ ਜਾਵੇ। ਤੇ ਨਾਲ ਹੀ ਕਾਹਲ ਵਿਚ ਕੁਛ ਕੁਛ ਇਬਾਰਤ ਛਪਣੋਂ ਰਹਿ ਗਈ ਨੂੰ ਭੀ ਸੁੱਧੀ ਪਤ੍ਰ ਵਿਚ ਹੀ ਵਧਾਯਾ ਗਿਆ ਹੈ ॥ ਸੋ ਓਹ ਭੀ ਟਿਕਾਣੇ ਟਿਕਾਣੇ ਵਧਾਈ ਜਾਵੇ॥

ਦੂਸਰੀ ਸੈਂਚੀ (ਇਸਤੋਂ ਅਗਲੀ) ਪ੍ਰੈਸ ਵਿਚ ਹੈ, ਜਿਸਦੇ ਉਤਨੀ ਹੀ ਛੇਤੀ ਪ੍ਰਕਾਸ਼ਤ ਹੋਣ ਦੀ ਆਸ ਹੈ ਜਿਤਨੀ ਕਿ ਆਪ ਨੂੰ ਓਸਦੀ ਤਾਂਘ ਹੋਊ ॥

ਆਪ ਲੋਕਾਂ ਦਾ ਹਿਤ੍ਚਿੰਤਕ:- ਸੰਤ ਸੰਪੂਰਣ ਸਿੰਘ Ph, D,S,C.

## ਵਾਧਾ ਤਥਾ ਸ਼ੁੱਧੀ ਪੱਤ੍ਰ:— (ਗ੍ਰੰਥ ਵਿਚਾਰਣਾ ਅਰੰਭਨ ਤੋਂ ਪਹਿਲੇ ਹੀ ਵਾਧੇ ਤੇ ਸ਼ੁੱਧੀਆਂ ਕਰਲੈਣੀਆਂ ਅਧਿਕ ਗੁਣਕਾਰਹੈ:—

| ਸਫ਼ਾ | ਸਤਰ | ਜੋ ਛਪਾਹੈ | ਜੋ ਚਾਹੀਏ | ਸਫ਼ਾ | ਸਤਰ | ਜੋ ਛਪਾ ਹੈ | ਜੋ ਚਾਹੀਏ |
|---|---|---|---|---|---|---|---|
| ੯ | ੧੩ | ਸ਼ਨ | ਪ੍ਰਸ਼ਨ | ੫੬ | ੪ | ਸਤਿਕਰ | ਸਤਿ |
| ੧੦ | ੩ | ਲੈਕਿਕ | ਲੌਕਿਕ | | | ਭਰਮ | ਕਰਮ ਭਰਮ |
| ੧੦ | ੭ | ਓਨ੍ਹਾਂਨੂੰਨੂੰ | ਓਨਾਂ ਨੂੰ | ੫੬ | ੧੯ | ਵਦੀਆਂ | ਵਾਦੀਆਂ |
| ੨ | ੧੬ | ਇਸਇਾ | ਇਸਦਾ | ੫੬ | ੨੭ | ਦੀ ਭਰਮ | ਦਾ ਭਰਮ |
| | | ਹੂਪ | ਰੂਪ | ੫੬ | ੨੮ | ਔਰਹਾਨੀ | ਔਹਹਾਨੀ |
| | ੪ | ਤੋੜ ਚਾੜ੍ਹ | ਤੋੜ ਸਿਰੇ | ੫੬ | ੨੯ | ਧਰਮ ਦਾ | ਧਰਮ ਦੀ |
| | | ਸੱਕਾਂ | ਚਾੜ੍ਹਸੱਕਾਂ | ੬੨ | ੧੪ | ਗੁਨ ਗੰ- | ਗੁਨ ਗੰ- |
| | | 'ਲੱਲਾ' | "ਭੁੱਲਾ" | | | ਮਿਤਾ ੨ | ਮਿਤਾ ਕੈ ੨ |
| | | ੧੫ ਆ- | ੫ ਆ- | ੬੩ | ੧੨ | ਭੀਸਿਧੀਆ | ਸਿੱਧੀਆਂ ਲ |
| | | ਮਿਨਨੇ | ਮਿਲਨੇ | | | ਲਈਕੀਤਾ | ਈ ਭੀਕੀਤਾ |
| | | (ਆਪ | (ਆਪਾ- | ੬੬ | ੧੩ | ਸਭ ਪ੍ਰਕਾਰ | ਸਭ ਪ੍ਰਕਾਰ |
| | | ੁਰਮੁਖੀ | ਗੁਰਮੁਖ | | | ਦੀ ਅਕੱਥ | ਹੀ ਅਕੱਥ |
| | | ਲ | ਬਲ | ੬੬ | ੧੬ | ਜਿਹਾ | ਜਿਹੜਾ |
| | | ਵਰਤੌਣ | ਵਰਤਨ | ੮੦ | ੨੦ | ਆਗੰਮ | ਅਗੰਮ ਅਵ- |
| | | ਵਰਤਨ | ਵਰਤੌਣ | | | ਅਰ | ਸਥਾ ਅਰ |
| | | ਹਾਰੇ | ਹਾਰੇ | ੮੨ | ੭ | ਮਲੋਂ ਹੀ | ਮੂਲੋਂ ਹੀ |
| | ੨੨ | ਆਨਰਸ | ਆਨਰਸ* | ੯੧ | ੧੨ | (ਏਸ ਮ- | (ਏਸ ਮਰਮ |
| | ੧੮ | ੨੫ ਨਮੋ | ਨਮੋ ਨਮੋ | | | ਰਮ) ਨੂੰ | ਦੇ) ਨੂੰ |
| | | ਨਮੋ ੨੬ | ਨਮੋ ੨੬ | ੧੦੦ | ੧੫ | ਧਰਕਤਾਂ | ਬਰਕਤਾਂ |
| ੫੨ | ੭ | ਸੂਖ | ਸੂਖਮ | ੧੦੧ | ੧੩ | ਤਰੰਗਾਂ | ਤਰੰਗਾਇ- |
| | | ਮਮਨੋ | ਮਨੋ | | | ਇਮਾਨ | ਮਾਨ |
| ੫੩ | ੧ | ਮਰਕੰਦ | ਮਕਰੰਦ | ੧੦੬ | ੧੮ | (ਸੌਦੇ) ਦਾ | (ਸੌਦੇ) ਦੀ |
| ੫੫ | ੩ | ਸਨ ਸਾਧ | ਸਨ, ਕਿੰਤੂ | | | | ਰਚਨਾ ਦੇ |
| | | | ਸਾਧ | ੧੦੭ | ੨੫ | ਦੁਖਤਾਈ | ਦੁਖਦਾਈ |
| ੫੫ | ੧੩ | ੯ ਗੁਰ- | ਗੁਰਮਤਿ | ੧੧੨ | ੧੪ | ਪਾਦਿਆ | ਪਾਇਆ |
| | | ਮਤਿ | ਸਤਿ | ੧੧੪ | ੧੧ | ਕੂੜ | ਭੂੜ |
| | | ਕਰਕੇ | ਕਰਕੇ | ੧੧੭ | ੬ ਹੇਠੋਂ | (ਲੌਕਿਕ | (ਕਾਰਮਕਿ |

* ਕਈ ਜਗ੍ਹਾ ਪਾਠ 'ਰਸ' ਨਹੀਂ, ਤ ਕਈ ਥਾਂਈਂ 'ਆਨਰਸ' ਹੈ । ਇਸ ਲਈ ਅਸਾਂ 'ਰਸ' ਸਹਤ ਪਾਠ ਨੂੰ ਅਰਥ ਲਈ ਯੋਗਜ ਸਮਝਿਆ ਹੈ ॥

| ਸਫਾ | ਸਤਰ | ਜੋ ਛਪਾ ਹੈ | ਜੋ ਚਾਹੀਏ | ਸਫਾ | ਸਤਰ | ਜੋ ਛਪਾ ਹੈ | ਜੋ ਚਾਹੀਏ |
|---|---|---|---|---|---|---|---|
| | | ਦੈਵਿਕ | ਲੌਕਿਕ ਅਤੇ | | | ਚਨਾ | ਚੂਨਾ |
| | | | ਦੈਵਿਕ | ੧੬੩ | ਹੇਠੋਂ ੨ | ਅਚਾਰ | ਆਚਾਰ |
| ੧੨੪ | ੩ | ਆਏ ਸਿੱਖ | ਆਏ, ਓਨਾਂ | ੧੬੯ | ੧੦ | "ਕਲ | "ਕਾਲ |
| | | | ਨੂੰ ਸਿੱਖ | ੧੭੦ | | ਹੋਕੇ | ਹੋਕੇ |
| ੧੨੮ | ਹੇਠੋਂ ੪ | ਮੂਲ | ਉਥਾਨਕਾ | ੧੭੩ | ਹੇਠੋਂ ੩ | ਹਇ ਕੋ- | ਹੁਇ ਕੋ- |
| | | ਕਬਿੱਤ | ਸਹਿਤ*ਮੂਲ | ੧੭੫ | ੭ | ਟਾਨਗਨ | ਟਾਨਗੁਨ |
| ੧੩੧ | ੩ | ਅਨੁਰਾਉ | ੧੨ ਅਨੁ- | | | ਕ੍ਰੋੜ | ਵਾ ਕ੍ਰੋੜ |
| | | | ਰਾਉ | ੧੭੫ | ੮ | ਆਕੇ | ਆਣਕੇ |
| ੧੩੪ | ਹੇਠੋਂ ੪ | ਤਾਂ ਨਹੋਤਾ | ਤਾਂ ੯ ਨ | ੧੭੭ | ੭ | (ਜਰਾ | (ਜੇਰਾ |
| | | | ਹੋਤਾ | ੧੭੮ | ੮ | ਸ਼ਬ- | ਸ਼ਬਦ |
| ੧੩੬ | ੧੦ | ਗੁਰਮਤਿ | ੯ ਗੁਰ- | ੧੭੯ | ੧੩ | ਧਿਔਂਦੇ | ਧਿਔਂਦੇ |
| | | ਏਕ | ਮਤਿ ਏਕ | ੧੮੩ | ੭ | (ਸਭਕਿਸੇ | ਵਾ ਆਪ- |
| ੧੩੬ | ੧੦ | ੬੧॥੩੫ | ੬੧॥੯੫ | | | ਨੂੰ) | ਣੇ ਸਮ |
| ੧੩੭ | ੨ | ੬੧॥੬੫ | ੬੧॥੯੫ | | | | ਹੀ ਤਕਦੇ |
| ੧੩੮ | ੬ | ਕਰਰ) | ਕਰਣ) | | | | ਹੋਏ (ਸਭ |
| ੧੪੫ | ੬ | ਜੀਵਨ | ਜੀਵਨ | | | | ਕਿਸੇ ਨੂੰ) |
| | | ਮੁਕਤ | ਮੁਕਤੀ | | | (ਵਾ ਚਰ- | (ਵਾ ਚਰ- |
| ੧੫੬ | ੬ | ੮੦।੧੧੪ | ()੮੦। ੧ਸੌ | ੧੮੫ | ਹੇਠੋਂ ੭ | ਣ ਚਾਪੀ | ਣ ਚਾਪੀ, |
| | | | ੧੪ਚਾਹੀਏ | | | ਕਰਣਾ) | ਪਗ ਪਖਾ |
| ੧੫੯ | ਹੇਠੋਂ੧੧ | ਕਿਣ | ਕਿਣ | | | | ਲਣ ਆਦ |
| | | ਣਿਆਂ | ਕਿਆਂ | | | | ਕਰਣਾਂ) |
| ੧੬੧ | ੧੦ | ਪ੍ਰਗਟਾ | ਪ੍ਰਗਟ ਹੋ | ੧੯੮ | ੫ | ਸੂਹਤ ਨੂੰ | ਸੁਰਤ ਨੂੰ |
| | | ਲਿਆ | ਆਇਆ | | | | |
| | | ਕਰਦੀ ਹੈ | ਕਰਦੀ ਹੈ | | | | |

* ਗੁਰ ਸਿੱਖਾਂ ਦੇ ਸਤਿਸੰਗ ਵਿਚ ਬੈਠਿਆਂ ਕੀਕੂੰ ਰੰਗ ਲਗਦਾ ਹੈ—ਇਹ ਬਾਰਤਾ ਵਰਨਨ ਕਰਦੇ ਹਨ:—(ਪ੪ ।੯੮ ਕਬਿੱਤ ਦੀ ਉਥਾਨਕਾ)

() ਅਥਵਾ ਸਮੂਹ ਜਾਤਾਂ ਦੇ ਲੋਕਾਂ ਨੂੰ ਜਲ ਦੇ ਤ੍ਰਿਖਾ ਬੁਝਾਣ ਵਾਲੇ ਸੁਭਾਵ ਵਤ ਵਿਕ ਸਮਾਨ ਹੀ ਤ੍ਰਿਸ਼ਨਾ ਰਹਿਤ (ਸ਼ਾਂਤ ਪਦ ਪ੍ਰਾਪਤ) ਬਨੌਣ ਦਾ ਜਤਨ ਕਰਦੇ ਹਨ॥



੧ ਓ ਸਤਿਗੁਰਪ੍ਰਸਾਦਿ ॥

# ਗੁਰਮਤ ਪ੍ਰਦੂਸ਼ਕਪ੍ਰਸੰਗਾਂ ਦੀ ਕਬਿੱਤ ਵਾਰ ਸੰਖੇਪ ਸੂਚੀ(ਸੈਂਚੀ੧)



## ਅਰੰਭਿਕ ਭੂਮਿਕਾ ਗ੍ਰੰਥ ਕਾਰ ਕ੍ਰਿਤ

## ਲੜੀ ਵਾਰ ਪ੍ਰਸਤਾਵ (ਗ੍ਰੰਥ) ਆਰੰਭ

ਸਰਦਾਰ ਬੁਧ ਸਿੰਘ ਮੈਨੇਜਰ ਤੇ ਪ੍ਰਿੰਟਰ ਦੇ ਪ੍ਰਬੰਧ ਦ੍ਵਾਰਾ
ਸ੍ਰੀ ਗੁਰਮਤ ਪ੍ਰੈਸ ਸ੍ਰੀ ਅਮ੍ਰਿਤਸਰ ਵਿਖੇ
੫੭ ਸਫੇ ਤੋਂ ਛਪੇ. ਸਤੰਬਰ ੧੯੨੭ ਕਾਪੀ ੧੦੦੦

ਪੁਸਤਕ ਮਿਲਨ ਦਾ ਪਤਾ–
ਭਾਈ ਅਰਜਨ ਸਿੰਘ ਵੈਦ (ਤਰਨਤਾਰਨ) ਗੁਮਟੀ ਬਜ਼ਾਰ ਲਾਹੌਰ

## ਹਿਤਕਾਰੀ ਸੁਨੇਹਾਂ

ਸੰਸਾਰ ਸਿਖਯਾ ਦਾ ਘਰ ਸਯਾਣਯਾਂ ਨੇਂ ਆਖਯਾ ਹੈ, ਇਸ ਵਿਚੋਂ ਜੀਵ ਜੰਤੂ ਸਿਨਿਮਾਂ ਦੇ ਤਮਾਸ਼ਾ ਘਰ ਦੀਆਂ ਤਸ੍ਵੀਰਾਂ ਦੀ ਤਰਾਂ ਆਪਣੇ ਕੌਤਕਾਂ ਕਲੋਲਾਂ ਰਾਹੀਂ ਇਸ ਮਨੁਖ ਦੀਆਂ ਅੱਖਾਂ ਸਾਮਨੇਂ ਭਲੇ ਬੁਰੇ ਦਾ ਗਿਯਾਂਨ ਉਪਜਾਂਨ ਖਾਤਰ ਸਿੱਖਯਾ ਦਾ ਸਾਮਾਂਨ ਪ੍ਰਾਪਤ ਕਰਦੇ ਰਹਿੰਦੇ ਹਨ ਇੰਞ ਹੀ ਇਨਸਾਂਨ ਦਾ ਗਿਯਾਂਨ ਉਚਾ ੨ ਹੁੰਦਾ ਇੱਕ ਦਿਨ ਪੂਰੇ ਦਰਜੇ ਤੇ ਪੁਜੱਕੇ ਇਸਨੂੰ ਪੂਰਨ ਪੁਰਖ਼ ਦੀ ਪਦਵੀ ਪ੍ਰਾਪਤ ਕਰਯਾ ਕਰਦਾ ਹੈ ! ਪਰ ਇਸ ਕੁਦਰਤੀ ਰਚਨਾਂ ਦ੍ਵਾਰੇ ਮਨੁਖੱ ਲਈ ਗਯਾਂਨ ਪ੍ਰਾਪਤੀ ਦੇ ਸਾਮਾਂਨ ਤਦੇ ਪੂਰੀ ਪੂਰੀ ਤਰਾਂ ਕਾਰਜ ਕਰ ਹੋ ਸੱਕਦੇ ਹਨ ਜੇਕਰ ਆਦਮੀਂ ਦੇ, ਦਿਲ ਦਿਮਾਗ ਅਰੁ ਸ਼ਰੀਰ ਆਪਣੀ ਸ੍ਵਸਥ ਹਾਲਤ ਵਿੱਚ ਹੋਂਨ ਕਯੋਂਕਿ ਜੇ ਸ਼ਰੀਰ ਰਾਜੀ ਨਹੀਂ ਤਾਂ ਦਿਲ ਭੀ ਬਹੁ ਸਿਰ ਨਹੀਂ ਰਹਿ ਸਕੱਦਾ ਤੇ ਸਰੀਰ ਅਰੁ ਦਿਲਦੇ ਵਿਗਾੜ ਕਾਰਣ ਦਿਮਾਗ ਭੀ ਟਿਕਾਣੇਂ ਨਹੀਂ ਰਿਹਾ ਕਰਦਾ ਵਾਹਿਗੁਰੂ ਨੇਂ ਇਸ ਥੋੜ ਨੂੰ ਪੂਰਿਆਂ ਕਰਣ ਲਈ ਆਯੁਰ ਵੇਦ ਦੇ ਨਿਯਮ ਪ੍ਰਗਟਾਇ ਤੇ ਉਨਾਂ ਨਿਯਮਾਂ ਦੀਆਂ ਸਹਾਯਕ ਨਾਨਾ ਪ੍ਰਕਾਰਦੀਆਂ ਔਖ਼ਧੀਆਂ ਉਤਪੰਨ ਕੀਤੀਆਂ ਜਿਨਾਂ ਨੂੰ ਵਰਤਕੇ ਆਦਮੀਂ ਆਪਣੇਂ ਆਪਨੂੰ ਸਭ ਪ੍ਰਕਾਰ ਸ੍ਵਸਥ (ਤੰਦਰੁਸਤ) ਬਣਾ ਤੇ ਰਾਜੀ ਰਖ ਸਕਦਾ ਹੈ ਸੋ ਜੇਹੜੇ ਆਪਣੇਂ ਸਰੀਰ ਯਾ ਦਿਲ ਦਿਮਾਗ ਅੰਦਰ ਕਿਸੇ ਪ੍ਰਕਾਰ ਦੀ ਦਰਦ ਪੀੜ ਯਾ ਕਮਜ਼ੋਰੀ ਨੂੰ ਅਨੁਭਵ ਕਰਦੇ ਹੋਂਨ ਅਰਥਾਤ ਕਿਸੇ ਪ੍ਰਕਾਰ ਕਰਕੇ ਆਪਣੇ ਆਪਨੂੰ ਰੋਗੀ ਸਮਝ ਰਹੇ ਹੋਣ ਉਨਾਂ ਸਜਨਾਂ ਖਾਤਰ ਅਸਾਂ ਉਕੱਤ ਆਯੁਰ ਵੇਦ ਦੇ ਨਿਯਮਾਂ ਅਨੁਸਾਰ ਔਖਧੀਆਂ ਤਯਾਰ ਕੀਤੀਆਂ ਤੇ ਸੈਂਕੜੇ ਹਜਾਰੀ ਥਾਂਈ ਵਰਤ ੨ ਕੇ ਅਜ਼ਮਾਈਆਂ ਹੋਈਆਂ ਹਨ। ਹੇਠ ਲਿਖੇ ਪਤੇ ਤੇ ਪਹੁੰਚਕੇ ਇਲਾਜ ਕਰਾਕੇ ਉਹ ਸਭ ਤਰਾਂ ਅਰੋਗ ਹੋ ਸੱਕਦੇ ਹਨ ਦੂਰ ਬੈਠੇ ਭੀ ਡਾਕ ਰਹੀਂ ਸਮਾਂਚਾਰ ਹਾਲਤ ਲਿਖ਼ਕੇ ਅਸਾਥੋਂ ਦਿਨ੍ਹਾਂ ਸਿੱਧ ਔਖਧੀਆਂ ਨੂੰ ਮੰਗਵਾਕੇ ਤੰਦਰੁਸਤੀ ਹਜ਼ਾਰ ਨਯਾਂਮਤ ਨੂੰ ਪ੍ਰਾਪਤ ਕਰ ਸਕਦੇ ਹਨ, ਤੀਵੀਆਂ ਮਰਦਾਂ ਦੇ ਗੁਪਤ ਪ੍ਰੱਗਟ ਸਭ ਭਾਂਤ ਦੇ ਰੋਗਾਂ ਦੀ ਦਵਾਈ ਅਸੀ ਪੁਸ਼ਤਾਂ ਤੋ ਅਜਮਾਇ ਢੰਗ ਨਾਲ ਕਰਦੇ ਹਾਂ ਬਾਲਾਂਦਾ ਇਲਾਜ ਭੀ ਬੜੀ ਹੱਛੀ ਤਰਾਂ ਕੀਤਾ ਜਾਦਾਂ ਹੈ ਪੂਰਾ ਹਾਲ ਜਾਂਨਨ ਲਈ, ਸੁਖਦਾਈ ਮਾਰਗ, ਟ੍ਰੈਕਟ ਮੁਫ਼ਤ ਮੰਗਵਾਕੇ ਪੜ੍ਹੋ।

**ਪਤਾ-ਭਾਈ ਅਰਜ਼ਨ ਸਿੰਘ ਵੈਦ ਗੁਮਟੀ ਬਜ਼ਾਰ ਲਾਹੌਰ**




੧ ਓ ਸਤਿਗੁਰਪ੍ਰਸਾਦਿ ॥

ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ ॥
ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥ ਸੋਰ: ਮ: ੩

ਦੂਸਰੀ ਸੈਂਚੀ

# ਸਿਧਾਂਤ ਬੋਧਿਨੀ

(ਟੀਕਾ)

## ਕਬਿੱਤ ਸ੍ਵਯੇ ਭਾਈ ਗੁਰਦਾਸ ਜੀ

ਕ੍ਰਿਤ

ਸ੍ਰੀਮਾਨ ਸੰਤ ਸੰਪੂਰਣ ਸਿੰਘ ਜੀ ਟਿਪਣੀਂ ਟੀਕਾਕਾਰ
ਸ੍ਰੀ ਪ੍ਰਾਂਣ ਸੰਗਲੀ ਤੇ ਕਰਤਾ ਸੁਚਾ ਜੀਵਨ, ਅਕਾਲੀ ਜੰਦਾ
ਰਹਿਤ ਰਹਸਯ (ਰਹਤ ਨਾਮੇ), ਸੁਧਰਮ ਮਾਰਗ,
ਸੁਖ ਯੋਗ ਆਦਿ

ਸ੍ਰੀ ਤਰਨ ਤਾਰਨ (ਅੰਮ੍ਰਿਤਸਰ)

ਪ੍ਰਕਾਸ਼ਕ

ਭਾਈ ਅਰਜਨ ਸਿੰਘ ਵੈਦਯ (ਤਰਨ ਤਾਰਨੀਂ)
ਗੁਮਟੀ ਬਜ਼ਾਰ, ਲਾਹੌਰ

ਪਹਿਲੀ ਵਾਰ ੧੦੦੦ ਮੋਖ ੨)

ਇਸ ਸੈਂਚੀ ਸੰਬੰਧੀ ਸੁੱਧੀ ਪਤ੍ਰ, ਸੂਚੀ ਪਤ੍ਰ, ਤੇ ਅੰਤਿਮ ਨਿਵੇਦਨ ਨੂੰ
ਪਿਛਲੇ ਪੰਨਿਆਂ ਉੱਤੇ ਦੇਖੋ ॥

੧ ੴ ਸਤਿਗੁਰਪ੍ਰਸਾਦਿ ॥

# ਸਿਧਾਂਤ ਬੋਧਿਨੀ ਕਬਿੱਤ ਸ੍ਵੈਯੇ ਭਾਈ ਗੁਰਦਾਸ ਜੀ

## ਸੈਂਚੀ ਦੂਸਰੀ-ਮੁਢਲੀ ਸੂਚਨਾਂ

ਇਸ ਤੋਂ ਪਹਿਲੇ ਪਹਿਲੀ ਸੈਂਚੀ **ਸਿਧਾਂਤ ਬੋਧਿਨੀ** ਦੀ ਪ੍ਰਕਾਸ਼ਿਤ ਹੋ ਚੁੱਕੀ ਹੈ, ਤੇ ਹੁਣ ਦੂਸਰੀ ਦਾ ਆਰੰਭ ਹੁੰਦਾ ਹੈ। ਚਾਹੇ ਪ੍ਰਕਾਸ਼ਿਤ ਸੈਂਚੀ ਦ੍ਵਾਰੇ ਉਸ ਦੇ ਮੂਲ ਸੰਬੰਧਿਤ ਕਰਤਾ ਜੀ ਦੇ ਨਾਮ ਤੋਂ ਪਾਠਕਾਂ ਨੂੰ ਪਰ ਚਿਤ ਕਰ ਚੁੱਕੇ ਹਾਂ, ਪਰ ਸ਼ੈਦ ਕਈਆਂ ਹੱਥਾਂ ਵਿਚ ਪੁਜਨ ਦਾ ਮਾਨ ਓਸਨੂੰ ਪ੍ਰਾਪਤ ਨਾਂ ਹੋਇਆ ਹੋਵੇ, ਜਿਸ ਕਰਕੇ ਏਸਦੇ ਅਰੰਭ ਵਿਚ ਭੀ ਕੁਛ ਨਾ ਕੁਛ ਸੂਚਨਾਂ ਓਨਾਂ ਬਾਬਤ ਦੇਣੀ ਅਵਸ਼ਜਕ ਪ੍ਰਤੀਤ ਹੁੰਦੀ ਹੈ, ਸੋ ਉਹ ਕਰਤਾ ਜੀ ਕੌਣ ਹਨ ?

ਸ੍ਰੀ ਮਾਨ ਭਾਈ ਗੁਰਦਾਸ ਜੀ !

ਇਨਾਂ ਭਾਈ ਸਾਹਬਾਂ ਦਾ ਪਵਿਤ੍ਰ ਨਾਮ ਕੋਈ ਖਾਸ ਵਿਸ਼ੇਖ਼ਤਾ ਆਪਣੇ ਜਣੌਣ ਲਈ ਨਹੀਂ ਲੋੜਦਾ, ਕਜੋਂਕਿ ਸਿੱਖੀ-ਕਰਣੀਆਂ ਕਾਰਣ ਇਹ ਸੁਤੇ ਹੀ ਉਘਾ ਹੈ। ਆਪ ਦੀ ਬਾਣੀ ਭੀ ਕੋਈ ਗੁਝੀ ਛੰਨੀ ਨਹੀਂ । ਇਹ ਐਹੋ ਜੇਹੀ ਅਨੂਠੀ ਤੇ ਨਿਰਾਲੀ ਹੈ ਕਿ ਖਾਰ ਸਮੁੰਦ੍ਰ ਅੰਦਰ ਗੰਗਾ ਦੀ ਧਾਰ ਵਤ ਹੋਰਨਾਂ ਬਾਣੀਆਂ ਵਿਚ ਰਲਾਈ ਨਹੀਂ ਰਲ ਸਕਦੀ, ਇਸ ਤੋਂ ਭੀ ਵੱਧ ਵਾਧੇ ਦੀ ਗੱਲ ਇਹ,ਕਿ ਇਨਾਂ ਦੀ ਬਾਣੀ ਨੂੰ ਆਪ ਸਤਿਗੁਰੂਆਂ ਨੇ ਸ੍ਰੀ ਮੁਖ ਵਾਕੋਂ ਵਡਜਇਆ, ਸਤਿਕਾਰਿਆ,ਅਤੇ ਐਡਾ ਪਜਾਰਿਆ ਕਿ ਸਾਖਜਾਤ ਆਪਣੀ ਸ੍ਰੀ ਮੁਖ ਉੱਚਾਰਿਤ੍ਰ ਬਾਣੀ ਦਾ ਮਰਮ ਇਸਦੇ ਅਧੀਨ ਪ੍ਰਕਾਸ਼ਿਤ ਹੋਣ ਦਾ ਬਲ ਏਸ ਨੂੰ ਪ੍ਰਾਪਤ੍ਰ ਕਰਦਿਆਂ ਗੁਰੂ ਮਹਾਰਾਜ ਨੇ "**ਗੁਰਬਾਣੀ ਦੀ ਕੁੰਜੀ**" ਇਸਦਾ ਨਾਮ ਭਾ ਧਰਿਆ, ਜੋ ਐਸੀ ਵਰ ਪ੍ਰਾਪਤ ਹੋਣ ਕਰਕੇ ਸੱਚਮੁਚ ਐਸੇ ਹੀ ਮਰਾਤਬੇ ਨੂੰ ਮਾਣ ਰਹੀ ਹੈ ॥

ਆਪ ਦੀ ਬਾਣੀ ਬਹੁਤ ਕਰਕੇ "ਭਾਈ ਗੁਰਦਾਸ ਜੀ ਦੀਆਂ ਵਾਰਾਂ" ਨਾਮ ਨਾਲ ਪ੍ਰਸਿੱਧ ਹੈ ਤੇ ਸਿੱਖ ਮੰਡਲ ਵਿਖੇ-ਵਿਦ੍ਵਾਨ ਪੁਰਖਾਂ ਅੰਦਰ ਆਪਦਿਆਂ "ਕਬਿੱਤ ਸ੍ਵੱਯਾਂ" ਦੀ ਥੋੜੀ ਬਹੁਤ ਪ੍ਰਪਾਟੀ ਪ੍ਰਚਲਿਤ ਹੈ, ਉਹ ਭੀ ਪ੍ਰਾਂਤਿਕ ਮਹਾਂ ਵਿਦਜਾਲਜ (ਪੰਜਾਬ ਜੂਨੀਵਰਸਟੀ) ਵੱਲੋਂ ਗਜਾਨੀ-ਵਿਦਜਾਰਥੀਆਂ ਦੀ ਪ੍ਰੀਖਜਾ ਦਾ ਕੋਰਸ ਹੋਣ ਕਰਕੇ। ਉਂਞ ਸਾਧਾਰਣ ਸਿਖ ਜਨਤਾ ਅੰਦਰ ਕੀਰਤਨੀਆਂ ਬਿਨਾਂ ਇਨਾਂ ਦਾ ਪਰਚਾ ਘੱਟ ਹੈ-ਕਾਰਣ ਇਕ ਤਾਂ ਬੋਲੀ *ਹਿੰਦੋਸਤਾਨੀ, ਦੂਸਰੇ ਰਚਨਾਂ

*ਹਿੰਦੀ ਢੰਗ ਦੀ ਕਵਿਤਾ ਨੂੰ ਬ੍ਰਿਜ ਭਾਖਾ ਨਾਮ ਨਾਲ ਆਖਜਾ ਜਾਂਣਾ ਠੀਕ ਨਹੀਂ ਜੋ ਉੱਤਰ ਪਛਮੀ ਪੂਰਬ ਖੰਡ ਦੀ ਬੋਲੀ ਹੈ, ਭਾਈ ਜੀ ਤਾਂ ਬੋਲੇ ਹੀ ਹਨ ਪੂਰਬ ਵਿਚ ਪੂਰਬੀ ਸ਼ੁਧ ਭਾਖਾ,ਜਿਸ ਲਈ ਓਨਾਂ ਦੇ ਕਾਖਣ ਨੂੰ ਹਿੰਦੋਸਤਾਨੀ ਆਖਜਾ ਗਿਆ ਹੈ

ਕੁਛ ਔਖੀ ਅਤੇ ਤੀਸਰੇ ਇਹ ਭੁਲੇਖਾ ਕਿ ਜੋ ਕੁਛ ਵਾਰਾਂ ਹਨ ਓਹੋ ਕੁਛ ਹੀ ਇਹ ਕਬਿੱਤ ਸ੍ਵਯੇ ਹਨ-ਵਾਰਾਂ ਪੜ੍ਹਕੇ ਫੇਰ ਲੋਕ ਸਿਰ ਖਪਾਣ ਦੀ ਲੋੜ ਨਹੀਂ ਅਨੁਭਵ ਕਰਦੇ ਜਿਸ ਕਰਕੇ ਆਪ ਦੀ ਇਤਨੀ ਬਾਣੀ ਨੇ ਵਾਰਾਂ ਸਮਾਨ ਪ੍ਰਸਿੱਧ ਪ੍ਰਵਿਰਤੀ ਪ੍ਰਾਪਤ ਨਹੀਂ ਕੀਤੀ।

ਪਹਿਲੇ ਦੋ ਖਯਾਲ ਲੋਕਾਂ ਦੇ ਠੀਕ ਹਨ, ਪਰ ਤੀਸਰਾ ਖਯਾਲ ਗ਼ਲਤ ਹੈ। ਕਯੋਂਕਿ ਵਾਰਾਂ ਆਪਣੀ ਥਾਂ ਹਨ ਤੇ ਕੱਬਿਤ ਸ੍ਵਯੇ ਆਪਣੇ ਟਿਕਾਣੇ। ਏਸ ਵਿਚ ਸੰਦੇਹ ਨਹੀਂ ਕਿ ਇਕੋ ਹੀ ਕਰਤਾ ਜਦ ਇੱਕੋ ਉੱਦੇਸ਼ਯ ਉਪੱਰ ਨਜ਼ਾਰੇ ਨਜ਼ਾਰੇ ਸਮੇਂ ਵਾ ਪ੍ਰਦੇਸ਼ ਵਿਚ ਕੁਛ ਭਾਖਣ ਕਰਦਾ ਹੋ ਤਾਂ ਬਹੁਤ ਕਰਕੇ ਓਸਦੇ ਖ਼ਯਾਲ ਮੁੜ ਮੁੜ ਇੱਕੋ ਹੀ ਰੁਖ਼ ਕਦਯਾ ਕਰਦੇ ਹਨ, ਪਰ ਇਹ ਵਿਦਿਤ ਰਹੇ ਕਿ ਸਮੇਂ ਤੇ ਦੇਸ਼ ਦੀਆਂ ਵਿੱਥਾਂ ਭਾਖ਼ਣ ਕਾਰਾਂ ਦੀਆਂ ਲੋੜਾਂ ਆਦ ਉਪਰ ਭੀ ਵੈਸਾ ਹੀ ਹੇਰਾ ਫੇਰੀ ਵਾਲਾ ਪ੍ਰਭਾਵ ਪਾਇਆ ਕਰਦੀਆਂ ਹਨ, ਜੈਸਾ ਕਿ ਦੇਸਾਂ ਪ੍ਰਦੇਸਾਂ ਅੰਦਰ ਭ੍ਰਮਣ ਕਰਣ ਹਾਰਿਆਂ ਦੂਸਰਿਆਂ ਲੋਕਾਂ ਉਪਰ ਪੌਂਦੀਆਂ ਹਨ। ਸੋ ਕਿਸਤਰਾਂ ਹੋ ਸਕਦਾ ਹੈ ਕਿ ਭਾਈ ਸਾਹਿਬ ਨੇ ਵਾਰਾਂ ਰੂਪ ਤੇ ਬਣਾਈ ਬਾਣੀ ਨੂੰ ਹੀ ਕਬਿੱਤ ਸ੍ਵਯੇ ਆਦਿ ਛੰਦਾਂ ਦੀ ਰਚਨਾਂ ਵਿਚ ਪਰਤ ਸੁਣਾਯਾ ਹੋਵੇ।

ਵਾਰਾਂ ਸਮੇਂ ਭਾਈ ਸਾਹਬ ਭਰ ਪ੍ਰਕਾਰ ਖੁੱਲੇ ਤੇ ਮਾਨੋਂ ਸਾਖਯਾਤ ਗੁਰੂ ਮਹਾਰਾਜ ਦੇ ਮੁਕਯ ਦੀਵਾਨ ਸਨ। ਅਤੇ ਕਦੀ ਲਿਖਾਰੀ ਅਵਸਥਾ ਵਿਚ ਗੁਰਬਾਣੀ ਲਿਖਦਿਆਂ ੨ ਇਕਾਗ੍ਰ ਹੋਏ ਚਿੱਤ ਵਿਚੋਂ ਗੁਰਬਾਣੀ ਦੇ ਪਏ ਹੋਏ ਦਿਬਯ ਪ੍ਰਭਾਵ ਦੇ ਭਾਵ ਇਕਾਂਤ ਅੰਦਰ ਬੈਠ ਐਸੀਆਂ ਪੌੜੀਆਂ (ਉਕ੍ਤ ਆਸਯ ਅਨੁਸਾਰ)-ਰਚਯਾ ਕਰਦੇ ਸਨ, ਅਰੁ ਕਦੀ ਪ੍ਰਚਾਰ ਦੀ ਸੇਵਾ ਨਿਮਿੱਤ ਅਧਿਕਾਰੀਆਂ ਦੀ ਦਸ਼ਾ ਪ੍ਰਬਾਯ ਵਾ ਨਿਜ ਅਨੁਭਵ ਦੇ ਰੂਪ ਵਿਚ ਅਤੇ ਇਵੇ ਹੀ ਕਦਾਚਿਤ ਪ੍ਰਿਥੀ ਰਾਜ ਹਾਟਿਆਂ ਦੀ ਸਿਖਯਾ ਦਾ ਨਿਮਿੱਤ ਪਾਕੇ ਰਚਨਾਂ ਰਚਦੇ ਸਨ-ਜੋ ਓੜਕ ਨੂੰ ਇੱਕ ਟਿਕਾਣੇ ਗੁੰਥਨ ਹੋ ਗੁਰਬਾਣੀ ਦੀ ਬੀੜ ਸਮੇ ਵਾਰਾਂ ਨਾਮ ਨਾਲ ਅਭੂਸ਼ਤ ਹੋ ਸ੍ਰੀ ਸਤਿਗੁਰ ਅਰਜਨ ਦੇਵ ਮਹਾਰਾਜ ਦੀ ਹਜੂਰੀ ਦਾ ਮਾਨ ਪ੍ਰਾਪਤ ਕਰ ਚੁਕੀ ਸੀ। ਪ੍ਰੰਤੂ ਕੱਬਿਤ ਸ੍ਵਯਾਂ ਦੇ ਨਿਰਮਾਣ ਹੋਣ ਦਾ ਅਉਸਰ ਆਯਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ; ਜਦ ਕਿ ਭਾਈ ਸਾਹਬ ਭਗਲ ਹੋਣ ਕਾਰਨ ਅਪ੍ਰਾਧੀ ਸਨ ਅਤੇ ਸਤਿਗੁਰਾਂ ਦੇ ਰੋਸ ਦੇ ਭੀ ਪਾਤ੍ਰ।

ਇਸ ਵੇਲੇ ਭਾਈ ਸਾਹਬ ਨੂੰ ਸਤਿਸੰਗ ਸਮਾਗਮ ਦਾ ਸੰਜੋਗ ਮੇਲਾ ਤਾਂ ਕੀਹ ਪ੍ਰਾਪਤ ਹੋਣਾ ਸੀ-ਆਪ ਦੂਰੋਂ ਦਰਸ਼ਨਾਂ ਤੋਂ ਭੀ ਬੰਚਿਤ ਸਨ ਤੇ ਇਸੇ ਕਰਕੇ ਵਿਛੋੜੇ ਦੇ ਪੂਰੇ ਪੂਰੇ ਬੇਹਾਲ ਕੀਤੇ ਹੋਏ, ਜਿਹਦਾ ਅੰਦਾਜ਼ਾ ਓਹੋ ਕੋਈ ਹੀ ਆਪਣੇ ਅੰਦਰ ਲਗਾ ਸਕਦਾ ਹੈ-ਜਿਸਨੇ ਪੂਰਨ ਸੁਤੰਤ੍ਰਤਾ ਦੀਆਂ ਉਡਾਰੀਆਂ ਮਾਰਦਿਆਂ ਹੋਇਆਂ ਕਦੀ ਰਾਜ ਵਿਦ੍ਰੋਹੀ ਸੰਸ਼ੇ ਵਿਚ ਲੁਕ ਛਪਕੇ ਦਿਨ ਕੱਟੇ ਹੋਣ। ਸਚ ਮੁਚ ਭਾਈ ਸਾਹਬ ਦਾ ਐਹੋ ਜੇਹਾ ਹੀ ਹਾਲ ਹੈਸੀ, ਭਲਾ ਕਿਸਤਰਾਂ ਹੋ ਸਕਦਾ ਹੈ ਕਿ

ਐਸੇ ਸਮੇਂ ਓਹ ਪਹਿਲਿਆਂ ਹੀ ਖਜ਼ਾਲਾਂ ਨੂੰ ਜਣੇਂ ਕਾ ਤਣੇਂ ਢੂਹਰੌਨ ਦਾ ਬਿਰਥਾ ਪ੍ਰੀਸ਼ਰਮ (ਜਤਨ) ਕਰਦੇ।

ਵਾਰਾਂ ਦੇ ਸਮੇਂ ਪ੍ਰਥਾ ਜ-ਸਾਖੀ ਦਾ ਸਾਧਨ ਸਾਧਾਰਣ ਜਨਤਾ ਹੁੰਦੀ ਸੀ ਪਰ ਐਸ ਵੇਲੇ ਵਿਦਜਾ ਦੀ ਰਾਜਧਾਨੀ ਕਾਸ਼ੀ ਦੇਸ਼, ਅਤੇ ਬੜੇ ਬੜੇ ਧੁਰੰਧਰ ਅਰੁ ਦਿਗ ਵਿਜਈ ਪੰਡਿਤਾਂ ਦਾ ਸਮਾਗਮ ਬੱਝਾ ਹੋਜਾ ਹੈ ਸੀ, ਜਿਹੜੇ ਹਰ ਭਾਂਤ ਦੀਆਂ ਜੁਗਤਾਂ, ਉਕਤਾਂ ਤਥਾ ਤਰਕਾਂ ਵਿਤਰਕਾਂ ਦੇ ਹਥਜਾਰ ਕੱਸੀ ਇੱਕ ਇੱਕਲੇ ਗੁਰੂ ਕੇ ਸਿੱਖ ਨੂੰ ਪਛਾੜਨ ਦਾ ਪ੍ਰਣ ਕਰੀ ਬੈਠੇ ਸਨ ਫੇਰ ਸਿੱਖ ਭੀ ਉਹ, ਕਿਸ ਗੁਰੂ ਦਾ ? ਜਿਸ ਦਾ ਭਰਾ ਅੜਾ ਵਕਤ ਦੇ ਪਾਤਸ਼ਾਹ ਨਾਲ ਹੋਵੇ ਤੇ ਜਿਸ਼ਦੀ ਬਾਣੀ ਅਪਣੇ ਆਸ਼ਸ ਨੂੰ ਬੇਦ ਸ਼ਾਸਤ੍ਰ ਆਦਿ ਤੋਂ ਉੱਚੀ ਹੋਣ ਦਾ ਗੁਮਾਨ ਕਰਦੀ ਹੋਵੇ ਜ਼ਰਾ ਸੋਚਨ ਵਾਲੀ ਗੱਲ ਹੈ ਕਿ ਐਸ ਵੇਲੇ ਭਾਈ ਗੁਰਦਾਸ ਜੀ ਕਿਸ ਦਸ਼ਾ ਵਿਚ ਹੋਣਗੇ। ਤੇ ਐਸੀ ਅਵਸਥਾ ਵਿਚ ਵਰਤਦਿਆਂ ਗੁਰ ਸਿੱਖੀ ਦੇ ਅਸੂਲਾਂ ਦੀ ਆਨ ਸ਼ਾਨ ਅਤੇ ਧਾਰਮਿਕ ਅਣਖ (ਗੁਰਮਤ ਦੀ ਬਜ਼ੁਰਗੀ) ਦੇ ਕਾਇਮ ਰਖਣ ਵਾਸਤੇ ਆਪ ਕਿਸ ਆਤਮਿਕ ਤੇਜ ਅਰ ਭਰੋਸੇ ਦੇ ਬਲ ਮੋਰਚਾ ਲਾਈ ਡਟੇ ਹੋਸਨ ?

ਐਸੇ ਅਉਸਰ ਦੇ ਵਾਪਰਿਆਂ ਅੰਤਰੀਵੀ ਜਜ਼ਬੇ (ਮਾਨਸੀ ਭਾਵ) ਜੋ ਸ਼ਸਤ੍ਰ ਅਰਥ ਦੇ ਵਾ ਗਿਆਨ ਗੋਸ਼੍ਟੀ ਦੇ ਰੂਪ ਵਿਚ ਆਪ ਦੇ ਅੰਦਰੋਂ ਪ੍ਰਗਟ ਹੋਏ, ਉਹ ਆਪਦੀ ਬਾਣੀ ਕਹਿਲਾਈ "ਕਬਿੱਤ ਸ੍ਵਯੇ" ਭਾਈ ਗੁਰਦਾਸ ਜੀ। ਇਹ ਸਨ ਆਪਦੇ ਬਜ੍ਰ ਪ੍ਰਹਾਰ ਤੇ ਅਮੋਘ ਸ਼ਸਤ੍ਰ ਜਿਨ੍ਹਾਂ ਦੀਆਂ ਸੱਟਾਂ ਨਾਲ ਸਰ ਕੀਤਾ ਆਪ ਨੇ ਵਿਦਜਾ ਦਾ ਆਕੀ ਗੜ੍ਹ, ਤੇ ੭੦੦ ਸੱਤ ਸੌ ਨੂੰ ਲਜਾਂਦਾ ਆਪਣੇ ਪੱਖ ਵਿਚ ਸਤਿਗੁਰਾਂ ਦੀ ਸ਼ਰਣ ਦੇ ਪੰਨੇ ਪੌਣ ਖਾਤਰ। ਇਹ ਬਾਣੀ ਐਡੇ ਪ੍ਰਭਾਵ ਵਾਲੀ ਹੋਣ ਕਰਕੇ ਹੀ ਤਾਂ ਔਖੀ ਹੈ ਤੇ ਔਖੀ ੨ ਹੁੰਦੀ ਜੇ ਕਿਤੇ ਇਹ ਕੋਰਸ ਯੂਨੀ-ਵਰਸਟੀ ਦਾ ਨਾ ਹੁੰਦੀ ਤਾਂ ਸ਼ਾਇਦ ਸੀ ਕਿ ਇਕ ਦਿਨ ਇਹ ਲੋਪ ਹੀ ਹੋਈ ਹੁੰਦੀ। ਇਸਦੀ ਔਖਜਾਈ ਨੂੰ ਦੂਰ ਕਰਣ ਖਾਤਰ ਸਤਿਗੁਰਾਂ ਇਹ ਸੇਵਾ ਬਖਸ਼ੀ ਏਸ ਇਕ ਨਿਮਾਣੇ ਦਾਸਾਨੁਦਾਸ ਨੂੰ। ਜਿਸਨੇ ਗੁਰਬਾਣੀ ਦੇ ਮਰਮ ਜਾਨਣ ਹਾਰਿਆਂ ਦੀ ਸੰਗਤਿ ਵਿਚੋਂ ਪ੍ਰਾਪਤ ਹੋਏ ਅਰਥ ਬਲ ਤਥਾ ਗੁਰੂ ਅੰਤ੍ਰਯਾਮੀ ਦੀ ਪ੍ਰੇਰਣਾਂ ਦੇ ਬਲ ਬੋਤੇ ਲਿਖੇ ਅਰਥ ਏਨ੍ਹਾਂ ਕਬਿਤ ਸ੍ਵਯਾਂ ਦੇ "ਸਿਧਾਂਤ ਬੋਧਿਨੀ" ਨਾਮੀ ਟੀਕੇ ਦੇ ਰੂਪ ਵਿਚ। ਜਿਸਦੀ ਪਹਿਲੀ ਸੈਂਚੀ ਪ੍ਰਕਾਸ਼ਤ ਹੋ ਚੁਕੀ ਹੈ ਇਸ ਤੋਂ ਇਕ ਪਾਠਕ ਨੂੰ ਕੀਹ ਗਜਾਨ ਹੁੰਦਾ ਹੈ ?

ਬੀਰ ਰਸ ਦੀ ਓਟ ਵਿਚ ਸ਼ਾਂਤ ਰਸ ਅੰਦਰ ਵਰਤੌਨ ਹਾਰੇ ਤੇ ਨਵੀਨ ਸੱਚੇ ਵਿਚ ਸਿੱਖੀ ਨੂੰ ਢਾਲਨ ਵਾਲੇ ਅਤੇ ਮੀਰੀ ਪੀਰੀ ਦੇ ਮਾਲਕ ਸੱਚੇ ਪਾਤਿਸ਼ਾਹ ਸ੍ਰੀ ਗੁਰੂ ਹਰਿ ਗੋਬਿੰਦ ਸਾਹਬ ਨੇ ਕਿਸ ਭਾਂਤ ਭਾਈ ਜੀ ਨੂੰ ਭ੍ਰਮਾਯਾ। ਏਸ ਭ੍ਰਮੌਣੀ ਦਾ ਅਭਿਪ੍ਰਾਯ ਕੀਹ ਸੀ। ਭਰਮਿਆ ਸਿੱਖ ਭੀ ਕੀਕੂੰ ਬੇਮੁਖ ਹੋਣੋ ਸੰਭਲਕੇ ਦੂਰ ਬੈਠਾ ਭੀ ਮਾਨੋ ਹਰਦਮ ਸਤਿਗੁਰੂ ਦੇ ਸਨਮੁਖ ਹੀ ਸੇਵਾ ਭਾਵ ਵਿਚ ਨਿਭਦਾ ਹੈ।

ਅਤੇ ਕਿਸ ਪ੍ਰਕਾਰ ਸਤਿਗੁਰੂ ਉਸ ਸਿੱਖ ਦੇ ਅੰਗ ਸੰਗ ਰਹਿ ਬਿਰਦ ਬਾਣੇ ਦੀ ਲਜ ਸੰਭ ਲਦੇ ਹਨ। ਏਨਾਂ ਬਾਤਾਂ ਤੋਂ ਛੁਟ ਇਸ ਪਹਿਲੀ ਸੈਂਚੀ ਵਿਚ ਗੁਰਮੁਖੀ ਮਰਮ ਦੀਆਂ ਅਨੰਤ ਗੱਲਾਂ ਦਾ ਗੁਝਾ ਗਯਾਨ ਭੀ ਸਾਫ ਸਪਸਟ ਕਰ ਦਿਖਾਣ ਦਾ ਪੂਰਾ ੨ ਜਤਨ ਕੀਤਾ ਗਿਆ ਹੈ।

ਦੂਸਰੀ ਸੈਂਚੀ ਵਿਚ ਭੀ ਆਪ ਨੇ ਉਨ੍ਹਾਂ ਸਿਧਾਂਤਾਂ ਦੀ ਪ੍ਰੋੜਤਾ ਵਿਚ ਯਾ ਅਧਕਾਰੀ ਦੀਆਂ ਅਧਿਕਾਰ ਸੰਪੰਨ ਹਾਲਤਾਂ ਅਨੁਸਾਰ ਜੋ ੨ ਕੁਛ ਨੂਤਨ ਰੂਪ ਵਿਚ ਉਚਾਰਿਆ ਹੈ ਇਸਦੇ ਪਾਠ ਉਪਰ ਪਾਠਕਾਂ ਤੇ ਵਿਦਿਤ ਹੋ ਜਾਵੇਗਾ। ਇਥੇ ਹੀ ਅੱਡ ਕਰਕੇ ਦਿੱਤੇ ਗਏ। ਸੂਚੀ ਪਤ੍ਰ ਦ੍ਵਾਰੇ ਉਨਾ ਭਾਵਾਂ ਦੀ ਸੰਖੇਪ ਮਾਤ੍ਰ ਤੇ ਸੂਚਨਾਂ ਪ੍ਰਾਪਤ ਕੀਤੀ ਜਾ ਸਕਦੀ ਹੈ।

ਹਾਂ! ਇਹ ਬਾਤ ਚੇਤੇ ਰਹੇ ਕਿ ਪਹਿਲੀ ਸੈਂਚੀ ਨਾਲੋਂ ਦੂਜੀ ਅੰਦਰ ਅਰਥ ਪ੍ਰਕਾਸ਼ ਦੇ ਢੰਗ ਵਿਚ ਥੋੜਾ ਭਿੰਨ ਭੇਦ ਕਰ ਦਿੱਤਾ ਹੈ। ਅਰਥਾਤ ਜੋ ਸ਼ਬਦਾਂ ਦੇ ਅਰਥ ਅਡੋ ਅੱਡ ਕਰਕੇ ਦੱਸਨ ਦਾ ਰਿਵਾਜ ਹੈ ਉਸਦਾ ਅਨੁਕਰਣ ਛੱਡਕੇ ਅਨ੍ਵੈ ਵਿਤਰੇਕ—ਥੋਹ ੨ ਸਿਰ ਸ਼ਬਦਾਂ ਦੇ (ਜੋੜ ਤੋੜ ਕਰਕੇ ਟਿਕਾਣੇ ਟਿਕਾਣੇ ਧਰ) ਅਰਥ ਕਰਣ ਦਾ ਢੰਗ ਜੋ ਲੋਕਾਂ ਅੰਗੀਕਾਰ ਕੀਤਾ ਹੋਯਾ ਹੈ ਇਸਦਾ ਭੀ ਵਾਧੂ ਵਿਥਾਰ ਅੰਗਾਂ ਦ੍ਵਾਰਾ ਰੋਕਨ ਦੀ ਵਯੋਂਤ ਵਰਤੀ ਗਈ ਸੀ ਪਰ ਸਾਧਾਰਣ ਪਾਠਕਾਂ ਨੇ ਇਸ ਵਿਚ ਸੁਗਮਤਾ ਨਹੀਂ ਅਨੁਭੌ ਕੀਤੀ ਅਤੇ ਛਪਾਈ ਵਾਲੇ ਭੀ ਇਸ ਵਿਖੇ ਕਠਿਨਾਈ ਅਨੁਭਵ ਕਰਦੇ ਜਾਪੇ, ਜਿਸ ਕਰਕੇ ਹੁਣ ਮੂਲ ਨੂੰ ਇਕ ਸਾਰ ਰਖਣ ਦੀ ਥਾਵੇਂ—ਅਡੋ ਅਡੋ ਪਦਾਂ ਵਿਚ ਧਰ ਇਕ ਇਕ ਤੁਕ ਦੇ ਅਰਥ ਪ੍ਰਕਾਸ਼ ਕਰਣ ਦਾ ਜਤਨ ਕੀਤਾ ਹੈ। ਅਲਬੱਤਾ ਜਿਥੇ ਕਿਤੇ ਅਨ੍ਵੈ ਵ੍ਰਿਤੇਕ ਬਿਨਾਂ ਅਰਥ ਸਪਸ਼ਟ ਨਹੀਂ ਹੁੰਦੇ ਡਿਠੇ ਉੱਥੇ ਲਾਚਾਰ ਅੰਗਾਂ ਵਾਲੀ ਰੀਤੀ ਹੀ ਵਰਤੀ ਗਈ ਹੈ ਸੋ ਹੁਣ ਇਸ ਤਰਾਂ ਵਿਦ੍ਵਾਨ ਸ੍ਰੇਣੀ ਅਰੁ ਸਾਧਾਰਣ ਪਾਠਕਾਂ ਤਥਾ ਪ੍ਰੈਸ ਵਾਲਿਆਂ ਸਾਰਿਆਂ ਦੀ ਖਾਤਰ ਹੀ ਆਸ ਹੈ ਸੁਖੱਲ ਪ੍ਰਤੀਤ ਹੋ ਆਵੇਗਾ।

ਜਿਸ ਤਰਾਂ ਅਰਥ ਸੁਖੈਨਤਾ ਦੀ ਉਪ੍ਰੋਕਤ ਵਯੋਂਤ ਮੇਰੀ ਆਪਣੀ ਹੈ, ਇਸੇ ਤਰਾਂ ਸੈਂਚੀਆਂ ਦਾ ਕ੍ਰਮ ਭੀ ਮੇਰਾ ਆਪਣਾ ਹੀ ਕਲਪਿਆ ਹੋਯਾ ਹੈ, ਵੈਸੇ ਭਾਈ ਗੁਰਦਾਸ ਸਾਹਬ ਦੀ ਇਸ ਰਚਨਾਂ ਦਾ ਸਿਲਸਿਲਾ ਇਕ ਸਾਰ ਰਚਯਾ ਹੋਯਾ ਹੈ। ਇਸੇ ਕਰਕੇ ਹੀ ਰਚਨਾਂ ਦੇ ਆਰੰਭ ਵਿਚ ਗੁਰੂ ਘਰ ਦੇ ਸਾਂਪ੍ਰਦਾਇਕ ਮੰਗਲਾਚਰਣ

"੧ ਓ ਸਤਿਗੁਰਪ੍ਰਸਾਦਿ" ਬਿਨਾਂ ਇਸ ਰੂਪ ਵਿਚ ਮੁੜ ਕਿਧਰੇ ਇਸ ਆਰੰਭਕ ਮੰਗਲਾ ਚਰਣ ਦੀ ਉਨਾਂ ਨੂੰ ਲੋੜ ਨਹੀਂ ਪਈ।

ਪਰ ਮੈਂ ਜਦ ਅਡੋ ਅਡ ਸੈਂਚੀਆਂ ਦਾ ਸਿਲਸਿਲਾ ਜਾਰੀ ਕੀਤਾ ਹੈ ਤਾਂ ਸਿੱਖ ਹੋਣ ਦੀ ਹੈਸੀਯਤ ਵਿਚ ਮੇਰੇ ਵਾਸਤੇ ਅਵਸਜ਼ਕ ਹੈ ਕਿ ਮੈਂ ਦੂਈ ਸੈਂਚੀ ਦੇ ਅਦੌਲੇ ਵਿਚ ਮੰਗਲਾ ਚਰਣ ਤੋਂ ਹੀ ਆਰੰਭ ਕਰਾਂ—ਅਲਬੱਤਾ ਟੀਕੇ ਵਿਚ ਉਸਦੇ

ਅਰਥਾਂ ਦਾ ਹਿੱਸਾ ਪੈਣ ਨਾਲੋਂ ਉਚਿਤ ਸਮਝਦਾ ਹਾਂ ਕਿ ਇਸ ਬਾਰੇ ਵਿਚ ਕੁਛ ਨਾਂ ਕੁਛ ਰਹਿ ਗਿਆਂ ਵਿਚਾਰਾਂ ਉਪਰ ਸੰਖੇਪ ਮਾਤ੍ਰ ੴ ਤੇ ਚਾਨਣਾ ਪਾਵਾਂ। ਜਿਹੜੇ ਕਿ ਮਹਾਨ ਵਿਸਤਾਰ ਵਾਲੇ ਅਰਥਾਂ ਸੰਪੰਨ ਓਂਕਾਰ ਦੇ ਪ੍ਰਥਾਯ ਹਨ।

ਪਿਛੇ (ਪ੍ਰਥਮ ਸੈਂਚੀ ਦ੍ਵਾਰਾ) ਆਪਣੇ ਸੁਤੰਤ੍ਰ ਸਾਹ ਸਰੂਪੀ ਵੀਚਾਰ ਰਾਹੀਂ ਇਸ ਗੁਰੂ ਮਤ ਦੇ ਮੂਲ ਮੰਤ੍ਰ ਦਾ ਉਚਾਰ "ਏਕੋਂਕਾਰ" ਸਿਧ ਕਰਨ ਬਾਬਤ ਜਤਨ ਕੀਤਾ ਗਿਆ ਸੀ। ਤੇ ਹੁਣ ਕਿਤੇ ਕਿਤੇ ਸਿੱਖ ਮੰਡਲ ਅੰਦਰ ਇਸ ਸ਼ਬਦ ਨੂੰ "ੴ ਕਰਕੇ ਉਚਾਰਣ ਦੀ ਪ੍ਰਪਾਟੀ ਨੂੰ ਅਸੰਗਤ ਦਰਸਾਨ ਦਾ ਪ੍ਰਯਤਨ ਕਰਦਾ ਹਾਂ:-

ਗੁਰੂ ਮਹਾਰਾਜ ਇਸ ਨਿਮਾਣੀ ਸੇਵਾ ਦੇ ਕਰਤਾ ਮਾਨੁਖੀ ਦਿਮਾਗ਼ ਵਿਚੋਂ ਘੱਟੋ ਘੱਟ ਇਸ ਸੇਵਾ ਕਰਣ ਤਕ ਦੇ ਸਮੇਂ ਪ੍ਰਚਿਤ ਪਖਯਪਾਤ ਨੂੰ ਦੂਰ ਕਰੀ ਰਖਣ। ਤੇ ਆਪਣੇ ਵਾਸਤਵਿਕ ਗੁਰਮਤ ਉਪਰ ਉਜਾਲਾ ਪਵਾਣ ਖਾਤ੍ਰ ਹਰਦਮ ਸਹਾਈ ਰਹਣ। ਤਾਂ ਜੋ ਸੱਚੇ ਤੇ ਨਿਸ਼ਕਾਮ ਹਿਰਦੇ ਨਾਲ ਏਸ ਮੰਤਬਯ ਦੇ ਸਾਧਨ ਅਰੁ ਇਸ ੴ ਕਾਰਜ ਨੂੰ ਸਿਰੇ ਚਾੜ੍ਹਨ ਵਿਚ ਕ੍ਰਿਤਕਾਰਜ ਹੋਯਾ ਜਾ ਸਕੇ।

"੧ ਓਂ"-ਸ਼ਬਦ ਦਾ ਸਾਮਾਨਯ ਤੇ ਉੱਚਾਰ ਵਧਦਾ ਵਧਦਾ ਐਥੋਂ ਤਕ ਹੱਦ ਟੱਪ ਗਿਆ ਹੈ ਕਿ ਗੁਰਮਤ ਦੇ ਪ੍ਰਚਾਰਕ-ਪ੍ਰਸਾਰਕ ਭੀ ਉਹ, ਜਿਨਾਂ ਦੀ ਬਾਣੀ ਅਗੇ ਸ੍ਰਧਾਲੂਆਂ ਦਾ ਸਿਰ ਝੁਕੇ ਬਿਨਾਂ ਨਹੀਂ ਰਹਿ ਸਕਦਾ, ਜਦ ਕਦੇ ਸ੍ਰੀ ੴ ਗੁਰੂ ਗ੍ਰੰਥ ਸਾਹਿਬ ਦਾ ਪਾਠ ਜਾਂ ਕਥਾ ਵਖਯਾਨ ਕਰਣ ਲਗਦੇ ਹਨ ਤਾਂ "੧ ਓਮ੍" ਜਾਂ ਓਅੰ ਕਰਕੇ ਹੀ ਪਾਠ ਉਚੱਾਰਦੇ ਹਨ। ੴ ਕਈਆਂ ਨੇ ਤਾਂ ਇਕਾਂਗ ੴ (੧) ਨੂੰ ਉਕਾ ਹੀ ਤਯਾਗ ਰਖਯਾ ਹੈ ਤੇ ਅਰੰਭ ਹੀ "ੴ ਸਤਿਗੁਰ ਪ੍ਰਸਾਦਿ" ਜਾਂ "ੴਸਤਿਨਾਮ" ਉਚੱਾਰਦੇ ਹੋਏ ਕਰਦੇ ਹਨ।

ਮੈਂ ਸ਼ਾਸਤ੍ਰ ਪ੍ਰਪਾਟੀ ਅਨੁਸਾਰ ਇਧ ਵਿਸਤਾਰ ਵਿਚ ਨਹੀਂ ਪੈਣਾ ਚਹੁੰਦਾ, ਅਤੇ ਨਾਂ ਹੀ ਅਧਿਕ ਪ੍ਰਮਾਣਾਂ ਨਾਲ ਕੋਈ ਐਸੀ ਵਿਸਥਾਰ ਦੀ ਲੋੜ ਹੀ ਜਾਪਦੀ ਹੈ। ਅਲੱਬਤਾ ਭਾਈ ਗੁਰਦਾਸ ਸਾਹਬ ਜੀ ਦੀ ਕੇਵਲ ਇਕ ਮਾਤ੍ਰ ਤੁਕ, ਕੋਈ ਛੋਟਾ ਮੋਟਾ ਸ੍ਰੀ ਗੁਰੂ ਗ੍ਰੰਥ ਸਾਹਬ ਦਾ ਪ੍ਰਮਾਣ ਇਸ ਸੰਬੰਧ ਵਿਚ ਦ੍ਰਿਸ਼ਟੀ ਗੋਚਰ ਕਰਾਵਾਂਗਾ ਜਾਂ ਗੁਰਮਤ ਨਿਰਣੇ ਦਾ ਜਿਨਾਂ ਨੇ ਸਮੁੰਦ੍ਰ ਤਰਿਯਾ ਹੈ, ਓਨਾਂ ਦੇ ਕਥਨ ਰੂਪ ਕੁਛ ਕੁਛ ਪ੍ਰਮਾਣ "ਗੁਰ ਭਾਵ ਦੀਪਿਕਾ" ਨਾਮੇ ਜਪੁ ਟੀਕੇ ਵਿਚੋਂ ਦਿਆਂਗਾ, ਤਾਂ ਜੋ ਓਨਾਂ ਬਚਨਾਂ ਦੇ ਪ੍ਰਭਾਵ ਵਾਲੇ ਹਿਰਦੇ ਠੰਢੇ ਮਨ ਨਾਲ ਆਪਣੇ ਅੰਦਰੀਂ ਸਚ ਵੀਚਾਰਕੇ ਅਸਲ ਨਿਰਣੇ ਨੂੰ ਪ੍ਰਾਪਤ ਹੋ ਸਕਨ:-

ਪਹਿਲੇ ਪਹਲ ਓਨਾਂ ਸਜਨਾਂ ਦੀ ਖਾਤਰ, ਜਿਨਾਂ ਨੇ ੧ ਇਕਾਂਗ ਨੂੰ ਪਾਠ ਯਾ ਕਥਾ ਵਖਯਾਨਾਂ ਸਮੇਂ ਤਯਾਗ ਰਖਯਾ ਹੋਯਾ ਹੈ, ਸ੍ਰੀ ਮਾਨ ਪੰਡਿਤ ਤਾਰਾ ਸਿੰਘ ਜੀ ਨਰੋਤਮ ਦੇ ਮੂਲ ਮੰਤ੍ਰ ਦੇ ਅਰਥ ਕਰਦਿਆਂ ਜੋ ਕੁਛ ਓਨਾ ਨੇ ਉਚਾਰਣ ਕੀਤਾ

ਹੈ ਉਸਦਾ ਉਪਜੋਗੀ ਅੰਸ਼ ਜਜੋਂ ਕਾ ਤਜੋਂ ਇਥੇ ਪ੍ਰਗਟ ਕਰਦਾ ਹਾਂ:-

"ਵੇਦ ਰੂਪ ਉਪਦੇਸ਼ ਮੈਂ ਓ ਕੇ ਆਦਿ ਮੈ ਏਕ ਅੰਗ ਨਹੀਂ ਕਹਜਾ, ਅਰੁ ਈਹਾਂ ਕਹਜਾ ਹੈ, ਤਿਸਕਾ ਤਾਤਪ੍ਰਜ ਹੈ, ਸਭ ਕੋ ਪ੍ਰਤੀਤ ਹੋ ਜਾਵੇ ਜੋ ਸਿਧਾਂਤ ਵਸਤੁ ਅਦ੍ਵੈਤ ਹੈ, ਦ੍ਵੈਤ ਨਹੀਂ" ਸੋ ਇਕਾਂਗ ਤਜਾਗੀ ਏਜ ਕਥਨ ਅਨੁਸਾਰ ਮਾਨੋਂ ਅਦ੍ਵੈਤ ਸਿਧਾਂਤ ਦੇ ਉਪਾਸਕ ਹੋਣੋਂ ਹੀ ਇੱਕ ਤਰਾਂ ਨਿਮੁੱਕਰ ਹੋ ਰਹੇ ਹਨ। ਤੇ ਸਾਥ ਹੀ ਇਸਤ੍ਰੀ ਪੁਰਖ ਮਾਤ੍ਰ ਲਈ ਹੀ ਸਾਂਝੇ ਉਪਦੇਸ਼ ਦੇ ਪੱਖ ਵਿਚ ਲਿਜਾਣ ਵਾਲੇ ਸਾਖਜਾਤ ਨਿਰੰਕਾਰ ਉੱਚਾਰਿਤ "੧" ਪੂਰਬਕ ਓੰ ਦਾ ਅੰਗ ਭੰਗ ਕਰਕੇ ਆਪਣੇ ਤਥਾ ਗੁਰੂ ਮਹਾਰਾਜ ਦੇ ਵਾ ਨਿਰੰਕਾਰੀ ਉਪਦੇਸ਼ ਨੂੰ ਪੱਖਪਾਤ ਗ੍ਰਸਤ ਬਣੌਂਦੇ ਹਨ॥

ਹੁਣ ਮੈਂ ਔਂਦਾ ਹਾਂ ਆਪਣੇ ਪੱਖ ਵੱਲ, ਤੇ ਦੱਸਦਾ ਹਾਂ ਅਪਨੇ ਪਾਠਕਾਂ ਨੂੰ, ਕਿ ਇਸ "ਓ" ਅੱਖਰ ਦੀ ਬਣਾਵਟ ਦਾ ਵਿਸਤਾਰ ਬਹੁਤੀਆਂ ਮਾਤ੍ਰਾਂ ਵਾਲਾ ਹੈ। ਪ੍ਰੰਤੂ ਨਿਰਪੱਖ ਲੋਕਾਂ-ਸਿਧਾਂਤੀਆਂ ਨੇ, ਅ + ਉ + ਮ ਇਨ੍ਹਾਂ ਤਿੰਨਾਂ ਮਾਤ੍ਰਾਂ ਤੋਂ ਬਣਿਆ ਦਸਜਾ ਹੈ। ਜਾਂ, ਅ + ਉ + ਮ (ਅਰਧ ਬਿੰਦੂ) ਰੂਪ ਸਾਢੀਆਂ ਤਿੰਨਾਂ ਮਾਤ੍ਰਾਂ ਤੋਂ; ਅਥ੍ਵਾ ਅ + ਉ + ਮ = ਢਾਈਆਂ ਮਾਤ੍ਰਾਂ ਤੋਂ। ਅਰਥਾਤ ਅ + ਉ + ਦੀ ਸੰਧੀ ਹੋਕੇ ਬਣਦਾ ਹੈ ਓ ਅਤੇ ਮ-ਅਨੁਸ੍ਵਾਰ (ਟਿਪੀਬਿੰਦੇ)ਦੇਸਰੂਪਹੋਜਾਓਜ ਨਾਲਮਿਲਕੇ ਓਸਨੂੰਬਣਾਦਿੰਦਾਹੈ"ਓ" ਓਮ ਏਸਤਰਾਂ ਸਮਾਤ੍ਰਿਕ ਓ ਦਾ ਨਿਰੂਪਣ ਹੋਜਾ ਕਰਦਾ ਹੈ। ਪਰ ਜਦ ਅਭਜਾਸ ਦੀ ਰੀਤੀ ਨਾਲ ਇਸਦਾ ਜਪ ਕੀਤਾ ਜਾਂਦਾ ਹੈ ਤਾਂ ਇਹ ਸਮਾਤ੍ਰਿਕ ਸਰੂਪ ਦਾ ਤਜਾਗ ਕਰਕੇ ਅਮਾਤ੍ਰਿਕ ਰੂਪ ਵਿਚ ਆ ਜਾਯਾ ਕਰਦਾ ਹੈ, ਜਿਸਨੂੰ ਰਸਨਾਂ ਦ੍ਵਾਰੇ ਉਚਾਰਣ ਦੀ ਕਿਸੀ ਪ੍ਰਕਾਰ ਭੀ ਗੰਮ ਨਹੀਂ॥

ਸ਼ਾਸਤ੍ਰ ਸੰਬੰਧੀ ਇਤਨਾ ਮਾਤ੍ਰ ਹੀ ਲੋੜੀਂਦਾ ਵੀਚਾਰ ਪ੍ਰਗਟ ਕਰਨ ਤੋਂ ਛੁਟ ਮੈਂ ਇਸ ਬਾਰੇ ਵਿਚ ਹੋਰ ਕੁਛ ਨਹੀਂ ਕਹਣਾ ਚਹੁੰਦਾ। ਹਾਂ! ਇਹ ਦੱਸ ਦਿੰਦਾ ਹਾਂ ਕਿ ਮਾਤ੍ਰਾ ਨਾਮ ਹੈ ਅਖਰ ਉਚਾਰਣ ਦੇ ਸਮੇਂ ਦਾ, ਜਾ ਇੰਦ੍ਰੇ ਬਿਰਤੀਆਂ ਦਾ ਅਥ੍ਵਾ ਬਜੰਜਨ ਅੱਖਰਾਂ ਦੀਆਂ ਧੁਨੀਆਂ ਪ੍ਰਗਟਾਨ ਹਾਰੀਆਂ ਲਗਾਂ ਦਾ-ਐਸਾ ਹੀ ਮਾਤ੍ਰ (ਮਾਤ੍ਰਾ) ਥੋੜੀ, ਅਲਪ ਜਾ ਮਿਣਤੀ ਵਿਚ ਆਈ ਵਸਤੂ ਦਾ। ਸੋ ਇਸ ਤਰਾਂ ਸਮਾਤ੍ਰਿਕ ਅਵਸਥਾ ਵਿਚ ਉਚਾਰਿਤ ਹੋਯਾ ਇਹ ਅੱਖਰ ਅਲਪ ਪ੍ਰਮਾਣ ਵਾਲਾ ਸੀ, ਅਰ ਮਾਇਕ ਹੱਦ ਵਿਚ ਆਯਾ ਹੋਯਾ ਸੀ ਤਥਾ ਇੰਦ੍ਰੇ ਬਿਰਤੀਆਂ ਦੇ ਗੋਚਰ ਹੋਣ ਵਾਲਾ ਸੀ, ਜਿਸ ਕਰਕੇ ਆਪਣੇ ਉਪਾਸਕ ਨੂੰ ਸਮਾਤ੍ਰਿਕ ਅਵਸਥਾ ਵਿਚ ਜਪਯਾ ਹੋਯਾ ਪੂਰਨ ਕਲਜਾਣ ਦਾ ਹੇਤੂ ਨਹੀਂ ਸੀ ਤੇ ਅਮਾਤ੍ਰਿਕ ਰੂਪ ਵਿਖੇ ਤਾਂ ਉਚਾਰਣੋਂ ਹੈ ਹੀ ਪਰੇ; ਜਿਸ ਕਰਕੇ ਸਤਜ ਦਾ ਇਕ ਮਾਤ੍ਰ ਉਪਦੇਸ਼੍ਟਾ ਕਰ ਪ੍ਰਗਟਾਏ ਅਪਣੇ ਨਿਜ ਸਰੂਪ ਸ੍ਰੀ ਗੁਰੂ ਨਾਨਕ ਨੂੰ ਪਾਰਬ੍ਰਹਮ ਪਰਮੇਸ਼੍ਵਰ ਨੇ ਇਕਾਂਗ ਪੂਰਬਕ ਓਅੰਕਾਰ-ਸਰੂਪ ਵਿਖੇ ਉਪਦੇਸ ਪ੍ਰਚਾਰਣ ਦੀ ਆਗਜਾ ਕੀਤੀ।

ਇਹ ਏਕਾ ਗੁਰੂ ਮਹਾਰਾਜ਼ ਨੇ ਆਪਣੀ ਵਯਕ੍ਤੀ ਦ੍ਵਾਰੇ ਨਹੀਂ ਲਗਾਯਾ, ਸਗੋਂ ਇਹ ਧੁਰ ਤੋਂ ਹੀ ਲਗਾ ਆਯਾ ਹੈ, ਅਤੇ ਇਸਨੂੰ ਮਾਤ੍ਰਾ ਦੀ ਹੱਦ ਵਿਚੋਂ ਕੱਢਕੇ "ਇਕ" ਸਰੂਪ ਸ਼ਬਦ ਅਕਾਰ ਤੇ ਪ੍ਰਗਟਾਯਾ, ਜਿਸਦੇ ਸਾਖਯਾਤ ਮਰਮ ਨੂੰ ਗੁਰੂ ਮਹਾਰਾਜ ਤੋਂ ਸਮਝਕੇ ਭਾਈ ਗੁਰਦਾਸ ਜੀ ਨੇ ਆਪਣੀ ਬਾਣੀ ਵਿਚ ਐਉਂ ਕਥਨ ਕੀਤਾ ਹੈ:-"ਏਕੰਕਾਰ ਏਕਾਂਗ ਲਿਖ ਊੜਾ ਓਅੰਕਾਰ ਦਿਖਾਯਾ" ਜਿਸਦਾ ਭਾਵ ਇਹ ਹੈ ਕਿ ੧ ਏਕੰਕਾਰ ਨੇ ਊੜਾ-"ਓ" ਦੇ ਪਹਿਲੇ ੧ ਇਕਾਂਗ ਨੂੰ ਲਗਾਕੇ ਅਗੇ ਵਾਸਤੇ ਏਸ ਨੂੰ "ਇਕ ਓਅੰਕਾਰ" ਕਰ ਦਿਖਾ ਜਾ (ਪ੍ਰਕਾਸ਼ ਕਰ ਦਿੱਤਾ)-ਅਰਥਾਤ ਲਲਕਾਰਕੇ ਕਹਿ ਦਿੱਤਾ ਕਿ ਅਗੇ ਤੋਂ ਇਸਤ੍ਰੀ ਪੁਰਖ ਹਰ ਕਿਸੇ ਦ੍ਵਾਰੇ ਇਸਨੂੰ ਇਕ ਓਅੰਕਾਰ ਹੀ ਉੱਚਾਰਿਆ ਜਾਯਾ ਕਰੇ ॥

ਪੰਡਿਤ ਤਾਰਾ ਸਿੰਘ ਜੀ ਨੇ ਭੀ ਜਪੁ ਸਾਹਬ ਦਾ ਟੀਕਾ ਲਿਖਦਿਆਂ ਮੰਗਲ ਦੇ ਆਦਲੇ ਕਬਿੱਤ ਵਿਚ ਐਉਂ ਉਚਾਰਿਆ ਹੈ:-"ਏਕ ਰੂਪ ਏਕ ਜੋਤਿ ਏਕ ਸੁਖ ਏਕ ਓਤ ਏਕ ਨਿਧੀ ਏਕ ਦੇਵ 'ਏਕਾ ਏਕੰਕਾਰ' ਹੈ । ਵ੍ਹੀ ਨਿਜ ਮਾਯਾ ਮੈਂ ਪਸਾਰ ਜੋਤਿ ਤੀਨ ਰੂਪ ਧਾਰਕੇ ਕਹਾਯੋ ਗਿਰਾਸਾਰ 'ਓਅੰਕਾਰ' ਹੈ" ॥ ਅਗੇ ਚਲਕੇ ਆਪ ਨੇ ਕਥਨ ਕੀਤਾ ਹੈ ਕਿ "ਸਤਿ ਸੇ ਲੇ ਗੁਰਪ੍ਰਸਾਦਿ-ਪ੍ਰਯੰਤ ਪਾਠ ਮੈਂ ਜੇਤੇ ਨਾਮ ਹੈਂ ਸੋ ਸਭ ਏਕ ਅੰਕ ਕੇ ਅਰਥ-ਏਕ ਪਰਮਾਤਮਾ ਕੇ ਬਿਸ਼ੇਖਣ ਹੈਂ, ਏਕੜੇ ਕਾ ਅਰਥ ਸਭ ਕਾ ਬਿਸ਼ੇਖਯ ਹੈ,.........ਜੁਦਾ ਹੋਣੇ ਵਾਲੀ ਵਸਤੂ ਕਾ ਨਾਮ ਬਿਸ਼ੇਖਣ ਹੈ"।

ਸੋ ਇਸ ਭਾਂਤ ਏਕਾਂਗ ਲਿਖਕੇ ਨਿਰੰਕਾਰ ਸਰੂਪ ਮਹਾਰਾਜ ਨੇ ਪੂਰਬ ਪ੍ਰਾਚੀਨ ਪਧੱਤੀ ਤੋਂ ਨਯਾਰੇ ਰੂਪ ਵਿਚ ਹੀ ਇਸ ਸ੍ਰਿਸ਼ਟੀ ਦੇ ਬੀਜ ਮਾਤ੍ਰ ਅੱਖਰ ਨੂੰ "ਇਕੋਂਕਾਰ" ਕਰਕੇ ਉਚਾਰਣ ਦੀ ਆਗ੍ਯਾ ਪ੍ਰਚਲਿਤ ਕੀਤੀ, ਜੋ ਮਾਨੋ ਸਾਖਯਾਤ ਉਸਦੇ ਨਿਜ ਭਾਵ ਵਿਖੇ ਅਭੇਦ ਕਰਣ, ਤੇ ਓਸਦਾ ਸੱਚਾ ਗ੍ਯਾਨ ਪ੍ਰਗਟਾਨ ਦਾ ਮੂਲ ਕਾਰਣ ਹੈ।

ਸਾਰ ਕੀਹ ਕਿ ਇਸ ਪ੍ਰਕਾਰ ਉਕਤ ਪੰਡਿਤ ਜੀ ਓਂ (ਓਮ੍) ਸ਼ਬਦ ਦੀ ਵ੍ਯਾਖ੍ਯਾ ਸਮਾਪਤ ਕਰਦੇ ਹੋਏ ਲਿਖਦੇ ਹਨ, ਕਿ "ਇਸੀ ਵਾਸਤੇ ਏਕ ਜੋ ਮਾਯਾ ਕੇ ਮੇਲ ਸੇ ਓਂ ਰੂਪ ਹੋ ਰਹਿਆ ਹੈ ਵਹੁ ਜਾਣੀਏ ਕੈਸੇ-ਪ੍ਰਸ਼ਨ ਸੁਣ ਸਤਿਗੁਰ-ਪ੍ਰਸਾਦਿ-ਸਤਿਗੁਰੋਂ ਕੀ ਕ੍ਰਿਪਾ ਸੇ ਜਾਣੀਏ"। ਐਸਾ ਅਰਥ ਲਗ ਪਗ ਸਭ ਗ੍ਯਾਨੀ ਹੀ ਕਰਦੇ ਹਨ। ਅਰੁ ਇਸ "੧ ਓਂ ਸਤਿਗੁਰਪ੍ਰਸਾਦਿ" ਨੂੰ "ਸ੍ਰੀਗਣੇਸ਼ਾਯਨਮ:" ਇਤ੍ਯਾਦੀ ਲਿਖਣੇ ਵਤ ਜੋ ਕੁਛ ਲਿਖੇ ਉਸਕੇ ਆਦਿ ਮੈ (ਐਸੇ) ਲਿਖਣਾ ਯਹ ਸੂਚਨ ਕੀਆ ਹੈ। ਅਤੇ ੧ਓ ਸਤਿਗੁਰਪ੍ਰਸਾਦਿ ਕਾ ਯਹ ਅਰਥ ਹੈ, ਜੋ ਏਕਾਕਾਰ ਮਾਯਾ ਕੇ ਮੇਲ ਸੇ ਓਮ੍ ਰੂਪ ਹੋ ਰਿਹਾ ਹੈ । ਵ੍ਹ ਸਤ ਤੀਨ ਕਾਲ ਮੈਂ ਨਾਸ਼ ਰਹਿਤ ਹੈ। ਔ ਸਰਬ ਕੋ ਸਿਖ ਜਾ ਕਰਣੇ ਵਾਲਾ ਹੈ। ਪ੍ਰਸਾਦਿ = ਸਰਬ ਵਸਤੂਓਂ ਸੇ ਰਹਤ ਸ਼ੁਧ ਹੈ"।

ਉਪਰ ਕਹੇ ਸਮੂਹ ਕਥਨ ਦਾ ⌒ ਸਿਧਾਂਤ, ਮੈਂ ਪਾਠਕਾਂ ਨੂੰ ਇਹ ਦਸਦਾ ਹਾਂ ਕਿ "ਇਕਜੋਮਾਯਾ ਕੇ ⌒ ਮੇਲ ਸੇ ਓਂ ਰੂਪ ਹੋ ਰਹਿਆ ਹੈ" ਅਥਵਾ "ਜੋ ਏਕਾਕਾਰ ਮਾਯਾ ਕੇ ਮੇਲ ਸੇ ਓ ਰੂਪ ਹੋ ⌒ ਰਿਹਾ ਹੈ"। ਇਨ੍ਹਾਂ ਸ਼ਬਦਾਂ ਤੋਂ ਸਾਫ ਸਪਸ਼ਟ ਹੈ ਕਿ ਪ੍ਰਗਟ ਉਚਾਰੇ ਗਏ: "ਓ" ਸਬਦ ਵਿਚ ਮਾਯਾ ਦਾ ਮੇਲ ਹੈ ਤੇ ਜਦ ਤਕ ਇਸ ਭਾਂਤ ਉਚਾਰਯਾ ਜਾਂਦਾ ਰਹੇਗਾ ਮਾਯਾ ਦੇ ਬੰਧਨਾਂ ਤੋਂ ਮਨੁਖ ਛੁਟਕਾਰਾ ਨਹੀਂ ਪਾ ਸਕੇਗਾ, ਅਰੁ ਜੇ ਇਕ (ਏਕੇ) ਦੀ ਕਾਰ ਵਿਚ ਇਸ ਓਂ ਨੂੰ ਕਰਕੇ ੧ ਓਂ = ਇਕ ਓਅੰਕਾਰ ਯਾ ੧ਓਂਕਾਰ ਰੂਪ ਵਿਖੇ ਏਸਨੂੰ ਉਚਾਰਿਯਾ ਜਾਵੇ ਤਾਂ ਮਾਯਾ ਦੇ ਮੇਲ ਯਾ ਸਪਰਸ਼ ਤੋਂ ਉਚਾਰਣ ਕਰਤਾ ਇਲਕੁਲ ਹੀ ਸੁਧ ਬਣ ਜਾਵੇਗਾ। ਏਸੇ ਭਾਵ ਨੂੰ ਹੀ ਧਯਾਨ ਵਿਚ ਰਖਕੇ ਗੁਰਮਤ ਧਾਰਨ ਕਰਤਾ ਗੁਰਮੁਖੀ ਮਾਰਗ ਦੇ ਪੰਧਾਊਆਂ ਵਾਸਤੇ ਵਾਹਗੁਰੂ ਅੰਤਰਯਾਮੀ ⌒ ਨੇ ਬੇਦਿਕ ਮਤ ਦੀ ਪ੍ਰਪਾਟੀ ਦੇ ਟਾਕਰੇ ਵਿਚ ਓਮ੍ ਦੀ ਥਾਵੇਂ ੧ ਓਂ = ਇਕੋਂਕਾਰ ਸ਼ਬਦ ਨੂੰ ਕਲਿਆਣ ਦਾ ਹੇਤੂ ਥਾਪਯਾ ਹੈ। ਅਮਤ੍ਰਿਕ ਓਂਕਾਰ ਦੇ ਬਾਰੇ ਵਿਚ ਕੋਈ ਵੀਚਾਰ ਪ੍ਰਗਟ ਕਰਣੀ ਮੈਂ ਇਸ ਸਮੇਂ ਉਚਿਤ ਨਹੀਂ ਸਮਝਦਾ। ਹਾਂ ਕਦੀ ਐਸਾ ਅਉਸਰ ਯਾ ਪ੍ਰਸੰਗ ਆਣ ਬਣਿਆ ਤਾਂ ਓਸਦੀ ਬਾਬਤ ਭੀ ਸੰਕੋਚ ਨਹੀਂ ਰਖਯਾ ਜਾਊ।

ਯੋਗੀ ਯਾਗਵਲਕ ਜੀ ਦਾ ਇਕ ਬਚਨ ਭੀ ਜੇ ਇਥੇ ਪ੍ਰਗਟ ਕਰ ਦਿਆਂ ਤਾਂ ਲਾਭਦਾਇਕ ਹੀ ਹੋਣ ਦੀ ਆਸ ਹੈ:-

"ਅਦ੍ਰਿਸ਼ਟ ਵਿਗ੍ਰਹੋ ਦੇਵੋ ਭਾਵ ਗ੍ਰਾਹਯੋ ਮਨੋ ਮਯਃ। ਤਸਯੋ ਕਾਰਃ ਸਿਮ੍ਰਤੋ ਨਾਮ ਤੇਨਾਹੂਤਃ ਪ੍ਰਸੀਦਤੀ"।

ਜਿਸਦਾ ਭਾਵ ਇਹ ਹੈ ਕਿ 'ਨਿਰਾਕਾਰ ਸਰੂਪ ਪਰਮਾਤਮਾ ਜੋ ਮਨੋ ਮਈ ਭਾਵਨਾ (ਅਭਯੰਤਰਿਕ ਇਕਤਾਰਤਾ) ਦੁਆਰੇ ਹੀ ਜਾਣਿਆ ਜਾ ਸਕਦਾ ਹੈ। ਉਸਦਾ ਨਾਮ ਆਖਯਾ ਜਾਂਦਾ ਹੈ ਓਂਕਾਰ-ਸੋ ਤਿਸ ਓਂਕਾਰ ਦੁਆਰੇ ਅਰਾਧਯਾ ਹੋਯਾ ਉਹ ਪ੍ਰਸੰਨਤਾ (ਸਾਖਯਾਤਕਾਰਿਤਾ) ⌒ ਨੂੰ ਪ੍ਰਾਪਤ ਹੋਯਾ ਕਰਦਾ ਹੈ, ਇਸ ਭਾਂਤ ਯਾਗਯਵਲਕ ਜੀ ਨੇ ਭੀ ਓਂਕਾਰ ਹੀ ਉਪਾਸਯ ਨਾਮ ਉਚਾਰਯਾ ਹੈ।

ਇਥੇ ਹੀ ਨਾਲ ਸ੍ਰੀ ਵਾਸਿਸ਼੍ਟ ਮੁਨੀ ਜੀ ਦਾ ਬਚਨ ਭੀ ਸਾਮਣੇ ਆ ਗਿਆ ਹੈ ਜੋ ਓਸਨੇ ਆਪਣੀ ਮੋਖ ਸੰਘਿਤਾ ਨਾਮੀ ਮਹਾਰਾਮਾਯਣ ਦੇ ੮੭ ਵੇਂ ਸਰਗ ਵਿਖੇ ਨਿਰਬਾਣ ਪ੍ਰਕਰਣ ਉਤ੍ਰਾਰਧ ਅੰਦਰ ਉਚਾਰਯਾ ਹੋਯਾ ਹੈ-ਸੋ ਪਾਠਕਾਂ ਦੇ ਹਿਤ ਨਿਮਿੱਤ ਪ੍ਰਗਟ ਕਰਦਾ ਹਾਂ?

"ਅਥ ਪੂਰਬ ਕ੍ਰਿਤਃ ਸ਼ਬਦੋ ਬਾਲੇਨੇਵ ਦੇਤਮਿਤੀ। ਤਤਃ ਸ ਏਸ਼ ਓਂਕਾਰ ਇਤੀ ਨੀਤਃ ਪੁਨਃ ਪ੍ਰਥਾਮ"।

ਇਸਦਾ ਭਾਵ ਮੈਂ ਇਉਂ ਸਮਝਦਾ ਹਾਂ ਕਿ ਵਾਸਿਸ਼੍ਟ ਜੀ ਨੇ ਜੜ੍ਹ ਜੰਗਮ

ਸ੍ਰਿਸ਼ਟੀਦੇਪ੍ਰਕਾਰਦਾ ਧਜਾਨਦੁਆਰੇਆਪਅਨੁਭਵ ਕਰਦਿਆਂ ਜਿਸ ਸਮੇਂ ਮਾਨੁਖੀਭਾਵਦੀ ਅਰੰਭਿਕ ਦਸ਼ਾ ਸੁਨਾਣੀ ਅਰੰਭੀ ਤਾਂ ਐਸੇ ਆਖਜਾ ਕਿ ਹੇ ਰਾਮ ! 'ਤਦ (ਤਾਂ ਫੇਰ) ਅਥ (ਇਸਤੋਂ ਮਨੰਤਰ)ਪੁਰਬ(ਪਹਿਲ ਪਹਿਲੇ)(ਮੈਂ)ਬਾਲੇਨੇਵ(ਬਾਲਕ ਦੀ ਨਜਾਈ') ਓਮ੍ ਸ਼ਬਦਉਚਾਰਣ ਕੀਤਾ। ਤਤਃ (ਫੇਰ ਤਿਸ ਤੋਂ ਓਪ੍ਰੰਤ) ਸ ਏਸ਼(ਸੋਈਇਹ) (ਓਂਕਾਰ ਦੀ ਅਵਾਜ਼) ਇਤੀ (ਇਸ ਪ੍ਰਕਾਰ) ਨੀਤਃ (ਗ੍ਰਹੀਤਃ = ਲਈ ਯਾ ਕੀਤੀ) ਅਤੇ ਪੁਨਃ (ਫੇਰ) ਪ੍ਰਥਾਮ੍ (ਇਹ ਪ੍ਰਥਾ=ਪ੍ਰਪਾਟੀ ਹੀ) ਪ੍ਰਸਿਧ ਹੋਗਈ' ॥ ਸੋ ਇਹ ਓਮ੍ ਸਬਦ ਪਹਿਲੇ ਸਮੇਂ ਦਾ ਹੈ ਅਤੇ ਉਪ੍ਰੰਤ ਦਾ ਉਚਾਰ ਓਅੰਕਾਰ ਰੂਪ ਹੀ ਹੈ। ਭਾਵ ਸਪਸ਼ਟ ਬੋਲਨ ਵਿਚ ਓਅੰਕਾਰ ਉਚਾਰਣਾ ਤੇ ਅਸਪਸ਼੍ਰ ਅਵਸਥਾ ਵਿਖੇ ਓਮ੍ ਇਹ ਧੁਰਦਾ ਧ੍ਰੂਵਾ ਹੈ ॥

ਗੁਰੂ ਸਾਹਬ ਦੇ ਸ੍ਰੀ ਮੁਖ ਵਾਕ ਸ਼ਬਦਾਂ ਵਿਚੋਂ ਭੀ "ਓਨਮ ਪ੍ਰਿਅ ਪ੍ਰੀਤਿ ਰੀਤਿ ਪਹਿਲੜੀਆ"–ਰੂਪ ਬਚਨ ਹੀ ਪ੍ਰਾਪਤ ਹੁੰਦਾ ਹੈ ਜਿਸਦਾ ਭਾਵ–ਓਸ ਪਜਾਰੇ ਪ੍ਰੀਤਮ ਦੇ ਪ੍ਰੇਮ ਪਾਲਨ ਦੀ ਪਹਲੀ ਰੀਤ ਜੋ ਸੀ, ਸੋ ਤਾਂ ਓਮ੍ ਓਮ੍ ਉਚਾਰਣਾ ਹੀ ਸੀ, ਪ੍ਰੰਤੂ ਅੱਜ ਕੱਲ ਗੁਰੂ ਸਾਹਬ ਦੇ ਪ੍ਰਗਟਨ ਤੋਂ ਉਪ੍ਰੰਤ ਇਹ "ਇਕੋਂਕਾਰ" ਰੂਪ ਤੇ ਉਚਾਰਣ ਜੋਗ ਹੈ, ਖਾਸ ਕਰਕੇ ਗੁਰਮਤ ਧਾਰੀ ਗੁਰਮੁਖੀ ਪੰਧਾਊਆਂ ਵਾਸਤੇ ॥

ਸ੍ਰੀ ਗੁਰੂ ਦਸਮ ਪਾਤਿਸ਼ਾਹ ਜਾਪ ਸਾਹਬ ਨਾਮੀ ਅਪਣੀ ਬਾਣੀ ਵਿਖੇ ਹੋਰ ਸੋਹਣਾ ਕਰਕੇ ਇਨਾਂ ਦੋਹਾਂ ਰੂਪਾਂਦੇ ਉਚਾਰਦਾ ਨਿਰਣਾ ਐਉਂਪ੍ਰਗਟਕਰਦੇ ਹਨ:–

"ਓਅੀ ਆਦਿ ਰੂਪੇ। ਅਨਾਦੀ ਸਰੂਪੇ। ਅਨੰਗੀ ਅਨਾਮੇ। ਤ੍ਰਿਭੰਗੀ ਤ੍ਰਿਕਾਮੇ"।

ਜਿਸਦਾ ਭਾਵ ਅਰਥ ਇਹ ਹੈ ਕਿ ਸ੍ਰਿਸ਼ਟੀ ਦੇ ਅਰੰਭ ਵਿਖੇ ਜੋ ਆਦ ਰੂਪ (ਸਭ ਦਾ ਮੁੱਢ = ਮੂਲ ਸਰੂਪ) ਪ੍ਰਗਟਿਆ ਸੀ ਉਹ ਹੈ-"ਓਅੀ" = "ਓਂਮ੍" ਸ਼ਬਦ, ਪਰ ਪ੍ਰਗਟ ਹੋਣ ਤੇ ਭੀ ਇਹ ਅਨਾਦ ਰੂਪ ਹੈ, ਅਰਥਾਤ ਜਦ ਜਦ ਸ੍ਰਿਸ਼ਟੀਆਂ ਦੀ ਰਚਨਾਂ ਹੁੰਦੀ ਹੈ ਇਹ ਧੁਰੋਂ ਹੀ ਸਭ ਤੋਂ ਪਹਿਲੇ ਅੰਗ ਤੇ ਸਾਕਾਰ ਰੂਪ ਪ੍ਰਗਟਿਆ ਕਰਦਾ ਹੈ। ਹਾਂ ਐਸਾ ਸਾਕਾਰ ਨਹੀਂ, ਜਿਸਦੇ ਅੰਗ ਉਪਅੰਗ ਹੋਣ, ਇਹ ਅਨੰਗੀ = ਅੰਗਾਂ ਆਦ ਤੋਂ ਰਹਤ ਹੈ, ਭਾਵ ਅ * ਉ * ਮ ਆਦਿ ਮਾਤ੍ਰਾ ਭੀ ਕੇਵਲ ਕਲਪਨਾ ਮਾਤ੍ਰ ਹਨ, ਤੇ ਇਸਦਾ ਨਾਮ ਭੀ ਇਸੇ ਕਰਕੇ ਹੋਰ ਨਹੀਂ ਹੁੰਦਾ। ਸਦੀਵ ਕਾਲ ਪ੍ਰਣਵ (ਓਮ੍) ਹੀ ਹੋਯਾ ਕਰਦਾ ਹੈ। ਇਹ ਤ੍ਰਿਭੰਗੀ ਹੈ (ਮਨ ਬਚ ਕਰਮ ਇਸਦੇ ਉਚੱਾਰਣ ਵਿਖੇ ਭੰਗ ਹੋਏ ੨ ਅਰਥਾਤ ਅਸਮਰਥ ਹਨ) ਅਤੇ ਤ੍ਰਿਕਾਮੇ = ਪੁਤ੍ਰ ਧਨ ਤਥਾ ਲੋਕ ਰੂਪ ਤਿੰਨਾਂ ਕਾਮਨਾਂ (ਇਛਾਵਾਂ) ਦਾ ਭੀ ਭੰਜਨ ਕਰਤਾ ਹੈ। ਭਾਵ ਨਿਰਵਿਕਲਪ ਪਦ ਪ੍ਰਦਾਤਾ ਹੈ ॥

ਗੁਰੂ ਮਹਾਰਾਜ ਨੇ ਇਨਾਂ ਤੁਕਾਂ ਦ੍ਵਾਰੇ ਮਾਨੋ ਬੇਦਾਂ ਸ਼ਾਸਤ੍ਰਾਂ ਕਰਕੇ ਪ੍ਰਵਾਣੀ ਤਥਾ ਭਾਰਤ ਆਦ ਦੇਸ਼ਾਂ ਅੰਦਰ ਮੁਖਜ ਕਰਕੇ ਪ੍ਰਚਲਿਤ ਪ੍ਰਣਵ(ਓਅੰਕਾ-ਰੀ) ਉਪਾਸਨਾਂ ਬਾਬ੍ਤ ਅਪਣੇ ਗੁਰੂ ਘਰ ਦਿਆਂ ਲਈ ਆਖਰੀ ਸ਼ਾਹੀ ਮੋਹਰ ਇਹ ਲਗਾਈ ਹੈ ਕਿ ਸਤਿਗੁਰੂ ਏਸਨੂੰ ਅਮਾਤ੍ਰਿਕ ਰੂਪ ਵਿਖੇ ਪ੍ਰਵਾਣਦੇ ਹਨ, ਜੋ ਰਸਨਾਂ ਕਰਕੇ ਬੋਲਨ ਉਚਾਰਣ ਯਾ ਜਪਨ ਵਿਖੇ ਨਹੀਂ ਆ ਸਕਦਾ। ਹਾਂ ਜੋ ਸਰੂਪ ਏਸਦਾ ਉਚੱਾਰ ਵਿਖੇ ਆ ਸਕਦਾ ਹੈ ਉਹ ਇੱਕ ਦੀ ਕਾਰਵਿਚ ਲਿਆਕੇ ਹੀ ਕੀਤਾ ਜਾ ਸਕਦਾ ਹੈ। ਜਿਹਾ ਕਿ ਆਪ ਨੇ ਦਸਜਾ ਹੈ:-

"(੩) ਓਅੰਕਾਰ (੨) ਆਦਿ। (੪) ਕਥਨੀ (੧) ਅਨਾਦਿ (੫) ਖਲ (੭) ਖੰਡ (੬) ਖਯਾਲ (੯) ਗੁਰ (੧੦) ਬਰ (੮) ਅਕਾਲ"॥

(੧) (ਓਹੀ ਅਮਾਤ੍ਰਿਕ ਓ) ਅਨਾਦੀ ਸਰੂਪ (੨) ਸਭ ਦੀ ਆਦ (੩) ਓਅੰਕਾਰ ਰੂਪ ਤੇ (੪) ਕਥਨੀ (ਉਚਾਰ) ਵਿਚ ਲਜਾਂਦਾ ਹੋਯਾ (੫) ਸਭ ਦੁਸ਼੍ (੬) ਖਯਾਲਾਂ (ਸੰਕਲਪਾਂ ਵਿਕਲਪਾਂ = ਬਿਰਤੀਆਂ) ਨੂੰ (੭) ਖੰਡਨ (ਨਿਵਿਰਤ) ਕਰਣ ਹਾਰਾ ਹੈ। ਅਤੇ ਉਚੱਾਰਣ ਕਰਤੇ ਨੂੰ (੮) ਸਤ (ਕਾਲ ਦੀ ਗੰਮ੍ਤਾਂ ਤੋਂ ਰਹਤ) (੯) ਅਗਜਾਨ ਅੰਧ ਕਾਰ ਦੂਰ ਕਰਤਾ (ਚਿਤ) ਚੇਤੰਨਜ (੧੦) ਅਰੁ ਆਨੰਦ ਸਰੂਪ (ਅਪਣੇ ਪਰਮ ਪਦ ਵਿਖੇ ਲੀਨ) ਕਰ ਲਿਆ ਕਰਦਾ ਹੈ।

ਬਸ ਹੁਣ ਮੈਂ ਇਸ ਸਿਧਾਂਤ ਤੇ ਪੁਜਕੇ ਕਿ ਅਸਲ ਪਾਠ ਗੁਰਮੁਖਾਂ ਦੇ ਉਚੱਾਰਣ ਖਾਤਰ "ਇਕ ਓਅੰਕਾਰ" ਯਾ "ਏਕੋਂਕਾਰ" ਹੈ। ਆਪਣੇ ਪ੍ਰਕਰਣ ਵੱਲ ਮੁੜਦਾ ਹਾਂ ਕਿ ਹੁਣ ਅਗੇ ਦੂਸਰੀ ਸੈਂਚੀ ਭਾਈ ਗੁਰਦਾਸ ਜੀ ਦੀ ਰਸਨਾਂ ਤੋਂ ਉਚਾਰਣਾਂ ਹੋਯਾਂ ਕਬਿੱਤ ਸ੍ਵਯਾਂ ਦੀ ਅਰੰਭ ਹੁੰਦੀ ਹੈ, ਜਿਸਦਾ ਸਾਂਗੋ ਪਾਂਗ ਮੂਲ ਪਾਠ ਦੇਕੇ ਤੁਕ ਤੁਕ ਸ਼ਬਦ ਸ਼ਬਦ ਦੇ ਸਿਧਾਂਤ (ਮਰਮ) ਨੂੰ ਬੋਧਨ ਕਰੌਣ (ਜਨੌਣ) ਹਾਰੀ "ਸਿਧਾਂਤ ਬੋਧਿਨੀ" ਨਾਮੀ ਟੀਕਾ ਨਾਲ ਨਾਲ ਦਿੱਤੀ ਗਈ ਹੈ ਤਾਂ ਜੋ ਗੁਰਮੁਖੀ ਮਾਰਗ ਦੇ ਪੰਧਾਊ ਭਾਈ ਸਾਹਬ ਦੀ ਗੁਰਮਤ ਸੰਬੰਧੀ ਖੋਜ ਅਰੁ ਨਿਰਣੇ ਤੋਂ ਜਾਣੂ ਹੋਕੇ ਗੁਰੂ ਮਹਾਰਾਜ ਦੀ ਪੂਰਣ ਸਿੱਖੀ ਤਥਾ ਸਿਦਕ ਨੂੰ ਪ੍ਰਾਪਤ ਹੋ ਸਕਨ।

ਪਹਿਲੀ ਸੈਂਚੀ ਵਾਂਕੂੰ ਇਸਦੀ ਭੀ ਕਬਿੱਤ ਵਾਰ ਸੂਚਨਾਂ ਅੱਡ ਦਿੱਤੀ ਜਾ ਰਹੀ ਹੈ। ਆਸ ਹੈ ਗੁਰਮੁਖ ਲੋਕ ਅਵਸ਼ਜ ਹੀ ਇਸਦੇ ਪਾਠ ਵਾ ਵੀਚਾਰ ਤੋਂ ਲਾਭ ਪ੍ਰਾਪਤ ਕਰਕੇ ਅਪਣੇ ਅਮੋਲਕ ਜਨਮ ਨੂੰ ਸਫਲਾ ਤੇ ਕ੍ਰਿਤਕਾਰਯ ਬਨਾਣਗੇ॥ ਹਾਂ! ਹਾਂ!! ਕਜੋਂ ਨਹੀਂ ਬਨਾਣਗੇ!!!

ਮਘਰ ੨੫<br>
੧੯੯੪<br>
ਤਰਨ ਤਾਰਨ

**ਸੰਤ ਸੰਪੂਰਣ ਸਿੰਘ** Ph. D. Sc.<br>
ਟਿੱਪਣ ਟੀਕਾ ਕਾਰ ਸ੍ਰੀ ਪ੍ਰਾਣ ਸੰਗਲੀ<br>
ਵਾ ਕਰਤਾ ਸੁੱਚਾ ਜੀਵਨ ਆਦ

੧ ੴ ਸਤਿਗੁਰਪ੍ਰਸਾਦਿ ॥

ਐਸੇ ਅਭੇਦਤਾ ਪ੍ਰਾਪਤ ਗੁਰ ਸਿੱਖਾਂ ਦੀ ਸਤਜ ਸਰੂਪਤਾ ਸਤਿਗੁਰਾਂ ਨੂੰ ਸਨਮੁਖ ਰਖਦੇ ਹੋਏ ਵਰਨਣ ਕਰਦੇ ਹਨ:-

**"ਸਤਿਗੁਰ ਸਤਿ, ਸਤਿਗੁਰਮਤਿ ਸਤਿ,**
**ਰਿਦੈ-ਭਿਦੈ ਨ ਦੁਤੀਆ ਭਾਉ, ਤ੍ਰਿਗੁਨ ਅਤੀਤ ਹੈ"।**

ਅਰਥ-ਸਤਿਗੁਰੂ ਸਤਜ ਸਰੂਪ (ਸਾਖਜਾਤ ਪਾਰ ਬ੍ਰਹਮ ਰੂਪ) ਹਨ, ਤੇ ਓਨਾਂ ਦੀ ਮਤਿ 'ਉਪਦੇਸ਼ ਮਈ ਬਾਣੀ' ਭੀ ਸਤਜ ਸਰੂਪੀ (ਬ੍ਰਹਮਭਾਵਿਨੀ)ਹੀ ਹੈ। ਹਿਰਦੇ ਵਿਖੇ ਨਹੀਂ ਧੋਂਹਦਾ ਦ੍ਵੈਤ ਭਾਉ (ਮਾਯਾ ਰੂਪੀ ਸੰਸਾਰ ਦੀ ਸੱਚ ਪ੍ਰਤੀਤੀ ਰੂਪ ਭਾਵਨਾ = ਭੌਣੀ) ਅਰਥਾਤ ਓਨਾਂ ਗੁਰਮੁਖਾਂ ਦੇ ਅੰਦਰ ਨਹੀਂ ਕਦੀ ਫੁਰਦੀ, ਮੈਂ ਮਮਤਾ ਸੰਬੰਧੀ ਪਦਾਰਥਾਂ ਵਿਖੇ ਸਤਜਤਾ ਬੁਧੀ, ਜਿਨਾਂ ਦੇ ਹਿਰਦੇ ਅੰਦਰ ਸਤਜ ਸਰੂਪੀ ਸਤਿਗੁਰਾਂ ਦੀ ਸੱਚੀ ਸਿਖਜਾ (ਬਾਣੀ) ਨੇ ਨਿਵਾਸ ਪਾ ਲਿਆ ਹੋਵੇ, ਤੇ ਇਸੇ ਕਰਕੇ ਹੀ ਉਹ ਤਿੰਨਾਂ ਗੁਣਾਂ ਤੋਂ ਅਤੀਤ ਰਹਿੰਦੇ ਹਨ, ਭਾਵ ਰਜੋ ਤਮੋ ਸਤੋ ਗੁਣਾਂ ਤੋਂ ਉਤਪੰਨ ਹੋਣ ਵਾਲੀਆਂ ਬਿਰਤੀਆਂ, ਅਥਵਾ ਜਾਗ੍ਰਤ ਸੁਪਨ ਸੁਖੋਪਤੀ ਰੂਪ ਅਵਸਥਾਵਾਂ ਦੇ ਗੇੜ ਵਿਚ ਵਰਤਦੇ ਹੋਏ ਭੀ ਉਹ ਇਨਾਂ ਤੋਂ ਰਹਿਤ, ਇਨਾਂ ਤਿੰਨਾਂ ਦੇ ਸਾਖੀ ਸਰੂਪ ਚੇਤੰਨ ਤੱਤ ਰੂਪ ਤੁਰੀਆ ਪਦ ਵਿਖੇ ਹੀ ਟਿਕੇ ਰਹਿੰਦੇ ਹਨ।

**"ਪੂਰਨ ਬ੍ਰਹਮ ਗੁਰ ਪੂਰਨ ਸਰਬ ਮਈ,**
**ਏਕ ਹੀ ਅਨੇਕ ਮੇਕ ਸਗਲ ਕੇ ਮੀਤ ਹੈ"।**

ਪੂਰਣ ਬ੍ਰਹਮ ਸਰੂਪ ਪੂਰਣ ਸਤਿਗੁਰੂ ਹੀ ਸਰਬ ਸਰੂਪ ਹੋਇਆ (ਓਨਾਂ ਨੂੰ ਦਿਖਾਈ ਦਿਆ ਕਰਦਾ ਹੈ) ਅਰੁ ਇੱਕ ਪਰਮਾਤਮ ਸੱਤਾਂ ਹੀ ਅਨੇਕਾਂ ਵਿਖੇ "ਮੇਕ"-ਮਿਲੀ ਹੋਈ (ਸਦੀਵ ਕਾਲ) ਦਿੱਸਨ ਕਰਕੇ ਉਹ ਸਭ ਦੇ ਮਿਤ੍ਰ (ਪਜਾਰੇ = ਸਨੇਹੀ) ਬਣੇ ਰਹਿੰਦੇ ਹਨ।

**"ਨਿਰਵੈਰ ਨਿਰਲੇਪ ਨਿਰਾਧਾਰ ਨਿਰਲੰਭ,**
**ਨਿਰੰਕਾਰ ਨਿਰਬਿਕਾਰ ਨਿਹਚਲ ਚੀਤ ਹੈ"।**

ਓਨਾਂ ਦੇ ਚਿੱਤ ਵਿਚ ਵੈਰ (ਵਿਰੋਧ) ਨਹੀਂ ਰਹਿੰਦਾ, ਕਿਸੇ ਦੀ ਮੋਹ ਮਮਤਾ ਆਦ ਦਾ ਲੇਪ = ਸਪਰਸ਼ ਓਨਾਂ ਨੂੰ ਨਹੀਂ ਲਗਜਾ ਕਰਦਾ, ਅਧਾਰ (ਆਸਰੇ-ਪਰਨੇ) ਤੋਂ ਭੀ ਉਹ ਰਹਿਤ ਹੁੰਦੇ ਹਨ, ਅਰੁ ਅਲੰਬ ਸਹਾਰੇ ਤੋਂ ਭੀ ਉਹ ਬਿਹੀਨ ਹੁੰਦੇ ਹਨ, ਤਥਾ ਅਕਾਰ ਧਾਰੀ ਹੁੰਦੇ ਹੋਏ ਭੀ ਦੇਹ ਆਦ ਤੋਂ ਅਸੰਗ-ਨਿਰਾਕਾਰ ਭਾਵ ਵਿਖੇ ਵਰਤਿਆ ਕਰਦੇ ਹਨ, ਇਸੇ ਤਰਾਂ ਸਰੀਰ ਅਰੁ ਮਨ ਦਿਆਂ ਵਿਕਾਰਾਂ (ਹੇਰਾ ਫੇਰੀਆਂ) ਤੋਂ ਉਨਾਂ ਦਾ ਚਿੱਤ ਅਛੋਹ ਰਹਿੰਦਾ ਹੈ ਤੇ

ਇਵੇਂ ਹੀ ਚੰਚਲਤਾ ਤੋਂ ਰਹਿਤ ਅਡੋਲ ਭੀ ॥

"ਨਿਰਮਲ ਨਿਰਮੋਲ ਨਿਰੰਜਨ ਨਿਰਾਹਾਰ,
ਨਿਰਮੋਹ ਨਿਰਭੇਦ ਅਛਲ ਅਜੀਤ ਹੈ" ॥ ੧੫੦ ॥

ਉਨਾਂ ਦਾ ਅੰਦਰ ਅਹੰਤਾ ਮਮਤਾ ਦੀ ਮੈਲ ਤੋਂ ਰਹਿਤ (ਉਜਲਾ) ਹੁੰਦਾ ਹੈ, ਤੇ ਅਤਯੰਤ ਉੱਚ ਭਾਵਾਂ ਵਾਲਾ ਓਨਾਂ ਦਾ ਚਿੱਤ ਹੋ ਜਾਣ ਕਾਰਣ ਓਨਾਂ ਦੀ ਕੀਮਤ ਕਦਰ ਨਹੀਂ ਪਾਈ ਜਾ ਸਕਯਾ ਕਰਦੀ। ਮਾਯਾ ਅਵਿਦਯਾ ਦੀ ਅੰਜਨ ਰੂਪ ਕਾਲਕ ਤੋਂ ਉਹ ਰਹਿਤ ਹੁੰਦੇ ਹਨ ਤੇ ਉਹ ਪ੍ਰਾਰਬਧ ਅਨੁਸਾਰ ਖਾਨ ਪਾਨ ਆਦ ਕਰਦੇ ਹੋਏ ਭੀ ਇੰਦ੍ਰੀਆਂ ਦੇ ਅਭਿਮਾਨ ਰਹਤਹੋਣ ਕਾਰਣ(ਮਾਨੋ)ਨਿਰਾਹਾਰਰਹਿੰਦੇ ਹਨ। ਮੋਹਣ ਕਰਣ ਹਾਰੇ ਪਦਾਰਥ ਓਨਾਂ ਨੂੰ ਮੋਹਿਤ ਨਹੀਂ ਕਰ ਸਕਦੇ ਤੇ ਭਰਮ ਕਰਕੇ ਓਨਾਂ ਦਾ ਹਿਰਦਾ ਭੇਦਯਾ(ਵਿੰਨਯਾ) ਨਹੀਂ ਜਾਯਾ ਕਰਦਾ। ਇਸੀ ਭਾਂਤ ਉਹ ਇੰਦ੍ਰਜਾਲ ਆਦ ਵਿਦਯਾ ਦ੍ਵਾਰੇ ਛਲੇ ਨਹੀਂ ਜਾ ਸਕਯਾ ਕਰਦੇ ਤਥਾ ਉਹ ਅਜੀਤ (ਅਜਯ)ਸਰੂਪ ਹੁੰਦੇ ਹਨ ॥ ੧੫੦ ॥

ਵੀਚਾਰ:-

ਇਸ ਕਬਿੱਤ ਦਾ ਅਰਥ ਸਤਿਗੁਰਾਂ ਦੇ ਮਹੱਤ ਉਪਰ ਭੀ ਘਟ ਸਕਦਾ ਹੈ, ਪਰ ਪਿਛਲੇ ਸੰਬੰਧ ਵਿਚ ਗੁਰ ਸਿਖ ਨੂੰ ਸਤਿਗੁਰੂ ਵਿਚ ਅਭੇਦ ਦਰਸਾਨ ਦਾ ਹੀ ਅਭਿਪ੍ਰਾਯ ਸਪਸ਼ਟ ਜਾਪਦਾ ਹੈ ॥-॥

ਸਤ ਸੰਗਤਿ ਸਤਿਗੁਰ ਮਹਮਾ:-

"ਸਤਿਗੁਰ ਸਤਿ, ਸਤਿਗੁਰ ਕੇ ਸ਼ਬਦ ਸਤਿ,
ਸਤਿ ਸਾਧ ਸੰਗਤਿ ਹੈ, ਗੁਰਮੁਖਿ ਜਾਨੀਐ" ॥

ਅਰਥ-ਸਤਯ ਸਰੂਪ ਨੂੰ ਜਥੇਂ ਕਾ ਤਥੇਂ ਨਿਜ ਰੂਪ ਜਾਨਣ ਹਾਰੇ ਸਤਿਗੁਰੂ ਸੱਤਯਸਰੂਪ ਹਨ, ਸਤਯ ਤੋਂ ਸਤਯ ਹੀ ਪ੍ਰਗਟ ਹੋਣ ਕਾਰਣ ਸਤਿਗੁਰਾਂ ਤੋਂ ਉਪਜੀ ਬਾਣੀ ਦਾ ਬਚਨ ਬਿਲਾਸ ਭੀ ਸਤਯ ਸਰੂਪ ਹੈ। ਉਕ੍ਤ ਗੁਰੂ-ਦੇ ਸਾਧਯਾਂ ਹੋਯਾਂ ਸਾਧਾਂ (ਸੰਤਾਂ-ਗੁਰਮੁਖਾਂ-ਪ੍ਰੇਮੀਆਂ) ਦੀ ਸੰਗਤ-ਸਤਿਸੰਗਤ ਰੂਪ ਭੀ ਸਤਯ ਸਰੂਪ ਹੈ ਭਾਵ ਗੁਰਮੁਖੀ ਸਾਧਨਾਂ ਦੀ ਟਕਸਾਲ ਰੂਪ ਸਾਧ ਸੰਗਤ ਸਤਯ ਹੈ। ਪ੍ਰੰਤੂ ਇਹ-ਮਰਮ ਜਿਨਾਂ ਦੀ ਉਥੇ ਘਾੜਤ ਹੋ ਚੁਕੀ ਹੈ ਉਹ ਗੁਰਮੁਖ ਲੋਕ ਹੀ ਜਾਣਦੇ ਹਨ ॥

"ਦਰਸ਼ਨ ਧਿਆਨ ਸਤਿ, ਸ਼ਬਦ ਸੁਰਤਿ ਸਤਿ,
ਗੁਰ ਸਿਖ ਸੰਗ ਸਤਿ ਸਤਿ ਕਰ ਮਾਨੀਐ" ॥

ਸਤਿਗੁਰਾਂ ਦਾ ਵਾ ਸਤਿਗੁਰਾਂ ਦੀ ਉਕ੍ਤ ਸਾਧ ਸੰਗਤ ਦਾ ਦਰਸ਼ਨ ਕੀਤਿਆਂ ਜੋ ਧਿਆਨ ਅੰਦਰ ਬੱਝਦਾ ਹੈ ਉਹ ਭੀ ਸਤਯ ਹੈ, ਅਰੁ ਜੋ ਸ਼ਬਦ

(ਗੁਰਉਪਦੇਸ਼ ਰੂਪ ਮੰਤ੍ਰ)ਦ੍ਵਾਰੇਸੁਰਤਿ ਦੀ ਸਾਧਨਾਂ ਦਾ ਮਰਮ ਉਥੋਂ ਪ੍ਰਾਪਤ ਹੁੰਦਾਹੈ ਉਹ ਭੀ ਸਤਯ ਹੈ (ਐਸਾ ਹੀ) ਗੁਰੂ ਮਹਾਰਾਜ ਦਿਆਂ ਸਿੱਖਾਂ ਦਾ 'ਸੰਗ'-ਸਾਥ, ਮਿਤ੍ਰਾਨਾਂ ਵਾ ਇਕੱਠ ਭੀ ਸਤਯ ਸਰੂਪ ਹੀ ਸਤਯ ਕਰਕੇ ਮੰਨੋ।

"ਦਰਸ ਬ੍ਰਹਮ ਧਿਆਨ ਸ਼ਬਦ ਬ੍ਰਹਮ ਗਿਆਨ,
ਸੰਗਤ ਬ੍ਰਹਮ ਥਾਨ ਪ੍ਰੇਮ ਪਹਿਚਾਨੀਐ" ॥

ਜੋ ਕੁਛ ਭੀ ਦ੍ਰਿਸ਼ਯ-ਦੇਖਨ ਜੋਗ ਪਦਾਰਥ (ਪ੍ਰਪੰਚ) ਦਿਖਾਈ ਦੇ ਰਿਹਾ ਹੈ ਇਸ ਵਿਖੇ ਇਕ ਮਾਤ੍ਰ ਬ੍ਰਹਮ (ਸਤਯ ਕਰਤਾਰ ਹੀ ਕਰਤਾਰ) ਧਯਾਨ ਵਿਚ ਆਵੇਗਾ ਤੇ ਜੋ ਭੀ ਸ਼ਬਦ ਮਾਤ੍ਰ ਬਚਨ ਬਿਲਾਸ ਕਹਣ ਸੁਨਣ ਵਿਖੇ ਆ ਰਿਹਾ ਹੈ ਇਹ ਭੀ ਸੰਪੂਰਣ ਬ੍ਰਹਮ ਰੂਪ ਹੀ ਹੋਯਾ ਗਯਾਨ (ਜਾਨਣ) ਅੰਦਰ ਆਵੇਗਾ। (ਜੇਕਰ ਭਜਨ ਕੀਰਤਨ ਵਾਸਤੇ ਜੁੜੀ ਹੋਈ ਗੁਰੂ ਕੀ ਸੰਗਤਿ ਨੂੰ ਪ੍ਰੇਮ ਪੂਰਬਕ (ਸ਼ਰਧਾ ਭੌਣੀ ਨਾਲ) ਬ੍ਰਹਮ ਦਾ ਥਾਨ (ਪਰਮਾਤਮਾ ਅਕਾਲ-ਪੁਰਖ ਦਾ ਦਰਬਾਰ) ਸਾਖਯਾਤ ਮਾਤ ਲੋਕੀ ਸਚ ਖੰਡ ਪਛਾਣਿਆ ਜਾਵੇ ॥

"ਸਤਿਰੂਪ ਸਤਿਨਾਮ ਸਤਿਗੁਰ ਗਿਆਨ ਧਿਆਨ,
ਕਾਮ ਨਿਹਕਾਮ ਉਨਮਨ ਉਨਮਾਨੀਐ" ॥੧੫੧॥

(ਇਸ ਪ੍ਰਕਾਰ) ਸਤਿਗੁਰਾਂ ਦੇ ਉਪਦੇਸ਼, ਸਤਿਨਾਮ ਨੂੰ ਅਰਾਧਦਿਆਂ ਹੋਯਾਂ ਸਤਯ ਸਰੂਪ ਦੇ ਗਯਾਨ ਤਥਾ ਧਯਾਨ ਨੂੰ ਗੁਰਮੁਖ ਪ੍ਰਾਪਤ ਹੋ ਜਾਂਦਾ ਹੈ। (ਅਤੇ ਇਸੇ ਗਯਾਨ ਧਯਾਨ ਵਿਖੇ ਵਰਤਕੇ) 'ਕਾਮ'-ਕਾਮਯ = ਕਾਮਨਾਂ ਯੋਗਯ ਸੰਕਲਪਾਂ ਵੱਲੋਂ (ਨਿਰਵਿਕਲਪ) ਰੂਪ ਉਨਮਨੀ ਅਵਸਥਾ ਦਾ ਉਨਮਾਨ (ਨਿਸਚਾ) ਕਰੀਏ ॥ ੧੫੧ ॥

ਇੰਦ੍ਰੀਆਂ ਦੇ ਵਪਾਰ ਵਿਚ ਵਰਤਦਿਆਂ ਭੀ ਗੁਰਮੁਖ ਨੂੰ ਪੂਰਨ ਬ੍ਰਹਮ ਹੀ ਪ੍ਰਤੀਤ ਹੋਯਾ ਕਰਦਾ ਹੈ:-

"ਗੁਰਮੁਖਿ ਪੂਰਨ ਬ੍ਰਹਮ ਦੇਖੇ ਦ੍ਰਿਸਟਿ ਕੈ,
ਗੁਰਮੁਖਿ ਸਬਦਿ ਕੈ ਪੂਰਣ ਬ੍ਰਹਮ ਹੈ" ॥

ਅਰਥ-ਗੁਰਮੁਖ(ਸਤਿਗੁਰਾਂਤੋਂ ਵਰੋਸਾਇਆ ਹੋਇਆ)ਪੁਰਖ "ਦ੍ਰਿਸਟਿਕੈ" ਨਿਗ੍ਹਾ ਕਰਕੇ (ਅਖੀਆਂ ਦ੍ਵਾਰੇ) ਜੋ ਕੁਛ ਦੇਖਦਾ ਹੈ ਪੂਰਨ ਬ੍ਰਹਮ ਹੀ (ਰਮਿਆ ਹੋਯਾ) ਦੇਖਦਾ ਹੈ। ਅਤੇ ਗੁਰਮੁਖ (ਜੋਕੁਛਬੋਲਦਾ, ਬਚਨ ਬਿਲਾਸਕਰਦਾ ਹੈ ਓਸ) ਸ਼ਬਦ (ਚਰਚਾ) ਕਰਕੇ ਭੀ ਪੂਰਣ ਬ੍ਰਹਮ ਹੀ ਹੈ-ਐਸਾ ਨਿਸਚਾ ਕਰਦਾ ਹੈ ॥

ਗੁਰਮੁਖਿ ਪੂਰਨ ਬ੍ਰਹਮ ਸ੍ਰੁਤਿ ਸ੍ਰਵਨ ਹੈ,
ਮਧੁਰ ਬਚਨ ਕਹਿ ਬੇਨਤੀ ਬਿਸਮ ਹੈ" ॥

ਗੁਰਮੁਖ ਨੂੰ 'ਸਰਵਣ ਕੈ' ਕੰਨੀ ਕਰਕੇ 'ਸ੍ਰੁਤਿ' ਸੁਣਿਆ ਭੀ ਪੂਰਣ

ਬ੍ਰਹਮ ਹੀ ਹੁੰਦਾ ਹੈ। ਅਰੁ ਇਸੇ ਕਰਕੇ ਹੀ ਉਹ ਨਿੱਮਰਤਾ ਭਰੇ ਮਿਠੇ ਮਿਠੇ ਬਚਨ (ਐਸੇ ਕਹਿੰਦਾ) ਉਚਾਰਦਾ ਹੈ (ਜਿਨਾਂ ਨੂੰ ਸੁਨਣ ਵਾਲੇ ਸ੍ਰੋਤੇ) 'ਬਿਸਮ' ਹਰਾਨ ਹੋ ਹੋ ਪਿਆ ਕਰਦੇ ਹਨ ॥

"ਗੁਰਮੁਖਿ ਪੂਰਣ ਬ੍ਰਹਮ ਰਸ ਗੰਧ ਸੰਧ,
ਪ੍ਰੇਮ ਰਸ ਚੰਦਨ ਸੁਗੰਧ ਗਮਾਗਮ ਹੈ" ॥

ਰਸ ਅਰੁ ਗੰਧ (ਸ੍ਵਾਦ ਤਥਾ ਸੁੰਘਨ ਵਾਲਿਆਂ ਪਦਾਰਥਾਂ ਦੇ) 'ਸੰਧ' ਸੰਜੋਗ = ਸਮਾਗਮ ਮਿਲਦਿਆਂ ਹੋਯਾਂ ਭੀ ਗੁਰਮੁਖ ਵਾਸਤੇ ਪੂਰਣ ਬ੍ਰਹਮ ਹੀ (ਪ੍ਰਤੀਤ) ਹੋਯਾ ਕਰਦਾ ਹੈ। ਅਤੇ ਚੰਨਣ ਆਦ ਸੁਗੰਧੀ ਦੇ ਗਮ (ਪ੍ਰਾਪਤ ਹੋਯਾਂ ਭੀ) ਅਗੰਮ ਪ੍ਰੇਮ ਰਸ ਨੂੰ ਅਨੁਭਵ ਕਰਿਆ (ਮਾਣਿਆ) ਕਰਦਾ ਹੈ ॥

"ਗੁਰਮੁਖਿ ਪੂਰਨ ਬ੍ਰਹਮ ਗੁਰ ਸਰਬ ਮੈ,
ਗੁਰਮੁਖ ਪੂਰਣ ਬ੍ਰਹਮ ਨਮੋਨਮ ਹੈ" ॥੧੫੨॥

(ਗੱਲ ਕੀਹ ਕਿ ਸਭ ਕਾਰ ਵਿਹਾਰ ਵਿਚ ਵਰਤਦਿਆਂ ਤੇ ਸਮੂੰਹ ਆਕਾਰ ਧਾਰੀਆਂ ਨੂੰ ਮਿਲਦਿਆਂ ਜੁਲਦਿਆਂ ਲੈਣ ਦੇਣ ਆਦ ਕਾਰਜ ਭੁਗਤਾਂਦਿਆਂ ਤੱਕ) ਗੁਰਮੁਖ ਲਈ ਸਭ ਪੂਰਨ ਬ੍ਰਹਮ ਮਈ ਹੀ ਹੈ। ਇਸ ਵਾਸਤੇ ਐਸੇਸਮੂਹਅਵਸਥਾ ਵਿਖੇ ਪੂਰਣ ਬ੍ਰਹਮ ਭਾਵਨਾਂ ਪ੍ਰਾਯਣ ਪੂਰਣ ਬ੍ਰਹਮ ਸਰੂਪ ਗੁਰਮੁਖ ਤਾਂਈ ਬਾਰੰ ਬਾਰ ਨਮਸਕਾਰ ਕਰਦੇ ਹਾਂ ॥ ੧੫੨ ॥

ਇਸ ਪੂਰਣ ਬ੍ਰਹਮ ਮਈ ਅਤੀਂਦਰੇ (ਇੰਦ੍ਰੀਆਂ ਤੋਂ ਅਗੰਮ)ਅਵਸਥਾਦਾ ਨਿਰੂਪਣ ਇਉਂ ਕੀਤਾ ਜਾ ਸਕਦਾ ਹੈਃ—

"ਦਰਸ ਅਦਰਸ ਦਰਸ ਅਸਚਰਜ ਮੈ,
ਹੇਰਤ ਹਿਰਾਨੇ ਦ੍ਰਿਗ ਦ੍ਰਿਸਟਿ ਅਗਮ ਹੈ" ॥

ਅਰਥ—ਦ੍ਰਿਸ਼ਯ ਨੂੰ ਅਦ੍ਰਿਸ਼ਯ ਕੀਤਿਆਂ ਭਾਵ—ਦੇਖਨ ਜੋਗ ਪਰਪੰਚਪਸਾਰੇ ਵੱਲੋਂ ਧਯਾਨ ਨੂੰ (ਬਾਹਰੋਂ) ਸਮੂਲਚਾ ਅੰਦਰ ਸਮੇਟਿਆਂ ਜੋ ਦਰਸ਼ਨ (ਗੁਰਮੁਖ ਨੂੰ ਆਪਣੇ ਅੰਦਰ) ਹੋਯਾ ਕਰਦਾ ਹੈ ਉਹ ਅਚਰਜ ਰੂਪ ਹੈ। ਜਿਸਨੂੰ 'ਹੇਰਤ' ਤਕੱਦਿਆਂ ਸਾਰ ਹੀ ਦ੍ਰਿਗ (ਨੇਤ੍ਰ) ਹਿਰ ਗਏ (ਅਨੇਤਰ ਰੂਪ ਹੋ ਜਾਂਦੇ) ਹਨ, ਕਯੋਂਕਿ ਉਹ ਦ੍ਰਿਸਟਿ (ਨਜ਼ਰ) ਤੋਂ ਅਗੰਮ ਹੈ—ਅਰਥਾਤ ਏਨਾਂ ਨੇਤ੍ਰਾਂ ਦ੍ਵਾਰੇ ਉਹ ਕਦਾਚਿਤ ਤਕਯਾ ਨਹੀਂ ਜਾ ਸਕਦਾ ॥

"ਸ਼ਬਦ ਅਗੋਚਰ ਸ਼ਬਦ ਪਰਮਦਭੁਤ,
ਅਕਥ ਕਥਾ ਕੈ ਸ੍ਰੁਤਿ ਸ੍ਰਵਨ ਬਿਸਮ ਹੈ" ॥

ਸ਼ਬਦ ਤੋਂ ਭੀ ਉਹ ਅਗੋਚਰ ਹੈ (ਪਰ) ਪਰਮ ਅਦਭੁਤ ਸ਼ਬਦ ਸਰੂਪ— ਜਿਸਦੀ ਕਥਾ ਅਕੱਥ ਰੂਪ ਹੈ, ਜਿਸਦੇ ਸੁਨਣ ਵਿਖੇਪ੍ਰਗਟਕੰਨਹਰਾਨਹੋਜਾਂਦੇਹਨ॥

"ਸ੍ਵਾਦ ਰਸ ਰਹਿਤ ਅਪਿਅ ਪੀਆ ਪ੍ਰੇਮ ਰਸ,
ਰਸਨਾ ਬਕਤ ਨੇਤਿ ਨੇਤਿ ਨਮੋ ਨਮ ਹੈ" ॥

ਓਸਦਾ ਸ੍ਵਾਦ ਰਸ (ਛੀਆਂ ਰਸਾਂ ਤੋਂ ਉਤਪੰਨ ਹੋਏ ਛੱਤੀਆਂ ਬਜੰਜਨਾਂ ਦੇ ਸ੍ਵਾਦਾਂ) ਸ੍ਵਾਦ ਤੋਂ ਰਹਿਤ ਹੈ। ਅਰੁ ਏਸ ਅਪਿਅ ਪ੍ਰੇਮ ਰਸ ਨੂੰ "ਪੀਆ" ਪੀਤਾ ਹੈ (ਜਿਸ ਗੁਰਮੁਖ ਨੇ) ਓਸਦੀ ਰਸਨਾ ਹਾਰ ਕੇ ਅਨੰਤ ਅਨੰਤ (ਪੁਕਾਰਦੀ) ਬਾਰੰਬਾਰ ਨਮਸਕਾਰ ਹੀ ਨਮਸਕਾਰ ਕਰਿਆ ਕਰਦੀ ਹੈ ॥

"ਨਿਰਗੁਨ ਸਰਗੁਨ ਅਬਿਗਤਿ ਨ ਗਹਨ ਗਤਿ,
ਸੂਖਮ ਸਥੂਲ ਮੂਲ ਪੂਰਨ ਬ੍ਰਹਮ ਹੈ" ॥੧੫੩॥

ਨਿਰਗੁਣ ਵਾ ਸਰਗੁਣ ਭਾਵ ਕਰਕੇ ਅਬ੍ਯਕਤ ਸਰੂਪ ਹੈ, ਅਰਥਾਤ ਨਾਂ ਓਹ ਨਿਰਗੁਣ ਆਖ੍ਯਾ ਜਾ ਸਕਦਾ ਹੈ ਤੇ ਨਾਂ ਹੀ ਸਰਗੁਣ ਨਾਮ ਦ੍ਵਾਰੇ ਪ੍ਰਗਟ ਕੀਤਾ ਜਾ ਸਕਦਾ ਹੈ, ਅਤੇ ਓਸ ਦੀ 'ਗਤੀ'-ਰਜ਼ਾ ਵਾ ਪ੍ਰਵਿਰਤੀ ਭੀ 'ਨ ਗਹਨ'-ਨਹੀਂ ਜਾਣੀ ਅਥਵਾ ਗ੍ਰਹਣ ਕੀਤੀ ਜਾ ਸਕਦੀ (ਹਾਂ ! ਆਖ ਸਕਦੇ ਹਾਂ ਤਾਂ ਕੇਵਲ ਇਨਾਂ ਸ਼ਬਦਾਂ ਰਾਹੀਂ ਕਿ ਓਹ) ਸੂਖਮ (ਗੁਪਤ ਭਾਵੀ) ਅਰੁ ਸਥੂਲ (ਪ੍ਰਗਟ ਭਾਵੀ) ਸਮੂਹ ਪ੍ਰਪੰਚ ਪਸਾਰੇ ਦਾ "ਮੂਲ"-ਮੁਢ ਹੈ, ਤੇ ਵਰਤਮਾਨ ਸਰੂਪ ਵਿਖੇ ਸਰਬ ਠੌਰ ਰਮਿਆ ਹੋਯਾ ਪ੍ਰੀਪੂਰਣ ਬ੍ਰਹਮ ਹੈ ॥ ੧੫੩ ॥

ਮੋਖ ਪਦਵੀ ਨਾਲੋਂ ਗੁਰਮੁਖ ਪਦਵੀ ਦੀ ਮਹਾਨਤਾ ਦ੍ਰਿਸ਼ਟਾਂਤਾਂ ਦ੍ਵਾਰਾ ਦਿਖੌਂਦੇ ਹਨ:-

"ਖੁੱਲੇ ਸੇ ਬੰਧਨ ਬਿਖੈ ਭਲੋ ਹੈ ਸੀਚਾਨੋ ਜਾਤੇ,
ਜੀਵ ਘਾਤ ਕਰੈ ਨ ਬਿਕਾਰ ਹੋਇ ਆਵਈ" ॥

ਅਰਥ-'ਸੀਚਾਨੋ'-ਬਾਜ ਬੰਨਨ ਵਿੱਚ ਪਿਆ (ਲੱਕ ਪੇਟੀ ਪਈ ਫੜਿਆ ਹੋਯਾ) ਖੁੱਲਿਆਂ ਨਾਲੋਂ 'ਭਲੋ ਹੋ ਜਾਤੇ'-ਚੰਗਾ ਹੋ ਜਾਂਦਾ ਹੈ, (ਕ੍ਯੋਂਕਿ ਐਸਾ ਹੋਣ ਤੇ ਓਹ) ਨਾਂ ਤਾਂ ਜੀਵ ਹਤ੍ਯਾ ਹੀ (ਮਨ ਮੰਨੀ ਤਰਾਂ) ਕਰ ਸਕਿਆ ਕਰਦਾ ਹੈ, ਤੇ ਨਾਂ ਹੀ ਕੋਈ ਹੋਰ ਵਿਗਾੜ ਓਸ ਪਾਸੋਂ ਬਣ ਆਯਾ ਕਰਦਾ ਹੈ ॥

"ਖੁੱਲੇ ਸੇ ਬੰਧਨ ਬਿਖੈ ਚਕਈ ਭਲੀ,
ਜਾਤੇ *ਰਾਮ ਰੇਖ ਮੇਟਿ ਨਿਸਿ ਪ੍ਰਿਯ ਸੰਗ ਪਾਵਈ" ॥

ਚਕਵੀ ਖੁੱਲੀ ਨਾਲੋਂ ਪਿੰਜਰੇ ਪਈ ਹੋਈ ਭਲੀ (ਚੰਗੀ) ਬਣ ਜਾਂਦੀ ਹੈ, 'ਜਾਂਤੇ' ਜਿਸ ਕਰਕੇ 'ਰਾਮ ਰੇਖ' = ਰਾਮ ਚੰਦ੍ਰ ਦੇ ਸਰਾਪ ਨੂੰ ਮਿਟਾਕੇ ਰਾਤਰੀ ਦੇ ਸਮੇਂ 'ਪ੍ਰਿਯ'-ਅਪਣੇ ਪਤੀ (ਚਕਵੇ) ਦੇ ਮੇਲ ਨੂੰ ਪ੍ਰਾਪਤ ਹੋਈ ਰਹਿੰਦੀ ਹੈ ॥

---

*ਰਾਮਾਯਣ ਵਿਚ ਲਿਖ੍ਯਾ ਹੋਯਾ ਹੈ ਕਿ ਜਦ ਸੀਤਾ ਨੂੰ ਰੌਣ ਛਲਕੇ ਲੈ

**"ਖੁੱਲੇ ਸੇ ਬੰਧਨ ਬਿਖੇ ਭਲੋ ਹੈ ਸੂਆ ਪ੍ਰਸਿਧ,**
**ਸੁਨਿ ਉਪਦੇਸ਼ ਰਾਮ ਨਾਮ ਲਿਵਲਾਵਈ" ॥**

(ਇਹ ਗੱਲ ਭੀ) 'ਪ੍ਰਸਿੱਧ'–ਮਸ਼ਹੂਰ ਹੈ (ਚੰਗੀ ਤਰਾਂ ਨਾਲ ਸਹੀ ਹੋ ਚੁੱਕੀ ਹੋਈ ਹੈ ਕਿ) ਤੋਤਾ ਭੀ ਖੁੱਲਜਾਂ ਨਾਲੋਂ (ਛੁੱਟੀ ਹੋਈ ਦਸ਼ਾ ਨਾਲੋਂ) ਪਿੰਜਰੇ ਵਿਚ ਬੰਦ ਪਿਆ ਹੀ ਚੰਗਾ ਹੁੰਦਾ ਹੈ। (ਕਜੋਂ ਜੁ ਐਸਾ ਹੋਣ ਕਰਕੇ ਹੀ) ਅਨੇਕ ਤਰਾਂ ਦੀ ਬਾਣੀ ਰੂਪ ਉਪਦੇਸ਼ ਨੂੰ ਸੁਣ ਸਕਦਾ ਤੇ ਰਾਮ ਦੇ ਨਾਮ ਦੀ ਲਿਵ (ਬਾਰੰ ਬਾਰ ਰਟ) ਲਗਾ ਸਕਦਾ ਹੈ।

**"ਮੋਖ ਪਦਵੀ ਸੈ ਤੈਸੇ ਮਾਨਸ ਜਨਮ ਭਲੋ,**
**ਗੁਰਮੁਖਿ ਹੋਇ ਸਾਧ ਸੰਗਿ ਪ੍ਰਭੁ ਧਿਆਵਈ" ॥ ੧੫੪ ॥**

ਤਿਸੀ ਪ੍ਰਕਾਰ ਮੋਖ ਪਦਵੀ ਨਾਲੋਂ ਮਨੁੱਖ ਸਰੀਰ ਰੂਪ ਪਿੰਜਰੇ ਵਿਚ ਜ਼ੀਵ ਦਾ (ਅਸਾਡਾ) ਔਣਾ ਰੂਪ ਮਾਨਸ ਜਨਮ ਲੈਣਾ ਚੰਗਾ ਹੈ, ਜਿਸ ਕਰਕੇ ਸਤ ਸੰਗਤ ਦੁਾਰੇ ਗੁਰਮੁਖ ਬਣ ਕੇ (ਇਹ ਮਨੁੱਖ) ਸਰਬ ਸ਼ਕਤੀ ਮਾਨ ਵਾਹਗੁਰੂ ਨੂੰ ਧਿਔਂਦਾ (ਅਰਾਧਦਾ) ਰਹੇ ॥ ੧੫੪ ॥

ਵੀਚਾਰਃ–

ਪਿਛੇ ਕਬਿੱਤ ਨੰਃ ੧੪੪ ਵਿਖੇ ਰਾਮ ਨਾਮ ਕਹਿੰਦਿਆਂ ਤੋਤੇ ਦੇ ਬੰਧਨ ਪਸਰਣ ਦਾ ਬਿਰਤ੍ਰਾਂਤ ਦੱਸਕੇ ਇਸ ਉਪਰ ਜੋ ਕਟਾਖਜ ਭਾਈ ਸਾਹਬ ਨੇ ਚਲਾਜਾ ਸੀ, ਓਸਦਾ ਤਾਤਪਰਜ ਮਨੁੱਖਾਂ ਨੂੰ ਤੋਤੇ ਵਾਕੂੰ ਬਜਰਥ ਰਟ ਲਗਾਣੋਂ ਹੋੜਨ ਦਾ ਸੀ। ਜੇ ਮਨੁੱਖ ਹੋਕੇ ਭੀ ਓਕੂੰ ਹੀ ਕੀਤਜਾਂ ਰਾਮ ਮਿਲ ਸਕਦਾ ਹੋਵੇ ਤਾਂ ਏਸਦਾ ਪਸੂਆਂ ਪੰਛੀਆਂ ਨਾਲੋਂ ਵਾਧਾ ਕਿਸਗੱਲੇ ? ਆਦਮੀਦਾ ਤਾਂਗਜਾਨ ਵਿਚ ਹੀ ਵਾਧਾ ਹੈ, ਇਸ ਵਾਸਤੇ ਭਜਨ ਕਰਦਿਆਂ ਭੀ ਭਜੇਨ ਪ੍ਰਾਇਣੀ ਕਾਰਵਾਈ ਵਿਖੇ ਜੇ ਵਿਸ਼ੇਖ ਗਜਾਨ ਵਾਲੀ ਜੁਗਤੀ ਅਧੀਨ ਅਮਲ ਕਰੇ, ਤਾਂ ਜਾਕੇ ਇਸ ਦੇ ਵੱਡਤ ਦੀ ਕਦਰ ਰਹਿ ਸਕਦੀ ਹੈ। ਨਾਲ ਹੀ–ਹਰ ਇਕ ਬਾਤ ਦੇ ਦੋ ਅੰਗ ਹੁੰਦੇ ਹਨ ਜਿਨਾਂ ਨੂੰ ਭਲਾ ਬੁਰਾ ਅੰਗ, ਅਥਵਾ ਹਨੇਰਾ ਚਾਨਣਾਂ ਪੱਖ ਦੇ ਨਾਮਾਂ ਨਾਲ ਕਿਹਾ ਜਾਂਦਾ ਹੈ; ਤੇ ਇਨਾਂ ਅੰਗਾਂ ਤੋਂ ਸਮੇਂ ਸਮੇਂ ਅਨੁਸਾਰ <u>ਕੰਮ ਲੈਕੇ</u> <u>ਜੋਗਜ਼ ਸਿਖਜਾ</u>

---

ਗਿਆ ਸੀ ਤਾਂ ਰਾਮਚੰਦ੍ਰ ਜੀ ਓਸਦੇ ਬਿਰਹੇਨਾਲਆਤੁਰਹੋਇ ਬਿਰਛ ੨ ਪਤ੍ਰ ੨ ਪਾਸੋਂ ਮਾਨੋਂ ਪਤੇ ਪੁਛਦੇ ਫਿਰ ਰਹੇ ਸਨ, ਜਦ ਕਿ ਨਦੀ ਵਿਚ ਚਕਵੀ ਚਕਵੇ ਦਾ ਜੋੜਾ ਕਲੋਲ ਕਰ ਰਿਹਾ ਸੀ, ਤੇ ਚਕਵੀ ਨੇ ਕੁਛ ਠਠੇ ਭਰੀ ਨੋਕ ਝੋਕ ਦੀ ਭਾਖਜਾ ਉਚਾਰੀ ਸੀ। ਜਿਸ ਪੁਰ ਰਾਮ ਚੰਦ੍ਰ ਜੀ ਨੇ ਸਰਾਪ ਦਿੱਤਾ ਕਿ ਜਿਸ ਪਤੀ ਮਿਲਾਪ ਦੇ ਮਾਨ ਮਤਜਾਂ ਚਕਵੀ ! ਤੂੰ ਮਦ ਅੰਧ ਹੋਈ ਮਸਖਰੀ ਕਰ ਰਹੀ ਹੈਂ, ਜਾਹ ਅੱਜ ਤੋਂ ਉਪ੍ਰੰਤ ਰਾਤ ਸਮੇਂ ਤੁਹਾਡੇ ਬੰਸ ਵਿਚ ਹੀ ਤ੍ਰੀਵੀਂ ਭਰਤਾ ਦਾ ਵਿਛੋੜਾ ਰਿਹਾ ਕਰੇਗਾ ॥

ਲਈ ਜਾਯਾ ਕਰਦੀ ਹੈ, ਜਿਸ ਕਰਕੇ ਸੰਸਾਰ ਵਿਚ ਵਰਤਦਿਆਂ ਮਨੁੱਖ ਆਪਣੀ ਪੂਰੀ ਪੂਰੀ ਉਨੱਤੀ ਨੂੰ ਸਾਧਦਾ ਹੋਯਾ ਬੁਰਾਈਓਂ ਅਪਣੇ ਆਪਨੂੰ ਬਚਾਇ ਭਲਾਈ ਦੀ ਟੀਸੀ ਉਪਰ ਅਰੂੜ ਹੋ ਸਕਦਾ ਹੈ ॥ ਸੋ ਅਗੇ ਪਿਛੇ ਕਹੀ ਬਾਰਤਾ ਦਾ ਆਪੋ ਵਿਚ ਵਿਰੋਧ ਸਮਝਕੇ ਮਨ ਵਿਚ ਕਿੰਤੂ ਨੂੰ ਥਾਂ ਨਹੀਂ ਦੇਣੀ ਚਾਹੀਦੀ ।

ਸੰਗਤ ਅਨੁਸਾਰ ਰੰਗਤ ਤੇ ਤੈਸੀ ਹੀ ਅੰਤ ਕਾਲ ਵਿਖੇ ਬਿਰਤੀ:-

**ਜੈਸੇ ਸੂਆ ਉਡਤ ਫਿਰਤ ਬਨ ਬਨ ਪ੍ਰਤਿ,**
**ਜੈਸੇ ਈ ਬਿਰਖ ਬੈਠੇ ਤੈਸੇ ਫਲ ਚਾਖਈ॥**

ਅਰਥ-ਜਿਸ ਤਰਾਂ ਤੋਤਾ ਉਡਦਾ ਫਿਰਦਾ ਹੈ ਬਨ ਬਨ ਤਾਂਈ-ਅਰਥਾਤ ਇਕ ਜੰਗਲ ਤੋਂ ਦੂਏ ਨੂੰ ਤੇ ਦੂਏ ਤੋਂ ਤੀਏ ਚੌਥੇ ਆਦ ਵਿਖੇ, ਪਰੰਤੂ ਜੇਹੋ ਜੇਹੇ (ਖੱਟੇ ਮਿਠੇ ਬੇਰ ਅੰਬ ਆਦ ਫਲ ਵਾਲੇ) ਬੂਟੇ ਉੱਤੇ ਬੈਠਦਾ ਹੈ ਓਹੋ ਓਹੋ ਜੇਹੇ ਫਲ (ਸ੍ਵਾਦ) ਨੂੰ ਚਖਿਆ ਕਰਦਾ ਹੈ ॥ (ਇਸੇ ਭਾਂਤਿ ਉਹ ਫੜਿਆ ਜਾਕੇ)

**ਪਰ ਬਸਿ ਹੋਇ ਜੈਸੀ ਜੈਸੀਐ ਸੰਗਤਿ ਮਿਲੈ,**
**ਸੁਨ ਉਪਦੇਸ਼ ਤੈਸੀ ਭਾਖਾ ਲੈ ਸੁ ਭਾਖਈ ॥**

ਅਰਥ-ਪਰ ਅਧੀਨ ਹੋਕੇ ਜਿਸ ਜਿਸ ਭਾਂਤ ਦੀ ਸੰਗਤਿ ਵਿਖੇ ਮਿਲਿਆ ਕਰਦਾ ਹੈ, ਸੁਣ-ਸੁਣਕੇ (ਵੈਸਿਆਂ ਵੈਸਿਆਂ ਬਚਨਾਂ ਉਪਦੇਸ਼ਾਂ-ਸਮਝੌਤੀਆਂ ਨੂੰ) ਤੈਸੀ ਤੈਸੀ ਭਾਖਾ (ਬੋਲੀ) ਹੀ 'ਸ' ਉਹ (ਫੇਰ) ਲੈ ਭਾਖਈ = ਲੈ ਉਚਾਰਦਾ ਹੈ ॥

**ਤੈਸੇ ਚਿਤ ਚੰਚਲ ਚਪਲ ਜਲ ਕੋ ਸੁਭਾਉ,**
**ਜੈਸੇ ਰੰਗ ਸੰਗ ਮਿਲੈ ਤੈਸੋ ਰੰਗ ਰਾਖਈ ॥**

ਅਰਥ-ਤਿਸੀ ਪ੍ਰਕਾਰ ਚਿੱਤ ਚੰਚਲ (ਉਡਾਰੂ)ਹੈ, ਤੇ ਸੁਭਾਵ ਜਿਸ ਦਾ ਜਲ ਦੇ ਸਮਾਨ 'ਚਪਲ'-ਅਨ ਇਸਥਿਰ (ਚਲਾਇਮਾਨ ਰਹਣ ਵਾਲਾ) ਹੈ, ਜਿਹੋ ਜੇਹੇ ਰੰਗ ਨਾਲ ਮਿਲਦਾ ਹੈ ਇਹ ਤੇਹੋ ਜੇਹਾ ਹੀ ਰੰਗ ਰਖ ਲਿਆ (ਧਾਰ ਲਿਆ) ਕਰਦਾ ਹੈ। ਅਰਥਾਤ ਜਿਸ ਜਿਸ ਤਰਾਂ ਦੇ ਪਦਾਰਥਾਂ ਦੀ ਸਮੀਪਤਾ ਚਿੱਤ ਨੂੰ ਪ੍ਰਾਪਤ ਹੁੰਦੀ ਹੈ ਓਹੋ ਓਹੋ ਜੇਹੀ ਹੀ ਵਾਸਨਾਂ ਖੜੀ ਕਰਣ ਲਗ ਪਿਆ ਕਰਦਾਹੈ॥ (ਬਸ ਇਸੇ ਵਾਸਨਾਂ ਦੇ ਅਧੀਨ ਹੀ)

**ਅਧਮ ਅਸਾਧ ਜੈਸੇ ਬਾਰੁਨੀ ਬਿਨਾਸ ਕਾਲ,**
**ਸਾਧ ਸੰਗ ਗੰਗ ਮਿਲਿ ਸੁਜਨ ਭਿਲਾਖਈ ॥੧੫੫॥**

ਅਰਥ-ਜਿਸ ਭਾਂਤ ਇਕ ਨੀਚ ਭੈੜਾ ਆਦਮੀ ਮਰਣ ਲਗਿਆਂ ਭੀ ਸ਼ਰਾਬ ਨੂੰ ਹੀ ਲੋਚਦਾ ਹੈ। ਇਸੇ ਭਾਂਤ ਸ੍ਰੇਸ਼ਟ ਸੰਗਤ (ਸਤਸੰਗ) ਵਿਖੇ ਮਿਲਿਆ ਹੋਯਾ 'ਸੁਜਨ'-ਸ੍ਰੇਸ਼ਟ ਮਨੁੱਖ (ਮਰਣ ਲੱਗਾ) ਭੀ ਗੰਗਾ ਜਲ ਵਾ ਭਲਾ ਸੰਗ (ਮੰਗਿਆ ਕਰਦਾ ਹੈ) ॥ ੧੫੫ ॥

ਉਹੀ ਬਾਰਤਾ ਦ੍ਰਿਸ਼ਟਾਂਤਾਂ ਸਹਤ ਮੁੜ ਵਰਨਣਃ—

**ਜੈਸੇ ਜੈਸੇ ਰੰਗ ਸੰਗ ਮਿਲਤ ਸੇਤਾਂਬਰ ਹੁਇ,**
**ਤੈਸੋ ਤੈਸੋ ਰੰਗ, ਅੰਗ ਅੰਗ ਲਪਟਾਇ ਹੈ ॥**

ਅਰਥ—ਜਿਸ ਜਿਸ ਪ੍ਰਕਾਰ ਦੇ ਲਾਲ ਸਾਵੇ ਪੀਲੇ ਕਾਲੇ ਆਦ ਰੰਗਾਂ ਨਾਲ ਸੇਤ-ਅੰਬਰ = ਚਿੱਟਾ (ਉੱਜਲਾ) ਬਸਤਰ 'ਮਿਲਤ'—ਮੇਲ ਪਾਵੇ, ਤੇਹੋ ਤੇਹੋ ਜੇਹੇ ਰੰਗ ਨੂੰ ਹੀ 'ਅੰਗ ਅੰਗ ਲਪਟਾਇ'—ਅਪਣੀ ਤਾਰ ਤਾਰ ਵਿਚ ਲੀਨ (ਜਜ਼ਬ) ਕਰਕੇ 'ਹੁਇ ਹੈ'—ਬਣ ਜਾਂਦਾ ਹੈ (ਓਸੇ ਹੀ ਰੰਗ ਦਾ) ॥

**ਭਗਵਤ ਕਥਾ ਅਰਾਧਨ ਕਉ ਧਾਰਨੀਕ,**
**ਲਿਖਿਤ ਕ੍ਰਿਤਾਸਪੱਤ੍ਰ ਬੰਧ ਮੋਖਦਾਇ ਹੈ ॥**

ਅਰਥ—(ਕਿਰਤਾਸ ਪਤਰ = ਕਾਗਜ਼ ਦਾ ਪਤ੍ਰਾ ਮਹਾਂ ਅਪਵਿਤ੍ਰ ਗੰਦਾ ਮੰਨਿਆ ਹੈ, ਕਯੋਂਕਿ ਗਲੀਆਂ ਬਜ਼ਾਰਾਂ ਵਿਚ ਰੁਲਦੀਆਂ ਗਲੀਆਂ ਸੜੀਆਂ ਲੀਰਾਂ ਕਤੀਰਾਂ ਨੂੰ ਗਾਲ ਗਾਲ, ਕੁੱਟ ਕੁੱਟ ਅਰ ਦੱਬ ਦੱਬ ਕੇ ਤਯਾਰ ਕੀਤਾ ਜਾਂਦਾ ਹੈ, ਸੋ ਐਸੇ ਗੰਦੇ ਮੰਦੇ) ਕਾਗਜ਼ ਦੇ ਪਤ੍ਰਿਆਂ ਉਪਰ 'ਭਗਵਤ ਅਰਾਧਨ ਕਉ ਧਾਰਨੀਕ ਕਥਾ ਲਿਖਿਤ'—ਭਗਵੰਤ ਦੀ ਅਰਾਧਨਾਂ ਖਾਤਰ ਧਾਰਣ ਜੋਗ ਜੇ ਕਥਾ ਲਿਖੀ ਜਾਵੇ (ਤਾਂ ਓਹੋ ਗੰਦਾ ਕਾਗਜ਼) ਸੰਸਾਰ ਦਿਆਂ ਬੰਧਨਾਂ ਤੋਂ ਮੁਕਤੀ ਦਾਤਾ ਬਣ ਪਿਆ ਕਰਦਾ ਹੈ।

**ਸੀਤ ਗ੍ਰੀਖਮਾਦਿ ਬਰਖਾ ਤ੍ਰਿਬਿਧ ਬਰਖ ਮੈਂ,**
**ਨਿਸ ਦਿਨ ਹੋਇ ਲਘੁ ਦੀਰਘ ਦਿਖਾਇ ਹੈ ॥**

ਅਰਥ—ਵਰ੍ਹੇ (ਸਾਲ) ਭਰ ਦੇ ਸਮੇਂ ਅੰਦਰ ਸਿਆਲਾ ਹੁਨਾਲਾ ਤੇ ਬਰਸਾਤ (ਕਿਣਮਿਣੀ ਬਹਾਰ) ਇਹ ਤਿੰਨ ਪ੍ਰਸਿੱਧ ਰੁੱਤਾਂ ਵਰਤ੍ਯਾ ਕਰਦੀਆਂ ਹਨ, (ਜਿਨਾਂ ਰੁੱਤਾਂ ਦੇ ਨਾਲ ਸੰਬੰਧ ਪਾਇ) ਰਾਤ ਦਿਨ ਛੋਟੇ ਤੇ ਵਡੇ ਹੋ ਦਿਖਾਯਾ ਕਰਦੇ ਹਨ ॥

**ਤੈਸੇ ਚਿੱਤ ਚੰਚਲ ਚਪਲ—ਪਉਨ ਗਉਨ ਗਤਿ,**
**ਸੰਗਮ ਸੁਗੰਧ ਬਿਰਗੰਧ ਪ੍ਰਗਟਾਇ ਹੈ ॥੧੫੬॥**

ਅਰਥ—(ਅਤੇ ਇਸੇ ਭਾਂਤ) ਪੌਣ ਦੇ 'ਗਉਨ' ਆਕਾਸ਼ ਵਿਚ 'ਗਤਿ' ਚਲਦਿਆਂ ਹੋਯਾਂ, ਅਥਵਾ ਪਉਨ ਦੇ ਗਉਨ (ਚਲਨ) ਦੀ ਗਤਿ (ਚਾਲ) (ਜਿਸ ਜਿਸ ਭਾਂਤ ਦੀ ਭਲੀ ਬੁਰੀ ਮਹਿਕ ਵਾਲੇ ਪਦਾਰਥ ਦੇ) ਸੰਗਮ (ਸਾਥ—ਨਾਲ) ਮੇਲ ਪਾਵੇ, ਓਹੋ ਓਹੋ ਜੇਹੀ ਹੀ ਚੰਗੀ ਵਾ ਭੈੜੀ ਗੰਧ (ਬਾਸਨਾਂ) ਨੂੰ ਪ੍ਰਗਟਾਇਆ ਕਰਦੀ ਹੈ, ਤਿਸੇ ਪ੍ਰਕਾਰ ਹੀ ਚੰਚਲ ਚਿੱਤ ਦੀ ਚਪਲ (ਚਲਾਯਮਾਨ) ਦਸ਼ਾ (ਦਾ ਸੁਭਾਵ ਸਮਝੋ, ਕਿ ਜਿਸ ਜਿਸ ਭਾਂਤ ਦੇ ਸੁਭਾਵ ਵਾਲੇ ਭਲੇ ਬੁਰੇ ਪੁਰਖ ਵਾ ਪਦਾਰਥ ਦੀ ਸੰਗਤ ਨੂੰ ਪ੍ਰਾਪਤ ਹੋਵੇ ਓਹੋ ਓਹੋ ਜੇਹੀਆਂ ਵਾਸਨਾਂ, ਸੰਕਲਪਾਂ ਤਥਾ ਸੰਸਕਾਰਾਂ ਨੂੰ ਅਪਣੇ ਵਿਚੋਂ ਪ੍ਰਗਟ ਚਾਹ ਕਰ੍ਯਾ ਕਰਦਾ ਹੈ) ॥ ੧੫੬ ॥

ਸੰਸਾਰ ਚਉਪੜ ਦੀ ਬਾਜੀ ਦੇ ਖੇਲ ਸਮਾਨ ਹੈ-ਹਾਰ ਜਿੱਤ ਸਦਾ ਇਸ ਵਿਚ ਵਰਤਦੀ ਹੈ, ਗੁਰਮੁਖ ਹਾਰ ਜਿੱਤ ਤੋਂ ਪਰੇ ਹੋ ਵਰਤੇ, ਤੇ ਚੌਪੜ ਨਹੀਂ ਖੇਲੇ:-

**ਚਤੁਰ ਪਹਰ ਦਿਨ, ਜਗਤ ਚਤੁਰ ਜੁਗ,**
**ਨਿਸ ਮਹਾਂ ਪਰਲੈ ਸਮਾਨ ਦਿਨ ਪ੍ਰਤਿ ਹੈ ॥**

ਅਰਥ-ਦਿਨ ਦੇ ਚਾਰ ਪਹਰਾਂ ਸਮਾਨ ਜਗਤ ਦੇ ਜੋ ਚਾਰ ਜੁਗ ਹਨ, ਅਰੁ ਨਿੱਤ, ਨਿਮਿੱਤ, ਗਜਾਨ ਤਥਾ ਮਹਾਂ ਪਰਲੋ ਰੂਪ ਇਹ ਰਾਤ੍ਰੀ ਦੇ ਮਹਾਂ ਪਰਲੋ ਰੂਪ ਚਾਰੋਂ ਪਹਰੇ ਜੋ ਹਨ ਇਹ 'ਦਿਨ ਪ੍ਰਤਿ'-ਰੋਜ਼ ਬਰੋਜ਼ (ਰਾਤ ਦਿਨ) ਚੌਪੜ ਦੇ ਪੜਤਲਿਆਂ ਵਾਂਕੂ ਵਿਛੇ (ਪਸਰੇ) ਰਹਿੰਦੇ ਹਨ ॥

**ਉਤਮ ਮਧਿਮ ਨੀਚ ਤ੍ਰਿਗੁਣ ਸੰਸਾਰ ਗਤਿ,**
**ਲੋਗ ਬੇਦ ਗਿਆਨ ਉਨਮਾਨ ਆਸਕਤਿ ਹੈ ॥**

ਅਰਥ-ਜੀਕੂੰ ਬਾਦਸ਼ਾਹ, ਗੁਲਾਮ (ਵਜ਼ੀਰ) ਤੇ ਪਜਾਦਜਾਂ ਰੂਪ ਗੋਟਾਂ ਦੀ ਖੇਡ ਚੌਪੜ ਬਾਜੀ ਵਿਚ ਖਿਡੀਂਦੀ ਹੈ, ਤੀਕੂੰ ਹੀ ਤਿੰਨ ਗੁਣ ਸਰੂਪੀ ਸੰਸਾਰ ਦੇ ਉਤਮ (ਸਤੋਗੁਣੀ) ਮਧਮ (ਰਜੋਗੁਣੀ) ਅਰੁ ਨੀਚ (ਤਮੋਗੁਣੀ) ਜੀਵ ਰੂਪ ਗੋਟਾਂ ਦੀ 'ਗਤਿ' ਪ੍ਰਵਿਰਤੀ (ਇਸ ਖੇਡ ਵਿਚ) ਵਰਤ ਰਹੀ ਹੈ। (ਅਤੇ ਜਿਸ ਪ੍ਰਕਾਰ ਚੌਪੜ ਦੇ ਸੰਕੇਤੀ ਨਿਯਮਾਂ ਮੁਜਬ,ਵਾ ਖਿਲਾੜੀਆਂ ਦੇ ਆਮ ਵਰਤਾਰੇ ਤਥਾ ਉਕੱਤ ਬਾਜੀ ਅਨੁਸਾਰ ਸੁੱਟਿਆਂ ਨਰਦਾਂ-ਪਾਸਜਾਂ-ਮੂਜਬ,ਓਨਾਂ ਗੋਟਾਂ ਵਿਚ ਊਚ ਨੀਚ ਗਤੀ ਵਾਪਰਜਾ ਕਰਦੀ ਹੈ, ਇਸੇ ਪ੍ਰਕਾਰ ਹੀ) ਲੌਕਿਕ ਗਜਾਨ (ਸੰਸਾਰ ਚਾਲੀ ਰੀਤਾਂ ਰਸਮਾਂ), ਬੈਦਿਕ ਗਜਾਨ (ਕਰਮ ਉਪਾਸਨਾਂ ਗਜਾਨ ਭਾਵੀ ਬੇਦ ਉਕ੍ਤ ਚਾਲ) ਤਥਾ ਉਨਮਾਨ (ਕਾਲਪਨਿਕਗਜਾਨ = ਦਲੀਲ ਬਾਜ਼ੀ ਵਾ ਉੱਕਤ ਜੁਗਤ ਚਾਲੀ ਗਜਾਨ) ਅਨੁਸਾਰ ਆਸਕਤਿ = ਰੁਚੀ ਧਾਰਦਿਆਂ ਹੋਯਾਂ ਇਨਾਂ ਜੀਵਾਂ ਦੀ ਲੋਕ ਪ੍ਰਲੋਕ ਭਾਵੀ ਗਤੀ ਦਾ ਵਰਤਾਰਾ ਵਰਤਦਾ ਰਹਿੰਦਾ ਹੈ ॥

**ਰਜ ਤਮ ਸਤਿ ਗੁਨ ਅਉਗੁਨ ਸਿਮ੍ਰਤ ਚਿਤ,**
**ਤ੍ਰਿਗੁਣ ਅਤੀਤ ਬਿਰਲੋਈ ਗੁਰਮਤਿ ਹੈ ॥**

ਅਰਥ-ਤਾਤਪਰਜ ਕੀਹ ਕਿ ਰਜੋ ਗੁਣੀ ਪ੍ਰਵਿਰਤੀ, ਤਮੋ ਗੁਣੀ ਤਥਾ ਸਤੋ ਗੁਣੀ ਪ੍ਰਵਿਰਤੀ ਰੂਪ ਅਉਗੁਨ (ਉਲਟੇ ਗੁਣਾਂ) ਭਰੀ ਖੇਡ 'ਸਿ'-ਸਹਤ = ਨਾਲ ਮਰਤ ਚਿੱਤ (ਚਿਤ ਹਾਰ ਜਿੱਤ ਵਿਚ ਹੀ) ਮਰਦਾ ਰਹਿੰਦਾ ਹੈ-ਭਾਵ ਬਾਰੰ ਬਾਰ ਜਨਮ ਮਰਣ ਰੂਪ ਦਸ਼ਾ ਨੂੰ ਪ੍ਰਾਪਤ ਹੁੰਦਾ ਰਹਿੰਦਾ ਹੈ। (ਪ੍ਰੰਤੂ ਜੁੱਟ ਵਿੱਚ ਆ ਕੇ ਨਰਦ ਦੀ ਮਾਰ ਤੋਂ ਬਚੀ ਹੋਈ ਕਿਸੇ ਵਿਰਲੀ ਗੋਟ ਵਾਂਕੂੰ) ਗੁਰਮਤਿ ਅਨੁਸਾਰ ਵਰਤਨ ਵਾਲਾ ਕੋਈ ਵਿਰਲਾ ਪੁਰਖ (ਗੁਰਮੁਖ) ਹੀ ਹੁੰਦਾ ਹੈ।

**ਚਤੁਰ ਬਰਨ ਸਾਰ ਚਉਪਰ ਕੋ ਖੇਲ ਜੁਗ,**
**ਸਾਧ ਸੰਗ ਜੁਗਲ ਹੁਇ ਜੀਵਨ ਮਕਤਿ ਹੈ ॥੧੫੭॥**

ਅਰਥ-(ਸਾਰਦੀ ਬਾਤ ਇਹ ਕਿ) ਜੇ ਕਰਕੇ ਚਾਰੋਂ ਬਰਨਾਂ ਦੀ ਚੌਸਰ ਰੂਪ ਚਉਪੜ ਦੀ ਜੁਗਤ ਸੰਬੰਧੀ ਖੇਲ ਵਿਚੋਂ ਸਾਧ ਸੰਗਤ ਨਾਲ ਰਲਕੇ ਜੁਗਲ (ਜੋਟਾ) 'ਹੁਇ'-ਬਣੇ (ਜਿਹੜਾ ਕੋਈ) ਓਹੋ ਹੀ ਜੀਉਂਦੇ ਜੀ ਮੁਕਤ ਹੋ ਸਕਦਾ ਕਰਦਾ ਹੈ। ਭਾਵ ਕਾਲ ਵਾ ਕਾਲੀ ਰੂਪ ਖਿਲਾੜੀਆਂ ਦੀ ਹਾਰ ਜਿੱਤ ਰੂਪ ਮਾਰ ਤੋਂ ਇੱਕ ਐਸਾ ਗੁਰਮੁਖ ਹੀ ਬਚਦਾ ਰਹਿ ਸਕਦਾ ਹੈ ॥ ੧੫੭ ॥

ਸੰਗ ਦੇ ਰੰਗ ਉਪਰ ਹੀ ਮੁੜ ਹੋਰ ਦ੍ਰਿਸ਼ਟਾਂਤ ਦੇਕੇ ਸਤ ਸੰਗ ਵਿਖੇ ਵਰਤਨ ਦੀ ਪ੍ਰੇਰਨਾ ਕਰਦੇ ਹਨ:-

**ਜੈਸੇ ਰੰਗ ਸੰਗ ਮਿਲਤ ਸਲਿਲ, ਮਿਲ,**
**ਹੋਇ ਤੈਸੋ, ਤੈਸੋ ਰੰਗ ਜਗਤ ਮੈ ਜਾਨੀਐ॥**

ਅਰਥ-ਜੇਹੋ ਜੇਹੋ ਜੇਹੇ ਰੰਗ ਨਾਲ ਮਿਲਦਾ ਹੈ ਪਾਣੀ-ਮਿਲਕੇ ਹੋ ਜਾਂਦਾ ਹੈ ਓਸੇ ਓਸੇ ਰੰਗ ਦਾ ਹੀ-(ਇਹ ਗੱਲ) ਸਾਰੇ ਹੀ ਜਗਤ ਵਿਚ ਜਾਣੀ ਜਾ ਰਹੀ ਹੈ, ਭਾਵ-ਪ੍ਰਸਿੱਧ ਹੈ ॥

**ਚੰਦਨ ਸੁਗੰਧ ਮਿਲ ਪਵਨ ਸੁਗੰਧ, ਸੰਗ,**
**ਮਲ ਮੂਤ੍ਰ ਸੂਤ੍ਰ ਬਿਰਗੰਧ ਉਨਮਾਨੀਐ ॥**

ਅਰਥ-ਚੰਨਣ ਦੀ ਸੁਗੰਧੀ ਨਾਲ ਮਿਲਕੇ ਪੌਣ ਸੁਗੰਧੀ (ਮਹਕ) ਵਾਲੀ ਬਣ ਜਾਂਦੀ ਹੈ, ਤੇ ਮਲ ਮੂਤ੍ਰ ਦੇ ਸੂਤ੍ਰ (ਸੂਤ) ਤਾਰ-ਵਲੇਂਤ ਵਿਚ ਆਈ ਹੋਈ ਭੈੜੀ ਬਾਸਨਾਂ ਵਾਲੀ (ਦੁਰ ਗੰਧ) ਰੂਪ ਵੀਚਾਰੀਦੀ ਹੈ ॥

**ਜੈਸੇ ਜੈਸੇ ਪਾਕ ਸਾਕ ਬਿੰਜਨ ਮਿਲਤ ਘ੍ਰਿਤ,**
**ਤੈਸੋ ਤੈਸੋ ਸ੍ਵਾਦ ਰਸ ਰਸਨਾ ਕੈ ਮਾਨੀਐ ॥**

ਅਰਥ-ਜਿਸ ਜਿਸ ਭਾਂਤ ਦੇ ਪਾਕ (ਰਸੋਈ ਵਿਖੇ ਪਕਾਏ ਹੋਏ) ਸਾਗ ਭਾਜੀ ਆਦ ਪਦਾਰਥਾਂ ਨਾਲ ਘਿਉ ਮਿਲਦਾ ਹੈ, ਤਿਸ ਤਿਸ ਭਾਂਤ ਦੇ ਹੀ ਰਸ ਵਾਲਾ ਸ੍ਵਾਦ ਓਸਦਾ ਰਸਨਾਂ ਦ੍ਵਾਰੇ ਮੰਨਣ ਵਿਚ ਆਯਾ ਕਰਦਾ ਹੈ ॥

**ਤੈਸੇ ਹੀ ਅਸਾਧ ਸਾਧ ਸੰਗਤ ਸੁਭਾਵ ਗਤਿ,**
**ਮੂਰੀ ਆਉ ਤੰਬੋਲ ਰਸ ਖਾਏ ਤੇ ਪਹਿਚਾਨੀਐ ॥ ੧੫੯॥**

ਅਰਥ-ਇਸੇ ਹੀ ਪ੍ਰਕਾਰ ਅਸਾਧ ਸੰਗਤ ਤੇ ਸਾਧ ਸੰਗਤ ਦੇ ਸੁਭਾਵ ਦੀ ਦਸ਼ਾ ਦਾ ਹੁੰਦਾ ਹੈ-ਭਾਵ, ਅਸਾਧ ਸੰਗਤਿ (ਭੈੜੀ ਸੰਗਤ-ਕੁਸੰਗ) ਵਿਚ ਆਦਮੀ ਭੈੜੇ ਸੁਭਾਵ ਵਾਲਾ, ਬਣ ਜਾਂਦਾ ਹੈ, ਤੇ ਸਾਧ ਸੰਗਤਿ ਵਿਚ ਭਲੇ (ਚੰਗੇ) ਸੁਭਾਵ ਵਾਲਾ, (ਪ੍ਰੰਤੂ ਸੂਰਤ ਨਹੀਂ ਬਦਲਿਆ ਕਰਦੀ) ਜੀਕੂੰ ਮੂਲੀ ਅਤੇ ਪਾਨ ਦਾ ਰਸ (ਸ੍ਵਾਦ-ਮਜ਼ਾ) ਖਾਣੇ ਤੇ ਹੀ ਪਛਾਣਿਆ ਜਾ ਸਕਦਾ ਹੈ (ਤੀਕੂੰ ਭਲੇ ਬੁਰੇ ਦੀ ਪਛਾਣ ਸੰਗਤ ਵਾ ਸਮੀਪਤਾ ਤੋਂ ਹੀ ਹੋ ਆਯਾ ਕਰਦੀ ਹੈ, ਭਾਤੇ ਕੁਸੰਗਤੋਂ ਬਿਬੇਕੀ ਹੀ ਬਚੇ) ॥ ੧੫੯ ॥

ਸਤਿਸੰਗ ਵਿਖੇ ਭੀ ਗੁਰਮੁਖੀ ਉੱਨਤੀ ਦੇ ਨਜ਼ਾਰੇ ਨਜ਼ਾਰੇ ਦਰਜੇ ਹੁੰਦੇ ਹਨ:-

**ਬਾਲਕ ਕਿਸ਼ੋਰ ਜੋਬਨਾਦ ਔ ਜਰਾ ਬਿਵਸਥਾ,**
**ਏਕ ਹੀ ਜਨਮ ਹੋਤ ਅਨਿਕ ਪ੍ਰਕਾਰ ਹੈ ॥**

ਅਰਥ-ਬਾਲਕ(ਦਸਬਰਸੀ ਅਵਸਥਾ ਦਾਸਮਾਂ)ਤੇਕਿਸ਼ੋਰਜੋਬਨਤੋਂਆਦਲੀ ਅਵਸਥਾ(ਵੀਹ ਬਰਸ ਤਕ ਦੀ)ਅਰੁ ਜੋਬਨ ਤਥਾ ਜਰਾ (ਬਿਰਧ)ਆਦਿਕ ਅਵਸਥਾ ਦੀ ਜੋ ਬਿਵਸਥਾ (ਵਰੋਂਤ) ਉਮਰਾ ਦੀ ਵਰੋਂਤੀ ਗਈ ਹੈ,ਸੋ ਉਹ ਇਕ ਹੀ ਜਨਮ (ਜੀਵਨ = ਜ਼ਿੰਦਗੀ) ਦੀਆਂ ਅਨੇਕ ਭਾਂਤ ਦੀਆਂ (ਨਜ਼ਾਰੀਆਂ ਨਜ਼ਾਰੀਆਂ) ਦਸ਼ਾ ਨਿਰੂਪਣ ਕਰਕੇ ਦੱਸੀਆਂ ਹਨ ॥

**ਜੈਸੇ ਨਿਸਿ ਦਿਨ ਤਿਥ ਵਾਰ ਪਛ ਮਾਸ ਰੁਤਿ,**
**ਚਤੁਰ ਮਾਸ ਤ੍ਰਿਬਿਧ-ਬਰਖ ਬਿਥਾਰ ਹੈ ॥**

ਅਰਥ-ਜਿਸ ਤਰਾਂ ਚਾਰ ਚਾਰ ਪਹਰ ਦੇ ਰਾਤ ਦਿਨ,ਤੇ ਪੰਦ੍ਰਾਂ ਤਿਥਾਂ, ਅਰੁ ਸੱਤ ਵਾਰ,ਤਥਾ ਦੋ ਪੱਖ ਅਤੇ ਬਾਰਾਂ ਮਹੀਨੇ, ਵਾ ਛੀ ਰੁੱਤਾਂ ਅਤੇ ਸਿਆਲਾ, ਬਸੰਤੀ ਬਹਾਰ, ਹੁਨਾਲਾ ਤੇ ਬਰਸਾਤ ਇਨਾਂ ਚਾਰ ਮਹੀਨਿਆਂ ਦੀ ਤਿੰਨ ਭਾਂਤ ਦੀ ਬਿਧਿ (ਵਰੋਂਤ-ਸਮੇਂ ਦੀ ਵੰਡ ਹੈ)ਇਹ ਸਭ ਇਕ ਮਾਤ੍ਰ ਵਰਹੇ ਦਾ ਹੀ 'ਬਿਥਾਰ'-ਪਸਾਰਾ ਹੁੰਦਾ ਹੈ ॥

**ਜਾਗ੍ਰਤ ਸੁਪਨ ਅਉ ਸਖੋਪਤਿ ਅਵਸਥਾ ਕੈ,**
**ਤੁਰੀਆ ਪ੍ਰਗਾਸ ਗੁਰ ਗਿਆਨ ਉਪਕਾਰ ਹੈ ॥**

ਅਰਥ-"ਕੈ"-ਅਥ੍ਵਾ ਜਾਗ੍ਰਤ, ਸੁਪਨ, ਸੁਖੋਪਤੀ ਅਵਸਥਾ,ਅਤੇ ਗੁਰੂ ਦੇ ਗਿਆਨ ਦਾ ਉਪਕਾਰ ਰੂਪ ਜੋ ਤੁਰੀਆ ਅਵਸਥਾ ਦਾ ਪ੍ਰਗਾਸ ਹੁੰਦਾ ਹੈ ॥ (ਇਹ ਸੰਪੂਰਣ ਉਪਰ ਕਥਨ ਕੀਤੀਆਂ ਅਵਸਥਾਂ ਦੀ ਤਥਾ ਕਾਲ ਦੇ ਚਕ੍ਰ ਦੀ ਕੇਵਲ ਬਿਵਸਥਾ ਰੂਪ ਪ੍ਰਪਾਟੀ ਹੀ ਹੈ ) ॥

**ਮਾਨਸ ਜਨਮ ਸਾਧ ਸੰਗ ਮਿਲ ਸਾਧ ਸੰਤ,**
**ਭਗਤ ਬਿਬੇਕੀ ਜਨ ਬ੍ਰਹਮ ਬਿਚਾਰ ਹੈ ॥੧੫੯॥**

ਅਰਥ-ਉਵ ਇਹ ਇਕ ਮਨੁੱਖ ਜਨਮ (ਮਾਨੁਖੀ ਜ਼ਿੰਦਗੀ) ਦਾ ਹੀ ਚਮਤਕਾਰ ਹੈ। ਸੋ (ਉਸੀ ਪ੍ਰਕਾਰ ਸੰਸਾਰੀ ਜੀਵਨ ਦੇ ਅਵਸਥ ਵਾਰ ਗੇੜੇ ਵਤ) (ਪਰਮਾਰਥੀ ਭਾਵ ਵਿਖੇ) ਸਾਧ ਸੰਗਤ ਨੂੰ ਮਿਲਿਆਂ ਸਾਧ(ਸਾਧਨਾਂ ਕਰਣ ਹਾਰਾ), ਸੰਤ (ਸਾਧਨਾਂ ਦੀ ਸਿੱਧੀ ਨੂੰ ਪਾਕੇ ਸ਼ਾਂਤ ਭਾਵੀ-ਕ੍ਰਿਤਕਾਰਤਾ ਨੂੰ ਪ੍ਰਾਪਤ ਕਰ ਚੁਕਿਆ) ਤੇ ਭਗਤ (ਭਜਨ ਦ੍ਵਾਰੇ ਨਿਰਭੈ ਪਦ ਪ੍ਰਾਪਤ = ਅਨੰਦ ਸਰੂਪ ਹੋਯਾ ਮਨੁੱਖ) ਬਿਬੇਕੀ ਜਨ (ਦ੍ਵੈਤ ਵਿਚੋਂ ਏਕਤਾ ਦੇ ਭਾਵ ਵਿਚ ਆਯਾ ਪੁਰਖ), ਬ੍ਰਹਮ ਵਿਚਾਰ (ਬ੍ਰਹਮ ਵਿਚ ਵਰਤਨਹਾਰਾ- ਬ੍ਰਹਮ ਗਿਆਨੀ) ਅਖੌਂਦਾ ਹੈ-ਭਾਵ ਇਕੋ ਹੀ ਸਿੱਖਾਂ ਪਰਮਾਰਥੀ ਉੱਨਤੀ ਦੇ ਅਵਸਥਾ ਕ੍ਰਮ ਅਨੁਸਾਰ ਨਜ਼ਾਰੇ ਦੇ ਨਾਮਾਂ

ਨਾਲ ਆਖਨ ਵਿਚ ਆਯਾ ਕਰਦਾ ਹੈ॥ ੧੫੯॥

ਵੀਚਾਰ:-

ਆਮ ਬਿਵਸਥਾ ਪੰਜ ਬਰਸ ਤਕ ਬਾਲਕ ਤੇ ੧੨ ਤਕ ਕਿਸ਼ੋਰ ਅਵਸਥਾ ਅਰੁ ੧੨ ਤੋਂ ੨੦ ਤਕ ਪ੍ਰਾਗੰਢ ਅਵਸਥਾ ਤੇ ੩੦ ਤਕ ਭਰ ਜੁਆਨੀ ਅਰੁ ੪੦ ਤਕ ਅਧਖੜ ਅਵਸਥਾ ਮੰਨੀ ਹੈ। ਉਪ੍ਰੰਤ ਬਿਰਧ ਅਵਸਥਾ ਦਾ ਪਹਰਾ ਮੰਨਿਆ ਗਿਆ ਹੈ ਪ੍ਰੰਤੂ ਗੁਰੂ ਮਹਾਰਾਜ ਨੇ "ਦਸ ਬਾਲਤਨ ਬੀਸ ਰਵਨ ਤੀਸਾਂ ਕਾ ਸੁੰਦਰ ਕਹਾਵੈ॥ ਚਾਲੀ ਸੀ ਪੁਰ ਹੋਇ ਪੰਚਾਸਨਿ ਸਠੀ ਕੇ ਬੋਢੇਪਾ ਆਵੈ॥ ਸਤਰ ਕਾ ਮਤਿਹੀਨ, ਅਸੀਆਂ ਕਾ ਵਿਉਹਾਰ ਨ ਪਾਵੈ॥ ਨਵੈ ਕਾ ਸਿਹਜਾਸਨੀ ਮੂਲਿ ਨ ਜਾਣੈ ਅਪ ਬਲੁ..........."॥ ਇਸ ਪ੍ਰਕਾਰ ਇਹ ਬਿਵਸਥਾ ਵਰਨਣ ਕੀਤੀਹੈ ਜਿਸ ਕਰਕੇ ਅਸੀਂ ਭੀ ਓਸੇ ਹੀ ਬਿਵਸਥਾ ਅਨੁਸਾਰ ਕ੍ਰਮ ਨੂੰ ਵਰਨਣ ਕੀਤਾ ਹੈ॥-॥

ਚਿੱਤਾਂ ਦੀਆਂ ਭੌਣੀਆਂ (ਭਾਵਨਾਂ) ਅਨੁਸਾਰ ਇਕੋ ਹੀ ਵਸਤੂ ਨਜ਼ਾਰੀ ਨਜ਼ਾਰੀਦਸ਼ਾ ਵਿਚ ਹੋਕੇ ਫਲ ਪ੍ਰਗਟਾਇਆ ਕਰਦੀ ਹੈ-ਇਹ ਸੰਸਾਰ ਦਾ ਧ੍ਰੁਵਾ ਹੈ:-

**ਜੈਸੇ ਚਕਈ ਮੁਦਿਤ ਪੇਖ ਪ੍ਰਤਿਬਿੰਬ ਨਿਸ,**
**ਸਿੰਘ ਪ੍ਰਤਿਬਿੰਬ ਦੇਖ ਕੂਪ ਮੈਂ ਪਰਤ ਹੈ॥**

ਅਰਥ-ਜਿਸ ਭਾਂਤ ਚਕਵੀ 'ਨਿਸ'-ਰਾਤਰੀ ਸਮੇਂ 'ਪ੍ਰਤਿਬਿੰਬ'-ਅਪਣੇ ਪ੍ਰਛਾਵੇਂ ਨੂੰ (ਨਦੀ ਵਿਚ 'ਪੇਖ'-ਤੱਕ ਕੇ) 'ਮੁਦਿਤ'-ਪ੍ਰਸੰਨ ਹੋਯਾ ਕਰਦੀ ਹੈ, ਓਸੇ ਹੀ ਪ੍ਰਸੰਨਤਾ ਪ੍ਰਾਪਤੀ ਦੇ ਕਾਰਣ ਸਰੂਪ ਪ੍ਰਤਿਬਿੰਬ ਨੂੰ ਸ਼ੇਰ ਦੇਖਕੇ (ਅਵਿ-ਦ੍ਯਾ ਦੇ ਅਧੀਨ, ਅਗੇ ਖੂਹ ਨਾਂ ਸਮਝ ਓਸ ਨੂੰ ਸ਼ੇਰ ਦੀ ਖੱਡ, ਤੇ ਪ੍ਰਛਾਵੇਂ ਅਪਣੇ ਨੂੰ ਦੂਆ ਸ਼ੇਰ ਜਾਣਕੇ ਉਸ ਉਪਰ ਕੁਦਨ ਲਗਿਆਂ) ਖੂਹ ਵਿਚ ਡਿਗ ਪੈਂਦਾ ਹੈ॥

**ਜੈਸੇ ਕਾਚ ਮੰਦਰ ਮੈਂ ਮਾਨਸ ਅਨੰਦ ਮਈ,**
**ਸ੍ਵਾਨ ਪੇਖ ਆਪ ਆਪ ਭੂਸ ਕੈ ਮਰਤ ਹੈ॥**

ਅਰਥ-ਜਿਸ ਪ੍ਰਕਾਰ ਕੱਚ ਦੇ ਮੰਦਰ (ਸੀਸ ਮਹਲ) ਅੰਦਰ (ਸਾਰੇ ਪਾਸੀਂ ਅਪਣੇ ਹੀ ਸਰੂਪ ਨੂੰ ਦੇਖ ਦੇਖਕੇ) ਮਨੁੱਖ (ਅਪਨੇ ਆਪਨੂੰ) ਅਨੰਦ ਮਈ (ਸੁਖ ਵਿਚ ਮਗਨ-ਸੁਖ ਸਰੂਪੀ ਅਨਭਉ ਕਰ੍ਯਾ ਕਰਦਾ ਹੈ)। (ਓਸੇ ਹੀ ਸੀਸ਼ ਮਹਲ ਅੰਦਰ) ਕੁੱਤਾ ਅਪਨੇ ਆਪਨੂੰ ਤੱਕਕੇ (ਅਗ੍ਯਾਨ ਵੱਸ਼ ਦੂਜੇ ਕੁੱਤੇ ਸਮਝ) ਭੌਂਕ ਭੌਂਕ ਕੇ ਹੀ ਮਰ ਜਾਂਦਾ ਹੈ॥

**ਜੈਸੇ ਰਵਿਸੁਤ ਜਮ ਰੂਪ ਅਉ ਧਰਮ ਰਾਇ,**
**ਧਰਮ ਅਧਰਮ ਕੈ ਭਾਉ ਭੈ ਕਰਤ ਹੈ॥**

ਅਰਥ-ਜਿਸ ਤਰਾਂ ਸੂਰਜ ਦਾ ਪੁੱਤਰ "ਧਰਮ ਕੈ"-ਧਰਮ ਕਾਰਣ ਕਰਕੇ (ਧਰਮੀਆਂ ਲਈ) ਧਰਮ ਰਾਜ ਰੂਪ ਹੋਕੇ 'ਭਾਉ'-ਪ੍ਰੇਮ ਕਰ੍ਯਾ ਕਰਦਾ ਹੈ, ਅਤੇ

"ਅਧਰਮ ਕੈ"–ਅਧਰਮ (ਪਾਪ) ਕਰਣ ਕਰਕੇ (ਪਾਪੀਆਂ ਵਾਸਤੇ) "ਜਮ ਰੂਪ" ਜਮਦੂਤਾਂ ਦਾ ਰਾਜਾ (ਭਯਾਨਕ ਸਰੂਪ ਬਣਕੇ) ਭੈ (ਡਰ) ਉਪਜਾਯਾ ਕਰਦਾ ਹੈ। ਅਰਥਾਤ ਪ੍ਰਤਿਬਿੰਬ (ਪਰਛਾਵੇਂ ਵਤ ਭੌਣੀ ਦੁਆਰੇ ਹੀ ਸੁਖ ਦੁਖ ਦੀ ਉਤਪੱਤੀ ਦਾ ਕਾਰਣ ਹੋਣ ਸਮਾਨ ਇਹ ਭੀ ਇਕੋ ਹੀ ਅੱਡ ਅੱਡ ਸਰੂਪ ਹੋ ਦ੍ਰਿਸ਼ਟਾ ਕਰਦਾ ਹੈ॥

**ਤੈਸੇ ਦੁਰਮਤਿ ਗੁਰਮਤਿ ਕੈ ਅਸਾਧ ਸਾਧ,**
**ਆਪਾ ਆਪ ਚੀਨਤ ਨ, ਚੀਨਤ ਚਰਿਤ ਹੈ ॥੧੬੦॥**

ਅਰਥ–ਤਿਸੀ ਪ੍ਰਕਾਰ ਦੁਰਮਤਿ (ਦੁਸ਼ਟ ਬੁਧੀ) ਕੈ (ਕਰਕੇ) ਅਸਾਧ (ਭੈੜਾ ਮਨੁੱਖ = ਮਨਮੁਖ) ਅਪਨੇ ਆਪ ਸਰੂਪ ਨੂੰ ਨਹੀਂ ਪਛਾਣਦਾ ਹੈ, ਅਰੁ "ਗੁਰਮਤਿ ਕੈ ਸਾਧ"–ਗੁਰਮੱਤ ਦੇ ਕਾਰਣ ਸਾਧ (ਸ੍ਰੇਸ਼ਟ ਪੁਰਖ) 'ਚੀਨਤ ਚਰਿਤ ਹੈ'– ਪਛਾਣਯਾ ਕਰਦਾ ਹੈ ਇਸ (ਰਚਨਾ) ਚਲਿਤਰ ਨੂੰ (ਜਯੋਂ ਕਾ ਤਯੋਂ)–ਭਾਵ:–ਮੰਦ ਮਤਿ ਵਾਲੇ ਮਨਮੁੱਖ ਅਗਯਾਨ ਗ੍ਰਸੂ ਸਿੰਘ ਅਰੁ ਕੁੱਤੇ ਸਮਾਨ ਦ੍ਵੈਤ ਭਾਵੀ ਅਨੇ- ਕਤਾ ਦੇਖਕੇ ਜਨਮ ਮਰਣ ਨੂੰ ਪ੍ਰਾਪਤ ਹੋਯਾ ਕਰਦੇ ਹਨ, ਤੇ ਗੁਰਮੁਖ ਜਨ (ਸਾਧੂ ਪੁਰਖ) ਸੰਸਾਰ ਨੂੰ ਸ਼ੀਸ਼ ਮਹਲ ਵਤ ਅਪਣੇ ਵਾਸਤਵ ਅਦੁਤੀ ਅਕਾਲੀ ਸਰੂਪ ਨੂੰ ਅਨਹੋਏ ਅਨੰਤ ਰੂਪਾਂ ਦੇ ਦਿਖਾਣ ਦਾ ਕਾਰਣ ਜਾਣਕੇ ਜਯੋਂਕਾ ਤਯੋਂ ਇਕ ਮਾਤ੍ਰ ਅਪਣੇ ਆਪਨੂੰ ਹੀ ਤਕਯਾ ਕਰਦੇ ਹਨ ॥ ੧੬੦ ॥

ਗੁਰਮੁਖ ਕਿਸੇ ਸੰਗਤ ਅੰਦਰ ਵਰਤਕੇ ਭੀ ਸੰਗ ਦੋਖ ਤੋਂ ਬਚੇ ਰਹਿਕੇ ਅਪਣੇ ਨਿਸਚੇ ਵਿਚ ਟਿਕੇ ਰਹਿੰਦੇ ਹਨ–ਦ੍ਰਿਸ਼ਟਾਂਤਾਂ ਸਹਤ ਨਿਰੂਪਦੇ ਹਨ:–

**ਜੈਸੇ ਤਉ ਸਲਿਲ ਮਿਲ ਬਰਨ ਬਰਨ ਬਿਖੈ,**
**ਜਾਹੀ ਜਾਹੀ ਰੰਗ ਮਿਲੈ ਸੋਈ ਹੁਇ ਦਿਖਾਵਈ ॥**

ਅਰਥ–ਜਿਸ ਤਰਾਂ ਫੇਰ ਜਲ ਮਿਲਕੇ ਰੰਗ ਰੰਗ ਵਿਖੇ, ਜੇਹੇ ਜੇਹੇ ਰੰਗ ਨਾਲ ਮਿਲ੍ਯਾ ਕਰਦਾ ਹੈ ਓਹੋ ਓਹੋ ਜਿਹਾ ਹੀ ਬਣ ਦਿਖਾਯਾ ਕਰਦਾ ਹੈ॥

**ਜੈਸੇ ਘ੍ਰਿਤ ਜਾਹੀ ਜਾਹੀ ਪਾਕ ਸਾਕ ਸੰਗਿ ਮਿਲੈ,**
**ਤੈਸੇ ਤੈਸੇ ਸ੍ਵਾਦ ਰਸ ਰਸਨਾ ਚਖਾਵਈ ॥**

ਅਰਥ–ਜਿਸ ਤਰਾਂ ਘਿਉ ਜੇਹੇ ਜੇਹੇ ਰਸੋਈ ਸਾਗ ਆਦ ਨਾਲ ਮਿਲਦਾ ਹੈ, ਓਹੋ ਓਹੋ ਜੇਹੇ ਹੀ ਰਸ ਭਰੇ ਸ੍ਵਾਦ (ਉਹ) ਰਸਨਾਂ ਨੂੰ ਚਖਾਇਆ ਕਰਦਾ ਹੈ॥

**ਜੈਸੇ ਸ੍ਵਾਂਗੀ ਏਕ ਹੁਇ ਅਨੇਕ ਭਾਂਤਿ ਭੇਖ ਧਾਰੈ,**
**ਜੋਈ ਜੋਈ ਸ੍ਵਾਂਗ ਕਾਛੈ ਸੋਈ ਤਉ ਕਹਾਵਈ ॥**

ਅਰਥ–ਜਿਸ ਤਰਾਂ ਸਾਂਗ ਧਾਰੀ (ਨਟ) ਇਕ ਹੁੰਦਾ ਹੋਯਾ ਭੀ ਅਨੇਕਾਂ ਤਰਾਂ ਦੇ ਭੇਖਾਂ (ਸਾਂਗਾਂ) ਨੂੰ ਧਾਰਦਾ ਰਹਿੰਦਾ ਹੈ ਅਤੇ ਜਿਸ ਜਿਸ ਭਾਂਤ ਦੇ ਸਾਂਗ ਨੂੰ ਢਾਲਦਾ ਹੈ ਉਹ ਓਹੋ ਓਹੋ ਜਿਹਾ ਹੀ ਕਹਾਈ ਜਾਂਦਾ ਹੈ॥

ਤੈਸੇ ਚਿਤ ਚੰਚਲ ਚਪਲ ਸੰਗ ਦੋਖ ਲੇਪ,
ਗੁਰਮੁਖਿ ਹੋਇ ਏਕ ਟੇਕ ਠਹਿਰਾਵਈ ॥੧੬੧॥

ਅਰਥ—ਤਿਸੇ ਪ੍ਰਕਾਰ ਹੀ ਚੰਚਲ ਚਿੱਤ ਸੰਗਤ ਦੇ ਦੋਖ ਕਰਕੇ ਲਿਪਾਯਮਾਨ ਹੋਕੇ (ਜਿਸ ਜਿਸ ਪਦਾਰਥ ਦੇ ਮੇਲ ਨੂੰ ਪ੍ਰਾਪਤ ਹੁੰਦਾ ਹੈ ਓਸੇ ਓਸੇ ਤਰਾਂ ਦਾ ਹੋ ਭਾਸਨ ਲਈ) ਚਪਲ = ਚਲਾਯਮਾਨ ਹੋ ਪਿਆ ਕਰਦਾ ਹੈ। ਪ੍ਰੰਤੂ ਗੁਰਮੁਖ ਹੋਣ ਕਰਕੇ ਤਾਂ ਉਹ ਇਕ ਮਾਤ੍ਰ ਹੀ ਟੇਕ (ਨਿਸਚਾ) ਆਪਣੇ ਅੰਦਰ ਧਾਰਣ ਕਰਕੇ ਅਲੇਪ ਰਿਹਾ ਕਰਦਾ ਹੈ ॥ ੧੬੧ ॥

ਵੀਚਾਰ:—

ਜਲ ਦਾ ਸੁਭਾਵ ਸਭ ਰੰਗਾਂ ਨਾਲ ਮਿਲ ਪੈਣ ਦਾ ਹੈ, ਪਰ ਨਾਲ ਹੀ ਇਹ ਭੀ, ਕਿ ਜੇਕਰ ਓਸ ਨੂੰ ਕੁਛ ਕਾਲ ਅਡੋਲ ਟਿਕਾ ਦੇਈਏ ਤਾਂ ਓਸ ਰੰਗ ਦਾ ਸਾਥ ਛਡਕੇ ਮੁੜ ਆਪਣੇ ਉਜਲੇ ਭਾਵ ਵਿਚ ਹੀ ਅਸੰਗ ਹੋ ਦਿਖਾਯਾ ਕਰਦਾ ਹੈ। ਐਸਾ ਹੀ ਘਿਉ ਭੀ ਸਭ ਪਦਾਰਥਾਂ ਵਿਚ ਮਿਲਦਾ ਹੈ ਤੇ ਅਪਣੇ ਵਿਚ ਸਭ ਸ੍ਵਾਦ ਦਿਖਾਇਆ ਕਰਦਾ ਹੈ, ਪਰ ਜਜੋਂ ਹੀ ਕਿ ਸਰਦੀ ਯਾ ਵਿਸ਼ੇਸ਼ ਗਰਮੀ ਦਾ ਅਸਰ ਇਸਨੂੰ ਪੁਚਾ ਦੇਈਏ ਤਾਂ ਓਸ ਵਸਤੂ ਦੇ ਸਾਥਨੂੰ ਛਡਕੇ ਮੁੜ ਅਪਣੇ ਸੁਭਾਵ ਵਿਚ ਆ ਜਾਯਾ ਕਰਦਾ ਹੈ। ਸਾਂਗ ਧਾਰੀ (ਨਟ) ਦਾ ਹਾਲ ਭੀ ਐਸਾ ਹੀ ਸਮਝੋ ਕਿ ਸਭ ਵੇਸ ਪਲਟਦਾ ਤੇ ਓਹੋ ੨ ਜਿਹਾ ਹੋ, ਹਸੌਣੇ ਰੋਣੇ ਵਾ ਉਦਾਸੀਨ ਭਾਵ ਜਜੋਂ ਕੇ ਤਜੋਂ ਵਰਤਾ ਦਿਖੌਂਦਾ ਹੈ, ਪਰ ਜਜੋਂ ਹੀ ਕਿ ਨਾਟ ਦੀ ਖੇਲ ਤੋਂ ਯਾ ਅਖਾੜਿਓਂ ਅੱਡ ਹੋਵੇ ਮੁੜ ਜਜੋਂ ਕਾ ਤਜੋਂ ਆਪਣੇ ਨਿਜ ਭਾਵ ਵਿਖੇ ਵਰਤਨ ਲਗ ਪਿਆ ਕਰਦਾ ਹੈ, ਇਵੇਂ ਹੀ ਗੁਰਮੁਖ ਦਾ ਵਰਤਾਵਾ ਸਮਝੋ ਕਿ ਸਭ ਹਰਖ ਸ਼ੋਕ ਆਦ ਦਿਆਂ ਵਰਤਾਰਿਆਂ ਵਿਚ ਜਜੋਂ ਕਾ ਤਜੋਂ ਵਰਤ ਸਮਾਂ ਨਿਜਿੱਠਦਾ ਹੈ, ਪਰ ਉਂਵ ਅੰਦਰੋਂ ਪੂਰਾ ਪੂਰਾ ਅਸੰਗ ਹੀ ਰਿਹਾ ਕਰਦਾ ਹੈ। ਕਿਸੇ ਪ੍ਰਕਾਰ ਭੀ ਅਪਣੇ ਨਿਸਚੇ ਤੋਂ ਨਹੀਂ ਵਿਚਲਿਤ ਹੋਯਾ ਕਰਦਾ ॥—॥

ਇਕੋ ਹੀ ਘਰ ਵਿਚ ਭਲੇ ਬੁਰੇ ਉਪਜ ਪੈਂਦੇ ਹਨ ਪਰ ਜੀਕੂੰ ਬੁਰੇ ਬੁਰੀ ਵਾਦੀ ਨਹੀਂ ਛਡਦੇ ਤੀਕੂੰ ਭਲੇ ਭੀ ਕਦਾਚਿਤ ਗੁਰਮੁਖਤਾ ਵਾਲੇ ਪਾਸੇ ਨੂੰ ਨਾਂ ਤਜਾਗਨ:—

ਸਾਗਰ ਮਥਤ ਜੈਸੇ ਨਿਕਸੇ ਅੰਮ੍ਰਿਤ ਬਿਖ,
ਪਰ ਉਪਕਾਰ ਨ ਬਿਕਾਰ ਸਮਸਰ ਹੈ ॥

ਅਰਥ—ਸਮੁੰਦਰ ਨੂੰ (ਦੇਵਤਿਆਂ ਦੈਂਤਾਂ ਦੇ ਆਪੋ ਵਿਚ ਮਿਲ ਬਾਸ਼ਕੀ ਨਾਗ ਦ੍ਵਾਰੇ ਮੰਦ੍ਰਾਚਲ ਪਰਬਤ ਦੀ ਮਧਾਨੀ ਬਣਾ) ਮਥਨ ਕਰਦਿਆਂ—ਰਿੜਕਦਿਆਂ ਹੋਯਾਂ) ਜਿਸ ਭਾਂਤ ਅੰਮ੍ਰਿਤ ਤੇ ਵਿਹੁ ਨਿਕਲੇ ਸਨ। (ਇੱਕੋ ਟਿਕਾਣਿਓਂ ਪ੍ਰਗਟ ਹੋਕੇ ਭੀ) ਪਰ ਉਪਕਾਰ ਦਾ ਕਾਰਣ ਹੋਣ ਕਰਕੇ (ਅੰਮ੍ਰਿਤ ਦੀ) ਅਤੇ ਬਿਕਾਰ—(ਬਿਗਾੜੂ ਸੁਭਾਵ ਕਰਕੇ ਵਿਹੁ ਦੀ) ਬਰੋਬਰੀ ਨਹੀਂ ਹੋ ਸਕਦੀ—ਭਾਵ ਇਕੋ ਜੇਹੇ ਨਹੀਂ ਹੋ ਸਕਦੇ ॥

ਬਿਖ ਅਚਵਤ ਹੋਤ ਰਤਨ ਬਿਨਾਸ ਕਾਲ,
ਅਚਏ ਅੰਮ੍ਰਿਤ ਮੂਏ ਜੀਵਤ ਅਮਰ ਹੈ ॥

ਅਰਥ–(ਕਜੋਂਕਿ) ਰਤਨ ਰੂਪ ਹੁੰਦਿਆਂ ਭੀ ਵਿਹੁ (ਜ਼ਹਰ) ਤਾਂ ਅਚਵਦੇ (ਖਾਂਦੇ) ਸਾਰ ਹੀ ਮੌਤ ਦਾ ਸਮਾਂ (ਲਿਆ ਢੁਕੌਂਦੀ ਹੈ) ਪਰ ਅੰਮ੍ਰਿਤ ਅਚਏ–(ਪੀ-ਤਿਆਂ) ਮੋਏ ਹੋਏ ਭੀ ਅਮਰ (ਮੌਤ ਰਹਤ) ਜੀਊਣ ਨੂੰ ਪ੍ਰਾਪਤ ਹੋ ਜਾਂਦੇ ਹਨ ॥

ਜੈਸੇ ਤਾਰੋ ਤਾਰੀ ਏਕ ਲੋਸ਼ਟ ਮੈ ਪ੍ਰਗਟ ਹੁਇ,
ਬੰਧ ਮੋਖ ਪਦਵੀ ਸੰਸਾਰ ਬਿਸਥਰ ਹੈ ॥

ਅਰਥ–ਜਿਸ ਤਰਾਂ ਇਕੋ ਹੀ ਲੋਹੇ ਵਿਚੋਂ ਤਾਲਾ (ਜੰਦਰਾ) ਤਾਲੀ (ਕੁੰਜੀ) ਉਤਪੰਨ ਹੁੰਦੀ ਹੇ, ਪ੍ਰੰਤੂ (ਇਕੋ ਲੋਹੇ ਦੀ ਓਪਤ ਹੁੰਦੇ ਹੋਏ ਭੀ ਜੰਦਰਾ ਤਾਂ) ਸੰਸਾਰ ਵਿਚ ਬੰਧਨ ਦੀ ਪਦਵੀ (ਪ੍ਰਤਿਸ਼੍ਰਾ–ਮਹਾਨਤਾ) ਨੂੰ ਵਿਸਤਾਰਦਾ ਹੈ(ਅਤੇ ਤਾਲੀ = ਚਾਬੀ) ਮੋਖ (ਛੁਟਕਾਰੇ) ਦੀ ਪਦਵੀ (ਮਹਤੱਤਾ) ਨੂੰ ਪਸਾਰਿਆ ਕਰਦੀ ਹੈ-ਭਾਵ ਜੰਦਰਾ ਜਕੜ ਉਤਪੰਨ ਕਰਨ ਦਾ ਕਾਰਣ ਸੰਸਾਰ ਵਿਚ ਪ੍ਰਸਿੱਧ ਹੈ ਤੇ ਤਾਲੀ (ਕੁੰਜੀ) ਜਕੜਾਂ ਬੰਧਨਾਂ ਦੀ ਨਿਵਿਰਤੀ ਦਾ ਕਾਰਣ ॥

ਤੈਸੇ ਹੀ ਅਸਾਧ ਸਾਧ ਸਨ ਅਉ ਮਜੀਠ ਗਤਿ,
ਗੁਰਮਤਿ ਦੁਰਮਤਿ ਟੇਵ ਸੰ ਨ ਟਰ ਹੈ ॥੧੬੨॥

ਅਰਥ–ਤਿਸੀ ਪ੍ਰਕਾਰ ਹੀ (ਸੰਸਾਰ ਵਿਖੇ) ਸਨ ਅਤੇ ਮਜੀਠ ਦੀ ਗਤਿ (ਚਾਲ) ਵਤ ਅਸਾਧ ਤੇ ਸਾਧ ਸਮਝੋ–ਅਰਥਾਤ ਸਨ ਸਭ ਤਰਾਂ ਨਾਲ ਨਰੜਾਂ ਦੀ ਕਾਰਣ ਹੈ, ਤੇ ਮਜੀਠ (ਰੰਗੀਲੀ) ਸ਼ੋਭਾ ਦੀ ਅਸਥਾਨ (ਕਾਰਣ) ਜਿਸ ਪ੍ਰਕਾਰ ਮੰਨੀ ਜਾ ਰਹੀ ਹੈ,ਤੀਕੂੰ ਹੀ ਅਸਾਧ (ਦੁਸ਼੍ਰ ਪੁਰਖ) ਦੁੱਖਾਂ ਦਾ ਕਾਰਣ ਤੇ ਸਾਧ (ਸ੍ਰੇਸ਼੍ਰ ਪੁਰਖ = ਗੁਰਮੁਖ) ਸੁਖਾਂ (ਮੋਖ) ਦਾ ਕਾਰਣ ਹੁੰਦੇ ਹਨ। (ਗੱਲ ਕੀਹ ਕਿ ਜਿਹੀ ਜਿਹੀ ਬਾਣ ਜਿਸ ਜਿਸ ਨੂੰ ਪੈ ਰਹੀ ਹੈ) ਗੁਰਮਤਿ ਵਾਲਾ (ਗੁਰਮੁਖ) ਗੁਰਮਤਿ ਵਾਲੀ ਤੇ ਦੁਰਮਤਿ ਵਾਲਾ (ਮਨਮੁਖ) ਦੁਰਮਤਿ ਵਾਲੀ ਵਾਦੀ ਤੋਂ ਨਹੀਂ ਟਲਿਆ ਕਰਦਾ ॥ ੧੬੨ ॥

ਆਦਮੀ ਕੁਆਦਮੀ (ਸਾਧ ਅਸਾਧ) ਦੀ ਪਛਾਣ ਸੂਰਤ ਸ਼ਕਲ ਤੋਂ ਨਹੀਂ–ਸੁਭਾਵ ਤੋਂ ਹੋਯਾ ਕਰਦੀ ਹੈ:–

ਬਰਖਾ ਸੰਜੋਗ ਮੁਕਤਾਹਲ ਓਰਾ ਪ੍ਰਗਾਸ,
ਪਰਉਪਕਾਰੀ ਅਉ ਬਿਕਾਰੀ ਕਹਾਵਈ ॥

ਅਰਥ–(ਸ੍ਵਾਂਤੀ ਨਿਛੱਤਰ ਵਿਖੇ ਹੋਣ ਹਾਰੀ) ਬਰਖਾ ਦੇ ਸੰਜੋਗ (ਸੰਬੰਧ) ਤੋਂ ਹੀ ਮੋਤੀ ਤੇ 'ਓਰਾ' = ਗੜੇ ਦਾ ਪ੍ਰਗਾਸ (ਪ੍ਰਗਟਨਾ) ਹੋਯਾ ਕਰਦਾ ਹੈ–(ਸੂਰਤ ਦੋਹਾਂ ਦੀ ਲਗਪਗ ਇਕੋ ਜੇਹੀ ਹੀ ਹੁੰਦੀ ਹੈ) ਪ੍ਰੰਤੂ ਮੋਤੀ ਨੂੰ ਉਪਕਾਰੀ(ਸੁਖਦਾਈ) ਆਖਯਾ ਜਾਂਦਾ ਹੈ, ਅਤੇ ਗੜਾ ਵਿਕਾਰੀ (ਵਿਗਾੜ ਕਰਣ ਹਾਰਾ = ਦੁਖਦਾਈ)

ਕਹੌਂਦਾ ਹੈ ॥

**ਓਰਾ ਬਰਖਤ ਜੈਸੇ ਧਾਨ ਪਾਨ ਕੋ ਬਿਨਾਸ,**
**ਮੁਕਤਾ ਅਨੂਪ ਰੂਪ ਸਭਾ ਸੋਭਾ ਪਾਵਈ ॥**

ਅਰਥ–'ਜੈਸੇ' = ਜਕੋਂ ਹੀ ਗੜਾ ਵਰ੍ਹਦਾ ਹੈ ਤਾਂ ਧਾਨ (ਅੰਨ–ਅਨਾਜ ਦਿਆਂ ਖੇਤਾਂ) ਤੇ ਪਾਨ(ਪਨਵਾੜੀਆਂ = ਪਾਨ ਦੀਆਂ ਬੇਲਾਂ)ਦਾ ਵਿਨਾਹ(ਬਰਬਾਦੀ) ਕਰ ਸਿੱਟਦਾ ਹੈ। ਤੇ ਮੋਤੀ ਉਪਮਾਂ ਤੋਂ ਰਹਿਤ (ਅਦੁਤੀ) ਰੂਪ ਦੇ ਕਾਰਣ ਸਭਾ ਵਿਚ ਸ਼ੋਭਾ ਨੂੰ ਪ੍ਰਾਪਤ ਹੋਇਆ ਕਰਦਾ ਹੈ ॥

**ਓਰਾ ਤਉ ਬਿਕਾਰ ਧਾਰ ਦੇਖਤ ਬਿਲਾਇ ਜਾਇ,**
**ਪਰਉਪਕਾਰੀ ਮੁਕਤਾ ਜਿਉ ਠਹਿਰਾਵਈ ॥**

ਅਰਥ–ਗੜਾ ਤਾਂ ਵਿਗਾੜ ਵਾਲੇ ਸੁਭਾਵ ਨੂੰ ਧਾਰਣ ਕਰਕੇ ਦੇਖਦਿਆਂ ਦੇਖਦਿਆਂ ਹੀ ਗਲ ਜਾਂਦਾ (ਨਸ਼ਟ ਹੋ ਜਾਂਦਾ) ਹੈ। ਪਰ ਪਰਉਪਕਾਰੀ ਹੋਣ ਕਰਕੇ ਮੋਤੀ ਜਕੋਂ ਕਾ ਤਕੋਂ ਠਹਿਰਿਆ ਰਹਿੰਦਾ ਹੈ ॥

**ਤੈਸੇ ਹੀ ਅਸਾਧ ਸਾਧ ਜਗਤ ਸੁਭਾਵ ਗਤਿ,**
**ਗੁਰਮਤਿ ਦੁਰਮਤਿ ਦੁਰੈ ਨ ਦੁਰਾਵਈ ॥੧੬੩॥**

ਅਰਥ–ਤਿਸੇ ਭਾਂਤ ਹੀ ਜਗਤ ਅੰਦਰ ਅਸਾਧ(ਭੈੜਿਆਂ)ਤੇ ਸਾਧ(ਭਲਿਆਂ) ਦੇ ਸੁਭਾਵ ਦੀ ਗਤਿ (ਚਾਲ) ਦਸ਼ਾ ਹੁੰਦੀ ਹੈ, ਅਰਥਾਤ ਭੈੜੇ ਜਿਥੇ ਪੈ ਜਾਣ ਬਰਬਾਦੀ ਵਰਤਾ ਮਾਰਦੇ ਹਨ, ਤੇ ਭਲਿਆਂ ਦਾ ਸਮਾਗਮ ਜਿਥੇ ਆਨ ਬਣੇ ਆਬਾਦੀ ਅਰੁ ਸੁਖ ਦਾ ਕਾਰਣ ਹੋਯਾ ਕਰਦਾ ਹੈ। (ਗੱਲ ਕੀਹ ਕਿ ਵਾਹ ਪਿਆਂ) ਭਲਿਆਂ ਦੀ ਗੁਰਮਤਿ ਤੇ ਬੁਰਿਆਂ ਦੀ ਦੁਰਮਤਿ ਦੁਰਾਈ (ਛਪਾਈ) ਹੋਈ ਕਦਾਚਿਤ ਛਿਪੀ ਨਹੀਂ ਰਹਿ ਸਕ੍ਯਾ ਕਰਦੀ ॥ ੧੬੩ ॥

ਸੰਗ ਕੁਸੰਗ ਦਾ ਫਲ ਲੌਕਿਕ ਵਰਤਾਰੇ ਦੇ ਦ੍ਰਿਸ਼ਟਾਂਤ ਤੋਂ ਦਸਦੇ ਹਨ:–

**(੧)ਲਜਾਕੁਲ(੩)ਅੰਕੁਸ਼(੨)ਅਉ(੪)ਗੁਰਜਨ(੫)ਸੀਲ ਡੀਲ**
**(੬) ਬ੍ਰਤਿਕੈ (੭) ਕੁਲਾਬਧੂ (੮) ਪਤਿਬ੍ਰਤ ਕਹਾਵਈ ॥**

ਅਰਥ–(੧)ਆਪਣੇ ਕੁਲਾ ਧਰਮ ਦੀ ਲਾਜ(੨)ਅਤੇ (੩) ਵਡੇਰਿਆਂ (ਸੱਸ ਸੌਹਰੇ ਜੇਠ ਜਿਠਾਣੀ ਆਦ) ਦੇ (੪)ਵੱਡਤ ਪਾਲਨ ਦੇ ਸੰਕੇਤ ਨਿਬਾਹਨ ਦਾ ਧਰਮ ਰੂਪ ਕੁੰਡਾ (ਸਿਰ ਉਪਰ) ਰਖਣਾਂ (੫) (ਇਸ ਭਾਂਤ ਦੇ) ਸੀਲ (ਸ੍ਰੇਸ਼ਟ ਸੁਭਾਵ) ਦੀ ਡੌਲ (ਵਜੋਂਤ) ਵਾ ਵਰਤਨ ਦੇ; (੬) ਬ੍ਰਤ (ਨਿਯਮ ਨੂੰ ਧਾਰਣ) ਕਰਕੇ (੭) ਕੁਲ ਬਧੂ(ਸ੍ਰੇਸ਼ਟ ਕੁਲ ਦੀ ਨੂੰਹ) ਪਤੀਬ੍ਰਤਾ(ਪਤੀ ਪੁਰਖ ਪ੍ਰਗ੍ਯਾਵਾਨ) ਅਖੌਂਦੀ ਹੈ।

**(੧੦) ਦੁਸ਼੍ਰ ਸਭਾ ਸੰਜੋਗ (੧੧) ਅਧਮ (੯) ਅਸਾਧ ਸੰਗ,**
**(੧੨) ਬਹੁ (੧੩) ਬਿਭਿਚਾਰ ਧਾਰ(੧੪)ਗਨਕਾ ਬੁਲਾਵਈ ॥**

ਅਰਥ–(੯)ਕੁਸੰਗਤ ਦੇ ਕਾਰਣ(੧੦)ਦੁਸ਼ਟਾਂ ਦੀ ਸਭਾ ਸੰਜੋਗਨ ਹੋਕੇ (੧੧)

ਪਾਂਬਰ ਬਣ (੧੨) ਉਹ ਬਹੂ(ਨੂੰਹ)(੧੩)ਦੁਹਾਗਣਿ ਭਾਵ(ਪਤੀ ਤੋਂ ਸਿਵਾਯ ਪਰ ਪੁਰਖ ਰਾਵਣ ਦੇ ਸੁਭਾਵ) ਨੂੰ ਧਾਰਕੇ (੧੪) (ਆਪਣੇ ਆਪਨੂੰ) ਵੇਸਵਾ (ਕਾਮਾਤੁਰ ਹੋਈ ਵੇਸ ਪਲਟਨ ਹਾਰੀ) ਪੁਕਾਰੀ ਜਾਯਾ ਕਰਦੀ ਹੈ ॥

**ਕੁਲਾ ਬਧੂ ਸੁਤ ਕੋ ਬਖਾਨੀਅਤ ਗੋਤ੍ਰਾਚਾਰ,**
**ਗਨਿਕਾ ਸੁਆਨ ਪਿਤਾ ਨਾਮ ਕੋ ਬਤਾਵਈ ॥**

ਅਰਥ-(੧੫) ਭਲੀ ਕੁਲ ਬਹੂ (ਵੌਹਟੀ) ਦੇ ਪੁਤ੍ਰ ਦਾ ਤਾਂ ਗੋਤ੍ਰਾਚਾਰ (ਬੰਸ ਪ੍ਰਣਾਲੀ = ਕੁਲ ਦੀ ਪਰੰਪਰਾ ਤੋਂ ਪਧੱਤ) ਉਚਾਰੀ ਜਾਂਦੀ ਹੈ । ਪ੍ਰੰਤੂ (੧੬) ਵੇਸ੍ਵਾ ਦੇ ਪੁਤ੍ਰ ਦੇ ਪਿਤਾ ਦਾ ਨਾਮ ਕੌਣ ਦੱਸ ਸਕਦਾ ਹੈ ? ਭਾਵ ਉਸਦੇ ਤਾਂ ਬੰਸਿ ਪ੍ਰਣਾਲਿ (ਸ਼ਜਰਾ ਨਸਬ) ਕਿਤੇ ਰਹੀ, ਪਿਓ ਦਾ ਨਾਮ ਭੀ ਲੈਣ ਵਿਚ ਨਹੀਂ ਆ ਸਕਦਾ-ਅਰਥਾਤ ਜਿਹੜਾ ਬੰਦਾ ਗੁਰਮੁਖੀ ਮਾਰਗ ਵਿਚ ਪੈਰ ਧਰਕੇ ਗੁਰੂ ਪ੍ਰੰਪਰਾ ਤੋਂ ਗੁਰਸਿੱਖਾਂ ਸੰਤਾਂ ਦਾ ਮਾਨ ਆਦਰ ਰਖਦਾ ਹੋਯਾ ਇਕ ਮਾਤ੍ਰ ਗੁਰਇਸ਼੍ਟ ਉਪਰ ਦ੍ਰਿੜ ਰਹਿੰਦਾ ਹੈ ਗੁਰੂ ਪ੍ਰਣਾਲੀ ਵਿਚ ਓਸਦੀ ਸੱਥ ਕਾਯਮ ਰਹਿੰਦੀ ਹੈ, ਤੇ ਜੋ ਹੋਰ ਹੋਰ ਮਤ ਮਤਾਂਤਰਾਂ ਵਾਲਿਆਂ ਦੇ ਮਿਤ੍ਰਾਨੇ ਪਿਛੇ ਮਰਦਾ ਰਹੇਗਾ ਉਹ ਬਿਭਚਾਰੀ ਪੁਰਖ ਲੋਕ-ਪ੍ਰਲੋਕ ਵਿਚ ਖੁਆਰੀ ਦਾ ਅਧਿਕਾਰੀ ਹੀ ਹੋਵੇਗਾ ਤੇ ਸਤਿਗੁਰੂ ਓਸ ਦੀ ਸਾਖ ਨਹੀ ਭਰਨਗੇ ॥ ਜਿਹਾਕਿ ਸਪਸ਼੍ਟ ਕਰਦੇ ਹਨ ਆਪ ਹੀ ਭਾਈ ਸਾਹਿਬ:-

**ਦੁਰਮਤਿ ਲਾਗ ਜੈਸੇ ਕਾਗ ਬਨ ਬਨ ਫਿਰੈ,**
**ਗੁਰਮਤਿ ਹੰਸ ਏਕ ਟੇਕ ਜਸ ਪਾਵਈ ॥ ੧੬੪ ॥**

ਅਰਥ-ਦੁਪਾਸੜ ਲੱਤਾਂ ਅੜਾਨ ਵਾਲੇ ਖਯਾਲ ਵਾਲੀ ਦੁਬਿਧਾ ਭਾਵੀ ਮੱਤਿ ਪਿਛੇ ਕਾਂ ਦੀ ਨਯਾਈਂ ਬਨ ਬਨ (ਜੰਗਲ ਜੰਗਲ-ਸੰਸਾਰ) ਵਿਖੇ ਵਿਸ਼ਯਾਂ ਰੂਪ ਵਿਸ਼੍ਟੇ ਨੂੰ ਹੀ ਜੀਵ ਭੋਜਨ ਕਰਦੇ ਫਿਰਦੇ ਹਨ,ਤੇ ਇਕ ਮਾਤ੍ਰ ਗੁਰਮਤਿ ਦੀ ਟੇਕ ਧਾਰਕੇ ਹੰਸਾਂ ਸਮਾਨ ਗੁਰੂ-ਗਯਾਨ ਰੂਪ ਮੋਤੀਆਂ ਨੂੰ ਚੁਗਨ ਹਾਰੇ (ਹੰਸ = ਬਿਬੇਕੀ ਕਹੌਣ ਦਾ ਜਸ ਮਾਣਦੇ ਹਨ ॥ ੧੬੪ ॥

ਮਨੁੱਖਾ ਜਨਮ ਧਾਰ ਸੰਗ ਕੁਸੰਗ ਵਿਚੋਂ ਇਸ ਨੂੰ ਕੀਹ ਕੀਹ ਊਚ ਨੀਚ ਪੱਦਵੀਆਂ ਮਿਲਦੀਆਂ ਹਨ-ਐਸਾ ਦੱਸਕੇ ਗੁਰਮੁਖਤਾਈ ਦੀ ਪ੍ਰੇਰਣਾਂ ਕਰਦੇ ਹਨ:-

**ਮਾਨਸ ਜਨਮ ਧਾਰ ਸੰਗਤਿ ਸੁਭਾਵ ਗਤਿ,**
**ਗੁਰਮਤਿ ਦੁਰਮਤਿ ਬਿਬਿਧ ਬਿਧਾਨੀ ਹੈ ॥**

ਅਰਥ-ਮਨੁੱਖਾ ਜਨਮ ਨੂੰ ਧਾਰਣ ਹਾਰੇ (ਆਦਮੀ) ਦੇ ਸੁਭਾਵ ਦੀ ਗਤੀ ਦਸ਼ਾ ਯਾ ਪ੍ਰਵਿਰਤੀ) ਸੰਗਤਿ (ਭਲੀ ਬੁਰੀ ਮਿੱਲਤ) ਅਨੁਸਾਰ ਹੋਯਾ ਕਰਦੀ ਹੈ। ਗੁਰਮਤਿ ਨੂੰ ਧਾਰਣ ਕਰਣ ਕਰਕੇ ਤਥਾ ਦੁਰਮਤਿ ਕਾਰਣ (ਉਹ ਦਸ਼ਾ) ਅਨੇਕ ਪ੍ਰਕਾਰ ਦੇ ਢੰਗਾਂ ਦੀ ਹੁੰਦੀ ਹੈ। ਅਰਥਾਤ ਨਜ਼ਾਰੇ ਨਜ਼ਾਰੇ ਨਾਮਾਂ ਦ੍ਵਾਰੇ ਆਖੀ ਜਾਂਦੀ ਹੈ।

ਸਾਧ ਸੰਗ ਪਦਵੀ ਭਗਤ ਅਉ ਬਿਬੇਕੀ ਜਨ,
ਜੀਵਨ ਮੁਕਤ ਸਾਧੂ ਬ੍ਰਹਮ ਗਿਆਨੀ ਹੈ ॥

ਅਰਥ-ਜਿਹੜੀ ਪਦਵੀ ਇਸਨੂੰ ਸਾਧੂ ਸੰਗਤ ਵਿਚ ਪ੍ਰਾਪਤ ਹੁੰਦੀ ਹੈ (ਉਸਦੇ ਇਹ ਇਹ ਨਾਮ ਆਖੇ ਜਾਯਾ ਕਰਦੇ ਹਨ):-ਭਗਤ, ਬਿਬੇਕੀ, ਜਨ (ਸੇਵਕ), ਜੀਵਨ ਮੁਕਤ, ਸਾਧੂ, ਅਤੇ ਬ੍ਰਹਮ ਗਯਾਨੀ ॥

ਅਧਮ ਅਸਾਧ ਸੰਗ ਚੋਰ ਜਾਰ ਅਉ ਜੂਆਰੀ,
ਠਗ ਬਟਵਾਰਾ ਮਤਿਵਾਰਾ ਅਭਿਮਾਨੀ ਹੈ ॥

ਅਰਥ-(ਅਰੁ ਅਸਾਧ ਸੰਗ-ਭੈੜੀ ਸੰਗਤਿ ਵਿਚ ਬੈਠਿਆਂ ਜਿਨਾਂ ਭੈੜਿਆਂ ਨਾਵਾਂ ਨਾਲ ਪੁਕਾਰਯਾ ਜਾਂਦਾ ਹੈ, ਉਹ ਇਹ ਹਨ):-ਅਧਮ = ਨੀਚ (ਪਾਂਬਰ), ਚੋਰ, ਯਾਰ, ਜੁਆਰੀਆ, ਠਗ, ਵਾਟ ਮਾਰਣ ਵਾਲਾ (ਧਾੜਵੀ), ਮਤਵਾਲਾ (ਸੌਦਾਈ = ਮੂਰਖ) ਅਉ (ਅਤੇ) ਅਭਿਮਾਨੀ (ਹੰਕਾਰੀਆ) ॥

ਆਪਨੇ ਆਪਨੇ ਰੰਗ ਸੰਗ ਸੁਖ ਮਾਨੈ ਬਿਸ,
ਗੁਰਮਤਿ ਗਤਿ ਗੁਰਮੁਖਿ ਪਹਿਚਾਨੀ ਹੈ ॥ ੧੬੫ ॥

ਅਰਥ-ਬਿਸ (ਬਿਸ੍ਵ) ਸੰਸਾਰ ਵਿਖੇ, ਅਥਵਾ ਭਲਾ ਔਰ ਬੁਰਾ ਨਾਮਨਾਂ ਪ੍ਰਾਪਤ ਕਰਕੇ ਸਾਰਾ ਸੰਸਾਰ ਹੀ ਇਉਂ ਅਪਣੇ ਅਪਣੇ ਰੰਗ (ਮੌਜੂ) ਦੇ ਸੰਗ ਵਿਚ ਸੁਖ (ਆਨੰਦ) ਨੂੰ ਮਾਣ ਰਿਹਾ ਹੈ । ਪ੍ਰੰਤੂ ਗੁਰਮਤਿ ਦੇ (ਧਾਰਯਾਂ ਜੋ) ਗਤਿ (ਉੱਤਮ ਦਸ਼ਾ) ਵਾ ਗਯਾਨ ਗੁਰਮੁਖ ਨੂੰ ਪ੍ਰਾਪਤ ਹੁੰਦਾ ਹੈ ਉਹ ਸੰਸਾਰ ਤੋਂ ਨਯਾਰਾ ਹੀ ਹੈ, ਓਸਨੂੰ ਕੇਵਲ ਗੁਰਮੁਖ ਹੀ ਸਜਾਣਦੇ (ਅਨਭਉ ਕਰ ਸਕਦੇ)ਹਨ॥੧੬੫॥

ਹੋਰ ਹੋਰ ਸੰਗਤਾਂ ਵਿਚ ਆਦਮੀ ਦੀ ਕਾਯਾ ਨਹੀਂ ਪਲਟ ਸਕਦੀ, ਕੇਵਲ ਗੁਰੂਮਹਾਰਾਜ ਦੀ ਸਾਧ ਸੰਗਤ ਵਿਖੇ ਹੀ ਸਤਯ ਸਰੂਪਤਾ ਦੀ ਪ੍ਰਾਪਤੀ ਹੋ ਸਕਦੀ ਹੈ:-

ਜੈਸੇ ਤਉ ਅਸ਼ਟਧਾਤ ਡਾਰੀਅਤ ਨਾਉ ਬਿਖੈ,
ਪਾਰਿ ਪਰੈ ਤਾਹਿ ਤਉ ਵਾਰ ਪਾਰ ਸੋਈ ਹੈ ॥

ਅਰਥ-ਜਿਸ ਪ੍ਰਕਾਰ ਅਠਾਂ ਧਾਤਾਂ (ਦੇ ਲੱਦ) ਤਉ (ਤਾਈਂ) ਨੌਕਾ ਵਿਖੇ ਡਾਰੀਅਤ(ਪਾਈਅਤ)-ਲੱਦੀਏ, ਤਾਂ ਪਾਰ(ਜਰੂਰ ਹੀ)ਪੈ ਜਾਂਦੀਆਂ ਹੈਨ, "ਤਾਹਿ"-(ਤਿਸ ਬੇੜੀ ਨਾਲ) ਭਾਵ-ਤਰ ਜਾਂਦੀਆਂ ਹਨ, ਪਰ ਉਰਾਰ ਚਾਹੇ ਪਾਰ, ਰਹਿੰਦੀਆਂ ਤਾਂ ਉਹ ਉਹੀ ਦੀਆਂ ਉਹੀ ਹਨ-(ਇਸੇ ਭਾਂਤ ਜੇਕਰ ਵਰਨ ਆਸ਼ਰਮ ਧਾਰੀ ਜਪ ਤਪ ਆਦਿਕਾਂ ਦੀ ਬੇੜੀ ਉਪਰ ਸ੍ਵਾਰ ਹੋ ਜਾਣ, ਤਾਂ ਪਰਲੋਕ ਵਿਚ ਬ੍ਰਹਮ ਲੋਕ ਆਦਿ ਦੇ ਭੋਗਾਂ ਨੂੰ ਤਾਂ ਪ੍ਰਾਪਤਿ ਜਰੂਰ ਹੋ ਜਾਂਦੇ ਹਨ, ਪਰ ਮੁਕਤ ਨਹੀਂ ਹੋ ਸਕਦੇ)॥

ਸੋਈ ਧਾਤ ਅਗਨਿ ਮੈ ਹੋਤ ਹੈ ਅਗਨਿ ਰੂਪ,
ਭਊ ਜੈਈ ਸੋਈ ਪੈ ਸੁਘਾਟ ਠਾਟ ਹੋਈ ਹੈ ॥

ਅਰਥ-ਉਨ੍ਹਾਂ ਹੀ ਅਸ਼ਟਧਾਤਾਂ ਦੇ ਸਮੁਦਾਇ ਨੂੰ ਜੇਕਰ ਅੱਗ ਵਿਚ ਪਾਕੇ ਗਾਲੀਏ

ਤਾਂ ਅੱਗ ਦਾ ਸਰੂਪ (ਅੰਗਜ਼ਾਰ ਵਾਕੂੰ ਭਖ ਕੇ ਲਾਲ) ਹੋ ਜਾਂਦੀਆਂ ਹਨ, 'ਪੈ' = ਪ੍ਰੰਤੂ "ਸੁ ਘਾਟ ਠਾਟ ਸੋਈ"–ਸ੍ਰਿਸ਼੍ਰ ਘਾੜਤ ਵਾਲੇ ਠਾਠ ਰੂਪ ਗਹਿਣੇ ਵਾ ਬਰਤਨ ਆਦ ਸਰੂਪ ਧਾਰ ਲੈਣ ਤੇ ਭੀ 'ਜੋਈ ਹੈ ਸੋਈ'–ਜੋ ਕੁਛ (ਜੈਸ ਰੂਪ ਦੀਆਂ) ਉਹ ਹੋਣ, ਵੈਸੀਆਂ ਹੀ ਰਹਿੰਦੀਆਂ ਹਨ। ਅਰਥਾਤ ਤਪ ਆਦ ਦੀ ਕੁਠਾਲੀ ਵਿਚ ਅਪਣੇ ਆਪਨੂੰ ਤਾ ਕੇ ਸਭ ਵਰਨ ਆਸ਼੍ਰਮੀ ਤੇਜ ਪ੍ਰਤਾਪ ਵਾਲੇ ਤੱਥਾ ਰਿਧੀਆਂ ਸਿਧੀਆਂ ਆਦ ਤਾਂ ਬਣ ਜਾਂਦੇ ਹਨ, ਪਰ ਮੋਖ ਨਹੀਂ ਪ੍ਰਾਪਤ ਕਰ ਸਕਦੇ।

ਸੋਈ ਧਾਤ ਪਾਰਸ ਪਰਸ ਪੁਨ ਕੰਚਨ ਹੁਇ,
ਮੋਲਕੇ ਅਮੋਲਾਨੂਪ ਰੂਪ ਅਵਿਲੋਈ ਹੈ॥

ਅਰਥ–ਹਾਂ! ਉਹੀ ਧਾਂਤ ਅਠ ਧਾਤਾ) ਪੁਨ (ਬਹੁੜੋ) ਪਾਰਸ ਨੂੰ ਪਰਸ (ਛੋਹਣ ਕਰਕੇ) ਸੂਰਨ ਬਣ ਜਾਂਦਾ ਹੈ, ਤੇ ਮੁੱਲ ਕਰਕੇ ਭੀ ਅਮੁੱਲਾ (ਬਹੁਤ ਕੀਮਤ ਦਾਰ) ਅਨੂਪ ਰੂਪ ਦਿਖਾਣ ਲਗ ਪੈਂਦਾ ਹੈ। ਅਰਥਾਤ ਸੰਤ ਜਨਾਂ ਦੇ ਸਤਿਸੰਗ ਵਿਚ ਆਣਕੇ ਪੁਰਖ ਆਤਮ ਗਜਾਨ ਸੰਪੰਨ ਸ੍ਰੈ+ਵਰਣ ਰੂਪ–ਸ੍ਵਰਣਭਾਵ ਨੂੰ ਪ੍ਰਾਪਤ ਹੋ ਜਾਂਦਾ ਹੈ॥

ਪਰਮ ਪਾਰਸ ਗੁਰ ਪਰਸ ਪਾਰਸ ਹੋਤ,
ਸੰਗਤਿ ਹੋਇ ਸਾਧ ਸੰਗ ਸਤਿਸੰਗ ਪੋਈ ਹੈ॥ ੧੯੬॥

ਅਰਥ–ਪ੍ਰੰਤੂ ਪਰਮ ਪਾਰਸ (ਪਾਰਸਾਂ ਦੇ ਪਾਰਸ–ਸੰਤਾਂ ਨੂੰ ਸੰਤ ਬਨਾਣ ਹਾਰੇ) ਪਰਮ ਸੰਤ ਸਰੂਪ ਸਤਿਗੁਰਾਂ ਨੂੰ ਪਰਸ (ਭੇਟ) ਕੇ ਗੁਰੂ ਮਹਾਰਾਜ ਜੀ ਦੀ ਸਾਧ ਸੰਗਤ ਦੀ ਸੰਗਤ ਹੋਕੇ ਮਨੁੱਖ ਆਪ ਹੀ ਪਾਰਸ (ਸੰਤ ਸਰੂਪ ਗੁਰਮੁਖ) ਬਣ 'ਸਤਿ = ਸਤਜ ਸਰੂਪ' (ਪਾਰਬ੍ਰਹਮ) ਦੇ ਸੰਗ = ਜੋੜ (ਮੇਲ)–ਅਭੇਦਤਾ ਵਿਖੇ 'ਪੋਈ ਹੈ'–ਪ੍ਰੋਯਾ ਜਾਂਦਾ ਹੈ। ਅਰਥਾਤ ਓਤ ਪੋਤ ਪਾਰਬ੍ਰਹਮ ਸਤਿਗੁਰੂ ਵਿਖੇ ਰਮ ਜਾਂਦਾ ਹੈ॥ ੧੯੬॥

ਗੁਰੂ ਕੀ ਸਾਧ ਸੰਗਤ ਅੰਤਕਾਲ ਵਿਖੇ ਭੀ ਜਮ ਸੰਕਟ ਤੋਂ ਬਚੌਂਦੀ ਹੈ:–

ਜੈਸੇ ਘਰ ਲਾਗੈ ਆਗ ਭਾਗ ਨਿਕਸਤ ਖਾਨ,
ਪ੍ਰੀਤਮ ਪਰੋਸੀ ਧਾਇ ਜਰਤ ਬੁਝਾਵਈ॥

ਅਰਥ–ਜਿਸ ਤਰਾਂ ਘਰ ਨੂੰ ਅੱਗ ਲਗਿਆਂ ਖ਼ਾਨ (ਘਰ ਦਾ ਮਾਲਕ) ਭੱਜ ਨਿਕਲਦਾ ਹੈ, ਤਾਂ ਪ੍ਰੀਤਮ (ਪਯਾਰੇ) ਪਰੋਸੀ (ਆਂਢੀ ਗੁਵਾਂਢੀ) ਦੌੜ ਦੌੜਕੇ (ਵਾਹੋ ਦਾਹੀ) ਬਲਦੀ ਹੋਈ (ਅੱਗ) ਨੂੰ ਬੁਝਾ ਦਿੰਦੇ ਹਨ॥

ਗੋਧਨ ਹਰਤ ਜੈਸੇ ਕਰਤ ਉਪਕਾਰ ਗੋਪ,
ਗਾਊਂ ਮੈਂ ਗੋਹਾਰ ਲਾਗ *ਤੁਰਤ ਛੁਡਾਵਈ॥

ਅਰਥ–ਜਿਸਤਰਾਂ ਗੋਧਨ (ਗੋ ਸਮੂਹ = ਗਊਆਂ ਦਾ ਸਮੁਦਾਯ) ਵੱਗ ਕੋਈ

* "ਤੁਰਤ"–ਪਾਠ ਹੋਵੇ ਤਾਂ 'ਤਤਕਾਲ'–ਅਰਥ ਹੋਊ॥

ਹਰ ਲਜਾਵੇ (ਹੱਕ ਲਜਾਵੇ ਤਾਂ ਪਿੰਡ ਅੰਦਰ ਗੋਹਾਰ (ਵਾਹਰ = ਮਦਦ ਲਈ ਹੁੱਲੜ-ਦੁਹਾਈ) ਮੱਚ ਪਿਆ ਕਰਦੀ ਹੈ (ਜਿਸ ਕਰਕੇ) ਗੋਪ (ਗੁੱਜਰਾਂ) ਉਪਰ ਉਪਕਾਰ ਕਰਨ ਖਾਤਰ (ਸਭੇ ਹੀ) ਪਿੱਛੇ ਲੱਗ ਟੁਰਦੇ ਹਨ ਤੇ ਛੁਡਾ ਲੈਂਦੇ ਹਨ॥

ਬੂਡਤ ਅਥਾਹ ਜੈਸੇ ਪ੍ਰਬਲ ਪ੍ਰਵਾਹ ਬਿਖੈ,
ਪੇਖਤ ਪੈਰਊਆ ਵਾਰ ਪਾਰ ਲੈ ਲਗਾਵਈ ।

ਅਰਥ-ਜਿਸਤਰਾਂ ਅਸਗਾਹ ਡੂੰਘੇ ਜਲ ਦੇ ਪਰਬਲ ਬੇਗ ਵਾਲੇ) ਪ੍ਰਵਾਹ (ਹੜ) ਵਿਖੇ ਡੁਬਦਿਆਂ ਹੋਯਾਂ ਨੂੰ, ਪੈਰਊਆ (ਤਾਰੂ) ਦੇਖਕੇ ਵਾਰ (ਉਰਾਰਲੇ ਪਾਸਿਓਂ ਪਾਰ ਲੈ (ਫੜ) ਲਗੌਂਦਾ ਹੈ ॥

ਤੈਸੇ ਅੰਤਕਾਲ ਜਮ ਜਾਲ ਕਾਲ ਬਿਆਲ ਗ੍ਰਸੇ,
ਗੁਰਸਿਖ ਸਾਧ ਸੰਗ ਸੰਕਟ ਮਿਟਾਵਈ ॥ ੧੬੭ ॥

ਅਰਥ-ਤਿਸੀ ਪ੍ਰਕਾਰ ਜਮ ਦੀ ਜਾਲੀ (ਫਾਹੀ) ਵਿਖੇ ਫਸਜਾਂ ਹੋਯਾਂ, ਕਾਲ ਰੂਪ ਬਯਾਲ (ਸਰਪ) ਦੇ ਗ੍ਰਸਿਆਂ (ਡੰਗਿਆਂ ਵਾ ਮੋਹ ਮਮਤਾ ਦੀ ਗੁੰਝਲਟ ਵਿਚ ਨਰੜਿਆਂ) ਜੀਵਾਂ ਨੂੰ ਅੰਤਕਾਲ (ਓੜਕ ਸਿਰ-) ਮਰਣ ਲਗਿਆਂ ਭੀ (ਜੇ ਉਹ ਗੁਰੂ ਕਿਆਂ ਅਗੇ ਵਾਹਰ ਪਾਣ-ਗੁਰੂ ਕਿਆਂ ਦੀ ਚਰਣ ਸਰਣ ਜਿਗਯਾਸਾ ਧਾਰ ਆਵੇ) ਤਾਂ ਤਦ ਭੀ ਗੁਰੂ ਕਿਆਂ ਸਿੱਖਾਂ ਦੀ ਸਾਧ ਸੰਗਤ (ਅਵਸਜ)ਓਨਾਂ ਦੇ ਸੰਕਟ (ਔਕੁੜ = ਜਮਰਾਜ ਦੇ ਔਸ਼੍ਰ) ਨੂੰ ਮਿਟਾ ਦਿੱਤਾ ਕਰਦੀ ਹੈ ॥ ੧੬੭ ॥

ਗੁਰੂ ਕੇ ਸਿੱਖ ਸਾਧ ਕਿਸ ਭਾਂਤ ਦੇ ਹੁੰਦੇ ਹਨ:-

ਨਿਹ ਕਾਮ ਨਿਹ ਕ੍ਰੋਧ ਨਿਰਲੋਭ ਨਿਰਮੋਹ,
ਨਿਹਮੇਵ ਨਿਹਟੇਵ ਨਿਰਦੋਖ ਵਾਸੀ ਹੈ ॥

ਅਰਥ-ਓਨਾਂ ਦੇ ਚਿੱਤ ਵਿਚ ਕਾਮਨਾਂ ਨਹੀਂ ਹੁੰਦੀਆਂ, ਕ੍ਰੋਧ ਰੂਪ ਬਿਰਤੀਆਂ ਭੀ ਨਹੀਂ ਫੁਰਦੀਆਂ, (ਉਹ) ਲੋਭ ਰਹਤ ਹੁੰਦੇ ਹਨ (ਤੇ ਐਸਾ ਹੀ) ਮੋਹ ਤੋਂ ਰਹਿਤ, ਤਥਾ ਨਿ+ਅਹੰ+ਮੇਵ = ਅਹੰਭਾਵ(ਹਉਮੈ) ਤੋਂ ਰਹਿਤ ਹੁੰਦੇ ਹਨ, ਨਿਹਟੇਵ (ਬਜਸਨਾਂ = ਭੈੜੀਆਂ ਵਾਦੀਆਂ) ਤੋਂ ਭੀ ਉਹ ਰਹਿਤ ਹੁੰਦੇ ਹਨ, ਅਰੁ ਨਿਰਦੋਖ (ਦੋਖਾਂ, ਔਗੁਣਾਂ ਤੋਂ ਰਹਿਤ) ਹੁੰਦੇ ਹਨ, ਵਾ ਦੋਖ (ਦੂਖਣਾਂ) ਤੋਂ ਰਹਿਤ ਨਿਰਮਲ = ਸ਼ੁਧ ਸਰੂਪ (ਦੀ) ਵਾਸੀ = ਵਾਸਨਾਂ ਵਾਲੇ ਹੁੰਦੇ ਹਨ । ਅਥ੍ਵਾ ਕਾਮ ਆਦਿਕ ਪੰਜਾਂ ਦੂਤਾਂ ਤਥਾ ਵਿਖਜ ਬਾਸਨਾਂ ਰੂਪ ਬਜਸਨਾਂ ਤੋਂ ਰਹਿਤ ਨਿਰਦੋਖ ਮਾਯਾ ਅਵਿਦਜਾ ਆਦੀ ਦੋਖਾਂ ਤੋਂ ਰਹਿਤ) ਸ਼ੁਧ ਪਦ ਦੇ ਬਾਸੀ ਹੁੰਦੇ ਹਨ ॥
(ਇਸੇ ਕਰਕੇ ਹੀ)-

ਨਿਰਲੇਪ, ਨਿਰਬਾਨ, ਨਿਰਮਲ, ਨਿਰਵੈਰ;
ਨਿਰ ਬਿਘਨਾਇ, ਨਿਰਲੰਭ ਅਬਿਨਾਸੀ ਹੈ ॥

ਅਰਥ-ਓਨਾਂ ਨੂੰ ਕੋਈ ਲੇਪ ਲਗ ਨਹੀਂ ਸਕਦਾ (ਓਨਾਂ ਉਪਰ ਕਿਸੇ ਦਾ)

ਪ੍ਰਭਾਵ ਨਹੀਂ ਪਿਆ ਕਰਦਾ) ਨਿਰਬਾਨ (ਬਾਨ = ਵਾਦੀ ਤੋਂ ਰਹਿਤ) = ਬਿਧੀ ਨਿਖੇਧ ਦੇ ਬੰਧਨ ਤੋਂ ਮੁਕਤ, ਪਾਪ ਵਾਸਨਾਂ ਰੂਪ ਮੈਲ ਤੋਂ ਰਹਿਤ; ਵੈਰ ਤੋਂ ਛੁੱਟੇ ਹੋਏ ਹੁੰਦੇ ਹਨ; ਤੇ ਓਨਾਂ ਨੂੰ ਕੋਈ ਵਿਘਨ ਭੀ ਨਹੀਂ ਵਾਪਰਿਆ ਕਰਦਾ, ਅਰੁ ਆਲੰਬ (ਆਸਰੇ = ਸਹਾਰੇ) ਦੀ ਲੋੜ ਭੀ ਓਨਾਂ ਨੂੰ ਕੋਈ ਨਹੀਂ ਭਾਸਿਆ ਕਰਦੀ, ਅਤੇ ਉਹ ਅਬਿਨਾਸ਼ੀ ਭਾਵ ਵਿਖੇ (ਅਡੋਲ ਸੁਭਾਵ ਵਿਖੇ ਟਿਕੇ ਰਹਿੰਦੇ ਹਨ (ਓਨਾਂ ਦਾ ਨਿਸਚਾ ਨਹੀਂ ਡੋਲਜਾ ਕਰਦਾ) ॥

ਨਿਰਾਹਾਰ ਨਿਰਾਂਧਾਰ ਨਿਰੰਕਾਰ ਨਿਰਬਿਕਾਰ,
ਨਿਹਚਲ ਨਿਹਭ੍ਰਾਂਤਿ ਨਿਰਭੈ ਨਿਰਾਸੀ ਹੈ ॥

ਅਰਥ—ਓਨਾਂ ਦਾ ਜੀਵਨ ਆਹਾਰ (ਭੋਜਨ ਆਦ ਦੇ) ਅਧੀਨ ਨਹੀਂ ਹੁੰਦਾ,(ਐਸਾ ਹੀ)ਆਧਾਰ(ਤੋਸੇ—ਲੋਕ ਪਰਲੋਕ ਦੇ,ਸਹਾਰੇ ਦੀ ਫਿਕਰ ਤੋਂ ਭੀ ਉਹ ਛੁੱਟੇ ਹੋਏ ਹੁੰਦੇ ਹਨ, ਤੇ 'ਨਿਰੰਕਾਰ'—ਅਹੰਕਾਰ (ਅਮੁਕੇ ਸੁਭਾਵ ਵਾਲੇ ਉਹ ਹਨ ਐਸੇ)ਪਦ ਦੀ ਹੰਮਤਾ ਤੋਂ ਪਾਰ-ਪਰੇ ਹੁੰਦੇ ਹਨ,ਭਾਵ ਅਗੋਂ ਓਨਾਂ ਦਾ ਥੌਹ ਥਿੱਤਾ ਨਹੀਂ ਪਾਯਾ ਜਾ ਸਕਦਾ,ਅਰੁ ਬਿਕਾਰ (ਵਿਗਾੜ) ਤੋਂ ਭੀ ਰਹਿਤ ਹੁੰਦੇ ਹਨ, ਭਾਵ—ਇਕ ਰਸ ਰਹਿੰਦੇ ਹਨ,ਤੇ ਨਿਹਚਲ (ਚਲਾਯਮਾਨ ਹੋਣੋਂ ਬਚੇ ਹੋਏ) ਅਡੋਲ,ਤਥਾ ਭ੍ਰਾਂਤੀ (ਭਰਮਨਾਂ) ਤੋਂ ਰਹਿਤ ਅਰੁ ਭੈ ਤੋਂ ਬਿਨਾਂ,ਤਥਾ ਆਸਾਂ(ਉਮੈਦਾਂ ਤੋਂ ਰਹਿਤ ਹੁੰਦੇ ਹਨ ॥

ਨਿਹਕਰਮ ਨਿਹਭਰਮ ਨਿਹਸ੍ਰਮ ਨਿਹ ਸੁਆਦ,
ਨਿਰ ਵਿਵਾਦ ਨਿਰੰਜਨ ਸੁੰਨ ਸੰਨਿਆਸੀ ਹੈ ॥ ੧੯੮ ॥

ਅਰਥ—ਕਰਮ ਕਰਤਬਜਤਾ ਤੋਂ ਰਹਿਤ, ਭਰਮ (ਦੇਹ ਅਧਯਾਸ ਰੂਪ—ਵਾ ਭੇਦਭਾਵ ਤੋਂ) ਰਹਿਤ, ਸ੍ਰਮ (ਤਰੱਦਦ = ਪੁਰਖ ਪ੍ਰਯਤਨ) ਵਾ ਥੱਕਣ ਟੁੱਟਣ ਦੀ ਬਾਧਾ ਤੋਂ ਛੁਟੇ ਹੋਏ, ਤਥਾ ਸੁਆਦਾਂ (ਚਾਟਾਂ) ਤੋਂ ਮੁਕਤ (ਬਚੇ ਹੋਏ), ਬਿਵਾਦ (ਝਗੜਿਆਂ ਰਗੜਿਆਂ) ਤੋਂ ਦੂਰ, ਅੰਜਨ (ਮਾਯਾ ਅਵਿਦਯਾ ਦੇ) ਕਲੰਕੋਂ ਰਹਿਤ, ਸੁੰਨ ਮੋ (ਨਿਰਵਿਕਲਪ) ਅਫੁਰ ਸਰੂਪ (ਆਸ ਅੰਦੇਸਿਆਂ ਤੋਂ ਪਾਕ) ਅਰ ਸੰਨਿਆਸੀ (ਸਰਬ ਤਯਾਗੀ) ਸਭ ਕੁਛ ਗੁਰੂ ਅਰਪਣ ਕਰਕੇ ਉਹ ਮੋਹ ਮਮਤਾ ਤੋਂ ਸਰਬ ਪ੍ਰਕਾਰ ਰਹਿਤ ਹੁੰਦੇ ਹਨ ॥ ੧੯੮ ॥

ਇਨਾਂ ਗੁਰ ਸਿਖਾਂ ਦੀ ਸਾਧ ਸੰਗਤ ਵਿਚ ਕਿਸ ਤਰ੍ਹਾਂ ਪ੍ਰੇਮ ਅਰੁ ਵਿਸ਼੍ਵਾਸ ਪ੍ਰਗਟ ਹੁੰਦਾ ਹੈ ?

ਗੁਰਮੁਖਿ ਸ਼ਬਦ ਸੁਰਤਿ ਲਿਵ ਸਾਧ ਸੰਗ,
ਪਰਮਦਭੁਤ ਪ੍ਰੇਮ ਪੂਰਨ ਪ੍ਰਗਾਸੇ ਹੈ ॥

ਅਰਥ—(ਪੂਰਬ ਉਕਤ) ਸਾਧ ਸੰਗਤ ਵਿਖੇ (ਜਿਹੜਾ ਕੋਈ ਗੁਰਮੁਖੀ ਭਾਵ ਨੂੰ ਧਾਰਣ ਕਰਨੇ ਹਾਰਾ) ਗੁਰਮੁਖ, ਸ਼ਬਦ ਵਿਖੇ ਸੁਰਤ ਦੀ ਲਿਵ ਲਗਾਵੇ । (ਉਸਦੇ ਅੰਦਰ)ਪਰਮ ਅਦਭੁਤ(ਅਤਯੰਤ ਅਨੋਖਾ—ਸੰਸਾਰੀ ਪ੍ਰੀਤੀਆਂ ਨੂੰ ਮਾਤ ਕਰ

ਜਿਦਨ ਵਾਲਾ ਨਜ਼ਾਰੀ ਤਰਾਂ ਦਾ ਹੀ) ਪੂਰਣ ਪ੍ਰੇਮ (ਜਿਸ ਵਿਚ ਕਦੀ ਘਾਟਾ ਵਾਪਰ ਹੀ ਨਹੀਂ ਸਕੇ) ਪ੍ਰਗਟ ਹੋਯਾ ਕਰਦਾ ਹੈ ॥

**ਪ੍ਰੇਮ ਰੰਗ ਮੈਂ ਅਨੇਕ ਰੰਗ ਜਿਉਂ ਤਰੰਗ ਗੰਗ,**
**ਪ੍ਰੇਮ ਰਸ ਮੈਂ ਅਨੇਕ ਰਸ ਹੁਇ ਬਿਲਾਸੇ ਹੈ ॥**

ਅਰਥ-ਓਸ ਪ੍ਰੇਮ ਰੰਗ ਵਿਖੇ ਅਨੇਕਾਂ ਰੰਗਾਂ ਦੇ (ਨਾਨਾ ਪ੍ਰਕਾਰ ਦੇ) ਸੇਵਾ ਪੂਜਨ ਬੰਦਨ ਸਤਕਾਰ ਆਦੀ ਤਰੰਗਾਂ(ਲਹਿਰਾਂ)-ਮੌਜਾਂ,ਐਉਂ ਉਠਿਆ ਕਰਦੀਆਂ ਹਨ,ਜਿਉਂਕਿ ਗੰਗਾ ਦੀ ਧਾਰਾ ਵਿਚ ਅਨੇਕ ਪ੍ਰਕਾਰ ਦੀਆਂ ਕਲੋਲ ਵੀਚੀਆਂ, ਤਰੰਗਾਂ, ਭੰਵਰ ਚਕਰ ਆਦ ਘੁਮਾਨੀਆਂ (ਮੌਜਾਂ) ਪ੍ਰਗਟਿਆ ਕਰਦੀਆਂ ਹਨ। (ਐਸਾ ਹੀ ਇਸ) ਪ੍ਰੇਮ ਦੇ ਰਸ ਅੰਦਰ ਅਨੇਕਾਂ ਰਸਾਂ ਦਾ ਬਿਲਾਸ (ਪ੍ਰਗਾਸ ਵਾ ਵਿਸਤਾਰਾ) ਹੋਯਾ ਕਰਦਾ ਹੈ-ਭਾਵ ਪ੍ਰੇਮ ਰਸ ਅੰਦਰ ਨਾਂ ਕੇਵਲ ਵੰਨੋ ਵੰਨੀ ਭਾਂਤ ਦੇ ਰਸ (ਸ੍ਵਾਦ) ਹੀ ਪ੍ਰਾਪਤ ਹੋਇਆ ਕਰਦੇ ਹਨ, ਸਗਮਾਂ ਉਦਾਸਕਾਰੀ, ਬਿਗਾਸ-ਕਾਰੀ, ਕਰੁਣਾ ਰਸ ਆਦਿ ਰਸਾਂ ਦਾ ਭੀ ਨਜ਼ਾਰੀ ਨਜ਼ਾਰੀ ਭਾਂਤ ਦਾ ਰਸ (ਮੇਲ-ਸੰਜੋਗ) ਪ੍ਰਾਪਤ ਹੋਯਾ ਕਰਦਾ ਹੈ ॥

**ਪ੍ਰੇਮ ਗੰਧਿ ਸੰਧਿ ਮੈ ਸੁਗੰਧ ਸਨਬੰਧ ਕੋਟਿ,**
**ਪ੍ਰੇਮ ਸੁਰਤਿ ਅਨਿਕ ਅਨਾਹਦ ਬਿਲਾਸੇ ਹੈ ॥**

ਅਰਥ-ਪ੍ਰੇਮ ਦੀ ਗੰਧ(ਸੁਗੰਧੀ-ਮਹਕ-ਲਪਟ) ਦੀ ਸੰਧਿ (ਜੋੜ = ਮੇਲ) ਵਿਖੇ ਕ੍ਰੋੜਾਂ ਹੀ ਸੁਗੰਧੀਆਂ ਦਾ ਸਰਬੰਧ ਆਨ ਹੋਯਾ ਕਰਦਾ ਹੈ-ਭਾਵ ਪ੍ਰੇਮ ਦੇ ਰੋਮ ਰੋਮ ਵਿਚ ਅੰਦਰ ਰਮ ਜਾਣ ਕਰਕੇ ਸਰੀਰ ਦੇ ਅੰਦਰੋਂ ਬਾਹਰੋਂ ਉਫਰਾਊ (ਫਾਲਤੂ) ਮੈਲਾਂ ਵਾ ਮਲੀਨ ਬਾਸਨਾਵਾਂ ਦੂਰ ਹੋਕੇ ਪ੍ਰੇਮੀ ਦੇ ਅੰਦਰ ਬਾਹਰ ਸ੍ਵੱਛਤਾ ਦਾ ਸੰਚਾਰ ਹੋ ਆਯਾ ਕਰਦਾ ਹੈ। ਅਤੇ ਪ੍ਰੇਮ ਵਿਖੇ ਸੁਰਤ ਦੇ ਮਗਨਾਨਿਆਂ ਹੋਣ ਤੇ ਅਨੇਕ ਭਾਂਤ ਦੀਆਂ ਅਨਹਦ ਧੁਨੀਆਂ (ਦਿਬਜ ਧੁਨੀਆਂ)-ਅਗੰਮੀ ਰਾਗਾਂ ਦੀਆਂ ਸ੍ਰੋਤਾਂ ਸੁਨਣ ਵਿਚ ਆਯਾ ਕਰਦੀਆਂ ਹਨ ॥

**ਪ੍ਰੇਮ ਆਸਪਰਸ ਕੋਮਲਤਾ ਸੀਤਲਤਾ ਕੈ,**
**ਅਨਿਕ ਕਥਾ ਬਿਨੋਦ ਬਿਸਮ ਬਿਸ੍ਵਾਸੇ ਹੈ ॥੧੬੯॥**

ਅਰਥ-ਇਹ ਪ੍ਰੇਮ ਸੰਸਾਰ ਭਰ ਦੀ ਸੀਤਲਤਾ (ਠੰਢਕ) ਤਥਾ ਕੋਮਲਤਾ (ਮ੍ਰਿਦੁਤਾ = ਨਜ਼ ਕਤ,ਤੋਂ ਅਸਪਰਸ਼,ਅਛੋਹ) ਹੈ-ਭਾਵ ਇਸਨੂੰ ਕੋਈ ਸੁੰਦਰਤਾਈ ਆਦ ਦਾ ਚਮਤਕਾਰ ਛਲ ਨਹੀਂ ਸਕਦਾ। ਕਯੋਂਕਿ ਇਸ ਪ੍ਰੇਮ ਕਾਰਣ (ਪ੍ਰੇਮੀ-ਗੁਰਮੁਖ ਦੇ ਅੰਦਰ ਪ੍ਰੀਤਮ ਉਪਰ) ਬਿਸਮ ਬਿਸ੍ਵਾਸ (ਅਚਰਜ ਕਰ-ਦੇਣ-ਵਾਲਾ ਅਤਯੰਤ ਦ੍ਰਿੜ (ਪ੍ਰਪੱਕ) ਨਿਸਚਾ-ਅਨੰਨ ਭਾਵੀ ਭਰੋਸਾ ਬਝ ਆਯਾ ਹੁੰਦਾ ਹੈ, (ਤੇ ਇਸੇ ਕਰਕੇ ਹੀ ਇਸ ਪ੍ਰੇਮ ਦੇ) ਬਿਨੋਦ (ਕੌਤੁਕਾਂ) ਕਾਰਿਆਂ ਦੀ ਕਥਾ (ਕਹਾਣੀ) ਅਕੱਥ (ਕਹਣ ਤੋਂ ਪਰੇ ਹੈ ॥ ੧੬੯ ॥

ਇਸੇ ਪ੍ਰੇਮ ਦੀ ਮਹਾਨਤਾਃ-

ਪ੍ਰੇਮ ਰੰਗ ਸਮਸਰਿ ਪੂਜਸ ਨ ਕੋਊ ਰੰਗ,
ਪ੍ਰੇਮ ਰਸ ਪੂਜਿਸ ਨ ਅਨਰਸ ਸਮਾਨਿ ਕੈ॥

ਅਰਥ-ਪ੍ਰੇਮ ਦੀ ਡੋਲ (ਢਾਲ-ਚਾਲ) ਦੇ ਬਰਾਬਰ ਹੋਰ ਕੋਈ ਰੰਗ(ਢੰਗ) ਨਹੀਂ ਪੁਜ ਸਕਦਾ, ਪ੍ਰੇਮ ਦੇ ਰਸ (ਸੁਾਦ) ਵਾ ਹਰਖ ਨੂੰ ਨਹੀਂ ਪੁਗ ਸਕਦਾ, ਕੋਈ ਦੂਸਰਾ ਰਸ ਬ੍ਰਾਬਰੀ ਤੇ॥

ਪ੍ਰੇਮ ਗੰਧ ਪੁਜਸਿ ਨ ਆਨ ਕੋਊਐ ਸੁਗੰਧ,
ਪ੍ਰੇਮ ਪ੍ਰਭੁਤਾ ਪੁਜਸਿ ਪ੍ਰਭੁਤਾ ਨ ਆਨਕੈ॥

ਅਰਥ-ਪ੍ਰੇਮ ਦੀ ਮਹਕ (ਪ੍ਰੇਮ ਦੀ ਧੂੰਮ ਜੋ ਦਿਲ ਦਿਮਾਗ਼ ਅੰਦਰ ਮਚੌਂਦੀ ਹੈ ਓਸ)ਨੂੰ ਨਹੀਂ ਪੁਜ ਸਕਦੀ ਹੋਰ ਕੋਈ ਭੀ ਸੁਗੰਧੀ (ਬਾਸਨਾਂ) ਦੀ ਪ੍ਰਵਿਰਤੀ ਤੋਂ ਉਪਜਨ ਵਾਲੀ ਦਸ਼ਾ, ਅਰੁ ਪ੍ਰੇਮ ਤੋਂ ਜੋ ਪ੍ਰਭੁਤਾਈ (ਮਹੱਤਤਾ = ਸ਼ਕਤੀ ਸੰਪੰਨਤਾ ਪ੍ਰਾਪਤ ਹੁੰਦੀ ਹੈ-ਅਰਥਾਤਪ੍ਰੇਮਤੋਂ ਜੋਸਮੱਰਥਾ ਪ੍ਰੇਮੀ ਦੇ ਅੰਦਰ ਪ੍ਰਗਟਿਆ ਕਰਦੀ ਹੈ, ਉਸ ਨੂੰ 'ਕੋਆਨ'-ਕੋਈ ਹੋਰ (ਦੂਸਰੀ ਭਾਂਤ ਦੀ) ਪ੍ਰਭੁਤਾ ਨਹੀਂ ਪੁਗ ਸਕਦੀ, ਅਥਵਾ ਪ੍ਰਭੁਤਾ ਮਾਤ੍ਰ ਸੰਸਾਰ ਭਰ ਦੀ ਪ੍ਰਭੁਤਾ = ਚੌਧਰ ਭੀਆਨਕੇ(ਮੂਰਤੀ ਮਾਨ ਹੋਕੇ) ਪ੍ਰੇਮ ਦੀ ਚੌਧਰਤਾ (ਸਮੂਹ ਸਾਧਨਾਂ ਦੇ ਸਾਧਨ ਤੋਂ ਪ੍ਰਾਪਤ ਹੋਣ ਹਾਰੀ ਸਿੱਧੀ ਤੋਂ ਬਹੁਤ ਵੱਧ ਸਿੱਧੀ) ਦਾ ਟਾਕਰਾ ਕਰੇ ਤਾਂ ਨਹੀਂ ਕਰ ਸਕਦੀ॥

ਪ੍ਰੇਮ ਤੋਲੁ ਤੁਲਿ ਨ ਪੁਜਸਿ ਤੋਲੁ ਤੁਲਾਧਾਰ,
ਮੋਲ ਪ੍ਰੇਮ ਪੁਜਸਿ ਨ ਸਰਬ ਨਿਧਾਨ ਕੈ॥

ਅਰਥ-ਪ੍ਰੇਮ ਦੇ ਤੋਲ ਦੇ ਤੁੱਲ (ਬ੍ਰਾਬਰ) ਨਾਂ ਕੋਈ ਵੱਟਾ ਹੀ ਤੇ ਨਾਂਹੀ ਕੋਈ ਤਕੜੀ ਅਥਵਾ ਤੋਲਨ ਹਾਰਾ ਪੁਗ ਸਕਦਾ ਹੈ। ਅਤੇ ਪ੍ਰੇਮ ਦੇ ਮੁੱਲ ਨੂੰ ਸਮੂਹ ਨਿੱਧੀਆਂ (ਸੰਸਾਰ ਭਰ ਦੇ ਖ਼ਜ਼ਾਨਿਆਂ ਦੀਆਂ ਵਿਭੂਤੀਆਂ)ਨਹੀਂ ਪੁਗ ਸਕਦੀਆਂ। ਭਾਵ, ਐਸੇ ਕੋਈ ਪਦਾਰਥ ਵਡਮੁੱਲੇ ਸੰਸਾਰ ਵਿਖੇ ਨਹੀਂ ਪ੍ਰਾਪਤ ਹੋ ਸਕਦੇ; ਜੈਸਾ ਅਮੋਲਕ ਕਿ ਪ੍ਰੇਮ ਹੁੰਦਾ ਹੈ॥

ਏਕ ਬੋਲ ਪ੍ਰੇਮ ਕੈ ਪੁਜਸਿ ਨਹੀਂ ਬੋਲ ਕੋਊ,
ਗਿਆਨ ਉਨਮਾਨ ਅਸ ਬਕਤ ਕੋਟਾਨ ਕੈ॥ ੧੭੦॥

ਅਰਥ-ਕੋਈ ਬੋਲਨਾਂ (ਬਚਨ) ਬਾਣੀ ਦੀ ਚਤੁਰਾਈ, ਪ੍ਰੇਮ ਭਰੀ ਬਾਣੀ ਦੀ ਬ੍ਰਾਬਰੀ ਨਹੀਂ ਕਰ ਸਕਦਾ। ਅਰੁ 'ਅਸ'-ਐਸਾ ਹੀ ਕਰੋੜਾਂ ਭਾਂਤ ਦੇ ਉਨਮਾਨ (ਕਯਾਸ = ਕਲਪਨਾਵਾਂ) ਪ੍ਰੇਮ ਦੇ ਮੰਡਲ ਵਿਚ ਉਪਜੇ ਗਿਆਨ ਨੂੰ ਨਹੀਂ ਪਹੁੰਚ ਸਕਦੇ। ਭਾਵ, ਬ੍ਰਾਬਰੀ ਨਹੀਂ ਕਰ ਸਕਦੇ॥ ੧੭੦॥

ਉਕ੍ਤ ਪ੍ਰੇਮ ਤੋਂ ਪ੍ਰਾਪਤ ਹੋਏ ਅਨੰਦ ਦੀ ਦਸ਼ਾਃ-

ਪੂਰਨ ਬ੍ਰਹਮ ਗੁਰ ਚਰਨ ਕਮਲ ਜਸ,

## ਆਨਦ ਸਹਜ ਸੁਖ ਬਿਸਮ ਕੋਟਾਨਿ ਹੈ॥

ਅਰਥ–ਪੂਰਣ ਬ੍ਰਹਮ ਸਰੂਪ ਸਤਿਗੁਰਾਂ ਦੇ ਚਰਣ ਕਮਲਾਂ ਵਿਖੇ (ਪ੍ਰੇਮ ਪਾਲਨ ਕਰਦਿਆਂ ਹੋਇਆਂ) ਵਾਹਗੁਰੂ ਦੇ ਜੱਸ ਕੀਰਤਨ ਕਰਨੇ = ਗੁਣਾਨੁਵਾਦ ਗਾਯਨ) ਕਰਣੇ ਤੋਂ, ਜੋ ਸਹਜ ਸਰੂਪੀ ਆਨੰਦ (ਆਤਮ ਭਾਵੀ ਆਨੰਦ) ਪ੍ਰਾਪਤ ਹੁੰਦਾ ਹੈ, ਓਸ ਅਗੇ ਕ੍ਰੋੜਾਂ ਹੀ ਸੁਖ (ਲੋਕ ਪ੍ਰਲੋਕ ਦਿਆਂ ਭੋਗ ਪਦਾਰਥਾਂ ਤੋਂ ਪ੍ਰਾਪਤ ਹੋਣ ਹਾਰੀਆਂ ਖੁਸ਼ੀਆਂ) 'ਬਿਸਮ'–ਹਰਾਨ ਹੋ ਜਾਂਦੀਆਂ ਹਨ–ਅਥ੍ਵਾ 'ਬਿਸਮ'– ਬਿਖਮ ਭਾਵ ਨੂੰ–ਅਰਥਾਤ ਅਪਨੀ ਹਸਤੀ (ਹੋਂਦ)ਵਲੋਂ ਨਾਸਤੀ ਰੂਪ ਨੂੰ ਪ੍ਰਾਪਤ ਹੋ ਜਾਯਾ ਕਰਦੀਆਂ ਹਨ। "ਜਸ" ਦੀ ਥਾਂ "ਰਜ" ਪਾਠਾਂਤਰ ਹੈ॥

**ਕੋਟਨ ਕੋਟਾਨ ਸੋਭ ਲੋਭ ਕੈ ਲੁਭਿਤ ਹੋਇ,**
**ਕੋਟਿਨ ਕੋਟਾਨ ਛਬਿ ਛਬਿਕੈ ਲੁਭਾਨਿ ਹੈ॥**

ਅਰਥ–ਕ੍ਰੋੜਾਂ ਪ੍ਰਕਾਰ ਦੀਆਂ ਕ੍ਰੋੜਾਂ ਹੀ ਸ਼ੋਭਾਂ ਲੁਭਾਯਮਾਨ ਹੋਕੇ (ਲਲਚ ਲਲਚਕੇ) ਓਸ ਦੀ ਪ੍ਰਾਪਤੀ ਖਾਤਰ "ਲੋਭ ਕੈ"–ਲਾਲਸਾ ਕਰਦੀਆਂ ਰਹਿੰਦੀਆਂ ਹਨ (ਅਤੇ ਐਸਾ ਹੀ ਕ੍ਰੋੜਾਂ ਭਾਂਤ ਦੀਆਂ ਕ੍ਰੋੜਾਂ ਛਬਾਂ (ਸੁੰਦ੍ਰਤਾਈਆਂ = ਫਬਨਾਂ) "ਛਬਿਕੈ"–ਓਸ(ਆਤਮਾਨੰਦ)ਦੀ ਫਬਨ = ਸੁੰਦ੍ਰਤਾ ਦੀ ਖਾਤਰ "ਲੁਭਾਨਿ ਹੈ"– ਲੁਭਾਯਮਾਨ ਹੋ ਰਹੀਆਂ ਹਨ॥

**ਕੋਮਲਤਾ ਕੋਟ ਲੋਟ ਪੋਟ ਹੁਇ ਕੋਮਲਤਾ ਕੈ,**
**ਸੀਤਲਤਾ ਕੋਟਿ ਓਟ ਚਾਹਤ ਹਿਰਾਨ ਹੈ॥**

ਅਰਥ–ਕ੍ਰੋੜਾਂਹੀਕੋਮਲਤਾਈਆਂ (ਬਾਂਕੇ ਪਨ) ਨਜ਼ਾਕਤਾਂ = ਨਖ਼ਰੇ ਓਸਦੀ ਕੋਮਲਤਾ (ਮਟਕ) ਤੋਂ ਲੋਟਨ ਪੋਟਨ ਹੁੰਦੇ, ਅਤੇ ਕ੍ਰੋੜਾਂ ਹੀ ਸੀਤਲਤਾਈਆਂ (ਠੰਢਕਾਂ = ਜੋ ਚੰਦ ਦੀ ਚਾਨਣੀ ਵਾ ਚੰਨਣਆਦਕਾਂ ਤੋਂ ਕਲੇਜੇਉਪਰ ਅਸਰ ਪਾਯਾ ਕਰਦੀਆਂ ਹਨ) ਓਸ (ਆਤਮਾਅਨੰਦ ਦ੍ਵਾਰੇ ਪ੍ਰਾਪਤਹੋਈ) ਸ਼ਾਂਤੀਦੀ ਓਟ(ਪਨਾਹ–ਆਂਭ ਸਾਂਭ) ਨੂੰ ਚਹੁੰਦੀਆਂ ਹਰਾਨ ਹੋ ਹੋ ਪੈਂਦੀਆਂ ਹਨ॥

**ਅੰਮ੍ਰਿਤ ਕੋਟਾਨ ਅਨਹਦ ਗਦ ਗਦ ਹੋਤ,**
**ਮਨ ਮਧੁਕਰ ਤਿਹ ਸੰਪਟ ਸਮਾਨ ਹੈ॥ ੧੭੧॥**

ਅਰਥ–ਕ੍ਰੋੜਾਂ ਹੀ (ਸੁਰਗੀ) ਅੰਮ੍ਰਿਤ ਬੇਹੱਦ ਗਦਗਦਤਾ (ਪ੍ਰਫੁੱਲਤਾ = ਅਕੱਥ ਭਾਵੀ ਹਰਖਤਾਈ = ਅਤਜੰਤ ਅਹਿਲਾਦਤਾ) ਨੂੰ ਪ੍ਰਾਪਤ ਹੋ ਜਾਂਦੇ ਹਨ (ਓਸ ਤੋਂ), ਅਤੇ ਮਨ ਭੌਰਾ ਹੋਕੇ(ਕੌਲ ਫੁਲ ਵਿਚ ਭੌਰੇ ਦੇ ਬੰਧਾਯਮਾਨ ਹੋ ਰਹਣ ਵਤ) ਤਿਸ (ਆਨੰਦ ਮਈ) ਡੱਬੇ ਵਿਚ ਸਮਾਯਾ ਰਹਿੰਦਾ (ਲਿਵ ਲੀਨ ਹੋ ਜਾਯਾ ਕਰਦਾ ਹੈ॥ ੧੭੧॥

ਉਕ੍ਤ ਅਨੁਭਵ ਰਸ ਦੀ ਕਥਾ ਅਕੱਥ ਸਰੂਪਹੈਃ–

**ਸੋਵਤ ਪੈ ਸੁਪਨ ਚਰਿਤ੍ਰ ਚਿਤ੍ਰ ਦੇਖਿਓ ਚਾਹੈ,**

**ਸਹਜ ਸਮਾਧਿ ਬਿਖੈ ਉਨਮਨੀ ਜੋਤਿ ਹੈ॥**

ਅਰਥ—ਸੁੱਤੇ ਪਿਆਂ ਸੁਪਨੇ (ਦੀ ਹਾਲਤ) ਵਿਚ ਬੀਤੇ ਬਿਰਤਾਂਤ ਦੇ ਚਿੱਤਰ ਦੀ ਜਣੋਂ ਕੀ ਤਰੋਂ ਛਬਿ ਵਾ ਮੂਰਤੀ ਨੂੰ (ਜੇ ਕੋਈ) ਦੇਖਣਾ ਚਾਹੇ (ਤਾਂ ਕਦਾਚਿਤ ਨਹੀਂ ਵੇਖ ਸਕਦਾ। ਐਸਾ ਹੀ) ਸਹਜ ਇਸਥਿਤੀ (ਆਤਮਾ ਪ੍ਰਾਇਣੀ ਟਿਕਾਉ) ਅੰਦਰ ਜੋ ਉਨਮਨੀ ਜੋਤ ਦਾ ਸਾਖਯਾਤ ਚਮਤਕਾਰ ਪ੍ਰਗਟ ਹੋਯਾ ਕਰਦਾ ਹੈ (ਉਸਦਾ ਬਿਰਤਾਂਤ ਹੈ)॥

**ਸੁਰਾਪਾਨ ਸ੍ਵਾਦ ਮਤਵਾਰਾ ਪ੍ਰਤਿ ਪ੍ਰਸੰਨ ਜਿਉਂ,**
**ਨਿਝਰ ਅਪਾਰ ਧਾਰ ਅਨਭੈ ਉਦੋਤ ਹੈ॥**

ਅਰਥ—ਮਦਰਾ ਪੀਨ ਦੇ ਰਸ ਨਾਲ ਮਸਤ ਹੋਏ ਹੋਏ (ਅਮਲੀ) ਤਾਂਈਂ ਜਿਸਤਰਾਂ ਦੀ ਪ੍ਰਸੰਨਤਾ(ਪ੍ਰਾਪਤ ਹੋਈ)ਹੁੰਦੀ ਹੈ(ਉਸਨੂੰ ਜੀਕੂੰਉਹ ਵਰਨਣ—ਬਯਾਨ—ਨਹੀਂ ਕਰ ਸਕਦਾ) ਤਰੋਂ ਹੀ ਨਿਰੰਤਰ ਅਪਾਰ ਧਾਰਾ (ਅਨੁਭਵੀ ਰਸ ਦੀ ਇਕ ਸਾਰ ਤਾਰ ਵਿਖੇ ਲਿਵਲੀਨਤਾ ਦੇ ਆਨੰਦ) ਦਾ ਜੋ ਅਨਭਉ ਪ੍ਰਗਟਿਆ ਕਰਦਾ ਹੈ (ਆਖਣ ਵਿਚ ਨਹੀਂ ਆ ਸਕਦਾ)॥

**ਬਾਲਕ ਪੈ ਨਾਦਿ ਬਾਦ ਸ਼ਬਦਿ ਬਿਧਾਨ ਚਾਹੈ,**
**ਅਨਹਦ ਧੁਨੈ ਰੁਨ ਝੁਨ ਸੁਰਤਿ ਸ੍ਰੋਤ ਹੈ॥**

ਅਰਥ—ਬਾਦ (ਬਾਜੇ) ਦੇ ਸ਼ਬਦ ਦੀ ਨਾਦ (ਗੂੰਜ = ਧੁਨੀ) ਨੂੰ ਜੇ ਚਾਹੇ (ਕੋਈ) ਬਾਲਕ ਪਾਸੋਂ 'ਬਿਧਾਨ'—ਵਰਨਣ ਕਰੌਣੀ (ਤਾਂ ਜੀਕੂੰ ਇਹ ਅਸੰਭਵ ਹੈ ਤੀਕੂੰ ਹੀ) ਸੁਰਤ ਦ੍ਵਾਰੇ ਸੁਣੀ ਜਾਣ ਹਾਰੀ ਅਨਹਦ ਨਾਦ ਦੀ ਧੁਨੀ ਦੇ ਰੁਣ ਝੁਣਕਾਰ ਦੀ (ਵਿਥਯਾ ਭੀ ਬਾਣੀ ਨਹੀਂ ਕਥਨ ਕਰ ਸਕਦੀ)॥

**ਅਕਥਕਥਾ ਬਿਨੋਦ ਸੋਈ ਜਾਨੈ ਜਾਸੋਂ ਬੀਤੈ,**
**ਚੰਦਨ ਸੁਗੰਧ ਜਿਉ ਤਰੋਵਰ ਨ ਗੋਤ ਹੈ॥੧੭੨॥**

ਅਰਥ—ਇਸ ਨਾਂ ਕਥੇ ਜਾ ਸਕਨ ਵਾਲੇ ਬਿਨੋਦ (ਕੌਤਕ) ਦੀ ਕਥਾ (ਕਹਾਣੀ) ਕੇਵਲ ਓਹੋ ਹੀ ਜਾਣ ਸਕਦਾ ਹੈ, ਜਿਸਦੇ ਨਾਲ (ਹੱਡੀਂ ਬੀਤਦੀ) ਅਰਥਾਤ ਜਿਸਦੇ ਅੰਦਰ ਵਰਤਦੀ—ਵਾਪਰਦੀ—(ਅਨੁਭਉ ਵਿਖੇ ਆਯਾਕਰਦੀ ਹੈ) ਜਿਸ ਪ੍ਰਕਾਰ ਕਿ ਚੰਨਣ ਦੀ ਸੁਗੰਧੀ। (ਬਾਸਨਾਂ) ਨਾਲ ਮਹਕ ਕੇ ਤਰੋਵਰ ਬਿਰਛ "ਨ ਗੋਤ ਹੈ"—ਨਹੀਂ ਆਖ ਸਕਦਾ। (ਕੇਵਲ ਲਪਟਾਂ ਦ੍ਵਾਰੇ ਆਪਣੇ ਆਪੇ ਦਾ ਚੰਨਣ ਰੂਪ ਹੋ ਜਾਣਾ ਲਖਾਯਾ ਕਰਦਾ ਹੈ, ਐਸਾ ਹੀ ਬ੍ਰਹਮਾਨੰਦ ਨੂੰ ਪ੍ਰਾਪਤ ਹੋਯਾ ਪੁਰਖ ਸਪਸ਼੍ਟ ਨਹੀਂ ਲਖਾ ਸਕਯਾ ਕਰਦਾ)॥੧੭੨॥

ਪਰਮਾਨੰਦ ਪ੍ਰਾਪਤ ਪੁਰਖ ਦੀ ਬਾਹਰਲੀ ਦਸ਼ਾ:—

**ਪ੍ਰੇਮ ਰਸ ਕੋ ਪ੍ਰਤਾਪ ਸੋਈ ਜਾਨੈ-ਜਾ ਮੈ ਬੀਤੈ,**
**ਮਦਨ ਮਦੋਨ ਮਤਿਵਾਰੋ ਜਗ ਜਾਨੀਐ॥**

ਅਰਥ-ਪ੍ਰੇਮ ਰਸ ਦੇ ਮਹੱਤ ਨੂੰ ਓਹੋ ਹੀ (ਕੇਵਲ) ਜਾਣਿਆ ਕਰਦਾ ਹੈ ਜਿਸ ਦੇ ਅੰਦਰ ਇਸਦਾ ਵਰਤਾਰਾ ਵਰਤ ਰਿਹਾ ਹੋਵੇ, ਜੀਕੂੰ 'ਮਦਨ'-ਕਾਮ ਦੇ ਮਦ ਕਰਕੇ ਉਨਮੱਤਤਾ ਵਾਲੇ ਪੁਰਖ ਨੂੰ (ਓਸਦੀ ਉਨਮੱਤ ਦਸ਼ਾ ਤੋਂ) ਸਾਰਾ ਜਗਤ ਜਾਣਿਆ ਕਰਦਾ ਹੈ॥

**ਘੂਰਮ ਹੋਇ ਘਾਇਲ ਸੋ ਘੂਮਤ ਅਰੁਨ ਦ੍ਰਿਗ,**
**ਮਿਤਰ ਸ਼ਤਰੁਤਾ ਨਿਲੱਜ ਲੱਜਾ ਹੂ ਲਜਾਨੀਐ॥**

ਅਰਥ-(ਜਿਸਤਰਾਂ ਸਸ਼ਤ੍ਰ ਦੇ ਘਾਵ ਦਾ ਘਾਇਲ ਕੀਤਾ ਹੋਯਾ ਫਟੱੜ ਬੰਦਾ ਹੁੰਦਾ ਹੈ) ਘਾਇਲ ਵਾਕੂੰ ਘੂਰਮ ਹੋਯਾ ਹੋਯਾ (ਬੌਰਾਯਾ ਹੋਯਾ = ਭੌਰਾ ਬੌਰਾ = ਪਰੇਸ਼ਾਨ ਅਪਨੀ ਧੁਨ ਵਿਚ ਗੁੱਟ ਹੋਇਆ) ਘੁੰਮਦਾ ਫਿਰਦਾ ਹੈ ਤੇ ਨੇਤ੍ਰ ਉਸਦੇ ਲਾਲ ਹੋਏ ਹੋਏ ਹੁੰਦੇ ਹਨ-ਜਿਸਨੂੰ ਮਿਤ੍ਰ (ਮਿਤ੍ਰ ਦੀ ਮਿਤਰਤ) ਅਰੁ ਸ਼ਤਰੂ ਦੀ ਸ਼ਤੁਰਤਾ ਦੀ ਕੋਈ ਲਾਜ (ਸ਼ਰਮ) ਹੀ ਨਹੀਂ ਹੁੰਦ (ਮਾਨੋਂ ਉਹ ਫੱਟੜ ਐਡਾ ਨਿਲੱਜ ਹੋਯਾ ਹੋਯਾ ਹੁੰਦਾ ਹੈ ਕਿ ਓਸ ਪਾਸੋਂ) ਲੱਜਾ (ਲਜਜਾ = ਸ਼ਰਮ = ਹਯਾ) ਭੀ ਲੱਜਿਤ ਹੋਈ ਚਲੀ ਜਾ ਰਹੀ ਹੈ॥

**ਰਸਨਾ ਰਸੀਲੀ ਕਥਾ ਅਕਥ ਕੈ ਮੋਨ ਬ੍ਰਤ,**
**ਅਨਰਸ ਰਹਿਤ ਨ ਉਤਰ ਬਖਾਨੀਐ॥**

ਅਰਥ-(ਪਰ ਹਾਂ! ਜਦ ਕਦੀ ਬੋਲਦਾ-ਬਰਨ ਬਿਲਾਸ ਕਰਦਾ ਹੈ ਤਾਂ ਮਿੱਠਾ ਹੀ ਬੋਲਦਾ ਹੈ, ਕਯੋਂਕਿ ਇਸ ਪ੍ਰੇਮ ਰਸ ਕਾਰਣ ਸੁਭਾਵਕ ਹੀ ਉਸਦੀ) ਰਸਨਾ ਰਸੀਲੀ-ਰਸਭਰੀ ਬਣ ਜਾਂਦੀ ਹੈ (ਚਾਹੇ ਉਹ, ਅਕਥ ਕਥਾ ਦੇ ਕਾਰਣ ਮੋਨ ਵਰਤੀਆ, ਚੁਪ ਹੀ ਸਾਧੀ ਰਖਕੇ) ਹੋਰਨਾਂ ਰਸਾਂ (ਸ੍ਵਾਦਾਂ-ਚਾਵਾਂ) ਤੋਂ ਰਹਿਤ ਹੋਯਾ ਹੋਯਾ (ਲੋਕਾਂ ਦੇ ਬੁਲਾਇਆਂ ਤੇ ਭੀ ਅਗੋਂ) ਉੱਤਰ ਹੀ ਨਹੀਂ ਦਿਆ ਕਰਦਾ॥

**ਸੁਰਤਿ ਸੰਕੋਚ ਸਮਸਰਿ ਅਸਤੁਤਿ ਨਿੰਦਾ,**
**ਪਗ *ਡਗਿ ਮਗ ਜਤ ਕਤ ਬਿਸਮਾਨੀਐ॥੧੭੩॥**

ਅਰਥ-ਬਾਹਰ ਭਟਕਨੋਂ ਅਪਨੀ ਸੁਰਤੀ (ਸੁਨਣ ਸ਼ਕਤੀ) ਨੂੰ ਸਮੇਟੀ ਰੱਖਦਾ ਹੈ, ਜਿਸ ਕਰਕੇ ਭਲੇ ਬੁਰੇ (ਲੋਕਾਂ ਦੇ ਕਹੇ) ਦੀ ਲੱਥੀ ਚੜ੍ਹੀ ਉਸਨੂੰ ਨਹੀਂ ਵਾਪਰ ਸਕਦੀ। ਪੈਰ "ਡਗਿ ਮਗ"-ਰਾਹੇ ਵ ਟੇ ਜਿਧਰ ਕਿਧਰ ਭੌਰ ਭੌਰ ਹੀ ਪਿਆ ਕਰਦੇ ਹਨ॥ ੧੭੩॥

ਵੀਚਾਰ੪-

"ਮਦਨ ਮਦੈਨ ਮਤਿਵਾਰੇ"

"ਮਦਨ" ਦੇ ਅਰਥ ਸ਼ਰਾਬ ਤੇ "ਮਦੈਨ" ਦੇ ਮਸਤੀ ਅਰਥ ਕਰਨੇ ਅਸ਼ੁਧ ਹਨ, ਕਿਉਂਕਿ 'ਮਦਨ' ਨਾਮ ਕਾਮਦੇਵ ਦਾ ਹੈ, ਅਤੇ ਅਗਿਲੇ ਪਾਠ ਦੀ ਸੰਧੀ ਇਸ

---

*ਡਗ-ਡਗਰ, ਮਗ-ਰਸਤਾ, ਵਾ ਡਗ ਮਗ-ਡਾਵਾਂ ਡੋਲ ਬਿਸਮਾਨੀਐ = ਸਮਝਾ ਤੋਂ ਰਹਤ ਦਸ਼ਾ ਵਿਚ ਔਂਦੇ-ਪੈਰ, ਭੌਰ ਭੌਰ ਹਾਲਤ ਵਿਚ ਪਿਆ ਕਰਦੇ ਹਨ।

ਭਾਂਤ ਹੋਈ ਹੋਈ ਹੈ–ਮਦ + ਉਨ + ਮਤਿ + ਵਾਰੈ = ਮਦ ਨਾਲ + ਉਨ + ਮਤਿ ਵਾਲਾ ਅਰਥਾਤ ਕਾਮਦੇਵ ਦੇ ਮਦ = ਬੇਗ ਨਾਲਉਨ ਹੋਰਹੀਹੈਜਿਸਦੀ ਮਤਿ–ਅਪਣੀਸੁਧ ਲਾਜ ਕੁਲਾਜ ਵੱਲੋਂ ਜਿਸਦੀ ਰਹਿ ਚੁਕੀ ਹੈ, ਤੇ ਇਕ ਮਾਤ੍ਰ ਅਪਣੀ ਲਗਨ ਦੀ ਪ੍ਰਿਯ (ਪਿਆਰੀ)ਮਾਤ੍ਰਹੀਜਿਸਨੂੰਸਭਨੀਂ ਦਾਈਂ ਸੁਝਰਹੀਹੈ–ਐਸਾਆਸ਼ਕਲੋਕ। ਇਨਾਂ ਇਸ਼ਕ ਮਿਜਾਜ਼ੀ (ਸ਼ਾਰੀਰਕ ਪਜਰ = ਬਾਹਰਲੀ ਸੁੰਦ੍ਰਤਾ ਯਾ ਫਬਨ ਦੇ ਫੰਡਿਆਂ ਹੋਯਾਂ) ਆਸ਼ਕਾਂ (ਪ੍ਰੇਮੀਆਂ, ਦੀ ਦਸ਼ਾ ਤੋਂ ਬਹੁਤ ਕਰਕੇ ਸੰਸਾਰੀਆਂ ਦੇ ਜਾਣੂੰ ਹੋਣ ਕਾਰਣ ਛੇਤੀ ਸਮਝੌਨ ਖ਼ਾਤਰ ਓਨਾਂ ਦਾ ਉਦਾਹਰਣ ਭਾਈ ਸਾਹਬ ਨੇ ਦਿੱਤਾ ਹੈ। ਸਚਮੁਚ ਹਕੀਕੀ ਆਸ਼ਕਾਂ (ਸੱਚੀ ਸੁੰਦ੍ਰਤਾ ਤੇ ਅਬਿਨਾਸ਼ੀ ਪਜਾਰ ਦੇ ਸੋਮੇਂ ਦੇ ਲਾਭ ਖਾਤਰ ਲੱਟ ਹੋਏ ਸੱਚੇ ਪ੍ਰੇਮ ਰਸੀਆਂ) ਦਾ ਐਉਂ ਦਾ ਹੀ ਹਾਲ ਹੁੰਦਾ ਹੈ। ਪਰ ਹਰ ਵੇਲੇ ਇੰਵ ਨਾ ਸਮਝ ਲੈਣਾ, ਇਹ ਦਸ਼ਾ ਜਿਸ ਵੇਲੇ ਓਸ ਸੱਚੇ ਪ੍ਰੀਤਮ ਦੇ ਪ੍ਰੇਮ ਦਾ ਜੋਸ਼ ਤਰੰਗ ਮਾਰਿਆ ਕਰਦਾ ਹੈ ਓਸ ਸਮੇਂ ਵਾਪਰਿਆ ਕਰਦੀ ਹੈ। ਅਧਿਕ ਅਭ੍ਯਾਸ ਕਾਰਣ ਪ੍ਰੇਮ ਦੀ ਹੱਦ ਟਪੱਨ ਤੇ ਐਸਾ ਹੋ ਸਕਦਾ ਹੈ ਕਿ ਅੱਠੇ ਪਹਰ ਹੀ ਏਕੂੰ ਰਹੇ,ਪ੍ਰੰਤੂ ਅਸਾਡੇ ਘਰ ਵਿਚ ਅਜਰ ਜਰਨ ਵਾਲਾ ਜੇਰਾ ਸਤਿਗੁਰੂ ਬਖਸ਼ਕੇ ਦਾਨਗੀ ਦੇ ਦਰਜੇ ਵਿਚ ਦੀਵਾਨਗੀ ਤੇ ਮਸਤਾਨਗੀ ਨੂੰ ਸਿਮਟਾਈ ਰਖੌਂਦੇ ਹਨ। "ਉਹ ਬਾਹਰਹੁ ਭੁਲ ਚੁਕ ਬੋਲਦੇ ਭੀ ਖਰੇ ਸਿਆਣੇ"॥–॥

ਇਹ ਪ੍ਰੇਮ ਰਸ ਪ੍ਰਾਪਤੀ ਵਾਲੀ ਦਸ਼ਾ ਕਿਤਨੇ ਚਿਰ ਦੀ ਘਾਲ ਕੀਤਿਆਂ ਪ੍ਰਾਪਤ ਹੁੰਦੀ ਹੈ, ਦ੍ਰਿਸ਼੍ਟਾਂਤਾਂ ਸਹਤ ਦੱਸਦੇ ਹਨ:–

**ਤਨਕ ਹੀ ਜਾਮਨਕੈ ਦੂਧ ਦਧਿ ਹੋਤ ਜੈਸੇ,**
**ਤਨਕ ਹੀ ਕਾਂਜੀ ਪਰੈ ਦੂਧ ਫਾਟਿ ਜਾਤ ਹੈ ॥**

ਅਰਥ–ਥੋੜੀ ਮਾਤ੍ਰ ਜਾਗ (ਦਹੀਂ ਦੀ ਫੁੱਟੀ) ਨਾਲ ਦੁਧ ਜਿਸ ਪ੍ਰਕਾਰ ਦਹੀਂ ਬਣ ਜਾਂਦਾ ਹੈ, ਅਤੇ ਥੋੜੀ ਜਿਤਨੀ ਹੀ ਕਾਂਜੀ(ਛਿੱਟ)ਦੇ ਪੈ ਗਿਆਂ ਦੁਧਫਿੱਟ ਜਾਯਾ ਕਰਦਾ ਹੈ ॥

**ਤਨਕ ਹੀ ਬੀਜ ਬੋਇ ਬਿਰਖ ਬਿਥਾਰ ਹੋਇ,**
**ਤਨਕ ਹੀ ਚਿਨਗ ਪਰੈ ਭਸਮ ਹੋਇ ਸਮਾਤ ਹੈ ॥**

ਅਰਥ–(ਐਸਾ ਹੀ ਜੀਕੂੰ) ਸੂਖਮ ਜਿਹਾ ਬੀਜ ਮਾਤ੍ਰ ਬੀਜਿਆਂ ਬਿਰਛ ਦਾ ਪਸਾਰਾ ਪਸਰ ਔਂਦਾ ਹੈ, ਅਤੇ ਰੰਚਕ ਭਰ ਚਿੰਗਆੜੀ ਦੇ ਪੈ ਜਾਣ ਨਾਲ ਸਾਰਾ ਹੀ ਪਸਾਰਾ ਸੁਆਹ ਹੋ (ਧਰਤ ਵਿਚ) ਸਮਾ ਜਾਂਦਾ ਹੈ॥

**ਤਨਕ ਹੀ ਖਾਇ ਬਿਖ ਹੋਤ ਹੈ ਬਿਨਾਸ ਕਾਲ,**
**ਤਨਕ ਹੀ ਅੰਮ੍ਰਿਤ ਕੈ ਅਮਰ ਹੁਇ ਗਾਤ ਹੈ ॥**

ਅਰਥ–(ਇਸੀ ਭਾਂਤ ਜਿਸ ਤਰਾਂ) ਰਿਜਮ ਭਰ ਵਿਹੁ ਦੇ ਖਾਧਿਆਂ ਸਾਰ ਮੌਤ ਦਾ ਸਮਾਂ ਆਨ ਢੁੱਕਦਾ ਹੈ, ਅਤੇ ਥੋੜੇ ਮਾਤ੍ਰ ਹੀ ਅੰਮ੍ਰਿਤ (ਅਚਨ) ਨਾਲ 'ਗਾਤ'–ਸਰੀਰ ਅਮਰ (ਅਬਿਨਾਸ਼ੀ) ਬਣ ਜਾਂਦਾ ਹੈ ॥

**ਸੰਗਤਿ ਅਸਾਧ ਸਾਧ ਗਨਿਕਾ ਬਿਵਾਹਿਤਾ ਜਿਉਂ,**
**ਤਨਕ ਹੀ ਮੈਂ ਉਪਕਾਰ ਅਉ ਬਿਕਾਰ ਘਾਤ ਹੈ ॥੧੭੪॥**

ਅਰਥ-(ਇਸੇ ਤਰਾਂ ਹੀ) ਜਿਸ ਪ੍ਰਕਾਰ ਵੇਸਵਾ ਅਰੁ ਅਸਾਧ (ਭੇੜੇ ਪੁਰਖ) ਦੀ ਸੰਗਤਿ ਥੋੜੇ ਮਾਤ੍ਰ ਵਿਖੇ ਹੀ ਉਪਕਾਰ ਨੂੰ ਘਾਤ (ਨਾਸ) ਕਰ ਸਿੱਟਦੀ ਹੈ, (ਤਿਸੇ ਪ੍ਰਕਾਰ) ਵਿਔਹੜ ਇਸਤ੍ਰੀ ਤਥਾ ਸਾਧੂ (ਭਲੇ ਪੁਰਖ) ਦੀ ਸੰਗਤਿ ਵਿਕਾਰੀ ਪ੍ਰਵਿਰਤੀ ਨੂੰ ਨਾਸ ਕਰ ਦਿੱਤਾ ਕਰਦੀ ਹੈ ॥ ਭਾਵ, ਜਿਸ ਤਰਾਂ ਅਨਵਿਆਹਿਆ ਆਦਮੀ ਵਿਔਹਦੇ ਸਾਰ ਹੀ ਅਪਣੀ ਬਿਵਾਹਤਾ ਇਸਤ੍ਰੀ ਦੀ ਸਮੀਪਤਾ ਮਾਤ੍ਰ ਤੇ ਹੀ ਬਿਭਚਾਰ ਆਦ ਵਾਲੀ ਭੈੜੀ ਪ੍ਰਵਿਰਤੀ ਤੋਂ ਬਚ ਜਾਂਦਾ ਹੈ ਇਸੇ ਤਰਾਂ ਸਤ ਸੰਗਤ ਤੋਂ ਬੰਚਿਤ ਆਦਮੀ ਕੁਸੰਗੀ ਪ੍ਰਵਿਰਤੀ ਤੋਂ ਸਤਿਸੰਗ ਪ੍ਰਾਪਤੀ ਮਾਤ੍ਰ ਤੇ ਹੀ ਇਕ ਦਮ ਬਚਕੇ ਪ੍ਰੇਮੀ ਬਣ ਜਾਯਾ ਕਰਦਾ ਹੈ ॥ ੧੭੪ ॥

ਵੀਚਾਰ:-

ਇਸ ਕਬਿੱਤ ਦ੍ਵਾਰੇ ਭਾਈ ਸਾਹਬਾਂ ਨੇ ਕੋਈ ਸਤਿਸੰਗ ਅਰੁ ਕੁਸੰਗ ਦਾ ਪ੍ਰਭਾਵ ਦਿਖਾਲਨ ਦਾ ਯਤਨ ਨਹੀਂ ਕੀਤਾ, ਸਗਮਾਂ ਪ੍ਰਸੰਗ ਵੱਸ ਤੇ ਇਹ ਆਮ ਵਰਤਾਰੇ ਦੇ ਦ੍ਰਿਸ਼ਟਾਂਤਾਂ ਰਾਹੀਂ ਦਸਜਾ ਹੈ ਕਿ ਸਾਧ ਸੰਗਤ ਦੇ ਪ੍ਰਾਪਤ ਹੁੰਦੇ ਸਾਰ ਹੀ ਆਦਮੀ ਪ੍ਰੇਮ ਭਾਵ ਨੂੰ ਪ੍ਰਾਪਤ ਹੋ ਗੁਰਮੁਖ ਬਣ ਜਾਯਾ ਕਰਦਾ ਹੈ ॥ ਕੁਮਾਰਖਾਨੇ, ਕਲਾਲਖਾਨੇ, ਅਰੁ ਵੇਸ੍ਵਾਖਾਨੇ ਜਾਣ ਵਾਲੇ ਇਕ ਵਿਧਵਾ-ਪੁਤ੍ਰ ਦੇ ਸਤਿ ਸੰਗਤ ਵਿਚ ਔਂਦੇ ਸਾਰ ਹੀ ਸਤਿਸੰਗੀ ਬਣ ਜਾਣ ਦੇ ਉਦਾਹਰਣ ਵਤ॥

ਸਤਿਸੰਗੀ ਅਤੁ ਕੁਸੰਗ ਵਿਖੇ ਇਕੋ ਤਰਾਂ ਦੀ ਚੇਸ਼੍ਟਾ ਨਜਾਰੇ ਨਜਾਰੇ ਫਲ ਉਤਪੰਨ ਕਰਦੀ ਹੈ:-

**ਸਾਧ ਸੰਗਿ ਦ੍ਰਿਸ਼ਟਿ ਦਰਸਕੈ ਬ੍ਰਹਮ ਧਯਾਨ,**
**ਸੋਈ ਤਉ ਅਸਾਧ ਸੰਗਿ ਦ੍ਰਿਸ਼ਟਿ ਬਿਕਾਰ ਹੈ॥**

ਅਰਥ-ਸਾਧ ਸੰਗਤਿ ਵਿਖੇ ਦ੍ਰਿਸ਼ਟਿ (ਅੱਖ ਭਰਕੇ) ਦਰਸਨ ਕੀਤਿਆਂ ਬ੍ਰਹਮ ਧਯਾਨ (ਦੇ ਫਲ) ਦੀ ਪ੍ਰਾਪਤੀ ਹੁੰਦੀ ਹੈ, ਪ੍ਰੰਤੂ ਓਹੋ ਹੀ ਭੈੜੀ ਸੰਗਤਿ ਅੰਦਰ (ਇਸਤਰਾਂ ਤੱਕਣਾਂ) ਨੇਤ੍ਰਾਂ ਲਈ ਵਿਗੜ ਦਾ ਕਾਰਣ (ਦੋਖ ਰੂਪ) ਹੁੰਦਾ ਹੈ॥

**ਸਾਧ ਸੰਗਿ ਸ਼ਬਦ ਸੁਰਤਿ ਕੈ ਬ੍ਰਹਮ ਗਯਾਨ,**
**ਸੋਈ ਤਉ ਅਸਾਧ ਸੰਗਿ ਬਾਦ ਅਹੰਕਾਰ ਹੈ॥**

ਅਰਥ-ਸਾਧ ਸੰਗਤ ਵਿਖੇ ਸ਼ਬਦ (ਬਚਨ ਬਿਲਾਸ) ਸੁਨਣ ਤੋਂ ਬ੍ਰਹਮ ਗਯਾਨ (ਵਾਹਗੁਰੂ ਦੇ ਸਰੂਪ ਦੀ ਜਾਣ ਕਾਰੀ = ਬ੍ਰਹਮ ਦਾ ਬੋਧ) ਪ੍ਰਾਪਤ ਹੋਯਾ ਕਰਦਾ ਹੈ ॥ ਪਰ ਓਹੀ (ਸੁਨਣਾ) ਅਸਾਧ ਸੰਗ ਵਿਖੇ (ਕੁਸੰਗਤ ਵਿਚਲੀਆਂ ਗੱਲਾਂ ਸੁਨਣ ਦਾ) ਨਿਮਿਤ ਹੋਯਾ ਕਰਦਾ ਹੈ, ਅਥਵਾ ਹੰਕਾਰ ਭਰੇ ਝਗੜੇ ਦਾ ਬਰਰਥ ਹੰਕਾਰ ਪ੍ਰਗਟਾਨ ਦਾ ਕਾਰਣ ਹੁੰਦਾ ਹੈ ॥

ਸਾਧ ਸੰਗਿ ਅਸਨ ਬਸਨ ਕੈ ਮਹਾਂ ਪ੍ਰਸਾਦਿ,
ਸੋਈ ਤਉ ਅਸਾਧ ਸੰਗਿ ਬਿਖਮ ਅਹਾਰ ਹੈ॥

ਅਰਥ–ਸਾਧ ਸੰਗਤ ਵਿਖੇ ਅਸਨ (ਭੋਜਨ) ਬਸਨ (ਛਾਦਨ = ਬਸਤ੍ਰ) ਕੈ (ਕਰਕੇ = ਪ੍ਰਾਪਤ ਹੋਣ ਕਰਕੇ) ਮਹਾਂ ਪ੍ਰਸਾਦ (ਮਹਾਨ ਪ੍ਰਸੰਨਤਾ) ਭਾਰੀ ਬਰਕਤਾਂ ਦਾ ਮੂਲ ਰੂਪ ਹੁੰਦਾ ਹੈ, ਪ੍ਰੰਤੂ ਓਹੀ ਅਸਾਧ ਸੰਗਤ (ਭੈੜੀ ਸੰਗਤ) ਵਿਖੇ ਉਲਟਾ ਭੋਜਨ (ਅਭੱਖ ਰੂਪ) ਹੋਯਾ ਕਰਦਾ ਹੈ (ਐਸਾ ਹੀ ਬਸਤਰ ਪਹਿਨਣੇ–ਵੇਸ ਢਾਲਨ ਦਾ ਲਜਸ਼ਨ ਰੂਪ)॥

ਦੁਰਮਤਿ ਜਨਮ ਮਰਨ ਹੁਇ ਅਸਾਧ ਸੰਗਿ,
ਗੁਰਮਤਿ ਸਾਧ ਸੰਗਿ ਮੁਕਤਿ ਦੁਆਰ ਹੈ।੧੭੫॥

ਅਰਥ–(ਗੱਲ ਕੀਹ ਕਿ ਭੈੜੀ ਸੰਗਤ ਅੰਗ ਅੰਗ ਦੀ ਚੇਸ਼ਟਾ ਦ੍ਵਾਰੇ ਚੰਚ-ਲਤਾ ਆਦਿ ਵਿਕਾਰ ਉਤਪੰਨ ਕਰਕੇ) ਦੁਰਮਤਿ (ਦੁਸ਼੍ਟ ਬੁਧੀ) ਦ੍ਵਾਰੇ ਮਨੁੱਖ ਨੂੰ ਜਨਮ ਮਰਣ ਦੀ ਪ੍ਰਾਪਤੀ ਦਾ ਕਾਰਣ ਹੈ, ਅਤੇ ਸਤਿਸੰਗ (ਅੰਗ ਅੰਗ ਵਿਖੇ ਇਸ-ਥਿਰਤਾ ਪ੍ਰਾਪਤੀ ਦਾ ਕਾਰਣ ਹੋਣ ਕਰਕੇ) ਗੁਰਮਤਿ ਦ੍ਵਾਰੇ ਮੁਕਤੀ ਦਾ ਦੁਆਰ (ਸਾਧਨ) ਹੈ॥ (ਤਾਂਤੇ ਕੁਸੰਗਤ ਤੋਂ ਸਭ ਪ੍ਰਕਾਰ ਬਚ ਕੇ ਹੀ ਰਹੇ ਅਤੇ ਸਤਿਸੰਗਤ ਵਿਚ ਜਿਸ ਕਿਸ ਭਾਂਤ ਭੀ ਪ੍ਰਵਿਰਤ ਹੋਕੇ ਅਪਣੀ ਮੋਖ ਨੂੰ ਸਾਧੇ)॥੧੭੫॥

ਪ੍ਰਸੰਗ ਪਾਕੇ ਦੁਰਮਤਿ ਤੋਂ ਬਚ ਗੁਰਮਤਿ ਵਿਖੇ ਪ੍ਰਵਿਰਤੀਦੀ ਪ੍ਰੇਰਣਾਕਰਦੇਹਨ:–

ਗੁਰਮਤਿ ਚਰਮ ਦ੍ਰਿਸ਼ਟਿ ਦਿੱਬ ਦ੍ਰਿਸਟਿ ਹੁਇ,
ਦੁਰਮਤਿ ਲੋਚਨ ਅਛਤ ਅੰਧ ਕੰਧ ਹੈ॥

ਅਰਥ–ਗੁਰਮਤਿ (ਗੁਰੂ ਕੀ ਸਿਖ੍ਯਾ ਅਨੁਸਾਰ ਤੱਕਨ ਵਾਲੀ ਬਣਕੇ) ਚੰਮ ਦ੍ਰਿਸ਼ਟੀ (ਬਾਹਰ ਦੇ ਪਦਾਰਥਾਂ ਨੂੰ ਦੇਖਣ ਹਾਰੀ ਪਰਤੱਖ ਨਿਗ੍ਹਾ) ਸੂਖਮ ਦਰਸ਼ੀ (ਅੰਤਰ ਦ੍ਰਿਸ਼ਟੀ ਵਾਲੀ) ਬਣ ਜਾਯਾ ਕਰਦੀ ਹੈ–ਅਰਥਾਤ ਹਰ ਇਕ ਪਦਾਰਥ ਦੀ ਅੰਤਰੀਵੀ ਦਸ਼ਾ ਨੂੰ ਤਕਨ ਲਈਸਮਰੱਥ ਹੋ ਜਾਯਾ ਕਰਦੀ ਹੈ। ਅਤੇ ਦੁਰਮਤਿ (ਦੁਸ਼ਟ ਮਤਿ ਅਨੁਸਾਰ ਵਰਤਨ) ਵਲੇ ਦੇ ਨੇਤਰ ਅਛਤ (ਨੌਂ ਬਰਨੌਂ–ਪ੍ਰਤੱਖ ਤੱਕਨ ਨੂੰ ਸਮਰੱਥ) ਹੁੰਦੇ ਹੋਏ ਭੀ ਕੰਧ ਸਮਾਨ (ਜੜ੍ਹ) ਅੰਨ੍ਹੇ ਹੀ ਹੁੰਦੇ ਹਨ, ਅਰਥਾਤ ਮਲਮੂਤ੍ਰ ਆਦ ਦੁਰਗੰਧ ਭਰੇ ਦੇਹ ਆਦ ਪਦਾਰਥਾਂ ਨੂੰ ਜਸੇਂ ਕੇ ਤਸੇਂ ਰੂਪ ਵਿਚ ਨਹੀਂ ਤੱਕ ਸੱਕਦੇ॥

ਗੁਰਮਤਿ ਸੁਰਤਿ ਕੇ ਬਜਰ ਕਪਾਟ ਖੁੱਲੈ,
ਦੁਰਮਤਿ ਕਠਿਨ ਕਪਾਟ ਸਨਬੰਧ ਹੈ॥

ਅਰਥ–ਗੁਰਮਤਿ (ਗੁਰਸਿਖ੍ਯਾ ਅਨੁਸਾਰ) ਸੁਨਣ ਕਰਕੇ ਤਾਂ ਬਜਰ ਵਤ ਵਾਹਗੁਰੂ ਦੇ ਮਾਰਗ ਵੱਲ ਅਨਭਿੱਦ ਦਸ਼ਾ ਵਿਚ ਜੜੇ ਹੋਏ–ਮਹਾਂ ਦ੍ਰਿੜ੍ਹ) ਕਿਵਾੜ (ਖੁੱਲ ਔਂਦੇ ਹਨ, ਅਰਥਾਤ ਸੁਨਣ ਦੀ ਸ਼ਕਤੀ(ਕੰਨਾਂ)ਅਗੇਅਨੰਤਜਨਮਾਂ ਦੇਆਏ

ਏ ਅਗਜਾਨ ਦੇ ਪੜਦੇ ਦੂਰ ਹੋ ਜਾਂਦੇ ਹਨ। ਪ੍ਰੰਤੂ ਦੁਰਮਤਿ (ਅਨੁਸਾਰ ਵਰਤ-ਦਿਆਂ ਪਹਿਲੇ ਹੀ ਕਰੜੇ ਹੁੰਦੇ ਹੋਏਭੀ ਉਕ੍ਤ ਪੜਦੇ'ਸਨ'ਸਮਜਕਪ੍ਰਕਾਰ ਕਰਕੇ = ਅਤਜੰਤ ਕਰਕੇ ਪਹਲੇ ਨਾਲੋਂ ਭੀ ਵਧਕੇ) 'ਬੰਧ'–ਬੰਧਾਯਮਾਨ ਹੋ = ਜਕੜੇ ਜਾਯਾ ਕਰਦੇ ਹਨ ਭਾਵ–ਮਰਮ ਦੀ ਬਾਤ ਸੁਨਣੋਂ ਮੂਲੋਂ ਹੀ ਅਸਮਰੱਥ ਹੋ ਜਾਯਾ ਕਰਦੇ ਹਨ ॥

**ਗੁਰਮਤਿ ਪ੍ਰੇਮ ਰਸ ਅੰਮ੍ਰਿਤ ਨਿਧਾਨ ਪਾਨ,**
**ਦੁਰਮਤਿ ਮੁਖ ਦੁਰਬਚਨ ਦੁਰਗੰਧਿ ਹੈ ॥**

ਅਰਥ–ਗੁਰਮਤਿ (ਅਨੁਸਾਰ ਵਰਤਨ ਕਰਕੇ) ਪ੍ਰੇਮ ਰਸ ਰੂਪ ਅੰਮ੍ਰਿਤ ਦਾ ਭੰਡਾਰ ਛਕਨ ਲਈ ਪ੍ਰਾਪਤ ਹੋ ਜਾਯਾ ਕਰਦਾ ਹੈ। ਪਰ ਦੁਰਮਤਿ ਅਨੁਸਾਰ ਵਰਤਿਆਂ ਮੂੰਹ ਵਿਚ ਦੁਸ਼੍ਰਬਣੀ (ਗਾਲ਼ ਮੰਦੇ) ਰੂਪ ਦੁਰਬਸਨਾ–ਬਦਬੂ) ਦਾ ਵਾਸਾ ਹੋਯਾ ਰਹਿੰਦਾ ਹੈ। ਅਰਥਾਤ ਹਰ ਵੇਲੇ ਗੰਦ ਮੰਦ ਹੀ ਬੋਲਦੇ ਰਹਿੰਦੇ ਹਨ ॥

**ਗੁਰਮਤਿ ਸਹਿਜ ਸੁਭਾਇ ਨ ਹਰਖ ਸੋਗ,**
**ਦੁਰਮਤਿ ਬਿਗ੍ਰਹ ਬਿਰੋਧ ਕ੍ਰੋਧ ਸੰਧਿ ਹੈ ॥੧੭੬॥**

ਅਰਥ–ਗੁਰਮਤਿ (ਗੁਰਸਿਖ੍ਯਾ) ਕਾਰਣ ਸੁਭਾਵ ਸਹਜਿ (ਸ਼ਾਂਤ ਭਾਵ) ਵਾਲਾ, ਅਥ੍ਵਾ ਸਹਜੇ ਹੀ ਸ੍ਵ + ਭਾਵ ਵਾਲਾ (ਆਤਮ ਪਦ ਵਾਸੀ) ਬਣ ਜਾਂਦਾ ਹੈ, ਜਿਸ ਕਰਕੇ ਹਰਖ ਸੋਗ ਦਾ ਅਸਰ ਉਸਤੇ ਨਹੀਂ ਵਾਪਰ ਸਕਦਾ। ਪ੍ਰੰਤੂ–ਦੁਰਮਤਿ (ਦੁਸ਼ਟਾਂ ਦੀ ਸਿਖ੍ਯਾ) ਸਿਖੀਏ ਤਾਂ 'ਬਿਗ੍ਰਹ'–ਦੰਗਾ (ਲੜਾਈ), ਵੈਰ ਵਿਰੋਧ (ਬੇ ਇਤਫਾਕੀ)ਅਰੁਕ੍ਰੋਧ ਨਾਲ 'ਸੰਧਿ'–ਜੋੜ(ਸਰਬੰਧ = ਵਾਹਪਿਆਕਰਦਾ ਹੈ॥੧੭੬॥

ਪਿਛੇ ਅੱਧੀ ਅੱਧੀ ਤੁਕ ਦ੍ਵਾਰੇ ਗੁਰਮਤਿ ਦੁਰਮਤਿ ਬਾਬਤ ਕਥਨ ਕੀਤੇ ਪ੍ਰਸੰਗ ਨੂੰ ਹੁਣ ਅਧੀ ਤੋਂ ਭੀ ਅਧੀ ਤੁਕ ਦ੍ਵਾਰੇ ਮੁੜ ਉਹੀ ਬਾਰਤਾ:–

**(੧) ਦੁਰਮਤਿ (੫) ਗੁਰਮਤਿ (੩–੭) ਸੰਗਤ (੨) ਅਸਾਧ**
**(੬)ਸਾਧ (੪) ਕਾਮਚੇਸ਼੍ਟਾ ਸੰਜੋਗ, (੮) ਜਤ ਸਤਵੰਤ ਹੈ।**

ਅਰਥ–(੧) ਦੁਰਮਤਿ (ਦੁਸ਼੍ਟ ਬੁਧੀ ਵਾਲੇ ਸੁਭਾਵ) ਕਰਕੇ–(੨) ਅਸਾਧ (ਭੈੜਿਆਂ ਪੁਰਖਾਂ ਦੀ–ਭੈੜੀ) (੩) ਸੰਗਤਿ (ਮੇਲ–ਮੁਲਾਕਾਤ) ਹੋਇਆ ਕਰਦੀ ਹੈ (੪) (ਜਿਸ ਕਰਕੇ ਜਦ ਕਦ) ਕਾਮਚੇਸ਼੍ਟਾ (ਵਿਖ੍ਯ ਭੋਗਾਂ ਦੀ ਪ੍ਰਵਿਰਤੀ) ਦਾ ਹੀ 'ਸੰਜੋਗ'–ਸਮਾਗਮ (ਅਉਸਰ) ਮਿਲ੍ਯਾ ਕਰਦਾ ਹੈ। ਪ੍ਰੰਤੂ (੫)–ਗੁਰਮਤਿ (ਗੁਰੂ-ਅ–ਮਹਾਂ ਪੁਰਖਾਂ ਦੇ ਅਨੁਸਾਰ ਵਰਤਨ ਵਾਲੀ ਬੁਧ) ਧਾਰਣ ਕਰਣ ਕਰਕੇ (੬)–ਸਾਧ (ਭਲਿਆਂ ਪੁਰਖਾਂ = ਸੰਤ ਜਨਾਂ ਦੀ–ਸ੍ਰੇਸ਼ਟ) (੭) ਸੰਗਤ ਹੀ ਪ੍ਰਾਪਤ ਹੋਯਾ ਕਰਦੀ ਹੈ (ਜਿਸ ਕਰਕੇ ਜਦ ਕਦ) (੮)–"ਜਤ" (ਇੰਦ੍ਰੀਆਂ ਨੂੰ ਰੋਕੀ ਰਖਨ) ਦੀ "ਸਤ"–(ਧਰਮ ਭਾਵੀ ਪ੍ਰਤਿਗ੍ਯਾ) ਵਾਲੇ ਬਣੀਦਾ ਹੈ ॥

**(੧੦) ਕ੍ਰੋਧ ਕੇ ਬਿਰੋਧ ਬਿਖੈ, (੧੨) ਸਹਿਜ ਸੰਤੋਖ ਮੇਤ,**

**(੧੧) ਲੋਭ ਲਹਿਰੰਤਰ, (੧੩) ਧਰਮ ਧੀਰ (੯) ਜੰਤ ਹੈ॥**

ਅਰਥ-(੯) (ਦੁਰਮਤਿ ਦੇ ਕਾਰਣ) *ਮਨੁਖ (੧੦) ਕ੍ਰੋਧ †ਕਰਕੇਬਿਰੋਧ (ਦੰਗੇ ਲੜਾਈ) ਵਿਚ (ਪ੍ਰਵਿਰਤ) ਹੁੰਦਾ ਹੈ-ਤਥਾ (੧੧) ਲੋਭ ਦੀ ਲਹਰਦੇ ਅੰਦਰ (ਹੁਜ਼ੂਜਾ-ਲੜੂ ਖੜਾਯਾ) ਰਹਿੰਦਾ ਹੈ ਅਤੇ (੧੨) (ਗੁਰਮਤਿ ਦੇ ਪ੍ਰਭਾਵ ਕਰਕੇ) ਮਨੁਖ ਸ਼ਾਂਤ ਸੰਤੋਖ (ਦਾ ਪਾਲਨ ਕਰਦਾ ਹੋਯਾ) ਮੋਖ (ਮੁਕਤੀ) ਸਾਧਨ ਵਿਚ (ਜੁਟਿਆ) ਰਹਿੰਦਾ ਹੈ-ਤਥਾ (੧੩) ਧਰਮ ਵਿਖੇ ਧੀਰ (ਧੀਰਜ ਧਾਰਣ ਹਾਰਾ) ਬਣਜਾ ਰਹਿੰਦਾ ਹੈ ॥

**(੧੪) ਮਾਇਆ ਮੋਹ ਦ੍ਰੋਹ ਕੈ, ਅਰਥ (੧੬) ਪਰਮਾਰਥ ਸੈਂ, (੧੫) ਅਹੰਮੇਵ ਟੇਵ, (੧੭) ਦਇਆ ਦ੍ਰਵੀਭੂਤ ਸੰਤ ਹੈ॥**

ਅਰਥ-(੧੪) (ਦੁਰਮਤਿ ਦੇ ਅਧੀਨ ਹੋਯਾ ਮਨੁਖ) ਮਾਯਾ ਦੇ ਮੋਹ ਕਰਕੇ ਅਰਥ (ਧਨ ਵਾ ਵਿਹਾਰ) ਪਿਛੇ ਧਰੋਹ ਕਰਜਾ ਕਰਦਾ ਹੈ ਤਥਾ (੧੫) ਮੈਂ'ਹੀ ਹਾਂ (ਐਸੀ ਤੀਸ ਮਾਰਖਾਂ ਵਾਲੀ ਗਰੂਰੀ) ਹਉਮੈ ਦੀ ਟੇਵ (ਖੋਟੀ ਵਾਦੀ)ਵਿਚ ਵਰਤਦਾ ਹੈ, ਪ੍ਰੰਤੂ (੧੬)-(ਗੁਰਮਤਿ ਦੇ ਅਧੀਨ ਵਰਣਨ ਵਾਲਾ ਆਦਮੀ) ਪਰਮਾਰਥ (ਪਰਮ ਪ੍ਰਯੋਜਨ ਰੂਪ ਮੁਕਤੀ ਸਾਧਨ ਦੇ ਨਾਲ ਹੀ ਪ੍ਰਯੋਜਨ ਸਮਝਨ)ਕਰਕੇ(੧੭) ਦਯਾ ਭਾਵ ਦੇ ਕਾਰਣ ਪ੍ਰੇਮ ਵਿਚ ਪੰਘਰਿਆ ਰਹਣ ਵਾਲਾ ਸੰਤ(ਸ਼ਾਂਤ੍ਰਰਹਿੰਦਾ) ਹੈ ॥

**(੧੮)ਦੁਕ੍ਰਿਤ (੧੯)ਸੁਕ੍ਰਿਤ ਚਿਤ (੨੦)ਮਿਤ੍ਰ ਸਤ੍ਰਤਾ ਸੁਭਾਵ, ਪਰਉਪਕਾਰ ਅਉ ਬਿਕਾਰ ਮੂਲ ਮੰਤ ਹੈ ॥੧੭੭॥**

ਅਰਥ-(੧੮) (ਦੁਰਮਤਿ ਦੇ ਕਾਰਣ) ਚਿੱਤ ਦੁਕ੍ਰਿਤ (ਭੈੜੀ ਕਿਰਤ ਵਾਲਾ ਪਾਪੀ) ਤੇ (੧੯) (ਗੁਰਮਤਿ ਕਾਰਣ) ਚਿੱਤ ਸੁਕ੍ਰਿਤ (ਸ੍ਰੇਸ਼ਟ ਕਰਣੀ ਵਾਲਾ ਪੁੰਨ-ਆਤਮਾ) ਹੁੰਦਾ ਹੈ। (੨੦) ( ਐਸਾ ਹੀ ਗੁਰਮਤਿ ਕਾਰਣ) ਮਿਤਰਤਾ ਵਾਲੇ ਸੁਭਾਵ ਵਾਲਾ ਤੇ (ਦੁਰਮਤੜਾ ਕਾਰਣ) ਸਤ੍ਰਪੁਣੇ ਦੀ ਵਾਦੀ ਵਾਲਾ ਹੁੰਦਾ ਹੈ (੨੧) ਅਰੁ (ਏਨਾਂ ਦਾ ਇਸੇ ਹੀ ਗੁਰਮਤਿ ਦੁਰਮੱਤਿ ਕਾਰਣ)ਪਰਉਪਕਾਰ ਪਾਲਨਾਂ ਤੇ ਵਿਗਾੜ ਹੀ ਖੜਾ ਕਰਨਾ ਮੁਖ ਮੰਤਰ (ਮੂਲ ਮੁੱਦਾ) ਹੁੰਦਾ ਹੈ ॥੧੭੭॥

---

*"ਜੰਤ"-ਨਾਮ ਛੁਦ੍ਰ ਜੀਵਾਂ ਦਾ ਹੈ,ਜੋ ਨੀਚ ਕੋਟੀ ਦੇ ਕੀੜੇ ਪਤੰਗੇ ਆਦ ਹੁੰਦੇ ਹਨ, ਪਰ ਇਥੇ ਦੁਰਮਤ ਦੇ ਅਧੀਨ ਵਾ ਬਜਰਥ ਹੋ ਅਪਣੇ ਜਨਮ ਨੂੰ ਗੁਵਾ ਰਿਹਾਂ ਮਨੁੱਖਾਂ ਦੀ ਹਾਲਤ ਉਪਰ ਧਜਾਨ ਮਾਰਕੇ ਤਰਕਨਾਂ ਕਰਦੇ ਮਨੁੱਖ ਨੂੰ ਠੋਕਰ ਮਾਰ ਗੁਰਮਤਿ ਵਿਚ ਲਿਔਣ ਦਾ ਵੀਚਾਰ ਕਰਕੇ ਮਨੁਖ ਨੂੰ ਜੰਤ ਆਖਜਾ ਹੈ ॥

†'ਕ੍ਰੋਧ ਕੇ ਬਿਰੋਧ ਬਿਖੈ' ਦੀ ਥਾਂ 'ਕ੍ਰੋਧ ਕੈ ਬਿਰੋਧ ਵਿਖੇ' ਭੀ ਪਾਠਾਂਤਰ ਹੈ ॥ ਇਸਤਰਾਂ ਅਰਥ ਕ੍ਰੋਧ ਅਥ੍ਵਾ ਬਿਰੋਧ ਵਿਖੇ ਕਰਣਾ ਹੁੰਦਾ ਹੈ। ਪਰ ਜੋਕਿ ਕ੍ਰੋਧ ਤੋਂ ਵਿਰੋਧ ਤੇ ਵਿਰੋਧ ਤੋਂ ਕ੍ਰੋਧ ਪ੍ਰਗਟ ਹੋਯਾ ਕਰਦਾ ਹੈ ਇਸ ਵਾਸਤੇ "ਕ੍ਰੋਧ ਕੈ ਬਿਰੋਧ ਵਿਖੇ" ਪਾਠ ਸੁਧ ਨਹੀਂ ॥

ਗੁਰਮਤਿ ਦੇ ਧਨੀ ਸਤਿਗੁਰੂ ਅਰੁ ਗੁਰਮਤ ਧਾਰੀ ਸਿੱਖ ਦਾ ਵਰਤਾਰਾ:-

**(੧) ਸਤਿਗੁਰ ਸਿੱਖ ਰਿਦੈ ਪ੍ਰਥਮ ਕ੍ਰਿਪਾ ਕੈ ਬਸੈ,**
**(੨)ਤਾ ਪਾਛੈ ਕਰਤ ਆਗਯਾ ਮਯਾ ਕੈ ਮਨਾਵਈ ॥**

ਅਰਥ-(੧)ਪਹਲ ਪ੍ਰਥਮੇਂ ਸਤਿਗੁਰੂ ਹਰ ਭਾਂਤ ਹੀ ਕਿਰਪਾ ਕਰ ਕਰਕੇ ਸਿਖਯਾ ਪਾਤ੍ਰ-ਸਿਖਯਾ ਧਾਰੀ = ਅਪਣੇ ਸਿੱਖ ਦੇ ਹਿਰਦੇ ਵਿਚ ਵੱਸਦੇ ਹਨ-ਭਾਵ ਆਪਣੇ ਆਪਨੂੰ ਓਸਦਾ ਪੂਰਣ ਸ਼ਰਧਾ ਪਾਤ੍ਰ ਅਰੁ ਉਸਦੇ ਪੂਰੇ ਪੂਰੇ ਪ੍ਰੇਮ ਤਥਾ ਭ੍ਰੋਸੇ ਦਾ ਅਸਥਾਨ ਬਣੌਂਦੇ ਹਨ। (੨)-ਤਿਸ ਤੋਂ ਉਪ੍ਰੰਤ ਓਸਨੂੰ ਅਮੁਕਾ ਕਾਰਜ ਨਹੀਂ ਕਰਨਾ ਅਰੁ ਅਮੁਕਾ ਕਰਣਾ ਹੈ; ਇਸ ਪ੍ਰਕਾਰ ਦੀ ਬਿਬੇਕ ਮਈ ਆਗਯਾ ਦਿੰਦੇ ਹਨ । ਤੇ (ਆਗਯਾ ਕਰਕੇ ਭੀ ਆਪ ਹੀ) ਹਿਤ ਪਯਾਰ ਭਤੇ ਦਯਾਲੂ ਢੰਗ ਨਾਲ (ਓਸ ਤੋਂ ਓਸ ਆਗਯਾ ਨੂੰ) ਮਨਵੌਂਦੇ ਹਨ ॥

**(੩)ਆਗਯਾ ਮਾਨਿ ਗਯਾਨ ਗੁਰ ਪਰਮ ਨਿਧਾਨ ਦਾਨ,**
**(੪) ਗੁਰਮੁਖਿ ਸੁਖਿ ਫਲ ਨਿਜ ਪਦ ਪਾਵਈ ॥**

ਅਰਥ-(੩)(ਸੋਜਦਇਉਂ ਉਹ)ਗੁਰੂ ਮਹਾਰਾਜ ਦੇ ਸਿਖਾਏਗਯਾਨਅਨੁਸਾਰ ਆਗਯਾ ਪਾਲਨ ਕਰਦਾ ਹੈ ਤਾਂ ਓਸਨੂੰ ਪਰਮ ਭੰਡਾਰ (ਆਤਮਕ ਨਿਧੀਆਂ ਦੇ ਅਸਥਾਨ) ਰੂਪ ਅਨਭਉ ਦਾ ਦਾਨ (ਵਿਗਯਾਨ) ਬਖਸ਼ ਦਿੰਦੇਹਨ। (੪)-(ਜਿਸਦੇ ਪ੍ਰਭਾਵ ਕਰਕੇ) ਗੁਰਮੁਖ (ਗੁਰ ਸਿਖ) ਸੁਖ (ਬ੍ਰਹਮਾ ਨੰਦ) ਰੂਪ ਫਲ ਵਾਲੇ ਨਿਜ ਪਦ ਨੂੰ ਪ੍ਰਾਪਤ ਕਰ ਲੈਂਦਾ ਹੈ ॥

**ਕਾਮ ਨਿਹਕਾਮ ਧਾਮ ਸਹਜ ਸਮਾਧਿ ਲਿਵ,**
**ਅਗਮ ਅਗਾਧ ਕਥਾ ਕਹਤ ਨ ਆਵਈ ॥**

ਅਰਥ-(ਅਰਥਾਤ) ਨਾਮ ਹੈ ਨਿਸ਼ਕਾਮ (ਨਿਰਵਿਕਲਪ-ਅਫੁਰ) ਪਦ ਜਿਸਦਾ ਓਸ ਵਿਖੇ ਲਿਵ ਲਗਾਕੇ ਉਹ ਸਹਜੇ ਹੀ ਇਸਥਿਤ ਹੋਯਾ ਰਹਿੰਦਾ ਹੈ। ਜਿਸਦੀ ਕਥਾ ਨਾਂ ਗਾਹੀ ਜਾ ਸਕਨ ਵਾਲੀਅਗਾਧ ਹੋਣ ਕਰਕੇ ਅਗੰਮ (ਪਹੁੰਚ ਤੋਂ ਪਾਰ) ਹੈ ਤੇ ਕਹਣ ਵਿਚ ਨਹੀਂ ਆ ਸਕਦੀ ॥

**ਜੈਸੋ ਜੈਸੋ ਭਾਉ ਕਰਿ ਪੂਜਤ ਪਦਾਰਬਿੰਦ,**
**ਸਕਲ ਸੰਸਾਰ ਕੈ ਮਨੋਰਥ ਪੁਜਾਵਈ ॥੧੭੯॥**

ਅਰਥ-(ਤਾਂਤੇ ਇਸ ਪ੍ਰਕਾਰ) ਜੇਹੋ ਜੇਹੀ ਕੋਈ ਸ਼ਰਧਾ ਭੌਣੀ (ਅਪਣੇ ਅੰਦਰ ਧਾਰਕੇ ਸਤਿਗੁਰਾਂ ਦੇ) ਚਰਣ ਕਮਲਾਂ ਨੂੰ ਪੂਜਦਾ ਅਰਾਧਦਾ ਹੈ (ਉਹ ਓਸੇ ਓਸੇ ਭਾਂਤ ਹੀ) ਸਾਰੇ ਸੰਸਾਰ ਦੇ ਮਨੋਰਥਾਂ ਨੂੰ ਪੂਰਣ ਕਰਯਾ ਕਰਦੇ ਹਨ ॥੧੭੯॥

ਉਕ੍ਤ ਅਰਥ ਨੂੰ ਲੌਕਿਕ ਉਦਾਹਰਣ ਦ੍ਵਾਰੇ ਸਪਸ਼ਟ ਕਰਦੇ ਹਨ:-

**ਜੈਸੇ ਪ੍ਰਿਅ ਭੇਟਤ ਅਧਾਨ ਨਿਰਮਾਨ ਹੋਤ,**
**ਬਾਂਛਤ ਬਿਧਾਨ ਖਾਨ ਪਾਨ ਅਗ੍ਰਭਾਗ ਹੈ ॥**

ਅਰਥ-ਜਿਸ ਪ੍ਰਕਾਰ ਇਸਤ੍ਰੀ ਨਿਰਮਾਨ ਹੋਕੇ ਅਪਨੇ ਆਪਨੂੰ ਪਜਾਰੇ ਪਤੀ ਦੇ ਅਰਪਣ ਕਰਦੀ ਹੈ ਤਾਂ ਓਸਦੇ ਗਰਭ ਰਹਿ ਆਯਾ ਕਰਦਾ (ਉਹ ਉਮੇਦ ਦੇ ਘਰ ਆਨ ਪੁਗਯਾ ਕਰਦੀ) ਹੈ, (ਤੇ ਏਸੇ ਕਰਕੇ ਹੀ) 'ਬਿਧਾਨ'-ਸ਼ਾਸਤ੍ਰ ਉਕ੍ਤ ਬਿਧੀ ਅਨੁਸਾਰ (ਜੋ ਸਭ ਪ੍ਰਕਾਰ ਕਰਕੇ ਉਚਿਤ ਮੰਨੇ ਗਏ) ਹਨ ਓਸਨੂੰ ਬਾਂਛਤ (ਮੂੰਹ ਮੰਗੇ)-ਓਸਦੀ ਚਾਹਨਾਂ ਅਨੁਸਾਰ ਖਾਨ ਪਾਨ ਆਦ ਦੇ ਸਮੂਹ ਪਦਾਰਥ 'ਅਗ੍ਰਭਾਗ'-ਸਨਮੁਖ ਪ੍ਰਾਪਤ ਕੀਤੇ ਜਾਯਾ ਕਰਦੇ ਹਨ ॥

ਜਨਮਤ ਸੁਤ ਖਾਨ ਪਾਨ ਕੋ ਸੰਜਮ ਕਰੈ,
ਸੁਤ ਹਿਤ ਰਸ ਕਸ ਸਕਲ ਤਯਾਗਿ ਹੈ ॥

ਅਰਥ-(ਓਹੀ ਅਧਾਨ ਪ੍ਰਾਪਤ ਇਸਤ੍ਰੀ ਜਿਸਨੂੰ ਪਹਿਲੇ ਸਭ ਭਾਂਤ ਦੇ ਮਨ ਚਿੰਦੇ ਪਦਾਰਥ ਪ੍ਰਾਪਤ ਹੁੰਦੇ ਸਨ ਜਦ ਉਸਦੇ ਘਰ) ਪੁਤ੍ਰ ਉਪਜ ਔਂਦਾ ਹੈ ਤਾਂ ਆਪ ਤੇ ਆਪ ਹੀ ਬਜਰਥ ਖਾਨ ਪਾਨ ਆਦ ਵੱਲੋਂ 'ਸੰਜਮ'-ਸੰਕੋਚ (ਪ੍ਰਹੇਜ਼) ਧਾਰ ਲਿਆ ਕਰਦੀ, ਅਤੇ ਪੁਤ੍ਰ ਦੇ ਹਿਤ (ਭਲੇ ਅਰੁ ਸੁਖ) ਖਾਤਰ ਸਭ ਕਸੱਨਵਾਲੇ (ਜਕੜਨ ਵਾਲੇ ਵਾ ਚਿੱਤ ਨੂੰ ਖਿਚਨ ਵਾਲੇ) ਰਸਾਂ (ਸਵਾਦਾਂ) ਨੂੰ ਤਯਾਗ ਦਿੰਦੀ ਹੈ॥

ਤੈਸੇ ਗੁਰ ਚਰਣ ਸ਼ਰਣ ਕਾਮਨਾਂ ਪੁਜਾਯ,
ਨਾਮ ਨਿਹਕਾਮ ਧਾਮ-ਅਨਤ ਨ ਲਾਗਿ ਹੈ ॥

ਅਰਥ-ਤਿਸੀ ਪ੍ਰਕਾਰ ਹੀ ਚਰਣ ਸਰਣ ਆਏ ਸਿੱਖ ਦੀਆਂ ਪਹਿਲੇ ਤਾਂ ਸਤਿਗੁਰੂ ਸਮੂਹ ਕਾਮਨਾਂ (ਮੁਰਾਦਾਂ) ਪੂਰੀਆਂ ਕਰ ਦਿੰਦੇ ਹਨ ਤੇ ਉਪ੍ਰੰਤ ਓਸਨੂੰ ਨਿਸ਼ਕਾਮ ਪਦ ਦਾ ਐਸਾ ਬਾਸੀ ਬਣਾਂਦੇ ਹਨ ਕਿ ਮੁੜ ਕਦੀ ਉਹ ਹੋਰਦਿਰੇ (ਮੋਹ ਮਮਤਾ ਦੇ ਅਸਥਾਨ ਹੋਰਨਾਂ ਪਦਾਰਥਾਂ ਆਦ ਵਿਖੇ) ਨਹੀਂ ਲਗਯਾ (ਪਰ-ਚਯਾ ਯਾ ਲਲਚਿਆ) ਕਰਦਾ ਹੈ ॥

ਨਿਸਿ ਅੰਧਕਾਰ ਭਵ ਸਾਗਰ ਸੰਸਾਰ ਬਿਖੈ,
ਪੰਚ ਤਸਕਰ ਜੀਤਿ ਸਿੱਖ ਹੀ ਸੁਜਾਗਿ ਹੈ ॥੧੭੯॥

ਅਰਥ-(ਤਾਤਪ੍ਰਯ ਕੀਹ ਕਿ)ਸੰਸਾਰ ਸਮੁਦਰ ਅੰਦਰ 'ਭਵ'-ਜਨਮ ਮਰਣ ਦੇ ਰੋੜ੍ਹ ਵਿਚ ਕਾਲੀ ਬੋਲੀ ਹਨੇਰੀ ਰਾਤ (ਅਵਿਦਯਾਮਈ) ਵਿਖੇ (ਰੁੜ੍ਹ ਰਿਹਾਂ ਜੀਵਾਂ ਵਿਚੋਂ) ਕਾਮ ਕ੍ਰੋਧ ਆਦ ਪੰਜਾਂ ਚੋਰਾਂ ਨੂੰ ਜੋਜਿੱਤਲਵੇਉਹੀ ਸਿੱਖ ਹੀ(ਕੇਵਲ) ਜਾਗ (ਸਾਵਧਾਨ ਰਹਿ-ਬਚ) ਸਕਦਾ ਹੈ ॥ ੧੭੯ ॥

ਐਸਾ ਆਗਯਾ ਪਾਲਕ ਸਿੱਖ ਬਨਣ ਦੀ ਪ੍ਰੇਰਣਾ ਪ੍ਰਥਾਯਃ-

ਸਤਿਗੁਰ ਆਗਯਾ ਪ੍ਰਤਿਪਾਲਕ ਬਾਲਕ ਸਿੱਖ,
ਚਰਣ ਕਮਲ ਰਜ ਮਹਿਮਾ ਅਪਾਰ ਹੈ ॥

ਅਰਥ-ਸਤਿਗੁਰਾਂ ਦੀ ਆਗਯਾ ਪਾਲਨਹਾਰਾ(ਐਹੋ ਜਿਹਾ)ਬਾਲਕਾ(ਗੁਰੂਕਾ ਲਾਲ) ਜਿਹੜਾ ਗੁਰ ਸਿੱਖ ਹੋਵੇ, ਓਸ ਦੇ ਚਰਣ ਕਮਲਾਂ ਦੀ ਧੂਲੀ ਦੀ ਮਹਮਾਂ ਦਾ

ਪਾਰਾਵਾਰ ਨਹੀਂ ਪਾਯਾ ਜਾ ਸਕਦਾ ॥

ਸ਼ਿਵ ਸਨਕਾਦਿਕ ਬ੍ਰਹਮਾਦਿਕ ਨ ਗੰਮਿਤਾ ਹੈ,
ਨਿਗਮ ਸ਼ੇਖ਼ ਵਿ ਨੇਤਿ ਨੇਤਿ ਕੈ ਉਦਾਰ ਹੈ ॥

ਅਰਥ-ਸ਼ਿਵ (ਸਮੂਹ ਸਨਾਤਨ ਸੰਪ੍ਰਦਾਵਾਂ ਦਾ ਮਹਾਂ ਗੁਰੂ) ਸਨਕ ਸਨੰਦਨ, ਸਨਤ, ਸੁਜਾਤ (ਬ੍ਰਹਮਾਂ ਦੇ ਮਾਨਸੀ ਪੁਤ੍ਰ-ਬੇਦਾਂ ਦੇ ਮੁੱਖ ਆਚਾਰਯ ਪਿਤਾਮਹਾਂ ਦੇ ਮਤ ਦੀਆਂ ਜਾਨਣਹਾਰੇ) ਅਰੁ ਸ੍ਵਯੰ ਬ੍ਰਹਮਾ ਬਿਸ਼ਨੁ ਮਹੇਸ਼ ਨੂੰ ਭੀ (ਉਕ੍ਤ ਸਿੱਖ ਦੀ ਚਰਨ ਧੂਲੀ ਦੇ ਜਸੋਂ ਕੇ ਤਸੋਂ ਮੱਹਤ ਨਿਰੂਪਣ ਦੀ) ਗੰਮਿਤਾ (ਪੁੱਜਤ) ਨਹੀਂ ਹੋ ਸਕੀ (ਅਤੇ ਇਸੀ ਭਾਂਤ) ਸਾਖਸ਼ਾਤ ਨਿਗਮ (ਬੇਦ ਤਥਾ ਬੇਦਾਂ ਦੀਆਂ ਸ਼ਾਖ਼ਾਂ ਅਨੁਸਾਰੀ ਸਮੂਹ ਸ਼ਾਸਤ੍ਰ) ਅਰੁ ਸ਼ੇਖ਼ ਨਾਗ, ਬ੍ਰਹਸਪਤੀ, ਸੁਰਸਤੀ ਵਗੈਰਾ (ਜੋ ਬਾਣੀ ਦੇ ਈਸ਼੍ਵਰ ਕਹੇ ਜਾਂਦੇ ਹਨ) ਭੀ ਅਨੰਤ ਅਨੰਤ ਕਰਕੇ ਉਚਾਰ ਰਹੇ ਹਨ ॥

ਚਤੁਰ ਪਦਾਰਥ ਤ੍ਰਿਕਾਲ ਤ੍ਰਿਭੁਵਨ ਚਾਹੈ,
ਜੋਗ ਭੋਗ ਸੁਰਸਰਿ ਸਰਧਾ ਸੰਸਾਰ ਹੈ ॥

ਅਰਥ-ਧਰਮ, ਅਰਥ, ਕਾਮ, ਮੋਖ ਰੂਪ ਚਾਰੇ ਪਦਾਰਥ ਅਤੇ ਭੂਤ, ਭਵਿੱਖਤ, ਵਰਤਮਾਨ-ਤਿੰਨੇਂ ਕਾਲ ਤਥਾ ਸ੍ਵਰਗ, ਮਾਤਲੋਕ ਵਾ ਪਾਤਾਲ-ਤਿੰਨੇਂ ਲੋਕ ਚਹੁੰਦੇ ਹਨ (ਇਸ ਧੂਲੀ ਨੂੰ) ਅਰੁ ਜੋਗ ਵਾ ਭੋਗ (ਬ੍ਰਹਮਾਂਡ ਭਰ ਦੇ) ਅਥਵਾ ਜੋਗ ਤੋਂ ਪ੍ਰਾਪਤ ਹੋਣ ਹਾਰੀਆਂ ਸਮੂਹ ਰਿਧੀਆਂ ਸਿਧੀਆਂ ਨਿਧੀਆਂ ਤਥਾ (ਸਾਖਸ਼ਾਤ ਪਾਪ ਨਾਸ਼ਨੀ) ਦੇਵ ਨਦੀ = ਗੰਗਾ ਅਰੁ ਐਸਾ ਹੀ ਸਮੂਹ ਸੰਸਾਰ (ਕੇਵਲ) ਇਸੇ ਹੀ ਸਰਧਾ ਵਿਖੇ ਹਨ-ਅਰਥਾਤ ਸਭ ਇਸ ਧੂਲੀ ਨੂੰ ਚਹੁੰਦੇ ਹਨ-(ਇਸੇ ਕਰਕੇ ਹੀ ਜਿਸਨੂੰ ਇਹ ਪ੍ਰਾਪਤ ਹੋ ਜਾਵੇ ਓਸਨੂੰ ਇਹ ਸਭ ਪੁੰਨ ਮਹਾਤਮ ਸੁਤੇ ਪ੍ਰਾਪਤ ਹੋਯਾ ਕਰਦੇ ਹਨ) ॥

ਪੂਜਨ ਕੇ ਪੂਜ ਅਰੁ ਪਾਵਨ ਪਵਿਤ੍ਰ ਕਰੈ,
ਅਕਥ ਕਥਾ ਬੀਚਾਰ ਬਿਮਲ ਬਿਥਾਰ ਹੈ ॥ ੧੯੦ ॥

ਅਰਥ-(ਗੱਲ ਕੀਹ ਕਿ ਇਹ ਧੂਲੀ ਮਨੁੱਖਾਂ ਨੂੰ) ਪੂਜਨ ਜੋਗਾਂ ਦਾ ਭੀ ਪੂਜਯ (ਪੂਜਨ ਜੋਗ) ਤਥਾ ਪਵਿਤ੍ਰਾਂ ਨੂੰ ਪਵਿਤ੍ਰ ਬਣਾਨ ਵਾਲੀ-ਐਡਾ ਪਵਿਤ੍ਰ ਬਣਾ ਦੇਣ ਹਾਰੀ ਹੈ, ਕਿ ਇਸਦੇ ਮਹੱਤ ਦੇ ਨਿਰਮਲ ਵਿਸਤਾਰ ਦੇ ਵੀਚਾਰ (ਨਿਰਣੇ) ਦੀ ਕਥਾ ਅਕਥ ਰੂਪ = ਕਥੀ ਹੀ ਨਹੀਂ ਜਾ ਸਕਦੀ ਹੈ ॥ ੧੯੦ ।

ਉਕ੍ਤ ਚਰਣ ਰਜ ਦਾ ਪ੍ਰਭਾਵ ਮਨੁੱਖ ਨੂੰ ਹੋਰ ਦਾ ਹੋਰ ਹੀ ਬਣਾ ਧਰਦਾ ਹੈ:-

ਗੁਰਮੁਖ ਸੁਖ ਫਲ ਚਾਖਤ ਭਈ *ਉਲਟੀ ਤਨ,
ਸਨਾਤਨ ਮਨ ਉਨਮਨ ਮਾਨੇ ਹੈ ॥

ਅਰਥ-ਚਰਣ ਧੂੜੀ ਦੀ ਪ੍ਰਾਪਤੀ ਤੋਂ ਹੋਣ ਵਾਲੇ ਸੁਖ ਫਲ ਨੂੰ ਚੱਖਦੇ ਸਾਰ ਹੀ ਅਥਵਾ ਚਰਨ ਧੂੜੀ ਦੇ ਚੱਖਦੇ ਸਾਰ ਹੀ ਗੁਰਮੁਖ ਨੂੰ ਉਹ ਸੁਖ ਰੂਪ ਫਲ

ਪ੍ਰਾਪਤ ਹੁੰਦਾ ਹੈ ਕਿ (ਉਸਦੀ ਸੁਰਤਿ) ਸਰੀਰ ਵਲੋਂ ਉਲਟੀ (ਬਾਹਰ ਮੁਖੋਂ ਅੰਤਰ ਮੁਖ) ਹੋ ਗਈ-ਭਾਵ "ਦੇਹੋ ਹੰਭਾਵ" ਸਮੂਲਚਾ ਨਿਵਿਰਤ ਹੋ ਗਿਆ। ਅਰੁ 'ਸਨਾਤਨ'-ਧੁਰ ਤੋਂ ਹੀ ਜੋ ਮਨ (ਮਾਨਸੀ ਤਰੰਗਾਂ ਦੇ ਅਧੀਨ ਵਰਤਨ ਹਾਰਾ-ਅਮੋੜ ਦਸ਼ਾ ਵਿਚ ਵਰਤਦਾ ਰਿਹਾ ਸੀ) ਉਨਮਨੀ ਭਾਵ ਵਿਖੇ ਮੰਨ ਜਾਂਦਾ (ਸਾਂਤ ਭਾਵ ਵਿਚ ਸੁਖ ਅਨੁਭਵ ਕਰਣ ਲਗ ਜਾਂਦਾ) ਹੈ ॥ *"ਉਲਟਤਿ ਨ"-ਪਾਠਾਂਤਰ॥

ਦੁਰਮਤਿ ਉਲਟਿ ਭਈ ਹੈ ਗੁਰਮਤਿ ਹਿਦੈ,
ਦੁਰਜਨ ਸੁਰਜਨ ਕਰਿ ਪਹਿਚਾਨੇ ਹੈ ॥

ਅਰਥ-ਦੁਸ਼੍ਰ ਬੁਧੀ (ਦੁਖਦਾਈ-ਅਵਿਦਿਜਾ ਪ੍ਰਾਇਣੀ ਮਤਿ) ਉਲਟ ਕੇ ਹਿਰਦੇ ਅੰਦਰ ਗੁਰਮਤਿ (ਭਲੀ ਮਤਿ, ਸੁਖਦਾਈ-ਗਜਾਨ ਪ੍ਰਾਇਣੀ ਮਤਿ) ਬਣ ਗਈ ਹੈ ਅਤੇ ਦੁਸ਼੍ਰ ਪੁਰਖਾਂ ਤੋਂ (ਕਾਮ ਕ੍ਰੋਧ ਆਦੀ ਭਾਵ ਰੂਪ ਆਸੁਰੀ ਸੁਭਾਵਾਂ ਦਾ ਤਜਾਗ ਕਰਕੇ) ਸੁਰਜਨ-ਸ੍ਰੇਸ਼੍ਰ ਪੁਰਖ (ਦੈਵੀ ਸੁਭਾਵਾਂ ਵਾਲੇ ਭਲੇ = ਸਾਧੂ ਪੁਰਖ) ਕਰਕੇ ਪਹਿਚਾਨਣ ਵਿਚ ਔਣ ਲਗ ਪਈਦਾ ਹੈ ॥

ਸੰਸਾਰੀ ਸੈਂ ਉਲਟਿ ਪਲਟਿ ਨਿਰੰਕਾਰੀ ਭਏ,
ਬਗ ਬੰਸ ਹੰਸ ਭਏ ਸਤਿਗੁਰ ਗਜਾਨੇ ਹੈ ॥

ਅਰਥ-ਸੰਸਾਰ ਦਿਆਂ ਧੰਦਿਆਂ ਵਾਲੇ ਰੁਝੇਵਿਆਂ ਵਿਚੋਂ ਉਲਟਕੇ ਇਹ ਬੰਦਾ ਜੋ ਸੰਸਾਰੀ ਹੋ ਰਿਹਾ ਹੁੰਦਾ ਹੈ, ਪਰਤਕੇ (ਮੁੜ) ਨਿਰੰਕਾਰੀ (ਨਿਰੰਕਾਰ ਪ੍ਰਾਇਣ) ਹੋ ਜਾਂਦਾ ਹੈ, ਤੇ ਬਗਲ ਧਿਆਨੀਆਂ ਦੇ ਵਿਖ੍ਯ ਭੋਗ ਰੂਪ ਪੂੰਗਿਆਂ (ਮਛੀਆਂ ਡੱਡੀਆਂ) ਚੁਗਨ ਹਾਰਿਆਂ ਦੇ ਬੰਸ ਵਿਚ ਜੰਮਕੇ ਭੀ ਸਤਿਗੁਰੂ ਦੇ ਗਜਾਨ ਰੂਪ ਮੋਤੀ ਚੁਗਨ ਹਾਰੇ ਹੰਸ (ਬਿਬੇਕੀ ਬਣ ਜਾਈਦਾ ਹੈ ॥

ਕਾਰਣ ਅਧੀਨ ਦੀਨ ਕਾਰਣ ਕਰਣ ਭਏ,
ਹਰਣ ਭਰਣ ਭੇਦ ਅਲਖ ਲਖਾਨੇ ਹੈ॥ ੧੯੧ ॥

ਅਰਥ-ਕਾਰਣ (ਸਬੱਬ ਪਾ ਕੇ-ਭਾਵ ਜ਼ਰਾ ਜ਼ਰਾ ਸੰਸਾਰੀ ਗੱਲ ਪਿੱਛੇ ਜੋ ਦੀਨ (ਆਤੁਰ) ਹੋ ਹੋ ਪਿਆ ਕਰਦੇ ਸੀ (ਸ੍ਵਯੰ) ਕਾਰਣ (ਕਰਤੇ ਧਰਤੇ-ਸਰਬ ਸਮਰੱਥ-ਸਭ ਸਬਬਾਂ ਦੇ ਘੜਨ ਹਾਰੇ) ਬਣ ਜਾਂਦੇ ਹਨ। ਖੋਹਨ (ਖਸੱਨ-ਮਰਣ) ਤਥਾ ਦੇਣ (ਪਾਲਨ-ਜਿਵਾਨ) ਦਾ ਭੇਦ (ਵਰ ਸ੍ਰਾਪ ਦਾ ਜੋ ਮਰਮ) ਅਲਖ ਰੂਪ ਹੈ ਓਸਨੂੰ ਲਖਣ ਹਾਰੇ ਬਣ ਜਾਂਦੇ ਹਨ । ੧੯੧ ॥

ਵੀਚਾਰ:-

ਸਰੀਰ ਜਨਮ ਜਨਮਾਤਰਾਂ ਵਿਚ ਬਦਲਦਾ ਅਰੁ ਵਟੀਂਦਾ ਰਹਿੰਦਾ ਹੈ ਪ੍ਰੰਤੂ ਮਨ ਅਨੰਤ ਜਨਮਾਂ ਤੋਂ ਉਹੀ ਰਹਿੰਦਾ ਚਲਾ ਔਂਦਾ ਹੈ । ਜਦ ਗੁਰਮੁਖਤਾ ਧਾਰੇ ਤਦੇ ਹੀ ਇਸਦੀ ਦਸ਼ਾ ਪਲਟਿਆ ਕਰਦੀ ਹੈ-ਯਥਾ:-"ਤਨ ਜਲਿ ਬਲਿ ਮਾਟੀ ਭਇਆ ਮਨੁ ਮਾਇਆ ਮੋਹਿ ਮਨੂਰੁ। ਅਉਗਣ ਫਿਰਿ ਲਾਗੂ ਭਏ ਕੂਰਿ ਵਜਾਵੈ ਤੂਰੁ।"

ਅਰੁ "ਇਹ ਮਨ ਉਲਟਿ ਸਨਾਤਨ ਹੂਆ। ਤਬ ਜਾਨੈ ਜਤੁ ਜੀਵਤ ਮੂਆ।" ਗੁਰ ਪ੍ਰਮਾਣਾਂ ਤੋਂ ਸਿੱਧ ਹੈ ॥-॥

ਉਹੀ ਬਾਰਤਾ ਦ੍ਰਿੜ੍ਹ ਕਰੌਂਦੇ ਹਨ:-

**ਗੁਰਮੁਖ ਸੁਖ ਫਲ ਚਾਖਤ ਉਲਟੀ ਭਈ,**
**ਜੋਨਿਕੈ ਅਜੋਨ ਭਏ ਕੁਲ ਅਕੁਲੀਨ ਹੈ॥**

ਅਰਥ-ਗੁਰਮੁਖਾਂ ਵਾਲੇ ਸੁਖ ਫਲ ਨੂੰ-ਅਥਵਾ ਗੁਰਮੁਖਤਾ ਵਾਲੇ ਸੁਖ ਫਲ (ਦੀ ਮੂਲ ਕਾਰਣ ਉਕੁ ਚਰਣ ਰਜ ਨੂੰ ਚੱਖਦੇ (ਰਸਨਾਂ ਉਪਰ ਧਰਦੇ) ਸਾਰ (ਪੁਰਖ ਦੀ ਦਸ਼ਾ ਵਾ ਸੁਰਤ) ਉਲਟੀ ਹੋ ਜਾਯਾ ਕਰਦੀ ਹੈ। ਤੇ ਜੋਨ ਵਲੋਂ (ਜਿਸ ਮਾਤਾ ਦੇ ਪੇਟੋਂ ਪੈਦਾ ਹੋਯਾ ਹੁੰਦਾ ਹੈ ਉਸ ਮਾਤਰਿਕ ਗੋਤ ਦੇ ਅਭਿਮਾਨ ਤੋਂ) ਅਜੋਨਿ ਹੋ ਜਾਂਦਾ ਹੈ,ਅਰਥਾਤ-ਬਿੰਦੀ ਭਾਵੇਂ ਗੁਰੂ ਕਾ ਪੁਤ੍ਰ ਹੋ ਜਣ ਕਾਰਣ-ਨਾਦੀ ਪੁਤ੍ਰ (ਸਿੱਖ) ਬਣ ਜਾਯਾ ਕਰਦਾ ਹੈ, ਅਤੇ ਕੁਲ (ਪਿਤਾ ਦੇ ਬੰਸ-ਵੱਲੋਂ ਭੀ) ਅਕੁਲੀਨ (ਬੰਸ ਦੇ ਅਧ੍ਯਾਸ ਤੋਂ ਰਹਿਤ) ਹੋ ਜਾਯਾ ਕਰਦਾ ਹੈ॥

**ਜੰਤਨ ਤੇ ਸੰਤ ਅਉ ਬਿਨਾਸੀ ਅਬਿਨਾਸੀ ਭਏ,**
**ਅਧਮ ਅਸਾਧ ਭਏ ਸਾਧ ਪ੍ਰਬੀਨ ਹੈ॥**

ਅਰਥ-ਤੁੱਛ ਵਾਸਨਾ ਅਧੀਨ ਵਰਤਨ ਵਾਲੇ ਛੁਦ੍ਰ (ਨੀਚ ਜੋਨ ਵਰਤੀ ਕੀੜਿਆਂ ਪਤੰਗਿਆਂ ਸਮਾਨ) ਜੀਵਾਂ ਤੋਂ ਸੰਤ (ਸਾਂਤ ਆਤਮਾਂ-ਮਹਾਨ ਪੁਰਖ), ਅਰੁ ਨਾਸ਼ ਹੋਣ ਵਾਲੀ ਪ੍ਰਵਿਰਤੀ ਵਿਚੋਂ (ਨਿਕਲ) ਅਟੱਲ ਪਦਵੀ (ਸਤ੍ਯ ਪਦ) ਦੇ ਬਾਸੀ-ਅਮਰੋ ਹੋ ਜਾਈਦਾ ਹੈ। ਅਧਮ (ਨੀਚੋਂ) ਤਥਾ ਅਸਾਧ (ਭੈੜੇ ਪੁਰਖੋਂ) ਸਾਧ (ਭਲੇ-ਉਤਮ) ਦੂਰ ਦਰਸ਼ੀ (ਪਾਰ ਦਰਸ਼ੀ) ਬਣ ਜਾਂਦੇ ਹਨ॥

**ਲਾਲਚੀ ਲਲੂਜਨ ਤੇ ਪਾਵਨ ਕੈ ਪੂਜ ਕੀਨੇ,**
**ਅੰਜਨ ਜਗਤ ਮੈ ਨਿਰੰਜਨਈ ਦੀਨ ਹੈ॥**

ਅਰਥ-'ਲਲੂ'-ਲਲਾ ਸਬਦ ਪੂਰਬੀ ਭਾਸ਼ਾ ਵਿਚ 'ਬੱਚੇ'-ਦੇ ਵਾਚਕ ਸਬਦ ਤੋਂ ਬਣਿਆ ਹੋਯਾ ਹੈ। ਜੀਕੂੰ ਬੱਚਾ-ਅਯਾਣਾ ਬਾਲ ਹਰ ਇਕ ਵਸਤੂ ਨੂੰ ਹੀ ਫੜ ਮੂੰਹ ਵਿਚ ਪੌਣ ਦਾ ਸੁਭਾਵਿਕ ਬ੍ਯਸਨੀ ਹੁੰਦਾ ਹੈ, ਓਹੋ ਜੇਹੇ ਹੀ ਸੰਸਾਰੀ ਪਦਾਰਥਾਂ ਪਿਛੇ ਪਚ ਪਚ ਮਰਣ ਵਾਲੇ ਮੂਰਖ ਲਾਲਚੀ ਜਨ (ਆਦਮੀ) ਤੋਂ (ਕਈਆਂ ਨੂੰ ਇਸ ਉਕੁ ਧੂੜੀ ਨੇ) ਪਾਵਨ ( ਪਵਿਤ੍ਰ ਤੋਂ ਪਵਿਤ੍ਰ ) ਬਣਾਕੇ ਪੂਜਨ ਜੋਗ ਕਰ ਦਿੱਤਾ, ਅਤੇ "ਅੰਜਨ"-ਇਸ ਕਾਲਕ (ਕਲੰਕ) ਰੂਪ ਜਗਤ ਵਿਚ ਵੱਸਦਿਆਂ ਭੀ ਉਨਾਂ ਨੂੰ 'ਨਿਰੰਜਨਈ'-ਨਿਰੰਜਨੀ ਪਦ ਦੀ ਪ੍ਰਾਪਤੀ ਕਰ ਦਿੱਤੀ।

**ਕਾਟਿ ਮਾਯਾ ਫਾਸੀ ਗੁਰ ਗ੍ਰਿਹ ਮੈ ਉਦਾਸੀ ਕੀਨੇ,**
**ਅਨਭੈ ਅਭ੍ਯਾਸੀ ਪ੍ਰਿਅ ਪ੍ਰੇਮ ਰਸ ਭੀਨ ਹੈ॥ ੧੯੨॥**

ਅਰਥ-ਐਸਾ ਹੀ ਕੱਟਕੇ ਮਾਯਾ ਦੀ ਫਾਸੀ(ਮਾਯਕ ਬੰਧਨ ਮੋਹ ਮਮਤਾ ਦੇ)

ਗੁਰੂ ਘਰ ਵਿਖੇ ਉਦਾਸੀ ਭਾਵ ਵਾਲੇ ਕਰ ਦਿੱਤਾ, ਅਤੇ ਅਨਭਉ ਦੇ ਅਭਿਆਸੀ ਹੋਏ ਹੋਏ ਉਹ 'ਪ੍ਰਿਅ'-ਪ੍ਰੀਤਮ ਪਰਮਾਤਮਾਂ ਦੇ ਪ੍ਰੇਮ ਰਸ ਵਿਚ ਭਿੰਨੇ ਰਹਿੰਦੇ ਹਨ ॥ ੧੯੨ ॥

ਓਨਾਂ ਦੀ ਪ੍ਰੇਮ ਰਸ ਭਿੰਨੀ ਦਸ਼ਾ ਵਰਨਣ ਕਰਦੇ ਹਨ:-

**(੧) ਸਤਿਗੁਰ (੩) ਦਰਸ (੪) ਧਯਾਨ (੨) ਅਸਚਰਜ ਮੈ,**
**(੫) ਦਰਸ਼ਨੀ ਹੋਤ (੬) ਖਟ ਦਰਸ ਅਤੀਤ ਹੈ ॥**

ਅਰਥ-(੧) ਸਤਿਗੁਰਾਂ ਦੇ (੨) ਅਸਚਰਜ ਸਰੂਪੀ (੩) ਦਰਸਨ ਦੇ (੪) ਧਯਾਨ ਵਾਲੇ (੫) ਦਰਸ਼ਨੀ (ਦਰਸ਼ਨ ਕਰਣ ਹਾਰੇ) ਹੁੰਦੇ ਹੋਏ (੬ ਛੀਆਂ ਦਰਸ਼ਨਾਂ ਤੋਂ ਵਾ ਛੀਆਂ ਦੇ ਦਰਸਨਾਂ ਤੋਂ ਰਹਿਤ ਹੋ ਜਾਂਦੇ ਹਨ-ਅਰਥਾਤ ਨਯਾਇ, ਮੀਮਾਂਸਾ, ਸਾਂਖ, ਯੋਗ, ਵੇਦਾਂਤ ਰੂਪ ਦਰਸ਼ਨਾਂ ਵਾਲੀ ਪ੍ਰਵਿਰਤੀ ਤੋਂ ਅਥਵਾ ਮਨ ਪ੍ਰਾਣ ਅਰੁ ਸ਼ਰੀਰ ਦਿਆਂ : ਹਰਖ ਸੋਗ, ਭੁਖ ਪਯਾਸ ਤਥਾ ਜਨਮ ਮਰਣ ਆਦ ਸੁਭਾਵਾਂ ਦੀ ਬਾਧਾ (ਕੁਦਰਤੀ ਪੀੜਾ) ਦੇ ਦਰਸਨ ਤੋਂ ਰਹਿਤ ਹੋ ਜਾਂਦੇ ਹਨ, ਯਾ ਜੋਗੀ ਜੰਗਮ ਸ੍ਰੇਵੜੇ ਬੈਰਾਗੀ ਸੰਨਯਾਸੀ ਕਾਪੜੀ ਆਦਿ ਪ੍ਰਸਿਧ ਭੇਖਾਂ ਮਤਾਂ ਦੇ ਦਰਸਨ ਦੀ ਭਟਕਨਾਂ ਤੋਂ ਮੁਕਤ ਹੋ ਜਾਂਦੇ ਹਨ ॥

**ਸਤਿਗੁਰ ਚਰਣ ਸ਼ਰਣ ਨਿਹਕਾਮ ਧਾਮ,**
**ਸੇਵਕ ਨ ਆਨ ਦੇਵ ਸੇਵ ਕੀ ਨ ਪ੍ਰੀਤ ਹੈ ॥**

ਅਰਥ-ਸਤਿਗੁਰਾਂ ਦੇ ਚਰਣਾਂ ਦੀ ਸ਼ਰਣ (ਰਹਿਣ ਕਰਕੇ) ਓਨਾ ਦਾ ਧਾਮ (ਨਿਵਾਸ ਅਸਥਾਨ) ਨਿਸ਼ਕਾਮ ਪਦ (ਨਿਰ ਵਿਕਲਪ = ਅਫੁਰ ਪਦ) ਬਣਿਆ ਰਹਿੰਦਾ ਹੈ ਵਾ ਸੁਰਗ ਵੈਕੁੰਠ ਅਥਵਾ ਚਾਰ ਧਾਮ ਆਦ ਦੇ ਨਿਵਾਸ ਦੀ ਯਾਤ੍ਰਾ ਵੱਲੋਂ ਨਿਸ਼ਕਾਮ (ਅਚਾਹ) ਹੋਏ ਰਹਿੰਦੇ ਹਨ, ਤਥਾ ਸਤਿਗੁਰਾਂ ਤੋਂ ਛੁਟ ਦੂਸਰੇ ਕਿਸੇ ਦੇਵੀ ਦੇਵ ਅਦ ਦਾ ਸੇਵਕ ਹੋਣਾ ਓਨਾ ਨੂੰ ਨਹੀਂ ਰੁਚਦਾ ਤੇ ਨਾਂ ਹੀ ਕਿਸੇ ਹੋਰ ਦੇਵਤਾ (ਇਸ੍ਟ ਦੇਵ) ਦੀ ਸੇਵਾ ਦੀ ਹੀ ਪ੍ਰੀਤ (ਉਮੰਗ) ਓਨਾ ਅੰਦਰ ਪੈਦਾ ਹੀ ਹੋਯਾ ਕਰਦੀ ਹੈ ॥

**ਸਤਿਗੁਰ ਸਬਦ ਸੁਰਤਿ ਲਿਵ ਮੂਲ ਮੰਤ੍ਰ,**
**ਆਨ ਤੰਤ੍ਰ ਮੰਤ੍ਰ ਕੀ ਨ ਸਿੱਖਨ ਪ੍ਰਤੀਤ ਹੈ ॥**

ਅਰਥ-(ਐਸਾ ਹੀ) ਸਤਿਗੁਰਾਂ ਦੇ ਸ਼ਬਦ ਵਿਖੇ ਸੁਰਤ ਦੀ ਲਿਵ ਨੂੰ ਹੀ ਅਪਣਾ ਮੁੱਖ ਮੰਤ੍ਰ (ਪਰਮ ਮੰਤ੍ਰ) ਸਮਝਦੇ ਹਨ (ਤੇ ਇਸ ਤੋਂ ਬਿਨਾਂ) ਹੋਰ ਤੰਤ੍ਰ (ਖ਼ਾਸ ਖਾਸ ਔਖਦੀਆਂ ਆਦਦੇ ਮਿਲਾਪ ਤੋਂ ਉਚਾਟਨ ਮੋਹਨ ਮਾਰਣ ਵਸੀ ਕਰਣ ਆਦ ਪ੍ਰਯੋਗਾਂ ਦੇ ਸਾਧਨ ਹਾਰੇ ਸਾਧਨਾਂ) ਅਰੁ ਖ਼ਾਸ ਅਖਰਾਂ ਦੁਵਾਰੇ ਉਕਤ ਸਿੱਧੀਆਂ ਖ਼ਾਤਰ ਕਲਪੇ ਮੰਤ੍ਰਾਂ ਉਪਰ ਗੁਰ ਸਿੱਖਾਂ ਨੂੰ ਭਰੋਸਾ ਹੀ ਨਹੀਂ ਹੁੰਦਾ ॥

**ਸਤਿਗੁਰ ਕ੍ਰਿਪਾ ਸਾਧ ਸੰਗਤਿ ਪੰਗਤਿ ਸੁਖ,**

ਹੰਸ ਬੰਸ ਮਾਨਸਰ ਅਨੰਤ ਨ ਚੀਤ ਹੈ॥

ਅਰਥ-ਸਤਿਗੁਰਾਂ ਦੀ ਕਿਰਪਾ ਤਥਾ ਸਾਧ ਸੰਗਤ ਦੀ ਪੰਗਤ (ਪਾਲ = ਕਤਾਰ) ਵਿਚ ਬੈਠਨ ਵਿਖੇ ਹੀ ਉਹ ਸਾਰੇ ਸੁਖ ਮੰਨਦੇ ਹਨ, ਤੇ ਕੇਵਲ ਇਸੇ ਸਤਿ-ਸੰਗ ਸਰੂਪ ਮ੍ਰਾਨ ਸਰੋਵਰ ਦੇ ਹੰਸ (ਬਿਬੇਕੀ) ਗੁਰ ਸਿਖਾਂ ਦੀ ਬੰਸ ਵਿਖੇ ਸ਼ਾਮਲ ਰਹਿਕੇ ਹੋਰਦਿਰੇ (ਹੋਰ ਹੋਰ ਸੰਪ੍ਰਦਾਵਾਂ ਵੱਲ, ਚਿੱਤ ਨੂੰ ਨਹੀਂ ਦਿਆ ਕਰਦੇ ॥੧੯੩॥

ਸਤਿਗੁਰਾਂ ਦੀ ਸ਼ਰਣ ਵਿਚ ਹੀ ਚਿੱਤ ਦੀ ਭਟਕਨਾਂ ਮਿਟ ਸਕਦੀ ਹੈ, ਤੇ ਵੱਸ ਆਯਾ ਚਿੱਤ ਮੁੜ ਸਦਾ ਹੀ ਅਧੀਨ ਰਹਿੰਦਾ ਹੈ:-

(੨) ਘੋਂਸਲਾ ਮੈ ਅੰਡਾ ਤਜਿ (੩) ਉਡਤ (੧) ਅਕਾਸ਼ਚਾਰੀ,
(੫) ਸੰਧਿਆ ਸਮੈ (੪) ਅੰਡਾ ਹੇਤ ਚੇਤ (੬) ਫਿਰ ਆਵਈ ॥

ਅਰਥ-(੧) ਪੰਛੀ (ਜਿਸ ਤਰਾਂ) (੨) ਆਲ੍ਹਣੇ ਵਿਚ ਆਂਡੇ ਨੂੰ ਛੱਡਕੇ (੩) ਉਡਾਰੀ ਲਾ ਜਾਯਾ ਕਰਦਾ ਹੈ। ਅਰੁ (੪) ਆਂਡੇ ਦੇ ਪਜ਼ਾਰ ਨੂੰ, ਚਿਤਾਰਕੇ (੫) ਉਹ ਸੰਧਿਆ (ਤ੍ਰਿਕਾਲਾਂ) ਵੇਲੇ (੬) ਮੁੜ (ਘੋਂਸਲੇ ਵਿਚ) ਆ ਜਾਯਾ ਕਰਦਾ ਹੈ॥

(੭) ਤ੍ਰਿਰੀਆ ਤਯਾਗ ਸੁਤ ਜਾਤ ਬਨ ਖੰਡ ਬਿਖੈ,
ਸੁਤ ਕੀ ਸੁਰਤਿ ਗ੍ਰਿਹ ਆਇ ਸੁਖ ਪਾਵਈ॥

ਅਰਥ-(੭) ਮਜੂਰ ਤੀਵੀਂ ਪੁਤ੍ਰ ਨੂੰ ਘਰ ਹੀ ਛੱਡਕੇ ਜੰਗਲਨੂੰ (ਲਕੜੀਆਂ ਘਾਹ ਆਦ ਦੀ ਖਾਤਰ) ਜਾਇਆ ਕਰਦੀ ਹੈ, ਤੇ (ਕੰਮ ਕਾਰ ਤੋਂ ਵਿਹਲਿਆਂ ਹੋ) ਪੁਤਰ ਦੀ ਸੁਰਤਿ (ਯਾਦ-ਸਫੁਰਤੀ) ਕਾਰਣ ਮੁੜ ਘਰ ਆਨ ਸੁਖੀ ਹੋਯਾਕਰਦੀਹੈ॥

(੮) ਜੈਸੇ ਜਲ ਕੁੰਡਿ ਕਰਿ ਛਾਡੀਅਤਿ ਜਲਚਰੀ,
ਜਬ ਚਾਹੇ ਤਬ (੧੦) ਗਹਿ ਲੇਤ (੯) ਮਨਿ ਭਾਵਈ ॥

ਅਰਥ-(੮) ਜਿਸ ਤਰਾਂ ਜਲ ਦਾ ਕੁੰਡ (ਹੌਜ਼) ਬਣਾਕੇ ਮੱਛੀਆਂ ਨੂੰ (ਜੀ-ਉਂਦੇ ਰਹਣ ਖਾਤਰ) ਛਡ ਰਖੀਦਾ ਹੈ, ਅਤ ਜਦੋਂ ਚਾਹੀਏ ਤਦੋਂ ਹੀ (੯) ਮਨਦੀ ਮੌਜ ਅਨੁਸਾਰ (੧੦) ਫੜ ਲਈਦੀਆਂ ਹਨ(ਐਸੇ ਹੀ ਸੁਰਤ ਅੰਤਰ ਲਖਯ ਬੰਨਕੇ ਸਥਿਰ ਕਰ ਰਖੀਦੀ ਹੈ ਤੇ ਬਾਹਰਲੀ ਪ੍ਰਵਿਰਤੀ ਪਈ ਸਾਧੀ ਦੀ ਹੈ, ਪ੍ਰੰਤੂ ਜਦ ਪ੍ਰਵਿਰਤੀ ਦੇ ਕਲੇਸ਼ ਆਦ ਕਿਸੇ ਕਾਰਣ ਨੂੰ ਤੱਕ ਕੇ ਗੁਰਮੁਖ ਚੌਂਹਦੇਹਨ, ਤਦ ਹੀ ਮੌਜ ਮਾਤ੍ਰ ਤੇ ਧਯਾਨ ਵਿਚ ਅਡੋਲ ਟਿਕਾ ਲਿਆ ਕਰਦੇ ਹਨ) ॥

ਤੈਸੇ ਚਿਤ ਚੰਚਲ ਭ੍ਰਮਤ ਹੈ ਚਤੁਰ ਕੁੰਟ,
ਸਤਿਗੁਰ ਬੋਹਿਥ ਬਿਹੰਗ ਠਹਿਰਾਵਈ ॥੧੯੪॥

ਅਰਥ-(੧੧) ਤਿਸੀ ਪ੍ਰਕਾਰ ਹੀ ਚਿੱਤ ਚੰਚਲ ਸੁਭਾਵ ਵਾਲਾ ਚਾਰੇਂ ਕੂੰਟਾਂ (ਪੂਰਬ ਪਛਮ ਉੱਤਰ ਦੱਖਣ) ਵਿਖੇ ਭਟਕਦਾ ਰਹਿੰਦਾ ਹੈ, ਅਰਥਾਤਕਦੀ ਪ੍ਰਬਲੇ ਜਨਮਾਂ ਦੇ ਸੰਸਕਾਰਾਂ ਅਧੀਨ, ਤੇ ਕਦੀ ਇਸੇ ਹੀ ਜਨਮ ਵਿਖੇ ਬਿਤੀਤ ਹੋ ਚੁਕੀਆਂ ਗੱਲਾਂ ਦੇ ਚਿੰਤਨ ਵਿਚ, ਅਤੇ ਕਦੀ ਉੱਤਰ (ਭਵਿੱਖਤ) ਕਾਲ ਵਿਖੇ ਕਿਸੇ ਕਾਰਨ

ਅੰਦਰ ਹੋਣ ਹਾਰੀਆਂ ਧੁਨਾਂ ਵਿਚ ਅਰੁ ਕਦੀ ਭਵਿੱਖਤ ਤੋਂ ਭੀ ਅਗੇ ਲਈ(ਪ੍ਰਲੋਕ ਸੰਬੰਧੀ) ਕਲਪਨਾਂ ਨੂੰ ਧਾਰ ਧਾਰਕੇ ਭਟਕਦਾ ਰਹਿੰਦਾ ਹੈ। ਪ੍ਰੰਤੂ ਸਮੁੰਦਰ ਅੰਦਰ ਉਡਾਰੀਆਂ ਮਾਰ ਮਾਰ ਥੱਕ ਹੁੱਟ ਮੁੜ ਮੁੜ ਜਹਾਜ਼ ਉਪਰ ਬੈਠਕੇ ਸ਼ਾਂਤੀ ਪ੍ਰਾਪਤ ਕਰਣ ਹਾਰੇ ਪੰਛੀ ਨਿਆਈਂ ਸੰਸਾਰ ਸਮੁੰਦ੍ਰ ਵਿਖੇ ਭਟਕਦਾ ਹੋਯਾ ਚਿੱਤ,ਜਦ ਸਤਿਗੁਰ ਸਰੂਪੀ ਜਹਾਜ ਦੀ ਸ਼ਰਣ ਵਿਚ ਔਂਦਾ ਹੈ ਤਦ ਹੀ ਕੇਵਲ ਪੂਰਣ ਸ਼ਾਂਤੀ (ਠੌਰ ਵਾਲੀ ਇਸਥਿਤੀ) ਨੂੰ ਪ੍ਰਾਪਤ ਕਰ ਸਕਦਾ ਹੈ ॥ ੧੯੪ ॥

ਵੀਚਾਰ:-

ਘੌਂਸਲੇ ਵਾਸੀ ਪੰਛੀ ਤਥਾ ਮਜੂਰਨ ਤੀਵੀਂ ਅਰੁ ਸਮੁੰਦ੍ਰ ਅੰਦਰ ਭਟਕਨ ਹਾਰੇ ਬਿਹੰਗਮ ਦੇ ਦ੍ਰਿਸ਼ਟਾਂਤ ਦ੍ਵਾਰੇ ਤਾਂ ਭਾਈ ਸਾਹਬਾਂ ਨੇ ਸੰਸਾਰਕ ਭਟਕਨਾਂ ਵਿੱਚ ਚਾਰੋਂ ਜੁਗ ਭਟਕਦੇ ਭੀ ਓੜਕ ਨੂੰ ਸਤਿਗੁਰਾਂ ਦੀ ਚਰਣ ਸਰਣ ਵਿਚ ਹੀ ਸ਼ਾਂਤੀ ਦੀ ਠੌਰ ਦਾ ਪ੍ਰਾਪਤ ਹੋਣਾ ਨਿਰੂਪਣ ਕੀਤਾ ਹੈ। ਪ੍ਰੰਤੂ ਮਛਲੀ ਕੁੰਡ ਵਾਲੇ ਦ੍ਰਿਸ਼ਟਾਂਤ ਵਿਖੇ ਗੁਰਮੁਖ (ਗੁਰੂ ਸਰਣ ਪ੍ਰਾਪਤ ਮਨੁੱਖ) ਦੇ ਚਿੱਤ ਦੀ ਦਸ਼ਾ ਦਰਸਾਈ ਹੈ ।

ਪ੍ਰੇਮਦੀ ਤਾਰਵਿਚ ਕਦਾਚਿਤ ਥੋਹ ਟਿਕਾਣੇ ਦੀਗੱਲ ਤੋਂਖੁੰਜਪੈਣਾ ਹੋ ਸਕਦਾ ਹੈ। ਪਰ ਦਾਨੀ ਅਵਸਥਾ ਵਿਚ ਵਰਤਨ ਵਾਲੇ ਦਾਨੇਪ੍ਰੇਮੀ ਬ੍ਰਹਮਗਯਾਨੀ,ਪ੍ਰਕਰਣ ਦੀ ਲੜੀ ਨੂੰ ਮੁੜ ਤਾਰ ਸਿਰ ਲਿਆਨ ਦਾ ਝੱਟ ਹੀ ਸੰਭਾਲਾ ਕਰ ਲਿਆ ਕਰਦੇ ਹਨ ॥ ਇਹ ਬਾਰਤਾ ਇਸ ਕਬਿੱਤ ਦੀ ਰਚਨਾਂ ਦ੍ਵਾਰੇ ਦਰਸਾਈ ਹੈ ॥-॥

ਸ਼ਬਦ ਸਪਰਸ ਰੂਪ ਰਸ ਗੰਧ ਆਦੀ ਕ੍ਰਮ ਪੂਰਬਕ ਗੁਰਮੁਖਾਂ ਦੇ ਸੁਖ ਫਲ ਦੀ ਅਪੂਰਬਤਾ ਵਰਨਣ ਕਰਦੇ ਹਨ:-

**ਚਤੁਰ ਬਰਨ ਮੈ ਨ ਪਾਈਐ ਬਰਨ ਤੈਸੋ,**
**ਖਟ ਦਰਸ਼ਨ ਮੈ ਨ ਦਰਸਨ ਜੋਤਿ ਹੈ ॥**

ਅਰਥ-ਬ੍ਰਾਹਮਣ ਆਦ ਚਾਰੋਂ ਬਰਨਾਂ (ਰੂਪਾਂ, ਵਿਖੇ ਤੇਹੋ ਜੇਹਾ ਬਰਨ (ਰੰਗ = ਰੂਪ) ਨਹੀਂ ਪ੍ਰਾਪਤ ਹੋ ਸਕਦਾ (ਜੇਹੋ ਜੇਹਾ ਕਿ ਗੁਰਮੁਖਾਂ ਨੂੰ ਉਕ੍ਤ ਸੁਖਫਲ ਦੀ ਪ੍ਰਾਪਤੀ ਤੋਂ ਹੁੰਦਾ) ਹੈ। ਛੀਆਂ ਦਰਸ਼ਨਾਂ (ਜੰਗਮ ਜੋਗੀ ਸੰਨਿਆਸੀ ਬੈਰਾਗੀ ਆਦਿ) ਮਤਾਂ ਵਿਖੇ ਨਹੀਂ ਹੈ (ਉਹ ਜੋਤਿ = ਤੇਜ ਪ੍ਰਤਾਪ ਵਾਲੀ ਦਮਕ) ਜਿਹੜੀ ਕਿ (ਇਸ) ਗੁਰੂ ਕੇ ਦਰਸ਼ਨ (ਪੰਥ) ਦੀ ਜੋਤਿ ਪਾਈ ਜਾ ਰਹੀ ਹੈ । ਅਰਥਾਤ ਸਮੂਹ ਵਰਨਾਂ ਆਸ਼ਰਮਾਂ ਵਿਚ ਐਹੋ ਜੇਹਾ ਪ੍ਰਭਾਵ ਸ਼ਾਲੀ ਕੋਈ ਰੂਪ ਨੇਤ੍ਰਾਂ ਵਿਖੇ ਤੱਕਨ ਲਈ ਨਹੀਂ ਪ੍ਰਾਪਤ ਹੋ ਸਕਦਾ ॥

**ਸਿੰਮ੍ਰਿਤਿ ਪੁਰ ਨ ਬੇਦ ਸ਼ਾਸਤ੍ਰ ਸਮਾਨ ਖਾਨ,**
**ਰਾਗ ਨਾਦ ਬਾਦ ਮੈ ਨ ਸ਼ਬਦ ਉਦੋਤ ਹੈ ॥**

ਅਰਥ-ਸਿੰਮ੍ਰਿਤੀਆਂ (ਮਨੂੰ ਵਿਸ਼ਿਸ਼੍ਟ ਅਤੇ ਯਾਗਯਵਲਕ ਆਦਿ ਰਿਖੀਆਂ ਦੀਆਂ ਕਥਨ ਕੀਤੀਆਂ ਧਰਮ ਸਾਸਤ੍ਰ ਰੂਪ ਪੱਧਤੀਆਂ), ਪੁਰਾਣ (ਉਕ੍ਤ ਧਰਮ ਮ੍ਰਯਾਦਾ ਵਿਖੇ ਵਰਤਨਹਾਰੇ ਉਦਾਹਰਣਾਂਸੰਬੰਧੀਗ੍ਰੰਥ, ਬੇਦ(ਧੁਰਾਹੂੰਗਯਾਨਨਿਰੂਪਕ

ਵਚਨਾਂ),ਅਰੁ ਸ਼ਾਸਤ੍ਰ (ਧੁਰਾਹੂੰ ਗਜਾਨ ਅਨੁਸਾਰੀ ਸਾਂਕੇਤਿਕ ਨਿਯਮਾਂ ਦੀ ਨਿਰਣਾਂ ਰੂਪ ਗ੍ਰੰਥਨਾਂ), ਤਥਾ ਏਨਾਂ ਦੇ ਹੀ ਸਮਾਨ (ਬ੍ਰਾਬਰ) ਖਾਨ (ਚਾਰੋਂ ਖਾਣੀਆਂ ਅੰਦਰ ਬੋਲੀ ਜਾਣ ਹਾਰੀ ਵਾ ਪਰਾ ਪਸ਼ੰਤੀ ਮਧਜਮਾ ਵੈਖਰੀ ਰੂਪ ਬਾਣੀ) ਅਰੁ ਰਾਗ (ਛੀਆਂਰਾਗਾਂ)ਨਾਦ(ਹ੍ਰਸ੍ਵ ਦੀਰਘਪਲੁਤਰੂਪਉਚਰੀਧੁਨੀਵਾਸੱਤ ਸੁਰਾਂਰੂਪ)ਤਥਾਬਾਦ (ਸਾਜ ਬਾਜ ਆਦ ਸਾਂਗੀਤਿਕ ਸਾਧਨਾਂ) ਵਿਖੇ ਨਹੀਂ ਪਾਯਾ ਜਾ ਸਕਦਾ ਐਸਾ ਸ਼ਬਦ, ਜੈਸਾ ਕਿ ਗੁਰੂ ਕੇ ਸ਼ਬਦ (ਬਾਣੀ) ਵਿਖੇ 'ਉਦੋਤ'-ਨਾਮ ਪ੍ਰਗਟ ਹੈ ॥

**ਨਾਨਾ ਬਿੰਜਨਾਦ ਸ੍ਵਾਦ ਅੰਤ੍ਰ ਨ ਪ੍ਰੇਮ ਰਸ**
**ਸਕਲ ਸੁਗੰਧ ਮੈ ਨ ਗੰਧਿ ਸੰਧਿ ਹੋਤ ਹੈ ॥**

ਅਰਥ-ਨਾਨਾ ਪ੍ਰਕਾਰ ਦਿਆਂ ਖਾਨ ਪਾਨ ਆਦ ਦਿਆਂ ਸ੍ਵਾਦੀਕ ਪਦਾਰਥਾਂ ਵਿਚ ਉਹ ਸ੍ਵਾਦ ਨਹੀਂ, ਜਿਹਾ ਕਿ ਪ੍ਰੇਮ ਰਸ ਦਾ ਸ੍ਵਾਦ ਹੈ । ਅਰੁ ਸਭ ਪ੍ਰਕਾਰ ਦੀਆਂ ਸੁਗੰਧੀਆਂ ਵਿਖੇ ਓਹੋ ਜੇਹੀ ਮਹਕ ਨਹੀਂ ਹੁੰਦੀ ਜੈਸੀ ਕਿ ਗੁਰਮੁਖ ਨੂੰ ਸਤਿਗੁਰਾਂ ਦੇ ਨਾਲ ਸੰਧੀ (ਮੇਲ) ਪ੍ਰਾਪਤ ਹੋਣ ਵਿਚ ਹੋਯਾ ਕਰਦੀ ਹੈ ॥

**ਉਸਨ ਸੀਤਲਤਾ ਸਪਰਸ਼ ਅਪਰਸ ਨ,**
**ਗੁਰਮੁਖਿ ਸੁਖ ਫਲ ਤੁਲਿ-ਓਤਪੋਤ ਹੈ ॥੧੯੫॥**

ਅਰਥ-ਗਰਮੀ ਅਰੁ ਸਰਦੀ ਵਾਲੇ ਸਪਰਸ਼ਾਂ (ਭਾਵ ਐਹੋ ਜੇਹੇ ਹੁਨਾਲੇ ਸਜਾਲੇ ਦੇ ਮੌਸਮਾਂ ਅੰਦਰ ਵਰਤੀਨ ਹਾਰੇ-ਪਹਨਣ ਵਾ ਮਰਦਨ ਆਦ ਦੇ ਲੈਕ ਕੋਈ ਸੁਖਦਾਈ ਪਦਾਰਥ ਨਹੀਂ,ਜਿਹਾ ਕਿ ਅਪਰਸ ਰੂਪ ਅਸੰਗ (ਅਲੇਪ ਭਾਵੀ) ਅਵਸਥਾ ਦੀ ਪ੍ਰਾਪਤੀ ਵਿਖੇ ਗੁਰਮੁਖਾਂ ਨੂੰ ਸੁਖ ਪ੍ਰਾਪਤ ਹੁੰਦਾ ਹੈ । ਕਜੋਂਕਿ ਗੁਰਮੁਖੀ ਸੁਖ ਫਲ ਇਕ ਰਸ ਹੀ ਹਰ ਸਮਜ ਰਹਿੰਦਾ ਹੈ,ਅਤੇ ਇਹ ਤਾਣੇ ਪੇਟੇ ਵਤ (ਅੰਦਰ ਬਾਹਰ) ਰੋਮ ਰੋਮ ਵਿਖੇ ਰਮਿਆ ਰਹਿੰਦਾ ਹੈ ॥ ੧੯੫ ॥

ਗੁਰੂਸਿੱਖ ਦੇ ਮਨ ਮੇਲੇ ਹੋ ਪੈਣ ਤੇ ਹੋਰਨਾਂ ਸਾਧਨਾਂ ਦੀ ਕੋਈ ਲੋੜ ਨਹੀਂ ਰਹਿੰਦੀ:-

**ਲਿਖਨ ਪੜ੍ਹਨ ਤਉ ਲਉ ਜਾਨੈ ਦਿਸੰਤਰ ਜਉ ਲਉ,**
**ਕਹਿਤ ਸੁਨਤ ਹੈ ਬਿਦੇਸ ਕੇ ਸੰਦੇਸ ਕੈ ॥**

ਅਰਥ-ਲਿਖਨ ਪੜ੍ਹਨ ਦੀ ਲੋੜ ਉਤਨਾ ਚਿਰ ਹੀ ਜਾਣੀਦੀ ਹੈ, ਜਦੋਂ ਤੀਕ (ਪਜਾਰਾ ਪ੍ਰੀਤਮ) ਦਿਸੰਤਰ (ਅਨਜਤ੍ਰ ਦੇਸ) ਵਾਂਢੇਗਿਆ ਹੋਯਾ ਹੋਵੇ, ਕਿਉਂਕਿ ਬਿਦੇਸ (ਪ੍ਰਦੇਸ) ਦਿਆਂ ਸਨੇਹਾਂ ਪਤਿਆਂ ਤਾਈਂ ਕਹਣ ਸੁਨਣ ਦੀ ਲੋੜ ਪਈ ਰਹਿੰਦੀ ਹੈ ॥

**ਦੇਖਤ ਅਉ ਦੇਖੀਅਤ ਇਤ ਉਤ ਦੋਇ ਹੋਇ,**
**ਭੇਟਤ ਪਰਸਪਰ ਬਿਰਹ ਅਵੇਸ ਕੈ ॥**

ਅਰਥ-ਇਤ (ਇਸ ਪਾਸੇ-ਏਧਰ) ਹੋਵੇ ਪ੍ਰੇਮੀ ਤੇ ਉਤ(ਓਸ ਪਾਸੇ-ਔਧਰ) ਹੋਵੇ ਪ੍ਰੀਤਮ,ਇਉਂ ਦੋ ਹੁੰਦਿਆਂ ਹੀ ਦੇਖੀ ਅਤੇ ਦਿਖਾਈਦਾ ਹੈ, ਪ੍ਰੰਤੂ ਜਦ ਬਿਰਹ

(ਵਿਛੋੜੇ) ਦੇ ਅਵੇਸ਼ ਕਾਰਣ ਅਰਥਾਤ ਬਿਰਹੇ ਦੇ ਅੰਦਰ ਪ੍ਰਵੇਸ਼ ਹੋ ਔਣ ਕਰਕੇ (ਜੁਦਾਈ ਦੇ ਜੋਸ਼ ਉਛਲਿਆਂ,ਪ੍ਰੇਮੀ ਅਤੇ ਪ੍ਰੀਤਮ ਆਪੋ ਵਿਚ 'ਭੇਟਤ'-ਭਾਵ ਮਿਲ ਪੈਂਦੇ ਹਨ, ਤਾਂ ਤਕਨਾ ਤਕੌਨਾ ਬਸ ਹੋ ਜਾਂਦਾ ਹੈ।

**ਖੋਇ ਖੋਇ ਖੋਜੀ ਹੋਇ ਖੋਜਤ ਚਤੁਰ ਕੁੰਟ,**
**ਮ੍ਰਿਗ ਮਦ ਜੁਗਤਿ ਨ ਜਾਨਤ ਪ੍ਰਵੇਸ਼ ਕੈ॥**

ਅਰਥ-ਅਪਨੀ ਚੁਣੰਨੇ (ਚੌਕਸ) ਅਰੁ ਚੁਸਤ ਰਹਣ ਵਾਲੀ ਖੋਇ (ਆਦਤ = ਵਾਦੀ) ਨੂੰ ਖੋਇ (ਗੁਵਾਕੇ) ਵਾ ਖੋਹ ਖੋਹ = ਝਾੜ ਬੂਟਿਆਂ ਦੀਆਂ ਜੂਹਾਂ ਵਿਖੇ ਖੋਜੀ ਬਣਿਆ ਚਾਰੋਂ ਕੁੰਟਾਂ ਅੰਦਰ (ਮਿਰਗ) ਮ੍ਰਿਗਮਦ (ਕਸਤੂਰੀ-ਆਪਣੇ ਅੰਦਰਲੇ ਮਦ) ਨੂੰ ਢੂੰਢਦਾ ਫਿਰਦਾ ਹੈ, ਪ੍ਰੰਤੂ ਨਹੀਂ ਜਾਣਦਾ ਹੈ ਜੁਗਤੀ ਓਸ ਵਿਖੇ ਪ੍ਰਵੇਸ਼ ਹੋਣ (ਧਸਨ)ਦੀ-ਭਾਵ, ਮੂਰਖਤਾ ਧਾਰਕੇ ਬਾਹਰ ਵੱਲ ਭਟਕਦਾ ਹੈ ਪਰ ਅੰਦਰਲਾ ਮਰਮ ਨਾਂ ਜਾਣਕੇ ਅੰਤਰਮੁਖ ਹੋਣ ਦੇ ਢੰਗ ਨੂੰ ਨਹੀਂ ਸਮਝਦਾ।

**ਗੁਰਸਿੱਖ ਸੰਧਿ ਮਿਲੇ ਅੰਤਰ ਅੰਤਰ ਜਾਮੀ,**
**ਸ੍ਵਾਮੀ ਸੇਵ ਸੇਵਕ ਨਿਰੰਤਰ ਅਦੇਸ ਕੈ॥ ੧੯੬ ॥**

ਅਰਥ-(ਐਸਾ ਹੀ ਅਗਜਾਨ ਦੇ ਅਧੀਨ ਹੋਯਾ ਮਨੁੱਖ ਅਨੇਕ ਭਾਂਤ ਦਿਆਂ ਜਪ ਤਪ ਤੀਰਥ ਆਦੀ ਸਾਧਨਾਂ ਵਿਖੇ ਭਰਮਦਾ ਰਹਿੰਦਾ ਹੈ-ਪ੍ਰੰਤੂ ਜਦ ਗੁਰੂ ਕੇ ਦ੍ਵਾਰੇ ਪੁਜ ਗੁਰੂਕੇ ਸਿੱਖ ਸਜਜਾਂ) ਗੁਰੂ ਅਰੁ ਸਿੱਖ ਦੀ ਸੰਧੀ(ਜੋੜ) ਆਨ ਮਿਲੇ ਤਾਂ ਸਿੱਖ ਆਪਣੇ ਅੰਦਰ ਹੀ ਅੰਤਰਯਾਮੀ ਨੂੰ ਜਾਣਕੇ ਸ੍ਵਾਮੀ (ਮਾਲਕ = ਵਾਹਗੁਰੂ) ਦਾ ਸੇਵਕ(ਭਜਨੀਕ)ਹੋਕੇ ਸੇਵਾ (ਭਜਨ)ਕਰਦਾ ਹੋਯਾ ਨਿਰੰਤਰ (ਲਗਾਤਾਰ) ਓਸਦੇ ਤਾਂਈ "ਆਦੇਸ ਕੈ"-ਨਮਸਕਾਰ (ਆਰਾਧਨ) ਕਰਦਾ ਰਹਿੰਦਾ ਹੈ॥ ੧੯੬ ॥

ਵੀਚਾਰਃ-

ਉਪਰਲੀ ਤੁਕ ਦੇ ਸੰਬੰਧ ਵਿਚ ਦੂਸਰੀ ਨੂੰ ਰਖਜਾਂ ਪ੍ਰਦੇਸੋਂ ਲੌਟ ਔਣਤੇ ਭੀ ਦੁਈ ਦੇ ਖਯਾਲ ਵਿਚ ਅਜੇਦੇਖਨਾ ਦਿਖੌਣਾ ਹੁੰਦਾਹੈ,ਪ੍ਰੰਤੂਆਪੋ ਵਿਚ ਮਿਲਨਉਪਰ ਬਿਰਹੇ ਦਾ ਅ+ਵੇਸ ਭੈੜਾ ਵੇਸ ਕੈ (ਕਿਥੇ) ਰਹਿੰਦਾ ਹੈ ? ਭਾਵ, ਨਾਂ ਜੁਦਾਈ ਦਾ ਵੇਸ ਅਰੁ ਨਾਂ ਹੀ ਦੇਖਨ ਦਿਖਾਨ ਅਰੁ ਲਿਖਨ ਪੜ੍ਹਨ ਦੀ ਲੋੜ ਰਹਿੰਦੀ ਹੈ,ਤੀਕੂੰ ਹੀ ਸ਼ਾਸਤ੍ਰ ਦਾ ਪੜ੍ਹਨਾ ਸੁਨਣਾ ਅਰੁ ਧਯਾਨ ਚਿੰਤਨ ਆਦ ਤਥਾ ਵੈਰਾਗ ਆਦ ਦੇ ਸਾਂਗ ਪਰਮਾਤਮ ਸਰੂਪ ਦੇ ਸਾਖਯਾਤਕਾਰ ਹੋਯਾਂ ਆਪਤੇ ਆਪ ਹੀ ਛੁਟ ਜਾਂਦੇ ਹਨ।

ਇਸੇਤਰਾਂ ਦੂਸਰੇ ਦ੍ਰਿਸ਼੍ਟਾਂਤ ਦ੍ਵਾਰੇ ਤੀਸਰੀ ਤੁਕ ਨੂੰ ਉਚਾਰਕੇ ਚੌਥੀ ਤੁਕ ਵਿਚ ਭਾਵ ਨੂੰ ਸਪਸ਼ਟ ਕਰਦੇ ਹਨ ਕਿ ਭਟਕਨਾਂ ਅਰੁ ਭਰਮਨਾਂ ਅਗਜਾਨ ਕਰਕੇ ਹੁੰਦੀ ਹੈ, ਪ੍ਰੰਤੂ ਸਤਿਗੁਰਾਂ ਦੇ ਮਿਲਾਪ ਹੋਣ ਉਪਰ ਅੰਤਰਮੁਖ ਹੋਣ ਦੀ ਜੁਗਤੀ ਪ੍ਰਾਪਤ ਹੋ ਔਂਦੀ ਹੈ ਤੇ ਅੰਦਰ ਹੀ ਵਾਹਗੁਰੂ ਦਾ ਗਜਾਨ ਹੋਕੇ ਭਰਮਨਾਂ ਮਿਟ ਜਾਂਦੀ ਹੈ।

ਸੰਸਾਰੀ ਪ੍ਰੀਤਾਂ ਇਕ ਵਾਸਣ ਹੋਣ ਤੇ ਕੂੜੀਆਂ ਹਨ, ਅਰੁ ਗੁਰਸਿਖ ਸੰਗਤ ਦਾ ਪਯਾਰ ਦੁਪਾਸੜ ਤੇ ਨਿਭਨ ਹਾਰਾ ਹੋਣ ਕਰਕੇ ਸੱਚਾ ਹੈ:-

ਦੀਪਕ ਪਤੰਗ ਸੰਗ ਪ੍ਰੀਤ ਇਕ ਅੰਗੀ ਹੋਇ,
ਚੰਦ੍ਰਮਾ ਚਕੋਰ ਘਨ ਚਾਤ੍ਰਿਕ ਨ ਹੋਤ ਹੈ ॥

ਅਰਥ-ਦੀਵੇ ਅਰ ਪਤੰਗੇ (ਫੰਬਟ) ਦੇ ਸੰਗ (ਮੇਲ) ਵਿਚ ਪ੍ਰੀਤੀ ਇਕ ਵਾਸੀ (ਇਕ ਪਾਸੜ) ਹੁੰਦੀ ਹੈ (ਕਯੋਂਕਿ ਫੰਬਟ ਦੀ ਹੁੰਦੀ ਹੈ (ਪ੍ਰੰਤੂ) ਦੀਵੇ ਦੀ ਨਹੀਂ)। ਐਸਾ ਹੀ ਚਕੋਰ ਦੀ ਹੁੰਦੀ ਹੈ ਪਰ ਚੰਦ੍ਰਮਾ ਦੀ ਨਹੀਂ (ਤਥ) ਪਪੀਹੇ ਦੀ ਹੁੰਦੀ ਹੈ (ਪ੍ਰੰਤੂ) ਬਦਲ ਦੀ ਨਹੀਂ ਹੁੰਦੀ ॥

ਚਕਈ ਅਉ ਸੂਰ ਜਲ ਮੀਨ ਜਿਉ ਕਮਲ ਅਲਿ,
ਕਾਸ਼ਟ ਅਗਨਿ ਮ੍ਰਿਗ ਨਾਦ ਕੋ ਉਦੋਤ ਹੈ ॥

ਅਰਥ-(ਇਵੇਹੀ)ਚਕਵੀ ਦੀ ਹੈ ਪਰ ਸੂਰਜ ਦੀ ਨਹੀਂ, ਮਛਲੀ ਦੀ ਹੈ ਪਰ ਜਲ ਦੀ ਨਹੀਂ, ਭੌਰੇ ਦੀ ਹੈ ਪਰ ਕੌਲ ਦੀ ਨਹੀਂ, ਕਾਠ ਦੀ ਹੈ ਪਰ ਅੱਗ ਦੀ ਨਹੀਂ, ਮ੍ਰਿਗ ਦੀ ਹੈ ਪਰ ਨਾਦ ਦੀ ਨਹੀਂ-(ਇਹ ਗੱਲ) ਉਦੋਤ ਹੈ (ਪ੍ਰਗਟ ਹੈ) ਭਾਵ ਸਭ ਜਾਣਦੇ ਹਨ ॥

ਪਿਤ ਸੁਤ ਹਿਤ ਅਰ ਭਾਮਨੀ ਭਤਾਰ ਗਤਿ,
ਮਾਯਾ ਅਉ ਸੰਸਾਰ ਦੁਆਰ ਮਿਟਤ ਨ ਛੋਤਿ ਹੈ ॥

ਅਰਥ-ਪਿਤਾ ਦਾ ਹਿਤ (ਪਯਾਰ) ਹੁੰਦਾ ਹੈ ਪਰ ਪੁਤ੍ਰ ਦਾ ਨਹੀਂ, ਅਰੁ ਇਸਤ੍ਰੀ ਦਾ ਹੈ ਪਰ ਪਤੀਦੀ ਗਤਿ(ਚਾਲ-ਦਸ਼ਾਐਸੀ)ਨਹੀਂਹੁੰਦੀ, ਅਰੁ(ਇਸੀਭਾਂਤ) ਸੰਸਾਰ(ਸੰਸਾਰੀਜੀਵਾਂ)ਦਾਹੈ ਪਰਮਾਯਾਦਾਨਹੀਂਹੁੰਦਾ, ਕਯੋਂਕਿਆਪੋਵਿਚ ਦਾ ਦੁਆਰ (ਦੁਵੱਲਾ ਪਨਾ = ਇਕੋ ਜਿਹਾ ਭਾਵ = ਪਯਾਰ) ਮਿਟਯਾ ਪਿਆ ਹੈ (ਮਾਨੋ) ਕਿਤੇ ਛੋਹਿਆ ਹੀ ਨਹੀਂ ਹੈ। ਅਰਥਾਤ ਦੁਪਾਸੜ ਪਨਾ ਮਾਨੋ ਲਭਯਾਂ ਲਭਦਾ ਹੀ ਨਹੀਂ ਹੈ। (ਅਥ੍ਵਾ ਦੁਆਰ = ਦ੍ਵੈਤ ਭਾਵ ਦੀ ਕੰਧ ਜਿਹੜੀ ਇਹ ਆਪੋ ਵਿਚ ਪੈ ਚੁਕੀ ਹੈ ਮਿਟਦੀ ਹੀ ਨਹੀਂ, ਮਾਨੋ ਇਹ ਛੋਤ = ਛੋਹ ਲਗੀ ਪਈ ਹੈ ਧੁਰ ਦੀ) ॥

ਗੁਰ ਸਿਖ ਸੰਗਤਿ ਮਿਲਾਪ ਕੋ ਪ੍ਰਤਾਪ ਸਾਚੋ,
ਲੋਕ ਪ੍ਰਲੋਕ ਸੁਖਦਾਈ ਓਤ ਪੋਤਿ ਹੈ ॥ ੧੯੮ ॥

ਅਰਥ-(ਹਾਂ! ਜੇ ਹੈ ਦੁਵੱਲਾ ਪਯਾਰਤਾਂ ਇੱਕ) ਗੁਰੂ ਕੇ ਸਿੱਖਾਂ ਦੀ ਸੰਗਤਿ ਦੇ ਮਿਲਾਪ ਵਿਚ। ਇਸੇ ਦਾ ਹੀ ਪ੍ਰਤਾਪ ਸੱਚਾ ਹੈ ਤੇ ਲੋਕ ਪ੍ਰਲੋਕ ਵਿਖੇ ਏਹੀ ਇਕ ਮਾਤ੍ਰ ਸੁਖਦਾਈ ਹੈ, ਤਥਾ ਤਾਣੇ ਪੇਟੇ ਦੀਆਂ ਤਾਰਾਂ ਨਯਾਈਂ ਦੁਵੱਲੀ ਰਮਯਾ ਰਹਿੰਦਾ ਹੈ ॥ ੧੯੮ ॥ (ਇਸੇ ਆਸ਼ਯ ਪਰ ੩੨੧ ਕਬਿੱਤ ਦੀ ਵੀਚਾਰ ਪੜ੍ਹੋ)॥

ਸੰਸਾਰ ਅੰਦਰ ਹੋਰ ਸਭ ਭਾਂਤ ਦੇ ਦੁਵੱਲੇ ਪਯਾਰ ਦੇ ਦਮ ਗਜੇ ਦੁਖਦਾਈ ਹਨ,
ਗੁਰੂ ਸਿੱਖਾਂ ਵਰਗਾ ਪਯਾਰ ਹੋਰ ਕਿਧਰੇ ਨਹੀਂ:-

ਲੋਗਨ ਮੈ ਲੋਗਾਚਾਰ ਅਨਿਕ ਪ੍ਰਕਾਰ ਪਯਾਰ,
ਮਿਥਨ ਬਿਉਹਾਰ ਦੁਖਦਾਈ ਪਹਿਚਾਨੀਐ ॥

ਅਰਥ-ਲੋਕਾਂ ਅੰਦਰ ਲੋਕਾਚਾਰੀ ਵੱਜੋਂ ਅਨੇਕ ਭਾਂਤ ਦਾ ਪਜਾਰ ਹੁੰਦਾ ਹੈ, ਪ੍ਰੰਤੂ ਇਹ 'ਮਿਥੁਨ ਬਿਉਹਾਰ'-ਆਪੋ ਵਿਚ ਦੀ ਵਰਤੋਂ (ਗਦੋਂ ਖੁਰਕਨੀ ਪ੍ਰਵਿਰਤੀ) ਦੁਖ ਦੇਣ ਹਾਰੀ ਹੀ ਪਛਾਣੋ।

**ਬੇਦ ਮ੍ਰਜਾਦ ਮੈ ਕਹਿਤ ਹੈ ਕਥਾ ਅਨੇਕ,**
**ਸੁਨੀਐ ਨ ਤੈਸੀ ਪ੍ਰੀਤਿ ਮਨ ਮੈ ਨ ਮਾਨੀਐ॥**

ਅਰਥ-ਬੇਦ ਰੀਤੀ (ਬੇਦਾਂ ਦੀ ਬੱਧੀ ਹੋਈ ਪ੍ਰਪਾਟੀ) ਵਿਖੇ ਭੀ ਅਨੇਕਾਂ ਕਹਾਣੀਆਂ (ਪ੍ਰੀਤੀ ਸੰਬੰਧੀ) ਕਹਿਣ ਵਿਚ ਔਂਦੀਆਂ ਹਨ (ਪ੍ਰੰਤੂ ਵਰਤਮਾਨ ਵਿਚ) ਨਹੀਂ ਸੁਣੀਂਦੀ ਓਹੋ ਜੇਹੀ ਪ੍ਰੀਤ (ਦੀ ਘਟਨਾਂ), ਤਿਸੀ ਪ੍ਰਕਾਰ ਮਨ ਅੰਦਰ ਭੀ ਮੰਨਨ ਵਿਚ ਨਹੀਂ ਆ ਸਕਦੀ-ਭਾਵ, ਸ਼ਬਦ ਪ੍ਰਮਾਣ ਤੋਂ ਛੁਟ ਪ੍ਰਤੱਖ ਪ੍ਰਮਾਣ ਵਜੋਂ ਕੋਈ ਉਦਾਹਰਣ ਨਹੀਂ ਮਿਲਦਾ ਤੇ ਨਿਸਚਾ ਭੀ ਨਹੀਂ ਬੱਝਦਾ॥

**ਗਿਆਨ ਉਨਮਾਨ ਮੈ, ਨ, ਜਗਤ ਭਗਤ ਵਿਖੈ,**
**ਰਾਗ ਨਾਦ ਬਾਦ ਆਦਿ ਅੰਤ ਹੂ ਨ ਜਾਨੀਐ॥**

ਅਰਥ-ਗਜਾਨ ਉਨਮਾਨ ਵਿਖੇ-ਭਾਵ, ਅਨੁਮਾਨ ਪ੍ਰਮਾਣ ਦ੍ਵਾਰੇ ਦਲੀਲਾਂ ਦੇ ਘੋੜੇ ਦੁੜਾ ਉਕੱਤ ਜੁਕੱਤ ਚਲਾਕੇ ਭੀ ਤੱਕਿਆਂ ਨਹੀਂ ਜਾਨਣ ਵਿਚ ਔਂਦੀ (ਐਸੀ ਕੋਈ ਪ੍ਰੀਤੀ), ਆਦ ਅੰਤ ਵਿਖੇ ਜਗਤ ਅੰਦਰ, ਅਥ੍ਵਾ ਭਗਤੀ ਮਾਰਗ ਦੇ ਦਾਹ੍ਵੇਦਾਰਾਂ ਅੰਦਰ, ਜਿਹੜੇ ਕਿ ਰਾਗ ਅਲਾਪਦੇ, ਸੂੰਦਾਂ ਉਠਾਂਦੇ, ਤਥਾ ਢੋਲਕਾਂ ਛੈਣੇ ਖੜਤਾਲਾਂ ਖੰਜੀਰਾਂ ਆਦ ਸਾਜ ਬਾਜ ਦੇ (ਪਸਾਰੇ ਪਸਾਰਦੇ ਹਨ)॥

**ਗੁਰਸਿਖ ਸੰਗਤਿ ਮਿਲਾਪ ਕੋ ਪ੍ਰਤਾਪ ਜੈਸੋ,**
**ਤੈਸੋ ਨ ਤ੍ਰਿਲੋਕ ਬਿਖੈ ਔਰ ਠੌਰ ਆਨੀਐ॥ ੧੯੮॥**

ਅਰਥ-(ਸੱਚਮੁੱਚ ਹੀ) ਗੁਰੂ ਅਰੁ ਸਿੱਖ ਸੰਗਤ ਦੇ ਮਿਲਾਪ (ਪਜਾਰ) ਦਾ ਪ੍ਰਤਾਪ ਜਿਸ ਪ੍ਰਕਾਰ ਦਾ ਹੈ, ਓਹੋ ਜੇਹਾ ਨਹੀਂ ਤ੍ਰਿਲੋਕੀ ਵਿਖੇ ਹੋਰ ਕਿਸੇ ਟਿਕਾਣੇ ਪ੍ਰਾਪਤ ਹੋ ਸਕਦਾ॥ ੧੯੮॥

ਅਪੂਰਬ ਉਪਦੇਸ਼ ਸੁਣ ਸਭਾ ਅੰਦਰ "ਧੰਨ ਭਾਈ ਗੁਰਦਾਸ ਧੰਨ ਭਾਈ ਗੁਰਦਾਸ" ਦਾ ਜੈ ਜੈ ਕਾਰ ਹੋ ਉਠਿਆ, ਤਾਂ ਆਪ ਨੇ ਨੰਮ੍ਰਤਾ ਵਜੋਂ ਗੁਰੂ ਕਾ ਦਾਸ ਕੌਣ ਹੈ-ਇਸ ਪ੍ਰਥਾਯ ਉਪਰ ਅਗਲੇ ਤਿੰਨ ਕਬਿੱਤ ਉਚਾਰਣ ਕੀਤੇ ਹਨ:-

**ਪੂਰਣ ਬ੍ਰਹਮ ਗੁਰ ਪੂਰਣ ਕ੍ਰਿਪਾ ਜਉ ਕਰੈ,**
**ਹਰੈ ਹਉਮੈ ਰੋਗ ਰਿਦੈ ਨਿਮ੍ਰਤਾ ਨਿਵਾਸ ਹੈ॥**

ਅਰਥ-ਪੂਰਣ ਬ੍ਰਹਮ ਸਰੂਪ ਪੂਰੇ ਗੁਰੂ ਜਦ ਪੂਰੀ ਪੂਰੀ ਕਿਰਪਾ ਕਰਦੇ ਹੈਨ, ਤਦ ਹਉਮੈਂ ਦੇ ਰੋਗ ਨੂੰ ਦੂਰ ਕਰ ਦਿੰਦੇ ਹਨ ਤੇ ਹਿਰਦੇ ਅੰਦਰ ਨਿੰਮ੍ਰਤਾ ਦਾ ਵਾਸਾ ਹੋ ਔਂਦਾ ਹੈ॥

## ਸ਼ਬਦ ਸੁਰਤਿ ਲਿਵਲੀਨ ਸਾਧ ਸੰਗਿ ਮਿਲਿ,
## ਭਾਵਨੀ ਭਗਤਿ ਭਾਇ ਦੁਬਿਧਾ ਬਿਨਾਸ ਹੈ ॥

ਅਰਥ-(ਐਸਾ ਨੰਮ੍ਰਤਾ ਪ੍ਰਾਪਤ ਪੁਰਖ) ਸਤ ਸੰਗਤ ਵਿਚ ਮਿਲਕੇ ਗੁਰ ਉਪਦੇਸ਼ ਨੂੰ ਸੁਣ ਕਰਕੇ ਉਸ ਵਿਖੇ ਲਿਵ (ਤਾਰ) ਲਗਾਕੇ ਲੀਨ ਹੋ ਜਾਂਦਾ ਹੈ। ਅਰੁ ਭਗਤੀ ਭਾਵ ਵਾਲੀ ਭਾਵਨਾ, ਅਰਥਾਤ ਸਤਿਗੁਰਾਂ ਅਰੁ ਸਤਿਗੁਰ ਦੇ ਸ਼ਬਦ ਨਾਲ ਪੂਰਣ ਪ੍ਰੀਤ ਲਗਕੇ ਓਨਾਂ ਉਪਰ ਓਸਦੀ ਭੌਣੀ (ਸ਼ਰਧਾ), ਦ੍ਰਿੜ੍ਹ ਹੋ ਜਾਂਦੀ ਹੈ। ਦੁਬਿਧਾ ਸਮੂਲਚੀ ਨਾਸ਼ ਹੋ ਜਾਂਦੀ ਹੈ। ਭਾਵ-ਬਿਨਾਂ ਸਤਿਗੁਰੂ ਅਰੁ ਨਾਮ ਦੇ ਹੋਰ ਦੂਆ ਕੋਈ ਮਨੋਰਥ ਪੂਰਣ ਕਰਣਹਾਰਾ ਓਸਨੂੰ ਸੁਝਨੋਂ ਬੰਦ ਹੋ ਜਾਂਦਾ ਹੈ।

## ਪ੍ਰੇਮ ਰਸ ਅੰਮ੍ਰਿਤ ਨਿਧਾਨ ਪਾਨ ਪੂਰਣ ਹੁਇ,
## ਬਿਸਮ ਬਿਸ੍ਵਾਸ ਵਿਖੈ ਅਨਭੈ ਅਭਿਆਸ ਹੈ ॥

ਅਰਥ-(ਇਸ ਪ੍ਰਕਾਰ) ਅੰਮ੍ਰਿਤ ਦੇ ਭੰਡਾਰ ਵਿਚੋਂ ਪ੍ਰੇਮ ਰਸ ਨੂੰ ਪਾਨ ਕਰ (ਛਕ) ਕਰਕੇ ਤ੍ਰਿਪਤ ਹੋਯਾ ਹੋਯਾ, ਜਿਸ ਵਿਸ਼੍ਵਾਸ (ਨਿਸਚੇ) ਦਾ ਧਾਰਣਾ ਬਿਸਮ (ਬਿਖ਼ਮ) ਅਤਜੰਤ ਬਿਖੜਾ (ਅਉਖਾ) ਹੈ, ਓਸ ਵਿਖੇ ਅਨਭਉ (ਯਥਾਰਥਗਜਾਨ = ਸਾਮਰਤੱਖ ਪ੍ਰਤੀਤ ਕਰਣ ਵਾਲੇ ਭਾਵ) ਨੂੰ ਪ੍ਰਾਪਤ ਹੋਕੇ ਬਾਰੰਬਰ ਪ੍ਰਵਿਰਤ ਰੈਹਣ ਲਗ ਪੈਂਦਾ ਹੈ॥

## ਸਹਿਜ ਸੁਭਾਇ ਚਾਇ ਚਿੰਤਾ ਮੈ ਅਤੀਤ ਚੀਤ,
## ਸਤਿਗੁਰ ਸਤਿ ਗੁਰਮਤਿ ਗੁਰਦਾਸ ਹੈ ॥ ੧੯੯ ॥

ਅਰਥ-(ਇਉਂ ਅਭਜਾਸ ਵਿਚ) ਸਹਜ ਸੁਭਾਵ ਹੀ ਓਸਨੂੰ ਚਾਅ ਚੜ੍ਹਿਆ ਰਹਿੰਦਾ ਹੈ (ਤੇ ਇਸੇ ਹੀ ਭਰੇ ਹੋਏ ਉਤਸਾਹ ਕਾਰਣ) ਉਸਦਾ ਚਿੱਤ ਚਿੰਤਾ ਤੋਂ ਅਤੀਤ (ਉਪ੍ਰਾਮ-ਨਿਰਲੇਪ) ਰਹਿੰਦਾ ਹੈ। ਅਰੁ ਸਤਿਗੁਰੂ ਸਤਜ ਸਰੂਪ ਹਨ ਅਤੇ ਓਨਾਂ ਦੀ ਗੁਰਮਤਿ (ਸਿੱਖ ਮੱਤ) ਭੀ ਸਤਜ ਸਰੂਪੀ ਹੈ (ਐਸਾ ਨਿਸਚਾ ਧਾਰਣ ਹਾਰਾ ਉਹ ਸੱਚਾ) ਗੁਰੂ ਕਾ ਦਾਸ ਹੈ ॥ ੧੯੯ ॥

ਮੁੜ ਉਸੇ ਬਾਰਤਾਂ ਨੂੰ ਕਹਿੰਦੇ ਹੋਏ ਗੁਰੂ ਕੇ ਦਾਸ ਦੀ ਦਸ਼ਾ ਨਿਰੂਪਦੇ ਹਨ:-

## ਗੁਰਮੁਖ ਸ਼ਬਦ ਸੁਰਤਿ ਲਿਵ ਸਾਧ ਸੰਗਿ,
## ਤ੍ਰਿਗੁਣ ਅਤੀਤ ਚੀਤ ਆਸਾ ਮੈ ਨਿਰਾਸ ਹੈ ॥

ਅਰਥ-ਉਹ ਸਾਧ ਸੰਗਤ ਦ੍ਵਾਰੇ ਸਬਦ ਵਿਖੇ ਸੁਰਤ ਦੀ ਤਾਰ ਨੂੰ ਲੌਂਦੇ ਹੋਏ ਅਪਣਾ ਰੁਖ (ਤ੍ਵੱਜੋ = ਖਜ਼ਾਲ = ਤਾਂਘ) ਗੁਰੂ ਮਹਾਰਾਜ ਵੱਲ ਹੀ ਰਖਦਾ ਹੈ ਤੇ ਇਸੇ ਕਰਕੇ ਹੀ ਆਸਾਂ (ਉਮੇਦਾਂ ਦੇ ਮੰਡਲ-ਕਰਾਂ ਵਿਹਾਰਾਂ) ਵਿਚ ਵਰਤਦੇ ਹੋਏ ਭੀ ਨਿਰਾਸ ਰਹਿੰਦਾ ਹੈ, ਭਾਵ-ਬੇਪ੍ਰਵਾਹੀ ਵਿਚ ਖੇਲਦਾ ਹੈ ਤੇ ਓਸ ਦੇ ਚਿੱਤ ਉਪਰ ਰਜੋ ਤਮੋ ਸਤੋ ਗੁਣ ਦਾ ਕੁਦਰਤੀ ਗੇੜਾ ਅਪਣਾ ਪ੍ਰਭਾਵ ਨਹੀ ਪਾ ਸਕਜਾ ਕਰਦਾ॥

**ਨਾਮ ਨਿਹਕਾਮ ਧਾਮ ਸਹਿਜ ਸੁਭਾਇ ਰਿਦੈ,**
**ਬਰਤੈ ਬਰਤਮਾਨ ਗਿਆਨ ਕੋ ਪ੍ਰਗਾਸ ਹੈ ॥**

ਅਰਥ–ਨਾਮ ਹੈ ਨਿਸ਼ਕਾਮ ਪਦ (ਨਿਰਵਿਕਲਪ ਪਦਵੀ) ਜਿਸਦਾ, ਓਸ ਵਿਖੇ ਓਸ ਦਾ ਰਿਦਾ ਸਹਜ ਸੁਭਾਵ ਟਿਕਿਆ ਰਹਿੰਦਾ ਹੈ, ਅਰੁ ਜਿਹੀ ਵਰਤਮਾਨ ਦਾ ਵਰਤਾਰਾ ਆਨ ਵਰਤੇ ਓਸ ਵਿਖੇ ਵਰਤਦਿਆਂ ਹੋਯਾਂ ਭੀ ਓਸ ਦੇ (ਅੰਦਰ) ਗ੍ਯਾਨ ਮਈ ਚਾਨਣਾਂ ਹੀ ਪ੍ਰਗਾਸ (ਉਜਾਲਾ) ਕਰੀ ਰਖਦਾ ਹੈ ॥

**ਸੂਖਮ ਸਥੂਲ ਏਕ ਏਕ ਔ ਅਨੇਕ ਮੇਕ,**
**ਬ੍ਰਹਮ ਬਿਬੇਕ ਟੇਕ ਬ੍ਰਹਮ ਬਿਸ੍ਵਾਸ ਹੈ ॥**

ਅਰਥ–(ਉਹ ਗ੍ਯਾਨ ਦਾ ਚਾਨਣਾਂ ਇਹ ਹੁੰਦਾ ਹੈ ਕਿ) ਸੂਖਮੁ (ਮਨ ਵਿਚ ਫੁਰਣ ਹਾਰੀ ਸੰਕਲਪ ਮਈ ਰਚਨਾ) ਅਰੁ ਸਥੂਲ (ਦ੍ਰਿਸ਼ਮਾਨ ਪਸਾਰਾ) ਸਭ ਇਕ ਸਰੂਪ ਹੀ ਹੈ,ਅਤੇ ਇਕ ਹੀ ਇਸ ਸਮੂਹ ਅਨੇਕਤਾ ਵਿਚ ਮਿਲ੍ਯਾ ਹੋਯਾ ਸਾਰੇ ਏਸ ਠਾਠ ਨੂੰ ਵਰਤਾ ਰਿਹਾ ਹੈ। ਇਉਂ ਬ੍ਰਹਮ ਦੇ ਬਿਬੇਕ (ਦੋ ਵਿਚ ਇੱਕ ਦੇ) ਵੀਚਾਰ ਦੀ ਟੇਕ (ਇਸਥਿਤੀ ਨੂੰ) ਧਾਰਕੇ (ਉਹ) ਬ੍ਰਹਮ ਸਰੂਪੀ ਵਿਸ੍ਵਾਸ (ਨਿਸਚੇ) ਵਿਚ ਪ੍ਰਪੱਕ ਰਹਿੰਦਾ ਹੈ ॥

**ਚਰਣ ਸ਼ਰਣ ਲਿਵ ਆਪਾ ਖੋਇ ਹੋਇ ਰੇਨ,**
**ਸਤਿਗੁਰ ਸਤਿ ਗੁਰਮਤਿ ਗੁਰਦਾਸ ਹੈ ॥੧੯੦॥**

ਅਰਥ–(ਇਸ) ਚਰਣ (ਚੱਲਨ–ਆਚਰਣ) ਦ੍ਵਾਰੇ ਸ਼ਰਣ (ਓਟ–ਸਹਾਰਾ) ਓਸ ਕਰਤਾਰ ਦਾ ਅਪਣੇ ਅੰਦਰ ਧਾਰਕੇ ਇਸੇ ਲਿਵ ਪ੍ਰਾਯਣ, ਭਾਵ-ਸਭਦੇ ਅੰਦਰ ਉਸ ਅਕਾਲ ਪੁਰਖ ਦੀ ਜੋਤ ਨੂੰ ਤੱਕਦਾ ਹੋਯਾ, ਆਪੇ ਨੂੰ ਗੁਵਾਕੇ ਸਭ ਦੇ ਚਰਨਾਂ ਦੀ ਧੂੜ ਸਮਾਨ (ਨੰਮ੍ਰਤਾ ਵਾਨ) ਹੋਯਾ–ਸਤਿਗੁਰੂ ਸਤ੍ਯ ਸਰੂਪ ਹਨ ਤੇ ਓਨਾਂ ਦੀ ਗੁਰਮਤਿ ਭੀ ਸਤ੍ਯ ਸਰੂਪੀ ਹੈ (ਐਸੀ ਪੱਕੀ ਭੌਣੀ ਧਾਰਣ ਹਾਰਾ ਉਹ ਸੱਚਾ) ਗੁਰੂ ਕਾ ਦਾਸ ਹੈ॥ ੧੯੦ ॥

ਅਪਣੇ ਆਪਨੂੰ ਨਾਮ ਮਾਤ੍ਰ ਦਾ ਹੀ ਗੁਰਦਾਸ ਦੱਸਕੇ ਭਾਈ ਸਾਹਬ ਅਪਨੀ ਨਿਰਮਾਣਤਾ ਪ੍ਰਗਟ ਕਰਦੇ ਹਨ:–

**ਹਉਮੈ ਅਭਿਮਾਨ ਕੈ ਅਗ੍ਯਾਨਤਾ ਅਵਗ੍ਯਾ ਗੁਰ,**
**ਨਿੰਦਾ ਗੁਰਦਾਸਨ ਕੈ ਨਾਮ ਗੁਰਦਾਸ ਹੈ ॥**

ਅਰਥ–ਅਗ੍ਯਾਨਤਾਈ (ਅਨਜਾਣਤਾ) ਕਰਕੇ ਹਉਮੈ (ਪ੍ਰਗਟ ਹੰਕਾਰ) ਤਥਾ ਅਭਿਮਾਨ (ਸੂਖਮ ਹੰਕਾਰ) (ਅਪਣੇ ਅੰਦਰ ਧਾਰਕੇ ਮੈਂ) ਗੁਰੂ ਮਹਾਰਾਜ ਜੀ ਦੀ ਅਵਗ੍ਯਾ (ਨਿਰਾਦਰੀ ਕਰਣ ਹਾਰਾ ਹਾਂ) (ਗੁਰੂ ਤੋਂ ਬੇਮੁਖ ਹੋ ਨੱਠ ਪੈਣਵਾਲਾ ਹੋਣ ਕਾਰਣ)। ਅਤੇ ਗੁਰੂ ਦੇ ਜਿਹੜੇ ਸੱਚੇ ਸੇਵਕ (ਪੂਰਣ ਭ੍ਰੋਸੇ ਵਾਲੇ–ਅਪਣੇ ਚਿੱਤ ਦੇ ਸੱਚੇ ਭਾਵਾਂ ਨੂੰ ਪ੍ਰਗਟ ਕਰਣ ਹਾਰੇ) ਸਨ, ਓਨਾਂ ਦੀ ਨਿੰਦ੍ਯਾ ਕਰਣ ਹਾਰਾ

ਭਾਵ, "ਕੱਚੇ ਡੋਲਦੇ ਹਨ"–ਇਉਂ ੨ ਆਖਕੇ ਓਨਾਂ ਦੀ ਹਾਨਤ ਕਰਣ ਵਾਲਾ ਹਾਂ, ਤੇ ਨਾਮ ਮੇਰਾ ਗੁਰਦਾਸ ਹੈ (ਭਾਵ ਫੋਕਾ ਨਾਮ ਹੀ ਨਾਮ ਹੈ) ॥

**ਮਹੁਰਾ ਕਹਾਵੈ ਮੀਠਾ ਰਈ ਸੋ ਕਹਾਵੈ ਆਈ,**
**ਰੂਠੀ ਕਉ ਕਹਤ ਤੂਠੀ ਹੋਤ ਉਪਹਾਸ ਹੈ ॥**

ਅਰਥ–(ਬਿਲਕੁਲ ਇਹ ਓਕੂੰ ਹੀ ਉਲਟੀ ਗੱਲ ਹੈ ਜੀਕੂੰ ਕਿ ਸੰਸਾਰ ਅੰਦਰ), ਹੈ ਤਾਂ ਮਹੁਰਾ = ਮਾਰ ਸਿਟਨ ਵਾਲਾ, ਪਰ ਨਾਮ ਉਸਦਾ ਗ੍ਰੰਥਾਂਪੋਥੀਆਂ ਅਰੁ ਵੈਦਾਂ ਅੰਦਰ ਪ੍ਰਸਿਧ ਹੈ "ਮਿੱਠਾ"–ਸਿੰਗੀਆ ਵਿਖ, ਅਤੇ ਅੱਖ ਤਾਂ ਗਈ ਵਰਗੀ ਹੋ ਰਹੀ ਹੁੰਦੀ ਹੈ ਤੇ ਆਖਦੇ ਹਨ ਓਸਨੂੰ "ਆ ਗਈ"–ਤਥਾ ਕੁਦਰਤ ਮਾਤਾ ਤਾਂ ਸੀਤਲਾ ਦੇ ਰੂਪ ਵਿਚ ਪ੍ਰਤੱਖ ਰੁਸੀ ਪਈ ਦਿਸਜਾ ਕਰਦੀ ਹੈ ਤੇ ਆਖੀ ਜਾਯਾ ਕਰਦੇ ਹਨ "ਮਾਤਾ ਤੁਠੀ" ਹੋਈ ਹੈ–ਬਿਲਕੁਲ ਇਸ ਹਾਸੋਹੀਣੇ ਵਰਤਾਰੇ ਮੂਜਬ ਹੀ ਮੇਰਾ ਨਾਮ ਭੀ ਗੁਰਦਾਸ ਹੈ ॥

**ਬਾਂਝ ਕਹਾਵੈ ਸਪੂਤੀ, ਦੁਹਾਗਨ ਸੁਹਾਗਨ,**
**ਕੁਰੀਤਿ ਸੁਰੀਤਿ ਕਾਟਿਓ ਨਕਟਾ ਕੋ ਨਾਸ ਹੈ ॥**

ਅਰਥ–ਬੰਧਜਾ (ਸੰਢ = ਨਿਪੁੱਤੀ) ਨੂੰ ਕਹਿਣ ਮਾਤ੍ਰ ਵਿਚ ਸਪੁੱਤੀ ਆਖਦੇ ਹਨ; ਦੁਹਾਗਨ = ਦੋਹਾਂ ਦੇ ਅਗੇ ਹੋਣ ਵਾਲੀ, ਵਾ ਦੋਹਾਂ ਨੂੰ ਮਨ ਵਿਚ ਚਿੰਤਨ ਵਾਲੀ = ਬਿਭਚਾਰਨ (ਹੋਵੇ ਤਾਂ ਧਟੇਲ ਪਰ), ਆਖਨ ਵਿਚ ਕਹੀ ਜਾਂਦੀ ਹੈ ਸੁਹਾਗਨ, (ਐਸਾ ਹੀ) ਗਰਭਨੀ ਦੀਆਂ ਰੀਤਾਂ ਹੈਨ, ਤਾਂ ਓਸ ਵਿਚਾਰੀ ਨੂੰ ਭੰਡਨ ਵਾਲੀਆਂ, ਪਰ ਨਾਮ ਰੱਖ ਛਡਿਆ ਹੈ ਓਨਾਂ ਦਾ ਰੀਤਾਂ (ਕੁਲਾਚਾਰੀਰੀਤੀ), ਅਰੁ ਨੱਕ ਵੱਢੇ ਨੂੰ ਕਿਹਾ ਜਾਂਦਾ ਹੈ–'ਨਾਸਾਂ ਵਾਲਾ' ॥

**ਬਾਵਰੋ ਕਹਾਵੈ ਭੋਰੋ ਆਂਧਰੋ ਕਹੈ ਸੁਜਾਖੋ,**
**ਚੰਦਨ ਸਮੀਪ ਜੈਸੇ ਬਾਸੁ ਨ ਬਾਸ ਹੈ ॥੧੯੧॥**

ਅਰਥ–ਬੌਰੇ (ਸੁਦਾਈ) ਨੂੰ ਭੋਲਾ ਲੋਕ ਆਖਦੇ ਹਨ, ਤੇ ਅੰਨੇ ਨੂੰ ਸੁਜਾਖਾ (ਸੂਰਮਾਂ ਪੰਜ ਅੱਖਾ) ਕਰਕੇ ਸੱਦਦੇ ਹਨ–ਜਿਸ ਤਰਾਂ ਇਹ ਅਲੋਕਾਰ ਦਾ ਕਹਿਣਾ ਹੈ, ਇਸੇ ਤਰਾਂ ਹੀ ਟੂਰੂ ਦੇ ਸਮੀਪ ਰਹਿਕੇਭੀ ਚੰਦਨ ਦੇਸਮੀਪੀਹੋਕੇਭੀਵਾਂਸਦੇਸੁਗੰਧੀਓਂ ਸੱਖਣੇ ਰਹਿਣਵਤ ਮੈਨੂੰ ਗੁਰਦਾਸ ਨਾਮਵਾਲੇਨੂੰ ਸਮਝੋ(ਇਹਭਾਵਹੈ)॥੧੯੧॥

"ਗੁਰੂਦਾਸ" ਸ਼ਬਦ ਦੀ ਵਯਾਖਯਾ ਕਰਕੇ ਪਿਛਲੇ ਪ੍ਰਸੰਗ ਵੱਲ ਮੁੜਦੇ ਹੋਏ ਭਾਈ ਸਾਹਬ ਗੁਰੂ ਨਾਲ ਇਕ ਸਰੂਪ ਬਣ ਚੁੱਕੇ ਗੁਰਸਿੱਖ ਦਾ ਮਹੱਤ ਵਰਨਣ ਕਰਦੇ ਹਨ:–

**ਗੁਰ ਸਿਖ ਏਕ ਮੇਕ ਰੋਮ ਨ ਪੂਜਸਿ ਕੋਟਿ,**
**ਹੋਮ ਜੱਗ ਭੋਗ ਨਈਵੇਦ ਪੂਜਾਚਾਰ ਹੈ ॥**

ਅਰਥ–ਗੁਰੂ ਨਾਲ ਇਕ ਮਿਕ (ਮਿਲਕੇ ਇਕ ਰੂਪ) ਹੋ ਚੁੱਕੇ ਗੁਰ ਸਿੱਖ

ਦੇ ਰੋਮ ਮਾਤ੍ਰ ਨੂੰ ਭੀ ਨਹੀਂ ਪੁਜ ਸਕਦੇ ਹਨ, ਕ੍ਰੋੜਾਂ ਵਾਰ ਕੀਤੇ ਹੋਏ ਹਮਨ, ਯਗਜ ਬ੍ਰਹਮ ਭੋਜ, ਤਥਾ ਦੇਵਤਾ ਅਰਪਿਤ ਭੇਟਾ ਅਰੁ ਪੂਜਾ ਅਰਚਾ ਰੂਪ ਸਾਧਨ ॥

**ਜੋਗ ਧਯਾਨ ਗਯਾਨ ਅਧਯਾਤਮ, ਰਿਧਿ**

**ਸਿਧਿ ਨਿਧੇ; ਜਪ ਤਪ ਸੰਜਮਾਦਿ ਅਨਿਕ ਪ੍ਰਕਾਰ ਹੈ ॥**

ਅਰਥ–(ਐਸਾ ਹੀ ਕ੍ਰੋੜਾਂ ਗੁਣਾਂ ਸਾਧੇ ਹੋਏ ਨਹੀਂ ਪੁਜ ਸਕਦੇ ਓਸਦੇਵਾਲ ਭਰ ਨੂੰ), ਅਨੇਕ ਪ੍ਰਕਾਰਦੇ ਜੋ ਹਠ, ਮੰਤ੍ਰ, ਲਯ ਤਥਾ ਰਾਜਜੋਗ ਰੂਪਚਾਰੇਜੋਗ ਹਨ, ਵ ਸਰਗੁਨ ਨਿਰਗੁਣ ਸਰੂਪੀ ਧਯਾਨ। ਤਥਾ ਆਤਮਾਂ ਨੂੰ ਆਸ਼੍ਰੇ ਕਰਣ ਹਾਰਾ (ਪਰ ਅਪਰ ਰੂਪ) ਗਯਾਨ, ਅਰੁ ਰਿਧੀਆਂ, ਸਿਧੀਆਂ ਅਉ (ਅਤੇ) ਨਿਧੀਆਂ (ਭੀ ਨਹੀਂ ਪੁਜ ਸਕਦੀਆਂ)। ਅਥ੍ਵਾ ਰਾਜਸ ਤਾਮਸ ਸਾਤਕ ਮੰਤ੍ਰਾਂ ਦਾ ਜਪ ਅਰੁ ਤਪ ਵਾ ਸੰਯਮ (ਬਰਤ) ਆਦ ਜੋ ਧਾਰਣੇ ਹਨ (ਇਹ ਭੀ ਨਹੀਂ ਪੁਜ ਸਕਦੇ) ॥

**ਸਿੰਮ੍ਰਿਤਿ ਪੁਰਾਣ ਬੇਦ ਸ਼ਾਸਤ੍ਰ ਅਉ ਸਾਂਗੀਤ,**

**ਸੁਰਸਰਿ ਦੇਵ ਸਬਲ ਮਾਯਾ ਬਿਸਥਾਰ ਹੈ ॥**

ਅਰਥ–ਸਤਾਈ ਸਿੰਮ੍ਰਿਤੀਆਂ, ਅਠਾਰਾਂ ਪੁਰਾਣ, ਚਾਰੋਂ ਬੇਦ, ਛੀਏ ਸ਼ਾਸਤ੍ਰ ਅਰੁ ਰਾਗ ਵਿਦਯਾ, ਗੰਗਾ, ਦੇਵ (ਈਸ਼੍ਵਰ) ਜੋ ਮਾਯਾ ਸਬਲ ਹੈ। ਵਾ ਸਬਲ ਪਾਠ ਹੋਵੇ ਤਾਂ ਦੇਵ ਮੰਦਰ ਜੋ ਮਾਯਾ ਦਾ ਪਸਾਰਾ ਮਾਤ੍ਰ ਹਨ–ਅਥ੍ਵਾ ਸਮੂਹ ਮਾਯਾ ਦਾ ਨਾਮ ਰੂਪ ਪ੍ਰਪੰਚ (ਪਸਾਰਾ)–(ਭੀ ਨਹੀਂ ਗੁਰ ਸਿਖ ਦੇ ਰੋਮ ਦੀ ਸਮਤਾ ਲਿਆ ਸਕਦੇ, ਚਾਹੇ ਉਹ ਕ੍ਰੋੜਾਂ ਗੁਣਾਂ ਹੋਕੇ ਆਵਨ) ॥

**ਕੋਟਨ ਕੋਟਾਨ ਸਿੱਖ ਸੰਗਤਿ ਅਸੰਖ ਜਾਕੈ,**

**ਸ੍ਰੀ ਗੁਰ ਚਰਣ ਨੇਤਿ ਨੇਤਿ ਨਿਮਸਕਾਰ ਹੈ ॥੧੯੨॥**

ਅਰਥ–(ਐਹੋ ਜੇਹਿਆਂ) ਕ੍ਰੋੜਾਂ ਕੋਟੀਆਂ ਸਿੱਖਾਂ ਦੀ ਅਨਗਿਣਤ ਸੰਗਤ ਜਿਸ ਸਤਿਗੁਰੂ ਦੀ ਹੈ, ਅਨੰਤ ਅਨੰਤ ਵਾਰ ਓਸਦੇ ਚਰਣਾਂ (ਕਮਲਾਂ) ਤਾਈਂ ਨਮਸਕਾਰ ਹੈ ॥ ੧੯੨ ॥

ਉਹੀ ਬਾਰਤਾ ਮੂਲ:–

**ਚਰਣ ਕਮਲ ਰਜ ਗੁਰ ਸਿੱਖ ਮਾਥੈ ਲਾਗੀ,**

**ਬਾਂਛਤ ਸਕਲ ਗੁਰ ਸਿੱਖ ਪਗ ਰੇਣ ਹੈ ॥**

ਅਰਥ–ਐਸੇ ਗੁਰਾਂ ਦੇ ਚਰਣ ਕਮਲਾਂ ਦੀ ਰਜ (ਧੂਲੀ) ਲਗੀ ਹੈ ਜਿਹੜਿਆਂ ਸਿੱਖਾਂ ਦੇ ਮੱਥੇ ਉਪਰ, ਸਭ ਹੀ (ਅਗੇ ਕਥਨ ਕੀਤੇ) ਮੰਗਦੇ ਹਨ ਓਨਾਂ ਗੁਰ ਸਿੱਖਾਂ ਦੇ ਚਰਣਾਂ ਦੀ ਰੇਣ (ਧੂੜੀ) ਨੂੰ ॥

**ਕੋਟਿਨ ਕੋਟਾਨ ਕੋਟਿ ਕਮਲਾ ਕਲਪਤਰੁ,**

**ਪਾਰਸ ਅੰਮ੍ਰਿਤ ਚਿੰਤਾਮਣਿ ਕਾਮਧੇਨੁ ਹੈ ॥**

ਅਰਥ–ਕ੍ਰੋੜਾਂ ਤੋਂ ਕ੍ਰੋੜਾਂ ਜੋ ਕੋਟੀਆਂ (ਅਨੰਤਗੁਣਾਂ) ਲਛਮੀਆਂ, ਕਲਪ

ਬਿਰਛ, ਪਾਰਸ, ਅੰਮ੍ਰਿਤ, ਚਿੰਤਾਮਣੀਆਂ, ਤਥਾ (ਜੋ) ਕਾਮਧੇਨੂਆਂ ਹਨ॥

**ਸੁਰ ਨਰ ਨਾਥ ਮੁਨਿ ਤ੍ਰਿਭਵਨ ਔ ਤ੍ਰਿਕਾਲ,**
**ਲੋਗ ਬੇਦ ਗਿਆਨ ਉਨਮਾਨ ਜੇਨਕੇਨ ਹੈ॥**

ਅਰਥ—ਤੇਤੀ ਕ੍ਰੋੜ ਦੇਵਤੇ, "ਨਰ"—ਮਨੁੱਖ, ਨੌਂ ਨਾਥ, ਸੱਤ ਮੁਨੀ, ਸੁਰਗ ਪਤਾਲ ਮਾਤ ਲੋਕ ਅਰੁ ਭੂਤ ਭਵਿੱਖਤ ਵਰਤਮਾਨ ਕਾਲ, ਚੌਦਾਂ ਲੋਕ, ਚਾਰੋਂ ਬੇਦ, ਲੌਕਿਕ ਬੈਦਿਕ ਗਿਆਨ, ਤਥਾ "ਜੇਨਕੇਨ", (ਜਿਸ ਕਿਸ ਪ੍ਰਕਾਰ ਕਰਕੇ) ਹੋਰ ਜੋ ਕੁਛ ਭੀ ਉਨਮਾਨ ਕੀਤਾ (ਸੋਚ ਵੀਚਾਰ ਵਿਚ ਲਿਆਂਦਾ) ਜਾ ਸਕਦਾ ਹੈ (ਇਹ ਸਭ ਦੇ ਸਭ ਹੀ ਅਨੰਤ ਗੁਣਾਂ ਹੋ ਹੋ ਕੇ ਉਕਤ ਚਰਣਧੂੜ ਦੀ ਬਾਂਛਾ ਕਰਦੇ ਰਹਿੰਦੇ ਹਨ)॥

**ਕੋਟਿਨ ਕੋਟਾਨ ਸਿੱਖ ਸੰਗਤਿ ਅਸੰਖ ਜਾਂਕੈ,**
**ਨਮੋ ਨਮੋ ਗੁਰਮੁਖਿ ਸੁਖ ਫਲ ਦੇਨ ਹੈ॥੧੯੩॥**

ਅਰਥ—ਕ੍ਰੋੜਾਂ ਤੋਂ ਕ੍ਰੋੜਾਂ ਹੀ ਐਸਿਆਂ ਸਿੱਖਾਂ ਦੀਆਂ ਅਸੰਖਜਾਤ ਸੰਗਤਾਂ ਜਿਸ (ਗੁਰੂ) ਦੀਆਂ ਹਨ, ਗੁਰਮੁਖਾਂ ਨੂੰ ਸੁਖ ਫਲ ਦੇਣ ਹਾਰੇ (ਉਸ ਤਾਈਂ) ਬਾਰੰ ਬਾਰ ਨਮਸਕਾਰ ਹੈ॥ ੧੯੩॥

ਉਕਤ ਗੁਰ ਸਿੱਖਾਂ ਦੇ ਮਿਲਾਪ ਦਾ ਪ੍ਰਤਾਪ:—

**ਗੁਰ ਸਿੱਖ ਸੰਗਤਿ ਮਿਲਾਪ ਕੋ ਪ੍ਰਤਾਪ ਅਤਿ,**
**ਭਾਵਨੀ ਭਗਤਿ ਭਾਇ ਚਾਇਕੈ ਚਈਲੇ ਹੈ॥**

ਅਰਥ—ਉਕਤ ਗੁਰਸਿੱਖਾਂ ਦੀ ਸੰਗਤਿ ਦੇ ਮਿਲਾਪ ਦਾ ਪ੍ਰਭਾਵ ਬਹੁਤ ਉਤਮ ਹੈ—(ਅਰਥਾਤ ਇਨਾਂ ਸਿਖਾਂ ਦੀ ਸੰਗਤ ਵਿਖੇ ਜਿਨਾਂ ਕਿਨਾਂ ਨੂੰ ਮੇਲ ਪ੍ਰਾਪਤ ਹੋ ਜਾਵੇ, ਉਹ ਐਸੇ ਉਤਮ ਹੋ ਜਾਂਦੇ ਹਨ) ਕਿ ਓਨਾਂ ਦੀ ਭੌਣੀ ਭਗਤੀ ਭਰੀ ਹੋ ਜਾਂਦੀ ਹੈ, ਤੇ ਭਾਇ(ਪ੍ਰੇਮ ਭਾਵ)ਦੇ ਚਾਅ(ਚੌਂਪ)ਨਾਲ ਓਨਾਂਨੂੰ ਚਾਟ ਮਲੀਆਂ ਚੜ੍ਹੀਆਂ ਰਹਿੰਦੀਆਂ ਹਨ—ਭਾਵ ਪ੍ਰੇਮ ਦੀਆਂ ਤਰੰਗਾਂ ਦੇ ਅਧੀਨ ਹਰ ਸਮੇਂ ਨਾਨਾ ਪ੍ਰਕਾਰ ਦੀ ਸੇਵਾ ਆਦ ਵਿਖੇ ਉਮੰਗ ਤੇ ਉਤਸਾਹ ਓਨਾਂ ਅੰਦਰ ਜਾਗਜਾ ਰਹਿੰਦਾ ਹੈ॥

**ਦ੍ਰਿਸ਼ਟਿ ਦਰਸ ਲਿਵ ਅਤਿ ਅਸਚਰਜ ਮੈ,**
**ਬਚਨ ਤੰਬੋਲ ਸੰਗ ਰੰਗ ਹੁਇ ਰੰਗੀਲੇ ਹੈ॥**

ਅਰਥ—ਅਤਯੰਤ ਅਸਚਰਜ ਸਰੂਪ (ਸਤਿਗੁਰ) ਦੇ ਦਰਸ਼ਨ ਵਿਖੇ ਦ੍ਰਿਸ਼ਟੀ ਦੀ ਲਿਵ (ਤਾਰ—ਤਾੜੀ ਅੰਤਰਮੁਖੀ) ਲਗੀ ਰਹਿੰਦੀ ਹੈ (ਓਨਾਂ ਦੀ), ਤੇ ਬਚਨ (ਗੁਰ ਉਪਦੇਸ਼ ਰੂਪੀ) ਤੰਬੋਲ (ਪਾਨ) ਦੇ ਅਭਿਆਸ ਰੂਪ ਚਬਾਨ ਨਾਲ ਪ੍ਰੇਮ ਰੰਗ ਕਰਕੇ (ਉਹ) ਰੰਗੀਲੇ (ਲਾਲ ਗੁਲਾਲ = ਪ੍ਰੇਮ ਪ੍ਰੀਤੀ ਰੱਤੇ) ਹੋਏ ਰਹਿੰਦੇ ਹਨ॥

**ਸਬਦ ਸੁਰਤਿ ਲਿਵ ਲੀਨ ਜਲ ਮੀਨ ਗਤਿ,**
**ਪ੍ਰੇਮ ਰਸ ਅੰਮ੍ਰਿਤ ਕੈ ਰਸਿਕ ਰਸੀਲੇ ਹੈ॥**

ਅਰਥ—(ਅਰਥਾਤ) ਗੁਰੂ ਮੰਤ੍ਰ ਸਰੂਪੀ ਸਬਦ ਵਿਖੇ ਅਥਵਾ ਉਪਦੇਸ਼ ਸੁਨਣ

ਦੀ ਬਾਰੰ ਬਾਰ ਧਾਰਣਾ ਰਾਹੀਂ ਪ੍ਰਕਾਸ਼ ਹੋਈ ਅਗੰਮੀ ਧੁਨ ਵਿਖੇ ਸੁਰਤ ਦੀ ਲਿਵ ਲਗਾਕੇ ਜਲ ਵਿਚ ਮਛਲੀ ਨਆਈਂ ਲੀਨ (ਮਗਨ) ਹੋਏ ਹੋਏ, ਪ੍ਰੇਮ ਰਸ ਰੂਪ ਅੰਮ੍ਰਿਤ ਦੇ ਰਸੀਏ ਬਣਕੇ (ਉਹ) ਰਸ ਵਾਲੇ (ਆਤਮ ਰਸ ਭਿੰਨੇ)ਹੋਏਰਹਿੰਦੇਹਨ॥

**ਸ਼ੋਭਾ ਨਿਧਿ ਸ਼ੋਭ ਕੋਟਿ ਓਟ ਲੋਭਕੈ ਲੁਭਿਤ,**
**ਕੋਟਿ ਛਬਿ ਛਾਹ ਛਿਪੈ ਛਬਿਕੈ ਛਬੀਲੇ ਹੈ ॥੧੯੪॥**

ਅਰਥ-(ਇਸੇ ਰਹਿਣੀ ਕਰਕੇ ਉਹ) ਸ਼ੋਭਾ ਦੇ ਭੰਡਾਰ ਬਣ ਜਾਂਦੇ ਹਨ ਤੇ ਕ੍ਰੋੜਾਂ ਹੀ ਸ਼ੋਭਾਂ ਲੋਭ ਕਰਕੇ ਲੁਭਾਯਮਾਨ ਹੋਈਆਂ ਹੋਈਆਂ ਓਨਾਂ ਦੀ ਓਟ(ਸਹਾਰੇ ਆਂਭ ਸਾਂਭ) ਨੂੰ ਲੈਕੇ ਰਹਿੰਦੀਆਂ ਹਨ, ਅਤੇ ਛਬਿ (ਸੁੰਦ੍ਰਤਾ ਕ੍ਰਕੇ ਐਤੇ ਛਬੀਲੇ (ਸੁੰਦ੍ਰ) ਉਹ ਹੋ ਜਾਂਦੇ ਹਨ ਕਿ ਕ੍ਰੋੜਾਂ ਹੀ ਛਬਾਂ ਓਨਾਂ ਦੀ ਛਾਹ (ਛਾਇਆ) ਤਲੇ ਛਪੀਆਂ ਰਹਿੰਦੀਆਂ ਹਨ ॥ ੧੯੪ ॥

ਉਹੀ ਬਾਰਤਾ ਮੁੜ:-

**ਗੁਰ ਸਿਖ ਏਕ ਮੇਕ ਰੋਮ ਕੀ ਅਕਥ ਕਥਾ,**
**ਗੁਰਸਿਖ ਸਾਧ ਸੰਗ ਮਹਮਾ ਕੋ ਪਾਵਈ ॥**

ਅਰਥ-ਜਿਹੜੇ ਗੁਰੂ ਕੇ ਸਿੱਖ (ਪੂਰਬ ਉਕ੍ਤ ਰੀਤੀ ਦ੍ਵਾਰੇ) ਏਕ ਮੇਂ ਏਕ ਰੂਪ ਹੋ ਗਏ ਹਨ, ਓਨਾਂ ਦੇ ਇਕ ਰੋਮ (ਵਾਲਭਰ) ਦੀ ਕਥਾ ਅਕੱਥ ਰੂਪਹੈ(ਨਹੀਂ ਕਹੀ ਜਾ ਸਕਦੀ) । (ਐਸਿਆਂ) ਗੁਰ ਸਿਖਾਂ ਦੀ ਸਤ ਸੰਗਤ ਦੀ ਮਹਮਾਂ ਭਲਾ ਕੌਣ ਪਾ ਸਕਦਾ ਹੈ ॥

**ਏਕ *ਓਅੰਕਾਰ ਕੇ ਬਿਥਾਰ ਕੋ ਨ ਪਾਰਾਵਾਰ,**
**ਸ਼ਬਦ ਸੁਰਤਿ ਸਾਧ ਸੰਗਤਿ ਸਮਾਵਈ ॥**

ਅਰਥ-(ਓਨਾਂ ਗੁਰ ਸਿੱਖਾਂ ਦੇ) ਓਅੰਕਾਰ ਮਾਤ੍ਰ ਇੱਕ ਅੱਖਰ ਦੇ ਵਿਸਤਾਰ (ਪਸਾਰੇ) ਦਾ ਪਾਰਾਵਾਰ ਓੜਕ) ਨਹੀਂ (ਪਾਯਾ ਜਾ ਸਕਦਾ)ਜਿਹੜਾ ਕੋਈ ਸ਼ਬਦ ਮਾਤ੍ਰ ਨੂੰ ਹੀਸੁਰਤਿ (ਸੁਣ)ਪੌਂਦਾ ਹੈ, ਉਹ ਤਾਂ ਸਤਸੰਗ ਵਿਚ ਲੀਨ ਹੀ ਹੋਜਾਂਦਾਹੈ।

---

*ਪਹਿਲੇ ਪਦ ਦੇ ਆਧਾਰ ਤੇ ਅਗਲੇ ਤਿੰਨਾਂ ਪਦਾਂ ਦੇ ਅਰਥ ਏਊਂ ਭੀ ਹੋ ਸਕਦੇ ਹਨ:-"(ਕ੍ਯੋਂਕਿ) ਜਿਸ ਸਤਿਗੁਰੂ ਦੇ ਇਕ ਓਅੰਕਾਰ ਮਾਤ੍ਰ ਦੇ ਵਿਸਤਾਰ ਦਾ ਪਾਰਾਵਾਰ ਨਹੀਂ ਪਾਯਾ ਜਾ ਸਕਦਾ, ਓਸਦੇ ਸਬਦ ਨੂੰ ਸੁਣਕੇ ਉਹ ਸਤਿਸੰਗਤ ਵਿਚ ਸਮਾਏ ਰਹਿੰਦੇ ਹਨ ॥ ਤੇ ਪੂਰਣ ਬ੍ਰਹਮ ਸਰੂਪ ਸਤਿਗੁਰੂ ਦਾ (ਇਸ ਪ੍ਰਕਾਰ ਪ੍ਰਤੱਖ) ਨਿਵਾਸ ਤੱਕਦੇ ਹੋਏ ਗੁਰੂ ਕੇ ਦਾਸਾਂ ਦੇ ਦਾਸਾਂ ਅਨੁਸਾਰਣੀ ਮਤਿ ਨੂੰ ਧਾਰ ਆਪਾ ਨਹੀਂ ਜਣਾਯਾ ਕਰਦੇ ॥ ਇਉਂ ਸਤਿਗੁਰੂ = ਪਾਰ ਬ੍ਰਹਮ ਤੇ ਗੁਰ (ਗੁਰੂ ਨਾਨਕ ਦੇਵ) ਤਥਾ ਓਸ ਗੁਰੂ ਕੇ ਸਿਖਾਂ ਦੀ ਸਾਧ ਸੰਗਤ ਜਿਥੇ ਜੋਤ ਰੂਪਤਾ ਕਰਕੇ ਇਕ ਰੂਪ ਓਤਪੋਤ ਹੋਏ ਰਹਿੰਦੇਹਨ- ਓਸ ਸਾਧ ਸੰਗਤ ਦੀ ਮਹਮਾਂ ਓਸੇ ਨੂੰ ਹੀ ਬਣ ਔਂਦੀ ਹੈ ॥

**ਪੂਰਣ ਬ੍ਰਹਮ ਗੁਰ ਸਾਧ ਸੰਗ ਮੈ ਨਿਵਾਸ,**
**ਦਾਸਨ ਦਾਸਾਨੁ ਮਤਿ ਆਪਾ ਨ ਜਤਾਵਈ ॥**

ਅਰਥ-(ਇਸੇ ਕਰਕੇ ਹੀ ਉਹ ਗੁਰੂ ਮਹਾਰਾਜ ਵਿਚ ਭੀ ਸਮਾ ਜਾਂਦਾ ਹੈ, (ਕਜੋਂਕਿ)ਪੂਰਣ ਬ੍ਰਹਮ ਸਰੂਪ ਸਤਿਗੁਰੂ ਦਾ ਨਿਵਾਸ (ਵਾਸਾ = ਡੇਰਾ) ਸਤਿ ਸੰਗ ਵਿਚ ਹੀ ਹੁੰਦਾ ਹੈ। (ਅਰੁ ਇਉਂ ਅਭੇਦ ਹੋਕੇ ਐਸਾ ਪੁਰਖ ਉਸ ਅਭੇਦਤਾ ਦਾ ਮਾਨ ਨਹੀਂ ਕਰਿਆ ਕਰਦਾ। ਸਗੋਂ "ਦਾਸਨ ਦਾਸਾਨੁ" = ਦਾਸਾਂ+ਅਨੁ+ਦਾਸਨ ਗਰੂ ਕਿਆਂ ਦਾਸਾਂ ਦੇ ਅਨੁ (ਪਿਛੇ) ਅਨੁਸਾਰ ਚਲੱਨ ਵਾਲੇ ਦਾਸਾਂ ਵਾਲੀ ਮੱਤਿ (ਧਾਰਣਾਂ = ਸੁਭਾਵ) ਧਾਰਕੇ ਆਪੇ (ਅਭਿਮਾਨ) ਨੂੰ ਕਿਸੇ ਪ੍ਰਕਾਰ ਭੀ ਨਹੀਂ ਜਣਾਯਾ ਕਰਦਾ ॥

**ਸਤਿਗੁਰ ਗੁਰ ਗੁਰਸਿੱਖ ਸਾਧ ਸੰਗਤਿ ਹੈ,**
**ਓਤਿਪੋਤਿ ਜੋਤਿ ਵਾਕੀ ਵਾਹੀ ਬਣਿ ਆਵਈ ॥੧੯੫॥**

ਅਰਥ-ਸਤਿਗੁਰੂ ਆਪ ਹੀ ਗੁਰੂ ਹਨ ਤੇ ਆਪ ਹੀ ਗੁਰ ਸਿੱਖ, ਕਜੋਂਕਿ ਓਹੀ ਸਾਧ ਸੰਗਤਿ ਵਿਖੇ ਓਤਪੋਤ (ਤਾਣੇ ਪੇਟੇ ਦੀ ਤਾਰ ਵਤ) ਰਮੇ ਹੋਏ ਹਨ (ਇਸੇ ਲਈ ਹੀ) ਓਨਾਂ ਦੀ ਜੋਤਿ (ਪ੍ਰਤਾਪ ਦੀ ਪ੍ਰਭੁਤਾ) ਕੇਵਲ ਓਨਾਂ ਨੂੰ ਹੀ ਬਣ ਆ ਸਕਦੀ ਹੈ, ਅਰਥਾਤ ਓਨਾਂ ਦੀ ਸਮਸਰਤਾ ਹੋਰ ਕੋਈ ਨਹੀਂ ਕਰ ਸਕਦਾ ॥ ੧੯੫ ॥

ਅਨਾਤਮ ਸਿਆਣੋਂ ਅਸੰਗ ਹੋ ਪਰਮਤੱਤ ਪਰਮਾਤਮਾ (ਸਤਿਗੁਰੂ) ਵਿਖੇ
ਗੁਰਸਿੱਖ ਦੇ ਮਿਲਨ ਦਾ ਮਰਮ, ਤੱਤਾਂ ਦੇ ਆਪੋ ਵਿਚਲੇ ਮਿਲ
ਬਿਛਰਨ ਦੇ ਭੇਦ ਵਤ ਅਗੰਮ ਹੈ:-

**ਪਵਨਹਿ ਪਵਨ ਮਿਲਤਿ ਨਹੀ ਪੇਖੀਅਤਿ,**
**ਸਲਿਲੇ ਸਲਿਲ ਮਿਲਤ ਨਾਹਿ ਪਹਿਚਾਨੀਐ ॥**

ਅਰਥ-(ਪੂਰਬ ਅਥ੍ਵਾ ਪੱਛਮ ਵਿਖੇ ਬਹਿ ਰਹੀ) ਧਾਰਾ ਪੌਣ ਦੀ ਆਪੋ ਵਿਚ ਮਿਲਦੀ ਹੋਈ ਨਹੀਂ ਤੱਕੀ ਜਾ ਸਕਦੀ, ਯਾ ਅੰਦਰ ਬਾਹਰ ਦੀ ਪੌਣ ਦਾ ਮੇਲ ਹੁੰਦਾ ਹੋਯਾ ਨਹੀਂ ਤਕਜਾ ਜਾ ਸਕਦਾ, (ਅਰੁ ਨਦੀਆਂ ਤੇ ਸਮੁੰਦਰ ਦਾ ਅਭੇਦੱਤ ਕਹੌਂਦਾ ਹੋਯਾ) ਪਾਣੀ (ਵਿੱਚ ਢੂਏ) ਪਾਣੀ ਵਿਚ ਮਿਲਦਾ ਹੋਯਾ ਨਹੀਂ ਪਛਾਣਿਆ ਜਾ ਸਕਦਾ ॥

**ਜੋਤੀ ਮਿਲੈ ਜੋਤਿ ਹੋਤ ਭਿੰਨ ਭਿੰਨ ਕੈਸੇ ਕਰ,**
**ਭਸਮਹਿ ਭਸਮ ਸਮਾਨੀ ਕੈਸੇ ਜਾਨੀਐ ॥**

ਅਰਥ-ਜੋਤਿ (ਅਗਨੀ) ਵਿਖੇ ਜੋਤ (ਅਗਨੀ) (ਆਪੋ ਵਿਚ) ਮਿਲੀ ਕਿਸੇ ਤਰਾਂ ਨਿਆਰੀ ਨਿਆਰੀ ਹੋ ਸਕੇ ਅਤੇ ਭਸਮਹਿ (ਰਾਖ-ਮਿਰਤਕਾ) ਵਿਚ ਮਿਰਤਕਾ ਸਮਾਨੀ (ਮਿਲੀ) ਕਿਸ ਪ੍ਰਕਾਰ ਜਾਣੀ ਜਾ ਸਕਣਾ ਕਰਦੀ ਹੈ (ਕਿਸੇ ਭਾਂਤ ਨਹੀਂ

ਜਾਣ ਸਕੀਦੀ॥

ਕੈਸੇ ਪੰਚ ਤਤ ਮੇਲੁ ਖੇਲੁ ਹੋਤ ਪਿੰਡ ਪ੍ਰਾਨ,
ਬਿਛੁਰਤਿ ਪਿੰਡ ਪ੍ਰਾਨ ਕੈਸੇ ਉਨਮਾਨੀਐ॥

ਅਰਥ-(ਇਵੇਂ ਹੀ)ਇਨ੍ਹਾਂ ਤੱਤਾਂ ਦੀ ਬਾਹਰਲੀ ਦਸ਼ਾ ਵਾਕੂੰ, ਪੰਜਾਂ ਤੱਤਾਂ (ਆਕਾਸ਼ ਵਾਯੂ ਅਗਨੀ ਜਲ ਪ੍ਰਿਥ੍ਵੀ) ਦਾ ਮੇਲ ਹੋਕੇ ਕਿਸ ਪ੍ਰਕਾਰ ਇਹ ਸ਼ਰੀਰਾਂ ਤੇ ਪ੍ਰਾਣਾਂ ਦੀ ਮਿਲੌਨੀ ਦਾ ਖੇਲ ਹੋ ਰਿਹਾ ਹੈ, ਅਰੁ ਕਿਸ ਪ੍ਰਕਾਰ ਇਹ ਸ਼ਰੀਰ ਤੇ ਪ੍ਰਾਣ ਆਪੋ ਵਿਚ ਵਿਛੁੜਦੇ ਹਨ-ਭਾਵ ਜੀਵਨ ਅਰੁ ਮਿਰਤੁ ਕਿਸ ਭਾਂਤ ਸੰਸਾਰ ਵਿਚ ਵਰਤਦੀ ਹੈ, ਇਸ ਦਾ ਅਨੁਮਾਨ ਕੀਕੂੰ ਲਾਯਾ ਜਾ ਸਕੇ-ਕਿੰਤੂ ਨਹੀਂ ਲਾਯਾ ਜਾ ਸਕਦਾ॥

ਅਬਿਗਤਿ ਗਤਿ ਅਤਿ ਬਿਸਮ ਅਸਚਰਜ ਮੈ,
ਗਿਆਨ ਧਿਆਨ ਅਗਮਿਤਿ ਕੈਸੇ ਉਰਆਨੀਐ॥੧੯੬॥

ਅਰਥ-(ਜਦ ਇਹ ਬਾਹਰਲੇ ਪਸਾਰੇ ਦਾ ਮਰਮ ਹੀ ਨਹੀਂ ਜਾਣਯਾ ਜਾ ਸਕਦਾ ਤਾਂ) "ਅਬਿਗਤਿ"-(ਗ੍ਯਾਨ) ਸਰੂਪ ਦੀ ਗਤੀ ਅਤੀ ਬਿਸਮਾਦ ਰੂਪ ਅਤੇ ਅਚਰਜ ਮਈ ਹੈ। ਉਸਦੇ ਗ੍ਯਾਨ ਨੂੰ ਧ੍ਯਾਨ ਵਿਚ ਲਿਔਣਾਂ 'ਅਗਮ-ਇਤਿ' = ਅਗੰਮਤਾ ਦੀ ਅਵਧੀ ਰੂਪ ਹੈ(ਦ੍ਰਿਸ਼੍ਟਾਂਤ ਉਦਾਹਰਣ ਦੇਕੇ ਉਸ ਅਗੰਮ ਦੇ ਕਹਣ ਦਾ ਵੀਚਾਰ) ਕਿਸ ਪ੍ਰਕਾਰ ਹਿਰਦੇ ਵਿਚ ਲਿਆਂਦਾ ਜਾ ਸਕੇ? ਭਾਵ ਇਹ ਸਭ ਪ੍ਰਕਾਰ ਕਰਕੇ ਹੀ ਅਗੰਮ ਤੋਂ ਭੀ ਅਗੰਮ ਹੈ॥੧੯੬॥

ਗੁਰਸਿੱਖ ਸੰਗਤ ਦੇ ਮਿਲਾਪ ਦੀ ਮਹਮਾ ਮੁੜ-ਮਹਾਂ ਦੁਰਲਭ ਨਿਰੂਪਦੇ ਹਨਃ-

ਚਾਰ ਕੁੰਟ ਸਾਤ ਦੀਪ ਮੈਂ ਨ ਨਵਖੰਡ ਬਿਖੈ,
ਦਹ ਦਿਸੰ ਦੇਖੀਐ ਨ ਬਨ ਗ੍ਰਿਹ ਜਾਨੀਐ॥

ਅਰਥ-ਪੂਰਬ, ਪਛਮ ਆਦਿ ਚਾਰ ਕੁੰਟਾਂ ਵਿਖੇ; ਜੰਬੂ, ਸਾਲਮਲੀ, ਪੁਸ਼ਕਰ, ਸਿੰਘਲਾਦੀਪ ਆਦਿ ਸੱਤਾਂ ਦੀਪਾਂ ਵਿਖੇ; ਇਲਾਬ੍ਰਤ, ਕੇਤੂਮਾਲ, ਹਰਬਰਖ਼, ਭਾਰਥ ਖੰਡ ਆਦਿ ਨੌਵਾਂ ਖੰਡਾਂ ਵਿਖੇ; ਤਥਾ ਨੈਰਿਤ, ਬਾਯਬ, ਈਸਾਨ, ਅਗਨੇਯ ਆਦਿ ਦਸਾਂ ਦਿਸ਼ਾਂ (ਦਿਸਾਂਤਰਾਂ, ਵਿਖੇ; (ਅਰੁ ਐਸਾ ਹੀ) ਬਨ ਜੰਗਲ) ਅਰੁ ਗ੍ਰਿਹ (ਘਰ) ਵਿਖੇ (ਕਿਧਰੇ ਭੀ) ਨਹੀਂ ਦੇਖਣ ਵਿੱਚ ਔਂਦਾ॥

ਲੋਗ ਬੇਦ ਗ੍ਯਾਨ ਉਨਮਾਨ ਕੈ ਨ ਦੇਖ੍ਯੋ ਸੁਨ੍ਯੋ,
ਸ੍ਵਰਗ ਪਇਆਲ ਮ੍ਰਿਤੁਮੰਡਲ ਨ ਮਾਨੀਐ॥

ਅਰਥ-ਲੋਕ ਰੀਤੀ ਅਨੁਸਾਰ ਤਥਾ ਬੇਦਿਕ ਗ੍ਯਾਨ (ਬੇਦਾਂ ਦ੍ਵਾਰੇ ਗ੍ਯਾਨ ਹੁੰਦਾ ਹੈ ਜਿਸ ਅਚਾਰ ਦਾ ਉਸ) ਅਨੁਸਾਰ (ਪੂਰਾ ਪੂਰਾ ਵਰਤਨ ਵਾਲਿਆਂ ਵਿਖੇ ਭੀ) ਉਨਮਾਨ ਕੈ (ਅਨੁਮਾਨ ਕਰ ਕਰਕੇ-ਸੋਚ ਸੋਚ ਵੀਚਾਰ ਵੀਚਾਰਕੇ ਤਰੱਕ ਦਾ ਜਤਨ ਕੀਤਿਆਂ) ਨਹੀਂ ਦੇਖਣ ਸੁਨਣ ਵਿਚ ਆਯਾ, ਅਰੁ ਸੁਰਗ ਪਤਾਲ

ਮਾਤਲੋਕ ਅੰਦਰ (ਕਿਧਰੇ ਭੀ ਪ੍ਰਤਾ ਨਾਂ ਮਿਲਣ ਕਰਕੇ) ਮੰਨਣ ਵਿਚ ਐਸਾ ਨਹੀਂ ਔਂਦਾ–ਭਾਵ ਨਿਸਚਾ ਨਹੀਂ ਬੱਝਦਾ ਕਿ ਕਿਸੇ ਪ੍ਰਕਾਰ ਓਨਾਂ ਵਿਖੇ ਕਹਣ ਜੋਗ "ਪ੍ਰਤਾਪ" ਹੈ ॥

ਭੂਤ ਅਉ ਭਵਿਖੱਤ ਨ ਵਰਤਮਾਨ ਚਾਰੋਂ ਜੁਗ,
ਚਤੁਰ ਬਰਨ ਖਟ ਦਰਸ ਨ ਧਿਆਨੀਐ ॥

ਅਰਥ–ਪਿਛਲੇ ਸਮਿਆਂ ਵਿਚ ਭੀ ਐਸਾ ਹੋਯਾ ਕਦੀ ਧਿਆਨ ਅੰਦਰ ਨਹੀਂ ਔਂਦਾ, ਅਰੁ ਅਗੇ ਨੂੰ ਕਦੀ ਆਸ ਨਹੀਂ ਕੀਤੀ ਜਾ ਸਕਦੀ ਤਥਾ ਵਰਤਮਾਨ ਵਿਖੇ ਭੀ ਇਸਦਾ ਫੁਰਨਾਂ ਨਹੀਂ ਫੁਰਦਾ ਵਿਖਾਈ ਦਿੰਦਾ, (ਇਹ ਕੀਹ)–ਚੌਹਾਂ ਜੁਗਾਂ ਅੰਦਰ ਚਾਰੋਂ ਬਰਨਾਂ ਤਥਾ ਛੀਆਂ ਦਰਸਨਾਂ ਵਿਖੇ ਹੀ ਕਿਤੇ ਭੀ ਐਸਾ ਪ੍ਰਤਾਪ ਵਰਤਦਾ ਖ੍ਯਾਲ ਵਿਚ ਨਹੀਂ ਔਂਦਾ ॥

ਗੁਰ ਸਿਖ ਸੰਗਤਿ ਮਿਲਾਪ ਕੋ ਪ੍ਰਤਾਪ ਜੈਸੋ,
ਤੈਸੋ ਅਉਰ ਠਉਰ ਸੁਣੀਐ ਨ ਪਹਿਚਾਨੀਐ॥੧੯੧॥

ਅਰਥ–(ਸਿਧਾਂਤ ਇਹ ਕਿ) ਜੇਹੋ ਜੇਹਾ ਪ੍ਰਤਾਪ (ਪ੍ਰਭਾਵ–ਮਹੱਤ) ਗੁਰ ਸਿੱਖ ਸੰਗਤ ਦੇ ਮਿਲਾਪ ਦਾ ਹੈ, ਤੇਹੋ ਜੇਹਾ ਹੋਰ ਕਿਸੇ ਭੀ ਟਿਕਾਣੇ ਨਾਂ ਸੁਣੀਂਦਾ ਹੈ, ਤੇ ਨਾਂ ਹੀ ਪਛਾਣ ਵਿਚ ਕਿਤੇ ਔਂਦਾ ਹੈ ॥ ੧੯੧ ॥

ਗੁਰਮੁਖ ਨਿਰਦੋਖ ਹਨ ਇਸੇ ਲਈ ਓਨਾਂ ਦੀ ਸੁਭਾਵਿਕ ਹੀ ਮੋਖ ਹੈ:–

ਊਖ ਮੈ ਪਯੂਖ ਰਸ, ਰਸਨਾ ਰਹਿਤ ਹੋਇ,
ਚੰਦਨ ਸੁਬਾਸ ਤਾਸ ਨਾਸਕ ਨ ਹੋਤਿ ਹੈ ॥

ਅਰਥ–ਗੰਨੇ ਅੰਦਰ ਅੰਮ੍ਰਿਤ ਰੂਪੀ ਰਸ (ਮਿੱਠੀ ਮਿੱਠੀ ਰਹੁ) ਹੁੰਦੀ ਹੈ ਪ੍ਰੰਤੂ ਰਸਨਾਂ ਤੋਂ ਉਹ ਹੀਣਾ ਹੈ। ਚੰਨਣ ਵਿਚ ਸੁਗੰਧੀ ਹੁੰਦੀ ਹੈ ਪ੍ਰੰਤੂ ਉਸਦੀਆਂ ਨਾਸਾਂ ਨਹੀਂ ਹੁੰਦੀਆਂ ॥

ਨਾਦ ਬਾਦ ਸੁਰਤਿ ਬਿਹੂਨ ਬਿਸਮਾਦਿ ਗਤਿ,
ਬਿਬਿਧ ਬਰਨ ਬਿਨੁ ਦ੍ਰਿਸ਼ਟਿ ਸੁ ਜੋਤਿ ਹੈ ॥

ਅਰਥ–ਬਾਜੇ ਦੀ ਧੁਨੀ (ਬੜੀ ਬਿਸਮਾਦ ਗਤੀ ਵਾਲੀ–ਸਭ ਦੇ ਮੋਹਨਹਾਰੀ ਹੁੰਦੀ) ਹੈ ਪ੍ਰੰਤੂ ਓਹ ਆਪ ਕੰਨਾਂ ਤੋਂ ਬਿਹੀਨ ਹੈ (ਭਾਵ ਆਪ ਸੁਣਕੇ ਆਪਣੇ ਅੰਦਰ ਲੇ ਆਨੰਦ ਨੂੰ ਨਹੀਂ ਮਾਨ ਸਕਦੀ); ਅਤੁ ਬਰਨ (ਰੂਪ–ਰੰਗ) ਬਿਬਿਧ (ਨਜਾਰੀ ਨਜਾਰੀ ਤਰਾਂ ਦੇ ਅਨੇਕ–ਭਾਂਤਾਂ ਦੇ) ਹਨ, ਪ੍ਰੰਤੂ ਓਨਾਂ ਦੀ ਜੋਤਿ (ਦਮਕ = ਸੁੰਦ੍ਰਤਾ) ਨਜ਼ਰ ਤੋਂ ਸੁੰਞੀ ਹੈ (ਜਿਸ ਕਰਕੇ ਓਨਾਂ ਨੂੰ ਆਪ ਕੁਛ ਨਹੀਂ ਪ੍ਰਾਪਤ ਹੋ ਸਕਦਾ)॥

ਪਾਰਸ ਪਰਸ ਨ ਸਪਰਸ਼ ਉਸਨ ਸੀਤ,
ਕਰ ਚਰਣ ਹੀਨ ਧਰ ਅਉਖਧੀ ਉਦੋਤ ਹੈ ॥

ਅਰਥ–(ਅਰੁ) ਪਾਰਸ ਪਰਸਦਾ ਹੈ ਸਭ ਧਾਂਤਾਂ ਨੂੰ (ਤੇ ਓਨਾਂ ਨੂੰ ਸੁਰਣ

ਬਣਾਂਦਾ ਹੈ) ਪ੍ਰੰਤੂ ਆਪ ਤੱਤੇ-ਠੰਢੇ ਦੇ ਸਪਰਸ਼ (ਪ੍ਰਤੀਤ ਕਰਣ ਦੀ) ਸ਼ਕਤੀ ਤੋਂ ਸੱਖਣਾ ਹੈ। ਅਤੇ ਧਰਤੀ (ਅਪਣੇ ਵਿਚੋਂ ਸਭ ਪ੍ਰਕਾਰ ਦੀਆਂ) ਅਉਖਧੀਆਂ(ਬਨ-ਸਪਤੀ ਰੂਪ ਜੜ੍ਹੀਆਂ ਬੂਟੀਆਂ) ਨੂੰ ਉਦੋਤ (ਉਗੌਂਦੀ) ਪ੍ਰਗਟ ਕਰਦੀ ਹੈ, ਪ੍ਰੰਤੂ ਆਪ ਉਹ ਹੱਥਾਂ ਪੈਰਾਂ ਤੋਂ ਰਹਿਤ ਹੈ-ਭਾਵ ਹੱਥਾਂ ਕਰਕੇ ਉਹ ਆਪ ਨਾ ਓਸ ਅਪਣੀ ਓਪਤ ਨੂੰ ਭੋਗ ਨਹੀਂ ਸਕਦੀ, ਤੇ ਪੈਰਾਂ ਤੋਂ ਹੀਣੀ ਹੋਣ ਕਰਕੇ ਜਿਸ ਅਪਣੇ ਖੱਤੇ ਲੈਕ ਕਿਸੇ ਉਪਜ ਨੂੰ ਉਹ ਸਮਝਕੇ ਪਹਿਲੀ ਥਾਂਓ ਹਟਾਕੇ ਕਿਧਰੇ ਲਜਾਣਾ ਚਾਹੇ ਤਾਂ ਲੈਜਾ ਯਾ ਲਿਆ ਨਹੀਂ ਸਕਦੀ ॥

**ਜਾਹਿ ਪੰਚ ਦੋਖ ਨਿਰਦੋਖ ਮੋਖ ਪਾਵੈ ਕੈਸੇ,**
**ਗੁਰਮੁਖ ਸਹਜ ਸੰਤੋਖ ਹੁਇ ਅਛੋਤ ਹੈ ॥੧੯੯॥**

ਅਰਥ-(ਤਾਂਤੇ ਦੋਖ ਗ੍ਰਸਤ ਉਕਤ ਰਸ, ਗੰਧ, ਸਬਦ, ਰੂਪ ਅਰੁ ਸਪਰਸ਼ ਭਾਵੀ) ਪੰਜ ਵਿਸ਼ੇ ਰੂਪੀ ਦੋਖ (ਅਉਗੁਣ) ਜਿਸ ਮਨੁਖ ਅੰਦਰ ਹੋਣ ਉਹ, ਨਿਰ-ਦੋਖ (ਨਿਹਕਲੰਕ) ਮੁਕਤੀ (ਸੁਖ) ਨੂੰ ਕਿਸ ਪ੍ਰਕਾਰ ਪ੍ਰਾਪਤ ਹੋ ਸਕੇ। ਇਹ (ਮੋਖ) ਕੇਵਲ ਗੁਰਮੁਖ ਹੀ, ਜੋ ਇਨਾਂ ਵਿਸ਼ੇ ਰੂਪੀ ਦੋਖਾਂ ਤੋਂ ਅਛੋਹ (ਛੋਹਣੋਂ-ਸਪਰਸ਼ ਕਰਣੋਂ ਬਚਜਾ, ਰਹਿੰਦਾ, ਤੇ ਸੁਭਾਵਕ ਹੀ ਸੰਤੋਖ ਧਾਰੀ ਰਖਦਾ ਹੈ-ਉਹੀ ਪ੍ਰਾਪਤ ਕਰ ਸਕਦਾ ਹੈ ॥ ੧੯੯ ॥

ਵੀਚਾਰ:-

ਇਸ ਕਬਿੱਤ ਦੀ ਅੰਤਲੀ ਤੁਕ ਦੇ ਪਹਿਲੇ ਪਦ ਵਿਖੇ ਭਾਈ ਸਾਹਬ ਇਕ ਕਟਾਖਸ਼ ਭਰੀ ਧੁਨੀ ਨੂੰ ਪ੍ਰਗਟ ਕਰਕੇ-ਕੈਸੇ ਤੋਂ ਕੈਸਾ ਅਧਮ ਭੀ ਗੁਰਮੁਖਤਾ ਧਾਰਕੇ ਸਹਜੇ ਹੀ ਮੋਖ ਹੋ ਸਕਦਾ ਹੈ-ਇਹ ਸੂਚਨ ਕਰੌਂਦੇ ਹਨ। ਇਸ ਸੂਰਤ ਵਿਚ ਅਰਥ ਐਉਂ ਹੋਣਗੇ:-"ਜਿਹੜੀਆਂ ਉਕਤ ਪੰਜ ਵਸਤੂਆਂ-ਗੰਧਾਂ-ਚੰਨਣ-ਨਾਦ-ਰੂਪ-ਅਰੁ ਪਾਰਸ-ਸ੍ਵਾਦ, ਸੁਗੰਧ,ਸ੍ਰਵਣ, ਤਕਨ ਅਰੁ ਸਪਰਸ ਕਰਣ ਦੀ ਸ਼ਕਤੀਓਂ ਰਹਤ ਹੋਣ ਕਾਰਨ ਸੁਤੇਹੀ ਨਿਰਦੋਖ ਹਨ, ਉਹ ਮੋਖ(ਮੁਕਤੀ) ਪੌਣ ਕੈ-ਸੇ = ਕਿਸ ਦੋਖ ਯਾ ਬੰਧਨ ਤੋਂ-ਭਾਵ ਮੁਕਤੀ ਓਨਾਂ ਦੇ ਅਧਿਕਾਰ ਦੀ ਸ਼ੈ ਹੀ ਨਹੀਂ ਹੈ। ਅਰੁ ਵੈਸੇ ਭੀ ਇਹ ਸਬਦ ਸਪਰਸ ਰੂਪ ਰਸ ਗੰਧ ਰੂਪ ਵਿਖਯ ਸਮਿਗ੍ਰੀ ਦੇ ਆਧਾਰ ਭੂਤ ਪਦਾਰਥ ਹੋਣ ਕਰਕੇ ਸ੍ਵਯੰ ਸ਼ਕਤੀ ਹੀਣ ਹਨ। ਸੋ ਸ਼ਕਤੀ ਹੀਣ ਪਦਾਰਥਾਂ ਦੀ ਆਸ਼੍ਰਿਤ ਉਕਤ ਸਮਿਗ੍ਰੀਰੂਪ ਵਿਖਯਾਂਦੀ ਇੱਛਾਕਰਣੀ ਮਹਾਂ ਦੋਖ ਰੂਪ ਹੈ, ਇਸ ਲਈ ਜਿਸ ਆਦਮੀ ਦੇ ਅੰਦਰ ਇਨਾਂ ਦੀ ਚਾਹਨਾਂ ਹੋਵੇ ਉਹ ਵਿਖਯ ਗ੍ਰਸਤ ਪੁਰਖ ਪੰਚ ਦੋਖਾਂ ਕਾਰਣ ਕਿਸ ਪ੍ਰਕਾਰ ਮੋਖ ਨੂੰ ਪ੍ਰਾਪਤ ਹੋ ਸਕੇ। ਮੁਕਤੀ ਕੇਵਲ ਓਸਦੀ ਹੀ ਹੋ ਸਕਦੀ ਹੈ ਜੋ ਇਨਾਂ ਦੋਖਾਂ ਤੋਂ (ਵਿਖਯ ਬਾਸਨਾਂ ਤੋਂ) ਅਚਾਹ ਹੋਕੇ ਇਨਾਂ ਵਲੋਂ ਚਿੱਤ ਨੂੰ ਅਛੋਹ ਬਣਾ ਲਵੇ ਤੇ ਸੁਤੇ ਹੀ ਸਹਜ ਸੰਤੋਖ ਨੂੰ ਧਾਰਨ ਕਰ ਲਵੇ ॥-॥

ਸ਼ੀਘ੍ਰ ਗੁਰਮੁਖਤਾ ਧਾਰਣ ਲਈ ਹਿਰਦਯਾਂ ਅੰਦਰ ਉਕਸਾਹਟ ਪ੍ਰਗਟ ਕਰਦੇ ਹਨ:-

**ਨਿਹਫਲ ਜਿਹਬਾ ਹੈ ਸ਼ਬਦ ਸੁਆਦ ਹੀਨ,**
**ਨਿਹਫਲ ਸੁਰਤਿ ਨ ਅਨਹਦ ਨਾਦ ਹੈ ॥**

ਅਰਥ-ਉਹ ਰਸਨਾਂ ਅਕਾਰਥੀ ਹੈ ਜਿਸ ਉਪਰ ਵਾਹਗੁਰੂ ਦੇ ਨਾਮ ਦਾ ਵਾਸਾ ਨਹੀਂ, ਤੇ ਜਿਸਨੇ ਨਾਮ ਰਸ ਨੂੰ ਇਸ ਦ੍ਵਾਰਾ ਨਹੀਂ ਗ੍ਰਹਣ ਕੀਤਾ। ਉਹ ਸੁਰਤਿ (ਕੰਨ) ਅਕਾਰਥ ਹਨ ਜਿਨਾਂ ਨੇ ਅਨਹਦ ਨਾਦ (ਅਖੰਡ ਕੀਰਤਨ) ਵਾ ਦਿਬਜ ਧੁਨੀ ਨੂੰ ਨਹੀਂ ਸ੍ਰਵਣ ਕੀਤਾ ॥

**ਨਿਹਫਲ ਦ੍ਰਿਸ਼ਟਿ ਨ ਆਪਾ ਆਪ ਦੇਖੀਅਤਿ,**
**ਨਿਹਫਲ ਸੁਆਸ ਨਹੀ ਬਾਸੁ ਪਰਮਾਦਿ ਹੈ ॥**

ਅਰਥ-ਉਹ ਨਿਘਾ (ਅਖੀਆਂ) ਅਕਾਰਥੀਆਂ ਹਨ ਜੋ ਅਪਣੇ ਆਪੇ ਨੂੰ (ਅਖੀਆਂ ਅੰਦਰ ਤਕੱਨ ਹਾਰੀ ਜੋਤ ਸਰੂਪੀ-ਅੱਖ ਦੀ ਅੱਖ ਨੂੰ) ਨਹੀਂ ਤੱਕਦੀਆਂ ਭਾਵ-ਬਾਹਰ ਮੁਖੀ ਪ੍ਰਵਿਰਤੀਓਂ ਅੰਤਰਮੁਖ ਉਲਟ ਜਯੋਤੀ ਸਰੂਪ ਅੰਤਰਯਾਮੀ ਵਿਖੇ ਨਹੀਂ ਲਿਵਲੀਨ ਹੁੰਦੀਆਂ। ਅਰੁ ਉਹ ਸੁਆਸ (ਪ੍ਰਾਣ ਧਾਰਾ) ਅਕਾਰਥ ਹੈ ਜਿਹੜੀ ਸਮੂਹ ਆਦ ਰੂਪਾਂ ਦੀ ਆਦ ਪਰਮਾਤਮਾਂ ਦੇ ਨਾਮ ਦੀ ਲਪਟ ਰੂਪ ਲਪੇਟ ਵਿਚ ਨਹੀਂ ਅ ਈ-ਭਾਵਜਿਹੜੇਸ੍ਵਾਸ ਨਾਮਦੀ ਤਾਰਨੂੰ ਅਪਣੇ ਵਿਚ ਪਰੋਕੇ ਅੰਦਰ ਨਹੀਂ ਵਗ ਰਹੇ ਹੋਣ, (ਅਥ੍ਵਾ ਜਿਨਾਂ ਨੂੰ ਪ੍ਰਮਾਤਮਾਂ ਦੇ ਨਾਮ ਦੀ ਗੰਧ ਨਹੀਂ ਪੋਹੀ ਹੋਵੇ-ਜਿਨਾਂ ਨਾਲ ਨਾਮ ਨਹੀਂ ਜਪਜਾ ਜਾ ਰਿਹਾ ਹੋਵੇ ਉਹ ਸ੍ਵਾਸ ਬਜਰਥਹਨ) ॥

**ਨਿਹਫਲ ਕਰ ਗੁਰ ਪਾਰਸ ਪਰਸਿ ਬਿਨੁ,**
**ਗੁਰਮੁਖਿ ਮਾਰਗ ਬਿਹੂਨ ਪਗ ਬਾਦ ਹੈ ॥**

ਅਰਥ-ਉਹ ਹੱਥ ਅਫੱਲ ਹਨ ਜਿਹੜੇ ਸਤਿਗੁਰਾਂ ਦੇ ਪਾਰਸ ਰੂਪ ਚਰਣਾਂ ਦੇ ਸਪਰਸ਼ੋਂ (ਛੁਹਨੇਂ) ਰਹਤ ਹਨ-ਅਥ੍ਵਾ ਜਿਨਾਂ ਨੇ ਸਤਿਗੁਰਾਂ ਦੀ ਸੇਵਾ ਦ੍ਵਾਰੇਗੁਰੂ ਮਹਾਰਾਜ ਦੇ ਸਪਰਸ਼ (ਛੁਹ) ਨੂੰ ਪ੍ਰਾਪਤ ਨਹੀਂ ਕੀਤਾ। ਅਤੇ ਉਹ ਪੈਰ ਬਾਦ੍ਰ (ਬਜਰਥ) ਹਨ ਜਿਹੜੇ ਸਤਿਗੁਰਾਂ ਦੇ ਰਸਤੇ ਨਹੀਂ ਤੁਰਦੇ ਹੋਣ ॥

**(੧)ਗੁਰਮੁਖਿ ਅੰਗ (੩) ਅੰਗ (੨) ਪੰਗ, (੭) ਸਰਬੰਗ,**
**(੬)ਲਿਵ ੫ *ਦ੍ਰਿਸ਼ਟਿਸੁਰਤਿ੪ਸਾਧਸੰਗਤਿਪ੍ਰਸਾਦਿ੮ਹੈ॥੧੯੯॥**

ਅਰਥ-(੧) (ਪਰ) ਗੁਰਮੁਖ ਦੇ ਅੰਗ (੨) ਪਿੰਗਲੇ (੩) ਅੰਗ ਹੁੰਦੇ ਹੋਏ ਭੀ (੪) ਸਾਧ ਸੰਗਤ ਦੇ ਪ੍ਰਸਾਦ (ਪ੍ਰਸੰਨਤਾ) ਕਾਰਣ (੫) ਦ੍ਰਿਸ਼ਟੀ (ਧਿਆਨਵਿਖੇ) ਸੁਰਤਿ ਦੀ (੬) ਲਿਵ (ਤਾਰ) ਲਗਾਨ ਕਰਕੇ (੭) ਸੁੰਦਰ ਸਰੂਪ (ਨਵੇਂਨ੍ਰੋਏਅੰਗ ਸਫਲੇ) (੮) ਹੋਏ ਰਹਿੰਦੇ ਹਨ ॥੧੯੯॥

ਵੀਚਾਰ:-

ਜਿਭਯ ਉਪੱਰ ਸੁਆਦ ਭੋਜਨ ਆਦ ਦੇ ਜੋਗ ਪਦਾਰਥਾਂ ਦਾ ਔਂਦਾ ਹੈ ਪਰ

---

*"ਸਬਦ ਸੁਰਤਿ" ਪਾਠਾਂਤਰ-ਅਰਥ ਭੀ ਇਥੇ "ਸ਼ਬਦ" ਹੀ ਹੋਣਗੇ ॥

ਸ਼ਬਦ ਅਰੂਪ ਵਸਤੂ ਕੰਨਾਂ ਦ੍ਵਾਰੇ ਹੀ ਸੁਨਣਾ ਜਲ ਵਾਲਾ ਹੋਣ ਕਰਕੇ ਕੰਨਾਂ ਨੂੰ ਹੀ ਸ੍ਵਾਦ ਦੇ ਸਕਦਾ ਹੈ। ਇਥੇ ਰਸਨਾਂ ਉਪਰ ਸ੍ਵਾਦ ਇਸ ਲਈ ਆਖਣਾ ਹੈ ਕਿ ਸ਼ਬਦ ਉਚਾਰ ਦੀ ਸੋਮਾ ਹੁੰਦੀ ਹੋਈ ਭੀ ਚੰਗੀ ਚੰਗੀ ਬਾਣੀ ਬੋਲਕੇ ਇਹ ਅਪਣੇ ਵਿਚ ਪ੍ਰਤੱਖ ਹੀ ਪ੍ਰਸੰਨਤਾ ਅਨਭਉ ਕਰਣਾ ਕਰਦੀ ਹੈ। ਸੋ ਜਦ ਤਕ ਰਸਨਾਂ ਨਾਮ ਜਪਦੀ ਹੋਈ ਹੀ ਇਕ ਮਾਤ੍ਰ ਪ੍ਰਸੰਨਤਾ ਨੂੰ ਅਨਭਉ ਨਹੀਂ ਕਰਦੀ ਤਦ ਤਕ ਇਹ ਅਕਾਰਥੀ ਹੀ ਕਹੀ ਜਾਂਦੀ ਹੈ—ਇਹ ਭਾਵ ਹੈ॥ ਐਸਾ ਹੀ ਪ੍ਰਤੱਖ ਕੰਨ ਅਨਹਦ ਸਬਦ ਨਹੀਂ ਸੁਣ ਸਕਦੇ, ਪਰ ਜੋਕਿ ਬਾਹਰਲੇ ਪਾਸਿਓਂ ਕੰਨਾਂ ਦੇ ਹੋੜੇ ਬਿਨਾਂ ਅਨ-ਹਦ ਧੁਨੀ ਨਹੀਂ ਸੁਣੀ ਜਾਂਦੀ, ਸੋ ਜਦ ਅਨਹਦ ਧੁਨੀ ਪ੍ਰਗਟ ਹੋ ਔਂਦੀ ਹੈ ਤਾਂ ਬਜਰਥ ਬਾਣੀ ਸੁਨਣ ਵੱਲ ਇਹ ਬਿਲਕੁਲ ਹੀ ਨਹੀਂ ਖਿਚੀਂਦੇ ਯਾ ਪਰਚਦੇ। ਸੋ ਜਦ ਤਕ ਇਹ ਦਸ਼ਾ ਨਹੀਂ ਵਾਪਰੇ ਕੰਨ ਅਕਾਰਥੇ ਹਨ, ਇਹ ਭਾਵ ਹੈ। ਐਸਾ ਹੀ ਸਾਰੇ ਅੰਗਾਂ ਬਾਬਤ ਵੀਚਾਰ ਲੈਣਾ॥—॥

ਨਰ ਪਸ਼ੂ ਦੀ ਤਰਕਨਾਂ ਮਾਰਕੇ ਮੁੜ ਉਹੀ ਪ੍ਰੇਰਣਾ ਕਰਦੇ ਹਨ:—

ਪਸ਼ੂਆ ਮਨੁੱਖ ਦੇਹ ਅੰਤਰ ਅੰਤਰੁ ਇਹੈ,
ਸ਼ਬਦ ਸੁਰਤਿ ਕੋ ਬਿਬੇਕ ਅਬਿਬੇਕ ਹੈ॥

ਅਰਥ—ਪਸ਼ੂ ਅਤੇ ਮਨੁੱਖ ਦੇ ਦੇਹ ਵਿਚਾਲੇ ਇਤਨਾ ਮਾਤ੍ਰ ਹੀ ਅੰਤਰਾ(ਭੇਦ) ਹੈ ਕਿ ਮਨੁੱਖ ਨੂੰ ਸਬਦ ਦੀ ਸੁਝ ਦਾ ਅਥਵਾ ਸ਼ਬਦ ਦੇ (ਠੀਕ) ਸੁਨ ਸੱਕਨ ਦਾ ਬਿਬੇਕ ਹੈ ਤੇ ਪਸੂ ਇਸਤੋਂ ਬਿਬੇਕ ਹੀਣਾ ਹੈ॥

ਪਸ਼ੂ ਹਰਿਆਉ ਕਹਿਓ ਸੁਨਿਓ ਅਨ ਸੁਨਿਓ ਕਰੈ,
ਮਾਨਸ ਜਨਮ ਉਪਦੇਸ਼ ਰਿਦੈ ਟੇਕ ਹੈ॥

ਅਰਥ—ਪਸ਼ੂ ਹਰਿਔਲ ਵੱਲੋਂ (ਹੋੜਨ ਸੰਬੰਧੀ) ਹਾਕ ਮਾਰੀ ਹੋਈ ਸੁਣੀ ਨੂੰ ਭੀ ਅਨਸੁਣੀ ਕਰ ਦਿਆ ਕਰਦਾ ਹੈ, ਪ੍ਰੰਤੂ ਮਨੁੱਖ ਜਨਮ (ਦਾ ਇਹ ਵਾਧਾ ਹੈ) ਕਿ ਉਪਦੇਸ਼ ਰੂਪ ਸਿਖ੍ਯਾ ਸੁਣੀ ਹੋਈ ਇਸਦੇ ਹਿਰਦੇ ਅੰਦਰ ਟਿਕਾਉ ਪ੍ਰਾਪਤ ਕਰ ਲਿਆ ਕਰਦੀ ਹੈ॥

ਪਸ਼ੂਆ ਸਬਦ ਬਿਹੀਨ ਜਿਹਬਾ ਨ ਬੋਲਿ ਸਕੈ,
ਮਾਨਸ ਜਨਮ ਬੋਲੈ ਬਚਨ ਅਨੇਕ ਹੈ॥

ਅਰਥ—ਪਸ਼ੂ ਦੀ ਜਿਹਬਾ ਸਬਦ ਤੋਂ ਬਿਹੀਨ (ਬੋਲਨ ਦੀ ਸ਼ਕਤੀ ਤੋਂ ਰਹਤ) ਹੋਣ ਕਰਕੇ ਬੋਲ ਨਹੀਂ ਸਕਦੀ, ਪ੍ਰੰਤੂ ਮਨੁੱਖ ਜਨਮ ਨੂੰ ਧਾਰ ਕੇ ਇਸ ਰਾਹੀਂ ਅਨੇਕ ਤਰਾਂ ਦੀਆਂ ਬੋਲੀਆਂ ਬੋਲ ਸਕਦਾ ਹੈ॥

ਸ਼ਬਦ ਸੁਰਤਿ ਸੁਨਿ ਸਮਝਿ ਬੋਲੈ ਬਿਬੇਕੀ,
ਨਾਤਰੁ ਅਚੇਤ ਪਸ਼ੁ ਪ੍ਰੇਤ ਹੂ ਮੈ ਏਕ ਹੈ॥੨੦੦॥

ਅਰਥ—ਪਰ ਹਾਂ! ਜੇਕਰ ਸ਼ਬਦ ਵਿਖੇ ਸੁਰਤ (ਕੰਨ ਦੇਕੇ—ਧਯਾਨ ਲਾਕੇ)

ਸੁਣੇ ਅਤੇ (ਅਗੋਂ) ਸਮਝਕੇ ਬੋਲੇ (ਉੱਤਰ ਦੇਵੇ)ਤਾਂ ਤਾਂ ਬਿਬੇਕੀ (ਵੀਚਾਰਵਾਨ = ਅਸਲ ਆਦਮੀ) ਹੈ-ਅਥ੍ਵਾ ਸ਼ਬਦ (ਗੁਰ ਸਬਦ) ਨੂੰ ਸੁਰਤ ਨਾਲ ਸੁਣਕੇ ਓਸਦਾ ਤੱਥ ਸਮਝਕੇ ਬਾਰੰ ਬਾਰ ਓਸੇ ਨੂੰ ਬੋਲੇ (ਉਚਾਰੇ = ਅਰਾਧੇ) ਤਦ ਤਾਂ ਬਿਬੇਕੀ (ਸੱਚ ਮੁੱਚ ਹੀ ਸਮਝਦਾਰ-ਸੱਚਾ ਮਨੁਖ) ਹੈ, ਨਹੀਂ ਤਾਂ ਅਚੇਤ (ਮੂਰਖ = ਚੇਤੇ ਤੋਂ ਰਹਿਤ) ਪਸ਼ੂ ਵਾ ਪ੍ਰੇਤ (ਅਪਗਤਿ ਪ੍ਰਾਣੀ) ਦੇ ਨਾਲ ਹੀ ਇਸਦੀ ਏਕਤਾ ਹੋ ਸਕਦੀ ਹੈ ॥ ੨੦੦ ॥

ਨਾਮ ਬਿਹੀਨ ਮਨੁੱਖ ਨਾਲੋਂ ਤਾਂ ਪਸ਼ੂ ਹੀ ਚੰਗੇ:-

**ਸ਼ਬਦ ਸੁਰਤਿ ਹੀਨ ਪਸ਼ੂਆ ਪਵਿਤ੍ਰ ਦੇਹ,**
**ਖੜ ਖਾਏ ਅੰਮ੍ਰਿਤ ਪ੍ਰਵਾਹ ਕੋ ਸੁਆਉ ਹੈ ॥**

ਅਰਥ-ਸ਼ਬਦ ਦੀ ਸੁਰਤੋਂ ਹੀਣੇ ਹੁੰਦੇ ਹੋਏ ਭੀ ਪਸ਼ੂਆਂ ਦਾ ਦੇਹ ਪਵਿਤ੍ਰ ਹੁੰਦਾ ਹੈ, ਜੋ ਖਾਂਦੇ ਤਾਂ ਹਨ ਖੜ-ਘਾਹ ਅਥ੍ਵਾ ਫੋਕਟ ਰੂਪ ਖਲ, ਪ੍ਰੰਤੂ ਅੰਮ੍ਰਿਤ (ਦੁਧ) ਦੇ ਸ੍ਵਾਦੀਕ ਪ੍ਰਵਾਹ (ਧਾਰਾਂ) ਨੂੰ ਵਗਾਂਦੇ ਹਨ, ਅਥ੍ਵਾ ਅੰਮ੍ਰਿਤ ਰੂਪ ਦੁਧ ਦਾ ਪ੍ਰਵਾਹ ਵਗਾਕੇ (ਮਨੁੱਖ ਦਾ) ਸੁਆਉ(ਸ੍ਵਾਤਮ-ਸੁਆਰਥ-ਪ੍ਰਯੋਜਨ)ਸਾਧਦਿੰਦੇਹਨ॥

**ਗੋਬਰ ਗੋਮੂਤ੍ਰ ਸੂਤ੍ਰ ਪਰਮ ਪਵਿਤ੍ਰ ਭਏ,**
**ਮਾਨਸ ਦੇਹੀ ਨਿਖਿਧ ਅੰਮ੍ਰਿਤ ਅਪਿਆਉ ਹੈ ॥**

ਅਰਥ-ਸੂਤ੍ਰ = ਰੀਤੀ (ਬਿਧੀ) ਅਥ੍ਵਾ ਡੌਲ ਸਿਰ ਵਰਤਜ ਹੋਯਾ ਇਨਾਂ ਦਾ ਗੋਹਾ ਮੂਤ੍ਰ ਭੀ ਪਰਮ ਪਵਿਤ੍ਰ (ਅਪਵਿਤ੍ਰ ਧਰਤੀ ਆਦ ਨੂੰ ਪਵਿਤ੍ਰ ਕਰਣ ਹਾਰਾ ਵਾ ਹਿੰਦੂ ਮਤ ਅਨੁਸਾਰ ਪੰਚਗਬਜ ਆਦਿ ਦਾ ਅੰਗ ਬਣ ਸੂਤਕ ਤੋਂ ਉਤਪੰਨ ਹੋਈ ਅਸੁੱਧਤਾਈ ਨੂੰ ਦੂਰ ਕਰਣ ਹਾਰਾ) ਹੁੰਦਾ ਹੈ; ਪਰ ਮਨਖ ਦੇਹ ਧਾਰੀ ਨਾਮਅੰਮ੍ਰਿਤ ਨੂੰ ਪੀਣ ਦੇ ਅਧਿਕਾਰ ਮਾਨਣੋਂ ਬੰਚਿਤ ਹੋਯਾ ਹੋਯਾ ਹੋਣ ਕਰਕੇ(ਓਨਾਂ ਪਸ਼ੂਆਂਨਾਲੋਂ ਨਿੰਦਤ = ਤਿਆਗਨ ਲੋਕ) ਸਮਝਿਆ ਜਾਂਦਾ ਹੈ-ਭਾਵ ਇਸਦਾ ਕੋਈ ਅੰਗ ਭੀ ਉਨ੍ਹਾਂ ਪਸ਼ੂਆਂ ਦੇ ਅੰਗਾਂ ਵਾਕੂੰ ਕੰਮ ਵਿਚ ਨਹੀਂ ਲਜਾਯਾ ਜਾ ਸਕਦਾ ॥

**ਚਰਣ ਬਿਬੇਕ ਟੇਕ ਸਾਧਨ ਕੈ ਸਾਧ ਭਏ,**
**ਅਧਮ ਅਸਾਧ ਖਲ ਬਚਨ ਦੁਰਾਉ ਹੈ ॥**

ਅਰਥ-ਹਾਂ! ਜੇਕਰ ਬਿਬੇਕ ਵਾਲੇ ਚਲੱਨ (ਸਭਾਵ) ਦੀ ਟੇਕ ਲੈਕੇ,ਅਥ੍ਵਾ ਬਿਬੇਕ ਪੂਰਬਕ ਗੁਰੂ ਮਹਾਰਾਜ ਦਿਆਂ ਚਰਣਾਂ ਦੀ ਟੇਕ ਨੂੰ ਧਾਰਕੇ (ਸਤਿਗੁਰਾਂ ਦੀਆਂ ਉਪਦੇਸ਼ੀਆਂ) ਸਾਧਨਾਂ ਨੂੰ ਕਰੇ (ਪਾਲੇ), ਤਾਂ ਸਾਧ (ਭਲਾ ਪੁਰਖ-ਗੁਰੂ ਕਾ ਸਿੱਖ ਸੰਤ) ਬਣ ਜਾਂਦਾ ਹੈ। ਪਰ ਜੇਕਰ ਬਚਨ ਰੂਪ ਗੁਰਉਪਦੇਸ਼ ਤੋਂ ਦੂਰ ਰਹੇ ਅਥ੍ਵਾ ਬਾਣੀ ਵਿਚ ਹੇਰਾ ਫੇਰੀ ਕਰੇ ਤਾਂ (ਐਸਾ ਮਨੁੱਖ ਹੀ) ਅਧਮ (ਨੀਚ-ਪਾਂਬਰ) ਭੈੜਾ ਤਥਾ ਮੂਰਖ (ਕਿਹਾ ਜਾਂਦਾ) ਹੈ ॥

**ਰਸਨਾਂ ਅੰਮ੍ਰਿਤ ਰਸਿ ਰਸਿਕ ਰਸਾਇਣ ਹੁਇ,**

**ਮਾਨਸ ਬਿਖੈ ਧਰ ਬਿਖਮ ਬਿਖਤਾਉ ਹੈ ॥੨੦੧॥**

ਅਰਥ–(ਤਾਤਪਰਜ ਇਹ ਕਿ ਜਿਹੜਾ ਤਾਂ ਗੁਰਸਿਖ੍ਯਾ ਨੂੰ ਮੰਨਣ ਕਰਕੇ ਸ੍ਰੇਸ਼ੁ ਪੁਰਖ ਸਿੱਖ–ਸੰਤ) ਬਣ ਜਾਂਦਾ ਹੈ, ਉਸਦੀ ਤਾਂ ਰਸਨਾਂ ਅੰਮ੍ਰਿਤ ਰਸ (ਮਧੁਰ ਭਾਖੀ ਸੁਭਾਵ) ਦੀ ਰਸੀਆ (ਪ੍ਰੇਮਨ) ਬਣਕੇ ਰਸਾਂ ਦੀ ਅਸਥਾਨ ਹੋਈ ਰਹਿੰਦੀ ਹੈ, ਪਰ ਜਿਹੜੇ ਗੁਰਸਿਖ੍ਯਾ ਨੂੰ ਨਹੀਂ ਸੁਣਦੇ ਮੰਨਦੇ ਓਹ+ਬਿਖੈ+ਧਰ = ਵਿਸ਼੍ਯ ਵਾਸਨਾਂ ਰੂਪ ਬਿਖਮ (ਭ੍ਯੰਕਰ) ਬਿਖਤਾਉ (ਵਿਹੁਲੇ ਭਾਵ) ਕਰਕੇ ਸੰਪੰਨ (ਦੂਸਰਿਆਂ ਨੂੰ ਡੰਗਨ ਹਾਰੇ ਦੁਸ਼ਟ ਪੁਰਖ) ਹੁੰਦੇ ਹਨ। ਅਥਵਾ ਬਿਖੈ+ਧਾਰੀ = ਸਰਪ ਸਮਾਨ ਉਨ੍ਹਾਂ ਦੇ ਅੰਦਰ ਵਿਹੁ ਦਾ ਤਾਉ (ਜੋਸ਼) ਹੁੰਦਾ ਹੈ ॥ ੨੦੧ ॥

ਸਬਦ ਬਿਬੇਕ ਹੀਨ ਮਨੁੱਖ ਪਸ਼ੂਆਂ ਤੋਂ ਭੀ ਨੀਚ ਪਸ਼ੂ ਸੱਪ ਸਮਾਨ ਹੈ:–

**ਪਸ਼ੂ ਖੜਿ ਖ ਤ ਖਲ ਸਬਦਿ ਸੁਰਤਿ ਹੀਨ,**
**ਮੋਨ ਕੋ ਮਹਾਤਮ ਪੈ ਅੰਮ੍ਰਿਤ ਪ੍ਰਵਾਹ ਜੀ ॥**

ਅਰਥ–ਪਸ਼ੂ ਘਾਹ ਅਥਵਾ ਤੇਲ(ਥਿੰਧੇ) ਤੋਂ ਰਹਿਤ ਸਰ੍ਹੋਂ ਆਦ ਦਾ ਫੋਕ ਰੂਪ ਖਲ(ਰੁੱਖਾ ਪਦਾਰਥ)ਖਾਂਦਾ ਹੈ, ਅਰੁ ਖਲ = ਮੂਰਖ ਹੈ–ਸਬਦ ਦੀ ਸੁਰਤਿ (ਸੋਝੀ) ਤੋਂ ਹੀਣਾ। (ਹਾਂ ਐਸਾ ਵੈਸਾ ਫੋਕੜ ਰੂਪ ਪਦਾਰਥ ਘਾਹ ਆਦ ਖਾਕੇ ਸਬਰ ਸੰਤੋਖ ਧਾਰੀ ਰੱਖਦਾ ਹੈ ਤੇ ਸ਼ਿਕਾਯਤ ਵਲੋਂ ਰਸਨਾ ਨੂੰ ਸੰਕੋਚੀ ਰਖਦਾ ਹੈ। ਜਿਸ) ਮੋਨ (ਚੁੱਪ ਸਾਧਨ) ਦਾ ਫਲ (ਉਸਦੇ ਅੰਦਰੋਂ) ਪੈ (ਦੁਧ) ਰੂਪ ਅੰਮ੍ਰਿਤ ਦਾ ਪ੍ਰਵਾਹਚੱਲ ਆਯਾ ਕਰਦਾ ਹੈ–ਹੇ ਪਜ ਰਜੋ!

**ਨਾਨਾ ਮਿਸ਼ਟਾਨ ਖਾਨ ਪਾਨ ਮਾਨਸ ਮੁਖ,**
**ਰਸਨ ਰਸੀਲੀ ਹੋਇ ਸੋਈ ਭਲੀ ਤਾਹਿ ਜੀ ॥**

ਅਰਥ–ਨਾਨਾ ਭਾਂਤ ਦੇ ਮਿੱਠੇ ਮਿੱਠੇ ਅੰਨ (ਅਹਾਰ) ਮਿਠਜਾਈਆਂ ਆਦ ਖਾਂਦਾ ਤੇ ਐਸੇ ਹੀ ਸ੍ਵਾਦੀਕ ਪਦਾਰਥ ਸੋਡੇ ਸ਼ਰਬਤ ਆਦ ਮੁਖ ਦ੍ਵਾਰੇ ਇਹ ਮਨੁੱਖ ਪੀਂਦਾ ਹੈ, (ਪਰ ਜੇਕਰ ਮਿੱਠਾ ਮਿਠਾ ਖਾ ਪੀਕੇ) ਇਸਦੀ ਰਸਨਾ ਰਸੀਲੀ (ਮਿਠੀ ਮਿਠਬੋਲੀ) ਬਣ ਜਾਵੇ, ਤਾਂ ਹੀ ਤਿਸਦੇ ਵਾਸਤੇ ਇਹ ਭਲੀ ਹੋ ਸਕਦੀ ਹੈ–ਜੀ॥

**ਬਚਨ ਬਿਬੇਕ ਟੇਕ ਮਾਨਸ ਜਨਮ ਫਲ,**
**ਬਚਨ ਬਿਹੀਨ ਪਸ਼ੁ ਪਰਮਿਤਿ ਆਹਿ ਜੀ ॥**

ਅਰਥ–(ਅ-ਥਾਤ-ਜੇਕਰਨੇਮਧਾਰਲਵੇਕਿ) ਬਚਨ–ਬਾਣੀ ਵੀਚਾਰ ਕੇ ਹੀ (ਬੋਲਨੀਹੈ)ਅਥਵਾ"ਜਾਂ ਬੋਲੇ ਤਾਂ ਬ੍ਰਹਮਗਿਆਨ"ਪ੍ਰਮਾਣਅਨੁਸਾਰਬ੍ਰਹਮਗਯਾਨਮਈ ਬਚਨ ਹੀ ਬੋਲਣ ਦੀ ਪ੍ਰਤਿਗਯਾ ਵਾਲੇ ਪ੍ਰਣ ਰੂਪ ਟੇਕ ਨੂੰ ਧਾਰੀ ਰਖੇ; ਤਾਂ ਇਹ ਮਨੁੱਖਾ ਜਨਮ ਫਲ ਵਾਲਾ (ਸਮਝਨਾ–ਨਹੀਂ ਤਾਂ) ਸਬਦ ਬਿਬੇਕ ਦੀ ਟੇਕੋਂ ਹੀਣਾ (ਮਨੁੱਖ) ਪਰਮ ਪਸ਼ੂ–ਪਸ਼ੂਆਂ ਤੋਂ ਭੀ ਵੱਧ ਪਸ਼ੂ, ਭਾਵ, ਨੀਚ ਪਸ਼ੂਆਂ ਦੀ ਵਿਡੀ–ਹੱਦ (ਹੋਈ ਹੋਈ) (ਉਥੇ ਸਮਝੋ) ਜੀ।

(੨) ਮਾਨਸ ਜਨਮ (੩) ਗਤਿ (੧) ਬਚਨ ਬਿਬੇਕ ਹੀਨ,

੫ ਬਿਖ ਧਰ ੪ ਵਿਖਮ ੭ਚਕਤ ੬ਚਿਤਚਾਹਿ ੮ਜੀ ॥੨੦੨॥

ਅਰਥ-(ਨੀਚਾਂ ਤੋਂ ਨੀਚ ਪਸ਼ੂ ਸਪਸ਼੍ਟ ਕਰਦੇ ਹੋਏ ਮਾਨੋ ਜ਼ੋਰਦਾਰ ਸ਼ਬਦਾਂ ਵਿਚ ਮੁੜ ਆਖਦੇ ਹਨ ਕਿ) (੧)ਸ਼ਬਦ ਗਜ਼ਾਨ ਤੋਂ ਰਹਤ (੨) ਮਨੁੱਖ ਜਨਮ ਦੀ (੩) ਦਸ਼ਾ (੪) ਭਾਰੇ-ਭਜ਼ਾਨਕ (੫) ਵਿਹੁਲੇ-ਜ਼ਹਰੀਏ (ਸੱਪ) ਸ੍ਰੀਖ਼ੀ ਹੁੰਦੀ ਹੈ, (੬) ਜੋ ਚਿੱਤ ਦੀਆਂ ਚਾਹਨਾਂ ਰੂਪ ਵਿਹੁ ਨਾਲ (੭) ਚਕਿਤ (ਪ੍ਰੇਸ਼ਾਨ-ਵਿਖਿਪਤ ਬੌਰਾਯਾ ਹੋਯਾ-ਡਾਂਵਾਂ ਡੋਲ) ਰਹਿੰਦਾ (ਚੁਰਾਸੀ ਦਾ ਗੇੜਾ ਮੁੜ ਮੁੜ ਲੌਂਦਾ ਰਹਿੰਦਾ ਹੈ) (੮) ਜੀ-ਭਾਈ ਜਨੋ ! ॥ ੨੦੨ ॥

ਅੰਗ ਅੰਗ ਸਫਲਾਂਦੇ ਹੋਏ ਮਨੁੱਖ ਜਨਮ ਸਫਲਾਵਨ ਹਿਤ ਆਪਣੀ ਦਸ਼ਾ ਉਪਰ ਵਰੌਂਤ ਵਾਲ਼ਕੇ ਦੱਸਦੇ ਹਨ:-

ਦਰਸ ਧ੍ਯਾਨ ਬਿਰਹਾ ਬਿਆਪੇ ਦ੍ਰਿਗਨ ਹੁਇ,

ਸ੍ਰਵਣ ਬਿਰਹੁ ਬਿਆਪੈ ਮਧੁਰ ਬਚਨ ਕੈ ॥

ਅਰਥ-ਦਰਸ਼ਨ ਦੇ ਧਜ਼ਾਨ ਵਿਚ, ਭਾਵ ਸਤਿਗੁਰਾਂ ਦੇ ਦਰਸ਼ਨ ਦੀ ਤਾਂਘ ਅੰਦਰ ਨੇਤਰਾਂ ਵਿਖੇ ਵਿਛੋੜੇ ਦਾ ਪ੍ਰਭਾਵ ਵਾਪਰਿਆ ਪਿਆ ਹੈ, ਅਤੇ ਮਿਠੇ ਮਿਠੇ (ਹਿਤ ਭਰੇ-ਕਲਜ਼ਾਣ ਦਾਤੇ) ਬਚਨ (ਗੁਰੂ ਮਹਾਰਾਜ ਦੇ ਸੁਨਣ ਖਾਤਰ) ਕੰਨਾਂ ਅੰਦਰ ਬਿਰਹਾ ਵਾਪਰ ਰਿਹਾ ਹੈ ॥

ਸੰਗਮ ਸਮਾਗਮ ਬਿਰਹੋਂ ਬਿਆਪੇ ਜਿਹਬਾ ਕੇ,

ਪਾਰਸ ਪਰਸ ਅੰਕਮਾਲ ਕੀ ਰਚਨ ਕੈ ॥

ਅਰਥ-ਮਿਲਾਪ ਦੀ ਘੜੀ (ਸਤਿਸੰਗ ਦੇ ਅਉਸਰ) ਦੀ ਤਾਂਘ ਕਾਰਣ (ਗੁਰੂ ਮਹਾਰਾਜ ਨਾਲ ਪ੍ਰਸ਼ਨ ਉਤਰ ਵਾ ਬਾਰਤਾ ਅਲਾਪ ਤੋਂ ਰਹਿਤ ਹੋਈ ਹੋਈ) ਰਸਨਾ ਤਾਂਈ ਬਿਰਹੋਂ ਬਿਆਪਿਆ ਹੋਯਾ ਹੈ, ਅਤੇ ਪਾਰਸ (ਰੂਪ ਚਰਣਾਂ) ਨੂੰ ਪਰਸਦਿਆਂ-ਭਾਵ ਚਰਣ ਪਲੋਸਦਿਆਂ ਅੰਕਮਾਲ (ਮਾਲਾ ਦੇ ਅੰਗ) ਸੀਨੇ ਨਾਲ (ਉਨਾਂ ਨੂੰ)ਲਗਾ ਲੈਣ ਦੇ(ਘਾਟੇ ਕਾਰਣ ਸੀਨੇ-ਰਿਦੇ ਨੂੰ)ਬਿਰਹਾ ਬਿਆਪ ਰਿਹਾ ਹੈ

ਸਿਹਜਾ ਗਵਨ ਬਿਰਹਾ ਬਿਆਪੇ ਚਰਣ ਹੁਇ,

ਪ੍ਰੇਮ ਰਸ ਬਿਰਹ ਸ੍ਰਬੰਗ ਹੁਇ ਸਚਨ ਕੈ ॥

ਅਰਥ-ਸ਼ਜਨ ਕਾਲ ਵਿਖੇ (ਸਤਿਗੁਰਾਂ ਦੇ ਸਮੀਪ) ਜਾਣ ਦੀ ਤਾਂਘ ਅਰਥਾਤ ਏਕਾਂਤ ਬਾਸੀ ਧਾਰਨਾ ਦੀ ਧਾਇ ਪੈਰਾਂ ਵਿਚ ਬਿਰਹੇ ਨੂੰ ਬਿਆਪਿਤ ਕਰ (ਪਸਾਰ) ਰਹੀ ਹੈ, ਅਤੇ (ਸਮੂਲਚੀ ਨਿਕਟਤਾ ਦੇ ਘਾਟੇ ਕਾਰਣ) ਪ੍ਰੇਮ ਰਸ ਦਾ ਬਿਰਹਾ ਸਮੂਹ ਅੰਗਾਂ ਵਿਖੇ ਹੀ ਸਚਨ (ਸਿਕੋੜ, ਕੁੰਠਿਤਤਾ ਉਤਪੰਨ ਕਰ ਰਿਹਾ ਹੈ-ਭਾਵ ਕੁੱਲੈ ਪੈ ਪੈ ਜਾਂਦੇ ਹਨ । ਗੱਲ ਕੀਹ ਕਿ:-

ਰੋਮ ਰੋਮ ਬਿਰਹ ਬ੍ਰਿਥਾ ਕੈ ਬਿਹਬਲ ਭਈ,

## ਸਸਾ ਜਿਉ ਬਹੀਰ ਪੀਰ ਪ੍ਰਬਲ ਤਚਨ ਕੈ ॥ ੨੦੩ ॥

ਅਰਥ–(ਇਸ ਭਾਂਤ) ਰੋਮ ਰੋਮ ਵਿਖੇ ਬਿਰਹੇ ਦੇ ਬਿਆਪਨ ਕਰਕੇ (ਮੇਰੀ) ਬਿਰਥਾ (ਦਸ਼ਾ) ਬਿਹਬਲ (ਬੇਹਾਲ–ਨਿਢਾਲ) ਹੋ ਰਹੀ ਹੈ, ਜਿਸਤਰਾਂ ਕਿ (ਚਾਰੋਂ ਪਾਸੀਂ) ਸਹੇ ਵਿਚਾਰੇ ਉਪਰ ਸ਼ਿਕਾਰੀਆਂ ਦਾ ਵਹੀਰ (ਝੁੰਡ ਇਕੋ ਵਾਰ ਹੀ) ਆਨ ਪਵੇ ਤਾਂ (ਕੋਈ ਪਾਸਾ ਨਾਂ ਸੁਝਦਾ ਦਿੱਸ) ਓਸਨੂੰ ਪ੍ਰਬਲ ਪੀੜਾ (ਅਸਹਿ ਕਸ਼ਟ) ਰੂਪ ਹੋ ਤਾੜਿਆ ਕਰਦਾ ਹੈ (ਤੀਕੂੰ ਹੀ ਮੇਰੀ ਦਸ਼ਾ ਬੀਤ ਰਹੀ ਹੈ) ॥ ੨੦੩ ॥

ਵੀਚਾਰः–

ਜਿਸ ਸਮੇਂ ਭਾਈ ਸਾਹਬ 'ਸ਼ਬਦ ਬਿਬੇਕ ਹੀਨ ਨਰ ਪਸ਼ੂ'–ਦੇ ਪ੍ਰਸੰਗ ਪੁਰ ਉਚਾਰ ਰਹੇ ਸਨ ਤਾਂ ਮਾਨੋ ਅਪਨੇ ਭਗੌੜੇ ਪਨ ਦੀ ਦਸ਼ਾ ਓਨਾਂ ਨੂੰ ਯਾਦ ਵਿਚ ਆ ਗਈ ਜਦ ਕਿ ਸਤਿਗੁਰੂ ਦੇ ਵਿਛੋੜੇ ਨੇ ਆਨ ਨਪੀੜ ਦਿੱਤੀ, ਜਿਸ ਦਾ ਖ਼ਾਕਾ ਆਪ ਨੇ ਇਸ ਕਬਿੱਤ ਦੁਆਰੇ ਖਿੱਚਕੇ ਦੱਸਿਆ ਹੈ। ਜਿਸ ਵੇਲੇ ਪ੍ਰੇਮੀ ਅਰੁ ਪ੍ਰੀਤਮ ਦੇ ਸੰਜੋਗ ਮੇਲੇ ਵਿਚ ਕੋਈ ਵਿੱਥ ਆਨ ਵਾਪਰਨ ਦੀ ਘਟਨਾਂ ਆਣ ਵਰਤਜਾ ਕਰਦੀ ਹੈ ਤਾਂ ਪਜਾਰੇ ਦੇ ਮਿਲਾਪ ਦੀ ਸਿੱਕ ਅੰਦਰ ਜੋ ਦਸ਼ਾ ਅੰਦਰਲੀ ਹੁੰਦੀ ਹੈ, ਓਸ ਦਾ ਨਾਮ "ਬਿਰਹਾ"–ਕਹੀਦਾ ਹੈ। ਮਿਲਾਪ ਵਿਚ ਸੱਚਮੁੱਚ ਹੀ ਐਡਾ ਆਨੰਦ ਨਹੀਂ ਹੁੰਦਾ ਜਿਡਾ ਕਿ ਬਿਰਹੇ ਵਿੱਚ। ਕਿਉਂਕਿ ਬਿਰਹੋਂ ਵਿਚ ਪਜਾਰੇ ਦੀ ਯਾਦ ਤਾਜ਼ੀ ਰਹਿੰਦੀ ਹੈ। ਜਿਸ ਮਿਲਾਪ ਵਿਚ ਵਿਛੋੜਾ ਨਹੀਂ ਆਨਕੇ ਵਾਪਰਦਾ ਓਹ ਮਿਲਾਪ ਚਿਰ ਸਥਾਈ (ਚਿਰਾਂ ਪ੍ਰਜੰਤ ਨਿਭਨ ਵਾਲਾ) ਨਹੀਂ ਹੁੰਦਾ ਅਤੇ ਬਿਰਹੇ ਦੀ ਸੱਟ ਖਾਕੇ ਹੀ ਪ੍ਰੇਮ ਅਟੱਲ ਮਿਲਾਪ ਦੇ ਦਰਜੇ ਵਿਚ ਪੁਗਜਾ ਕਰਦਾ ਹੈ। ਇਸੇ ਕਰਕੇ ਹੀ "ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨ। ਨਾਨਕ ਜਿਸ ਤਨ ਮੇਂ ਬਿਰਹਾ ਨਹੀ ਸੋ ਤਨ ਜਾਣ ਮਸਾਨ"–ਇਸ ਪ੍ਰਕਾਰ ਗੁਰੂ ਮਹਾਰਾਜ ਨੇ ਉਚਾਰਜਾ ਹੋਯਾ ਹੈ ॥–॥

ਉਕੂ ਬਿਰਹਤੁਰ ਪੁਰਖ ਕਿਸ ਪ੍ਰਕਾਰ ਗੁਰੂ ਮਹਾਰਾਜ ਦਾ ਪ੍ਰੇਮ ਪਾਤ੍ਰ ਬਣ ਸਰਬ ਸ੍ਰੋਮਣੀ ਬਣਜਾ ਕਰਦਾ ਹੈ–ਇਹ ਬਿਵਸਥਾ ਨਿਰੂਪਦੇ ਹੋਏ ਬ੍ਰਿਹ ਗ੍ਰਸਤਾਂ ਦੇ ਹੌਸਲੇ ਵਧੌਂਦੇ ਹਨः–

## ਕਿੰਚਿਤ ਕਟਾਛ ਕ੍ਰਿਪਾ ਬਦਨ ਅਨੂਪ ਰੂਪ,
## ਅਤਿ ਅਚਰਜ ਮੈ ਨਾਯਕਾ ਕਹਾਈ ਹੈ ॥

ਅਰਥ–(ਉਕੂ ਬਿਰਹਾਤੁਰ ਸਿੱਖ ਉਪਰ ਜਦ ਸਤਿਗੁਰੂ) ਕਿੰਚਿਤ 'ਭਰ–ਥੋੜੀ ਮਾਤ੍ਰ ਕ੍ਰਿਪਾ ਭਰੀ ਚਿਤਵਨ ਨਾਲ ਤਕੱਦੇ ਹਨ ਤਾਂ ਓਸਦੇ ਬਦਨ (ਚਿਹਰੇ) ਉਪਰ ਅਨੂਪਮ ਰੂਪ ਵਾਲੀ–ਅਤਯੰਤ ਅਚਰਜ ਭਾਵ ਵਾਲੀ ਦਮਕ (ਆਤਮਿਕ ਓਜ) ਪ੍ਰਗਟ ਹੋ ਪੈਂਦੀ ਹੈ, ਜਿਸ ਕਰਕੇ ਉਹ (ਸਮੂਹ ਗੁਰਮੁਖਾਂ ਦੀ) ਨਾਯਕਾ–ਸਿਰੋਮਣੀ (ਪ੍ਰਧਾਨ) ਅਖਵਣ ਲਗ ਪੈਂਦੀ ਹੈ–ਭਾਵ, ਜਿਗਜਾਸੂ ਸਿਖਯਾ ਲੈਕੇ ਸਿੱਖ ਬਣ, ਸਤਿਗੁਰਾਂ ਦਾ ਮਨਭੌਂਦਾ ਬਣਦੇ ਸਾਰ ਹੀ, ਸਭ ਨਾਮ ਧਰੀਕ ਸੇਵਕਾਂ ਸਿੱਖਾਂ ਦਾ ਮੁਖੀਆ–ਪੂਰਣ ਗੁਰਮੁਖ ਬਣ ਜਾਯਾ ਕਰਦਾ ਹੈ ॥

ਲੋਚਨ ਕੀ ਪੁਤਰੀ ਮੈ ਤਨਕ ਤਾਰਕਾ ਸਯਾਮ,
ਤਾਕੋ ਪ੍ਰਤਿ ਬਿੰਬ ਤਿਲ ਬਨਿਤਾ ਬਨਾਈ ਹੈ ॥

ਅਰਥ-(ਜਿਸ ਗੁਰੂ ਭਰਤੇ ਪ੍ਰਾਯਣ ਰਹਣ ਹਾਰੀ ਉਹ ਗੁਰਮੁਖ ਭਾਵੀ) ਬਨਿਤਾ-(ਗੁਰੂਮਹਾਰਾਜਦੇਪ੍ਰੇਮਦਾਨਿਵਾਸਸਥਾਨਹੋਣਕਾਰਣ)ਗੁਰੂਮਹਲਾ ਨੇ, ਨੇਤ੍ਰਾਂ ਦੀ ਪੁਤਲੀ ਵਿਖੇ ਸਯਾਮ ਰੰਗੀ ਸੂਖਮ ਤਾਰੀ(ਧੀਰੀ) ਦੇ ਪ੍ਰਤਿਬਿੰਬ-ਪਰਛਾਵੇਂ ਯਾ ਪਰਤੋ ਨੂੰ ਤਿਲ (ਬਿੰਦੀ) ਸਮਾਨ ਬਣਾ ਰਖਯਾ ਹੈ। ਭਾਵ, ਨੇਤ੍ਰਾਂ ਦੀਆਂ ਪੁਤਲੀਆਂ ਤੋਂ ਪਰੇ ਪਿਛਵਾੜ ਵਿਖੇ ਜੋ ਉਲਟਵਾਂ ਪ੍ਰਕਾਸ਼-ਪ੍ਰਕਾਸ਼ ਦਾ ਸੋਮਾ, ਅੰਦਰ ਹੈ ਗੁਰਮੁਖ ਉਸ ਦੀ ਬਿੰਦੀ ਬਣਾਈ ਰਖਦਾ ਹੈ-ਅਰਥਾਤ ਗੁਰੂ ਮਹਾਰਾਜ ਦੀ ਪੂਰਣ ਪ੍ਰਸੰਨਤਾ ਪ੍ਰਾਪਤੀ ਖਾਤਰ ਸਦੀਵ ਕਾਲ ਧਯਾਨ ਵਿਚ ਇਸਥਿਤ ਰਹਿੰਦਾ ਹੈ ॥

ਕੋਟਿਨ ਕੋਟਾਨਿ ਛਬਿ ਤਿਲ ਛਿਪਤ ਛਾਹ,
ਕੋਟਿਨ ਕੋਟਾਨਿ ਸ਼ੋਭ ਲੋਭ ਲਲਚਾਈ ਹੈ ॥

ਅਰਥ-ਕ੍ਰੋੜਾਂ ਕੋਟੀਆਂ ਛਬਿ (ਸੁੰਦ੍ਰਤਾ) ਉਸ ਤਿਲ ਦੀ ਛਾਯਾ ਵਿਚ ਛਪੀਆਂ ਰਹਿੰਦੀਆਂ ਹਨ ਅਰੁ ਕ੍ਰੋੜਾਂ ਕੋਟੀਆਂ ਹੀ(ਖੰਡਾਂ ਬ੍ਰਹਮੰਡਾਂਦੀ ਸ਼ੋਭਾ ਉਕ੍ਤ ਤਿਲ ਦੀ ਸ਼ੋਭਾ ਤੋਂ ਸ਼ੋਭਾਯਮਾਨ ਹੋਣ ਲਈ ਲੁਭਿਤ ਹੋ ਲਲਚਦੀ ਰਹਿੰਦੀ ਹੈ॥

ਕੋਟਿ ਬ੍ਰਹਮੰਡ ਕੇ ਨਾਯਕ ਕੀ ਨਾਯਕਾ ਭਈ,
ਤਿਲ ਕੇ ਤਿਲਕ ਸਰਬ ਨਾਯਕਾ ਮਿਟਾਈ ਹੈ ॥੨੦੪॥

ਅਰਥ-ਕ੍ਰੋੜਾਂ (ਅਨੰਤਾਂ) ਹੀ ਬ੍ਰਹਮਾਂਡਾਂ ਦਾ ਮਾਲਕ (ਨਜੰਤਾ-ਪ੍ਰੇਰਕ) ਅੰਤਰਜਾਮੀ ਜੋ ਹੈ, ਓਸਦੀ ਨਾਯਕਾ (ਜਦ, ਸ੍ਵਾਮਨੀ ਭਾਵ ਨੂੰ (ਅਨੰਨ ਸਰੂਪਤਾ ਨੂੰ) ਪ੍ਰਾਪਤ ਹੋ ਜਾਵੇ ਤਾਂ ਉਸ ਤਿਲ ਦੇ ਤਿਲਕ (ਦੀ ਦਮਕ ਅਗੇ ਸਭ ਹੀ ਨਾਯਕਾ (ਪੂਰਬਕਾਲ ਵਿਖੇ ਭਗਤੀ ਭਾਵ ਕਰਕੇ ਸਿਰੋਮਣਿ ਹੋਣ ਦਾ ਅਭਿਮਾਨ ਕਰਣ ਹਾਰੇ ਰਿਖੀ ਮੁਨੀ ਜਨ) ਮਾਤ ਪੈ ਜਾਂਦੇ ਹਨ ॥ ਯਥਾ ਗੁਰੂ ਗ੍ਰੰਥ ਪ੍ਰਮਾਣਃ-

"ਗੰਗ ਜਮੁਨ ਕੇ ਅੰਤਰੇ ਸਹਜ ਸੁੰਨ ਕੇ ਘਾਟ।
ਤਹਾਂ ਕਬੀਰੈ ਮਟ ਕੀਆ ਖੋਜਤ ਮੁਨਿ ਜਨ ਬਾਟ"॥
(ਦੇਖੋ ੧੪੦ ਵਾ ੧੪੧ ਕਬਿੱਤ ਭੀ) ॥ ੨੦੪ ॥

ਬਿਰਹੀ ਨਿਰਗੁਣ ਸਰਗੁਣ ਸਰੂਪ ਦਾ ਦੀਦਾਰਾ ਲੈਂਦਾ ਹੋਯਾ ਸਮਾਧੀ ਅਰੁ ਉਥਾਨ ਨੂੰ ਲਗਾਤਾਰ ਅਨਭਉ ਕਰਯਾ ਕਰਦਾ ਹੈ:-

ਸੁਪਨ ਚਰਿਤ੍ਰ ਚਿਤ੍ਰ ਬਾਨਕ ਬਨੇ ਬਚਿਤ੍ਰ,
ਪਾਵਨ ਪਵਿਤ੍ਰ ਮਿਤ੍ਰ ਆਜ ਮੇਰੇ ਆਏ ਹੈ ॥

ਅਰਥ-ਸੁਪਨੇ ਦੇ ਚਰਿਤ੍ਰ (ਚੇਸ਼ਟਾ) (ਸਮਾਨ) ਚਿਤ੍ਰ (ਸਰੂਪ) ਵਾਲਾ, ਬਾਨਕ (ਵੇਸ = ਵਜੋਂਤ = ਬਾਣਾ) ਬਣਾਯਾ ਹੋਯਾ ਅਰਥਾਤ ਢਾਲਿਆ ਹੋਯਾ ਹੈ ਜਿਨਾਂ ਨੇ-ਵਿਚਿਤ੍ਰ (ਅਦਭੁਤ = ਇਕ ਰੰਗ ਵਿਚ ਅਨੇਕ ਰੰਗ ਦਿਖਾਣ ਵਾਲਾ,

ਐਸੇ (ਸਭ ਦੇ) ਮਿਤ੍ਰ (ਦਿਲ ਲੈਕੇ ਦਿਲ ਦੇਣ ਵਾਲੇ ਸਤਿਗੁਰੂ) ਜੋ ਆਪ ਪਵਿਤ੍ਰ (ਸ੍ਵੱਛ = ਸੁੱਧ ਸਰੂਪ) ਹਨ ਤੇ ਹੋਰਨਾਂ ਜਗਜਾਸੂਆਂ ਸਿੱਖਾਂ ਸੇਵਕਾਂ ਸਰਨਾਗਤਾਂ ਨੂੰ ਨਿਰਮਲ (ਨਿਸ਼ਪਾਪ = ਨਿਹਕਲੰਕ) ਨਿਰਦੋਖ ਬਨਾਣਹਾਰੇ—ਪਾਵਨ ਹਨ (ਉਹ ਪਰਮ ਪ੍ਰਕਾਸ਼ ਰੂਪ ਗੁਰੂ ਮਹਾਰਾਜ) ਅੱਜ (ਇਸ ਦਿਨ) ਇਸ ਜਨਮ ਵਿਖੇ ਮੇਰੇ (ਮੇਰੇ ਆਪੇ ਦੇ ਘਰ) ਆਏ (ਸਾਖਜਾਤਕਾਰਿਤਾ ਨੂੰ ਪ੍ਰਾਪਤ ਹੋਏ) ਹਨ ॥

**ਪਰਮ ਦਇਆਲ ਲਾਲ ਲੋਚਨ ਬਿਸਾਲ-ਮੁਖ,**
**ਬਚਨ ਰਸਾਲ ਮਧੁ ਮਧੁਰ ਪੀਆਏ ਹੈ ॥**

ਅਰਥ—ਬਿਰਹਾਤੁਰ ਮਗਨਾਨੀ ਦਸ਼ਾ ਵਿਚ (ਬਾਰੰ ਬਾਰ ਝਲਕਾ ਦੇਣ ਕਰਕੇ ਉਹ) ਅਤਜੰਤ ਕਰਕੇ ਦਯਾ ਦੇ ਮੰਦਰ ਹਨ। ਅਤੇ ਲਾਲ = ਪਜਾਰੇ (ਮਨ-ਭੌਂਦੇ) ਵਾ ਮਸਤਾਨੇ ਨੇਤ੍ਰ—ਬਿਸਾਲ(ਖਿੜੇ ਹੋਏ ਹਨਜਿਨਾਂਦੇ,ਅਥ੍ਵਾਬਿਸਾਲ = ਚੌੜਾ (ਪ੍ਰਫੁਲਿਤ ਹੋਯਾ ਹੋਯਾ) ਹੈ ਜਿਨਾਂ ਦਾ ਮੁਖ (ਚਿਹਰਾ),ਅਤੇ ਜੋ (ਐਸੇ ਮੁਖ ਥੀਂ,ਰਸ (ਪਜਾਰ = ਆਨੰਦ) ਦੇ ਅਸਥਾਨ ਮਿਠੇ ਮਿਠੇ ਬਚਨ ਬੋਲਕੇ (ਮਾਨੋਂ) ਅੰਮ੍ਰਿਤ ਪਿਔਂਦੇ ਹਨ ॥

**ਸੋਭਤ ਸਿਹਜਾਸਨ ਬਿਲਾਸਨ ਦੈ ਅੰਕਮਾਲ,**
**ਪ੍ਰੇਮ ਰਸ ਬਿਸਮ ਹੁਇ ਸਹਜ ਸਮਾਏ ਹੈ ॥**

ਅਰਥ—ਸਹਜ ਅਵਸਥਾ ਦਾ ਆਸਨ (ਇਸਥਿਤੀ ਦਾ ਅਸਥਾਨ)ਜੋਹਿਰਦਾ (ਦਿਲ) ਹੈ ਉਸ ਉਪਰ ਸ਼ੋਭਾਯਮਾਨ ਹੋਕੇ, ਅੰਕਮਾਲ (ਸੀਨੇ ਲਗਾ ਲਗਾ-ਦਿਲ ਦੀਆਂਲੈਂਦੇਂਦਿੰਦੇ)ਬਿਲਾਸਨ(ਕਈ ਭਾਂਤ ਦੀਆਂਕ੍ਰੀੜਾਂਵਾ ਕਲੋਲਕੀਤੇ)ਅਥ੍ਵਾਆਨੰਦ ਬਖਸ਼ੇ। (ਤੇ ਇਸ ਤਰਾਂ) ਪ੍ਰੇਮ ਰਸ ਕਰਕੇ ਬਿਸਮ (ਆਪਣੋਂ ਬਾਹਰਹੋਏ—ਅਰਥਾਤ ਸਧਾਰਣ ਜੀਵਾਂ ਦੀ ਸਮਤਾ ਤੋਂ ਟੱਪੇ ਹੋਏ ਮੈਨੂੰ) ਅਪਣੇ ਸਹਜ ਸਰੂਪ ਵਿਚ ਸਮਾ (ਲੀਣ ਕਰ) ਲਿਆ ॥

**ਚਾਤ੍ਰਿਕ ਸ਼ਬਦ ਸੁਨਿ ਅਖੀਆਂ ਉਘਰ ਗਈ,**
**ਭਈ ਜਲਮੀਨ ਗਤਿ ਬਿਰਹ ਜਗਾ ਏ ਹੈ ॥੨੦੫॥**

ਅਰਥ—(ਜਿਸ ਅਵਸਥਾ ਵਿਚੋਂ "ਜੈ ਜੈ ਸਬਦ ਅਨਾਹਦ ਬਾਜੇ। ਸੁਣਿ ਸੁਣਿ ਆਨੰਦ ਕਰੇ ਪ੍ਰਭੁ ਗਾਜੇ। ਪ੍ਰਗਟੇ ਗੋਪਾਲ ਮਹਾਤ ਕੈ ਮਾਥੇ..............." ॥ ਬਚਨ ਅਨੁਸਾਰ) ਚਾਤ੍ਰਿਕ (ਪਪੀਹੇ) ਦੀ ਇਕ ਸਮ ਰਟ ਵਤ ਅਨਹਦ ਸਬਦ ਦੀ ਧੁਨੀ ਨੂੰ ਸੁਨਣ ਸਾਰ (ਲਿਵਲੀਨ ਦਸ਼ਾ ਵੱਲੋਂ) ਅਖੀਆਂ ਉਘੜ ਗਈਆਂ(ਦਜਨ ਖੁਲ੍ਹ ਗਿਆ) (ਬਹਰਮੁਖੀ = ਉਥਾਨ ਹੋ ਗਿਆ)। ਜਦ ਕਿ ਜਲ ਵਿਚ ਲੀਨ (ਗਰਕ ਹੋਈ ਹੋਈ) ਮਛੀ ਦੇ ਸ੍ਵਾਦੀਕ ਪਦਾਰਥ ਦੀ ਚਾਟ ਕਾਰਣ (ਉਸਦੇ) ਜਲ ਉਪਰ ਔਣ ਵਾਕੂੰ ਮੈਨੂੰਭੀ ਬਿਰਹੇਨੇ ਜਗਾ ਦਿੱਤਾ—ਭਾਵਉੱਥਾਨਕਰਦਿੱਤਾ॥੨੦੫॥

ਵੀਚਾਰ:—

ਇਸ ਕਬਿਤ ਵਿਖੇ ਭਾਈ ਜੀ ਨੇ ਮਿਲਾਪ ਨਾਲੋਂ ਬਿਰਹੇ ਦੀ ਵਿਸ਼ੇਸ਼ਤਾ

ਅਨੁਭਵ ਦੁਆਰੇ ਦਿਖਾਈ ਹੈ। ਕਯੋਂਕਿ ਇਸ ਮਾਰਗ ਵਿਚ ਮਿਲਾਪ ਜਲ ਵਿਚ ਜਲ ਵਤ ਯਾ ਜੋਤ ਵਿਖੇ ਜੋਤ ਦੇ ਮਿਲ ਜਾਣ ਵਤ ਹੈ। ਜੇਕਰ ਨਰੋਲ ਮਿਲਾਪ ਹੀ ਰਹੇ ਤਾਂ ਪ੍ਰੇਮ ਦੀਆਂ ਅਵਸਥਾਵਾਂ ਨੂੰ ਕੌਣ ਵਰਨਣ ਕਰੇ ਅਰੁ ਕਿਸ ਤਰਾਂ ਦੂਸਰੇ ਅਧਿਕਾਰੀਆਂ ਨੂੰ ਵਾਹਗੁਰੂ ਦੇ ਮਿਲਨ ਦੀ ਉਮੰਗ ਉਮਗੇ। ਅਤੇ ਐਸਾ ਹੀ ਸ੍ਰਿਸ਼ਟੀ ਰਚਨਾਂ ਦੇ ਅੰਦਰ "ਕ੍ਰਮ" (ਦਰਜੇ ਵਾਰ ਰਚਨਾ ਦਾ ਸਿਲਸਿਲਾ)ਵਾਹਗੁਰੂ ਦੀ ਨੇਤ ਦਿਖਾਈ ਦਿੰਦੀ ਹੈ—ਜਿਸ ਕਰਕੇ ਪੂਰਣਤਾ ਪ੍ਰਾਪਤੀ ਪ੍ਰਯੰਤ ਪ੍ਰਾਰਬਧਭੋਗ ਸਮਾਪਤ ਕਰਦਾ ਹੋਯਾ ਗੁਰ ਸਿਖ ਮਿਲਾਪ ਦੀਆਂ ਭੀ ਅਵਸਥਾਵਾਂ ਨੂੰ ਭੂਮਿਕਾ ਕ੍ਰਮ ਅਨੁਸਾਰ ਅਨਭਉ ਕਰਦਾ ਸੂਚਨ ਕਰਾਯਾ (ਜਿਹਾ ਕਿ ਸਮਾਧੀ ਤੋਂ ਉਥਾਨ ਤੇ ਉਥਾਨ ਤੋਂ ਸਮਾਧੀ ਵਿਖੇ ਲਿਵਲੀਨ ਹੋਣ ਦੀ ਬਾਰੰਬਾਰ ਅਨੁਭਵੀ ਪ੍ਰਵਿਰਤੀ ਵਿਖੇ ਸਾਮਰਤੱਖ ਭਾਨ ਹੋਯਾ ਕਰਦਾ ਹੈ॥

ਪ੍ਰਤੱਖ ਅਰਥ ਤੋਂ ਤਾਂ ਬਿਰਹੇ ਦੀ ਤਾਰ ਅਨੁਸਾਰ ਪਜਾਰੇ ਸਤਿਗੁਰੂ ਦਾ ਸਗੁਣ ਸਰੂਪੀ ਦੀਦਾਰ ਹੋਣਾ—ਸਥੂਲ ਦ੍ਰਿਸ਼ਟੀ ਵਾਲੇ ਅਧਿਕਾਰੀਆਂ ਨੂੰ ਦਿਖਾਲਿਆ ਹੈ, ਤੇ ਸੂਖਮ ਦਰਸ਼ੀਆਂ ਨੂੰ ਅਰਥਾਤ ਜਿਨਾਂ ਨੂੰ ਨਿਰਗੁਣ ਸਰੂਪ ਦੀ ਸਮਝ ਆ ਚੁਕੀ ਹੈ ਓਨਾਂ ਲਈ ਸੁਪਨ ਸ੍ਰਿਸ਼ਟੀ ਵਤ ਫੁਰਨੇ ਮਾਤ੍ਰ ਤੇ ਨਿਰਾਕਾਰੋਂ ਸਾਕਾਰ ਸਾਕਾਰੋਂ ਨਿਰਾਕਾਰ ਭਾਵੀ ਸਮਾਧੀ ਦਾ ਪ੍ਰਕਾਰ ਨਿਰੂਪਣਾ ਹੈ, ਜਿਸ ਵਿਖੇ (੧)—ਨਿਰਾਕਾਰ ਦਾ ਪਰਮ ਪ੍ਰਕਾਸ਼ ਮਈ ਅਵਸਥਾ ਵਿਖੇ ਭਾਨ ਹੋਣਾ। (੨)ਸਰੀਰ ਇੰਦ੍ਰੀਆਂ ਆਦ ਸੰਘਾਤ ਤੋਂ ਨਜਾਰਾ ਅਸੰਗ ਹੋ ਨਿਰਵਿਸ਼ੇਸ਼ ਸੱਤਾ ਦਾ ਸਾਖਜ਼ਾਤ ਦਮਕਨਾਂ (੩) ਅਸ਼ਬਦ ਰੂਪ ਸਬਦ ਝੁਨਕਾਰ (੪) ਲਿਵ ਲੀਨ ਉਥਾਨ ਮਈ ਮਸਤੀ ਭਰੇ ਹੁਲਾਰੇ (੫) ਅਰੁ ਅਗੰਮ ਸਰੂਪ ਵਿਖੇ ਮਹਾਨ ਨਿਮਗਨ ਹੋ ਜਾਣਾ ਅਤੇ ਚਿਰ ਕਾਲ ਦੀ ਤਾਬ ਨਾਂ ਲਿਆਕੇ ਉੱਥਾਨ ਹੋ ਪੈਣਾ—ਇਹ ਕ੍ਰਮ ਦਸਜਾ ਹੈ॥

ਸਾਥਹੀ ਜੀਕੂੰ ਲੋਰੀਰੂਪ ਧੁਨੀਨੂੰ ਸੁਣ ਸੁਣਕੇਬੱਚਾ ਸੌਂਜਾਂਦਾ ਤੇ ਲਿਲਕਾਰ ਰੂਪ ਧੁਨੀ ਨਾਲ ਜਾਗ ਪਿਆ ਕਰਦਾ ਹੈ, ਤੀਕੂੰ ਹੀ ਆਪ ਨੇ ਅਨਹਦ ਧੁਨੀ ਦਾ ਮਰਮ ਭੀ ਸੁਝਾਨ ਦਾ ਇਸ਼ਾਰਾ ਕੀਤਾ ਹੈ ਕਿ ਜਿਸ ਤਰਾਂ ਇਹ ਧੁਨੀ ਅਨੁਭਵ ਦੇ ਦੇਸ ਨੂੰ ਚੜ੍ਹਾਈ ਦਾ ਕਾਰਣ ਹੁੰਦੀ ਹੈ ਓਕੂੰ ਖਾਸ ਹਾਲਤਾਂ ਵਿਚ ਉਤਰਾਈ ਵਾ ਉਥਾਨ ਦੀ ਹੇਤੂ ਭੀ ਹੁੰਦੀ ਹੈ। ਇਸਦਾ ਵਿਸ਼ੇਖ ਨਿਰਣਾ ਅਸਾਡੀ ਦੇਵ ਨਾਗ੍ਰੀ ਅਖਰੀਂ ਟਿਪੱਣ ਕੀਤੀ ਪ੍ਰਾਣ ਸੰਗਲੀ ਵਿਚੋਂ ਮਿਲੇਗਾ॥—॥

ਉਕ੍ਤ ਦਸ਼ਾ ਦੀ ਅਪੂਰਬਤਾ ਦੱਸਦੇ ਹੋਏ—ਭਾਈ ਸਾਹਬ ਅਪਣੀ ਨਿਰਮਾਨਤਾ ਪ੍ਰਗਟਾਂਦੇ ਹਨ:—

**ਦੇਖਬੇ ਕਉ ਦ੍ਰਿਸ਼ਟਿ ਨ ਦਰਸ ਦਿਖਾਇਬੇ ਕਉ,**
**ਹੈਸੇ ਪ੍ਰਿਯ ਦਰਸਨ ਦੇਖੀਐ ਦਿਖਾਈਐ॥**

ਅਰਥ—ਦੇਖਬੇ ਕਉ (ਦਰਸ਼ਨ ਦੇ ਵਾਸਤੇ) ਦ੍ਰਿਸਟਿ (ਯੋਗਜ ਅੱਖੀ) ਨਹੀਂ ਹੈ (ਕਯੋਂਕਿ—"ਨਾਨਕ ਸੇ ਅਖੜੀਆ ਬਿਅੰਨ"—ਛੁਖੜੀਆਂ ਹੀ ਹਨ), ਤੇ ਨਾਂ ਉਹ ਦਰਸ਼ਨ ਦਿਖਾਲਨ ਜੋਗਾ ਹੀ ਹੈ, (ਐਸੀ ਹਾਲਤ ਵਿੱਚ ਭਲਾ) ਕਿਸਤਰਾਂ

(ਕੋਈ) ਪਜਾਰੇ (ਪ੍ਰੀਤਮ) ਦੇ ਦਰਸਨਾਂ ਨੂੰ ਦੇਖਨ ਅਤੇ ਦਿਖਾਲਨਦਾ ਜਤਨ ਕਰੇ। ਅਥ੍ਵਾ-ਦੇਖਬੇ(ਦੇਖਣ ਵਾਲੇ) ਨੂੰ ਤਾਂ (ਐਹੋ ਜੇਹੀ) ਨਿਘਾ ਨਹੀਂ ਅਤੇ ਉਹ ਦਰਸਨ (ਐਉਂ ਕਰਕੇ) ਦਿਖਾਲਨ ਜੋਗ ਭੀ ਨਹੀਂ-ਕਿਸਤਰਾਂ ਪਜਾਰੇ ਦੇ ਦਰਸਨ ਨੂੰ ਦੇਖਿਆ ਦਿਖਾਯਾ ਜਾ ਸਕੇ॥

**ਕਹਿਬੇ ਕਉ ਸੁਰਤਿ ਹੈ ਨ ਸ੍ਰਵਨ ਸੁਨਬੇ ਕਉ,**
**ਕੈਸੇ ਗੁਨ ਨਿਧ ਗੁਨ ਸੁਨੀਐ ਸੁਨਾਈਐ॥**

ਅਰਥ-(ਜਦ ਕਿ ਉਕ੍ਤ ਦਰਸ਼ਨ ਸਮੇਂ ਸੱਤੇ ਸੁਧਾਂ ਭੁੱਲੀਆਂ ਹੁੰਦੀਆਂ ਹਨ ਤਦ ਸਮਝ੍ਹ ਹੈ ਕਿ ਓਹ ਬਾਬਤ ਕੁਛ) ਕਹਣ ਵਾਸਤੇ ਸੁਰਤਿ (ਸੋਝੀ = ਸੂਝ) ਕਿਸੇ ਨੂੰ ਨਹੀਂ (ਅਥ੍ਵਾ-ਜਦ ਕਹਿਬੇ = ਕਹਿਣ ਵਾਲੀ ਰਸਨਾਂ ਨੂੰ ਓਸ ਪਜਾਰੇ ਦੇ ਮਨ ਬਾਣੀ ਆਦ ਇੰਦ੍ਰੀਆਂ ਤੋਂ ਪਰੇ ਹੋਣ ਕਰਕੇ ਓਸ ਦੇ ਸੁਨਣ ਸਮਝਨ ਦੀ ਗੰਮਤਾਹੀ ਨਹੀਂ, ਤਾਂ ਫੇਰਉਹ ਕੀਕੂੰ ਗੁਣਾਂ ਨੂੰ ਸੁਣ ਸੁਣਾ ਸਕੇ। ਅਥ੍ਵਾ ਸੁਰਤਿ ਕਹਣ ਵਾਸਤੇ (ਸਮਰੱਥ) ਨਹੀਂ, ਅਰੁ ਐਸਾ ਹੀ ਸੁਨਬੇ ਕਉ (ਸੁਨਣ ਵਾਸਤੇ) (ਉਸਦੇ ਅਨਹਦ ਸਬਦ ਦੇ) ਇਹ ਸਧਾਰਣ ਕੰਨ (ਸਮਰੱਥ) ਨਹੀਂ ਹਨ, ਤਦ ਕਿਸ ਪ੍ਰਕਾਰ ਓਸ ਗੁਣਾਂ ਦੇ ਨਿਧ (ਭੰਡਾਰ ਵਾ ਸਾਗਰ) ਦੇ ਗੁਣਾਂ ਨੂੰ ਸੁਣ ਸਕੀਏ ਯਾ ਸੁਣਾ ਸਕੀਏ॥

**ਮਨ ਮੈ ਨ ਗੁਰਮਤਿ, ਗੁਰਮਤਿ ਮੈ ਨ ਮਨ,**
**ਨਿਹਚਲ ਹੁਇ ਨ ਉਨਮਨ ਲਿਵ ਲਾਈਐ॥**

ਅਰਥ-ਜੋ ਗੁਰਮਤਿ (ਸ਼ਬਦ ਸਿਧਾਂਤ ਵਾ ਗੁਰਉਪਦੇਸ਼ ਦੇ ਮਨਨ ਕਮਾਨ ਤੋਂ ਪ੍ਰਾਪਤ ਹੋਣ ਹਾਰੀ ਅਨੁਭਵ ਰੂਪ ਸਿੱਧੀ) ਹੈ,ਉਹ ਮਨ ਵਿਚ ਨਹੀਂ ਆ ਸਕਦੀ (ਕਜੋਂਕਿ ਰਸਨਾ ਕੰਨ ਆਦਿ ਇੰਦ੍ਰੀਆਂ ਤੋਂ ਅਗੰਮ ਹੋਣ ਵਤ ਉਹ ਮਨ ਤੋਂ ਭੀ ਅਗੋਚਰ ਪਦਵੀ ਹੈ) (ਅਰੁ ਜਿਥੇ ਇਸ ਅਗੋਚਰ ਅਵਸਥਾ ਦੀ ਪ੍ਰਾਪਤੀ ਹੁੰਦੀ ਹੈ ਉਥੇ) ਮਨ ਨਹੀਂ ਰਿਹਾ ਕਰਦਾ-ਭਾਵ:-ਜਦ ਤਕ ਮਨ ਹੁੰਦਾ ਹੈ (ਤਦ ਤਕ ਸੰਕਲਪ ਵਿਕਲਪ ਆਦ ਦੀ ਭਰਮਾਰ ਕਾਰਣ) ਉਥੇ ਗੁਰਮਤਿ ਨਹੀਂ ਆ ਸਕਦੀ ਤੇ ਜਦ ਗੁਰਮਤ ਆ ਜਾਂਦੀ ਹੈ ਉਥੇ ਮਨ ਬਿਲਾਯ ਜਾਂਦਾ ਹੈ। (ਇਸ ਵਾਸਤੇ ਐਸੀ ਦਸ਼ਾ ਵਿਖੇ) ਮਨ ਨਿਚੱਲਾ ਹੋਕੇ ਉਨਮਨੀ ਭਾਵ ਵਿਚ ਨਹੀਂ ਲਿਵ ਲਗੌਂਦਾ (ਅਰਥਾਤ ਲਿਵ ਲੌਣ ਦੀ ਇਸ ਦਸ਼ਾ ਵਿਚ ਕੋਈ ਲੋੜ ਹੀ ਨਹੀਂ ਰਹਿੰਦੀ ਕਜੋਂਕਿ ਮਨ ਦੀ ਅਫੁਰਤਾ ਅਤੇ ਲਿਵ ਸਤੇ ਹੀ ਇਸ ਦਸ਼ਾ ਵਿਚ ਲੀਨ ਹੁੰਦੀਆਂ ਹਨ)॥

**ਅੰਗ ਅੰਗ ਭੰਗ ਰੰਗ ਰੂਪ ਕੁਲ ਹੀਨ ਦੀਨ,**
**ਕੈਸੇ ਬਹੁ ਨਾਇਕ ਕੀ ਨਾਇਕਾ ਕਹਾਈਐ॥੨੦੬॥**

ਅਰਥ- ਗੱਲ ਕੀਹ ਕਿ ਇਸ ਦਸ਼ਾ ਵਿਚ, ਅੰਗਾਂ (ਇੰਦ੍ਰੀਆਂ) ਦੇ ਤਾਂ ਇਸ ਪ੍ਰਕਾਰ ਅੰਗ ਭੰਗ ਹੋਏ ਹੁੰਦੇ ਹਨ, ਅਰੁ ਰੰਗ ਰੂਪ (ਦੇਹ ਸੰਘਾਤ ਭੀ ਅਥ੍ਵਾ ਹੋਰ ਚੱਜ ਆਚਾਰ ਰੂਪ ਵਾਲੀ ਜੋਗਤਾ) ਭੀ ਭੰਗ ਹੋਈ ਹੋਈ, ਭਾਵ ਵਿਸਿਮ੍ਰਤੀ ਦੇ ਮਾਰਗ ਨੂੰ ਸਿਧਾਰੀ ਹੋਈ ਹੁੰਦੀ ਹੈ, ਤਥਾ ਕੁਲ ਹੀਨ (ਕੁਲ ਗੋਤ੍ਰ ਦਾ ਅਭਿਮਾਨ ਵਾ ਸੰਪ੍ਰਦਾਯਕ ਅਧਜਾਸ

ਤੋਂ ਭੀ) ਰਹਤ ਹੋਏ ਹੋਈਦਾ ਹੈ, ਅਤੇ ਅਤਯੰਤ ਨਿੰਮ੍ਰਤਾ ਭਾਵੀ (ਨਿਰਮਾਨ–ਅਤਿਸੈਂ ਕਰਕੇ ਹੌਲੀ ਫੁੱਲ ਕੋਮਲ) ਉਹ ਦੀਨ ਅਵਸਥਾ ਹੁੰਦੀ ਹੈ (ਜਿਸਨੂੰ ਕਿਸੇ ਪ੍ਰਕਾਰ ਭੀ ਵਰਨਣ ਨਹੀਂ ਕੀਤਾ ਜਾ ਸਕਦਾ), ਤਾਂ ਭਲਾ ਬਹੁਨਾਇਕ (ਠਾਕਰ) ਸ੍ਰਿਸ਼ਟੀ ਨਾਥ ਦੀ ਨਾਇਕਾ (ਸ੍ਵਾਮਿਨੀ) ਭੀ ਕਿਸ ਪ੍ਰਕਾਰ ਆਖੀ ਜਾ ਸਕੇ। ਭਾਵ–ਬਿਰਹੇ ਦੀ ਤਾਰ ਵਿਚ ਮਗਨਾਨੇ ਪੁਰਖ ਨੂੰ ਜੋ ਅਨਭਉ ਹੁੰਦਾ ਹੈ ਓਸਨੂੰ ਕਿਸੇ ਪ੍ਰਕਾਰ ਭੀ ਵਰਨਣ ਨਹੀਂ ਕੀਤਾ ਜਾ ਸਕਦਾ॥ ੨੦੬॥

ਵੀਚਾਰ:–

ਪਿਛਲੇ ਕਬਿੱਤ ਵਿਚ ਦਰਸਨ ਧਯਾਨ ਤੇ ਅਨਹਦ ਧੁਨੀ ਦਾ ਇਸ਼ਾਰਾ ਮਿਲਦਾ ਹੈ ਜਿਨਾਂ ਦੇ ਵਰਨਣ ਕਰਣ ਵਿਚ ਮਨ ਬਾਣੀ ਆਦ ਇੰਦ੍ਰੀਆਂ ਦੀ ਅਸਮਰੱਥਤਾ ਦਿਖਾਈ ਗਈ ਹੈ। ਅਰੁ ਨਾਲ ਹੀ ਭਾਈ ਸਾਹਬ ਜਿਸ ਬਿਰਹੇ ਦੇ ਫੇੜੇ ਵਿਚ ਫੱਥੇ ਪਏ ਹਨ, ਓਸਤੋਂ ਤਾਜ਼ਾ ਤਜਰਬਾ ਹੋਣ ਕਰਕੇ ੨੦੪ ਅੰਕ ਦੇ ਕਬਿੱਤ ਦੀ ਅੰਤਲੀ ਤੁਕ ਵਿਚ ਉਚਾਰੇ ਪਦ ਤੋਂ ਅਭਿਮਾਨ ਦੀ ਗੰਧ ਨਾਂ ਪਾਈ ਜਾ ਸਕੇ–ਮਾਨੋ ਇਥੇ ਉਸ ਵੱਲੋਂ ਸੰਭਾਲਾ ਕਰਦੇ ਹਨ, ਕ੍ਯੋਂਕਿ ਕਈ ਗਯਾਨੀ ਓਸ ਕਬਿੱਤ ਨੂੰ ਘੋੜੇ ਖ਼੍ਰੀਦਨ ਜਾਣ ਦੀ ਆਗਯਾ ਸਮੇਂ ਦਾ ਉਚਾਰਯਾ ਕਹਿੰਦੇ ਹਨ। ਪਰ ਓਸ ਭਾਵ ਉਪਰ ਅਰਥ ਹੋਣ ਵਿਚ ਅਭਿਮਾਨ ਦਾ ਤੋਦਾ ਭਾਈ ਜੀ ਦੀ ਸ਼ਾਨ ਨੂੰ ਵੱਟਾ ਲਗਾਨ ਦਾ ਕਾਰਣ ਦੀਹਦਾ ਹੈ। ਅਤੇ ਬਿਰਹੇ ਧਯਾਨ ਦੇ ਪ੍ਰਸੰਗ ਨਾਲ ਉਸ ਤਰਾਂ ਦੇ ਅਰਥਾਂ ਦਾ ਅਨਜੋੜ ਹੈ। ਜਿਸ ਕਰਕੇ ਓਸ ਭਾਵ ਵੱਲ ਧਯਾਨ ਨਹੀਂ ਦਿੱਤਾ ਗਿਆ ॥–॥

ਬਿਰਹੇ ਗ੍ਰਸਤਾਂ ਪ੍ਰੇਮੀਆਂ ਦੀ ਅੰਦਰਲੀ ਦਸ਼ਾ ਵਰਨਣ ਕਰਨੋ ਅਸਮਰੱਥਤਾ ਦਿਖੌਂਦੇ ਮਾਨੋ ਸ੍ਰੋਤਿਆਂ ਦੀ ਜਿਗਯਾਸਾ ਅਨੁਸਾਰ ਬਾਹਰਲੀ ਦਸਾ ਓਨਾਂ ਦੀ ਨਿਰੂਪਦੇ ਹਨ:–

**ਬਿਰਹ ਬਿਓਗ ਰੋਗ ਦੁਖਿਤ ਹੁਇ ਬਿਰਹਨੀ,**
**ਕਹਤ ਸੰਦੇਸ ਪਥਿਕਨ ਪੈ ਉਸਾਸ ਤੇ॥**

ਅਰਥ–ਬਿਰਹੇ ਤੋਂ ਉਤਪੰਨ ਹੋਏ ਵਿਛੋੜੇ ਰੂਪ ਰੋਗ ਨਾਲ ਪੀੜਤ ਹੋਈ ਹੋਈ (ਆਤੁਰ ਆਈ ਹੋਈ) ਬਿਰਹਨੀ ਇਸਤ੍ਰੀ ਜੀਕੂੰ ਲਾਜ ਕੁਲਾਜ ਆਦ ਨੂੰ ਵਿਸਾਰਕੇ, ਉਸਾਸ = ਉਭੇ ਸਾਹ (ਹੌਕਿਆਂ ਨੂੰ ਲੈਂਦੀ ਹੋਈ) ਪਥਿਕਾਂ (ਪਾਂਧੀਆਂ) ਰਾਹ ਜਾਂਦਿਆਂ ਮੁਸਾਫਰਾਂ (ਪੰਧਾਊਆਂ) ਨੂੰ ਸਨੇਹੇ ਦਿਆ ਕਰਦੀ ਹੈ॥

**ਦੇਖਹੁ ਤ੍ਰਿਗਦ ਜੋਨਿ ਪ੍ਰੇਮ ਕੈ ਪਰੇਵਾ ਪਰ ਕਰ,**
**ਨਾਰਿ ਦੇਖਿ ਟੂਟਤ ਅਕਾਸ ਤੇ॥**

ਅਰਥ–(ਤੀਕੂੰ ਹੀ ਗੁਰਮੁਖ ਬਿਰਹਨੀ ਐਉਂ ਆਖਯਾ ਕਰਦੀ ਹੈ) ਕਿ ਹੇ ਭਾਈਓ! ਟੇਢੀਆਂ (ਤਾਮਸੀ) ਜੂਨਾਂ ਵੱਲ ਤਾਂ ਤੱਕੋ, ਕਿ ਪਰੇਵਾ (ਕਬੂਤਰ) ਕੀਕੂੰ ਨਾਰਿ ਦੇਖ (ਕਬੂਤਰੀ ਨੂੰ ਦੇਖਦੇ ਸਾਰ) ਅਕਾਸ਼ ਤੋਂ (ਭਾਵ ਅਕਾਸ਼ ਵਿਚ ਉਡਾਰੀਆਂ ਮਾਰਦਾ ਹੋਯਾ) ਪਰ ਕਰ (ਖੰਭ ਮਾਰਦਾ ਮਾਰਦਾ) ਇਕੋ ਵਾਰ ਹੀ ਉਸ ਉਪਰ ਆਨ ਟੁੱਟਦਾ (ਅਰਥਾਤ ਆਨ ਮਿਲਦਾ) ਹੈ॥

**ਤੁਮ ਤੈ ਚਤੁਰ ਦੈਸ ਬਿਦਿਆ ਕੇ ਨਿਧਾਨ ਪ੍ਰਿਅ,**
**ਤ੍ਰਿਆ ਨ ਛਡਾਵਹੁ ਬਿਰਹਿ ਰਿਪੁ ਤ੍ਰਾਸਤੇ ॥**

ਅਰਥ–(ਰੱਲਤੋੜਕੇ)ਤੁਸੀਂ ਤਾਂ ਹੇ ਪ੍ਰੀਤਮ ਸਤਿਗੁਰੋ ! ਚੌਦਾਂ ਵਿਦਜਾ ਦੇ ਭੰਡਾਰ ਭਾਵ,ਸ਼ੁੱਧ ਸਾਤ੍ਵਿਕ ਸਰੂਪ ਹੋ, ਕਜੋਂ ਨਹੀਂ (ਆਪਣੇ ਆਸਰੇ ਪਰਣੇ ਜੀਊਣ ਵਾਲੀ ਇਕ ਮਾਤ੍ਰ ਆਪ ਦੀ ਹੀ ਕਾਮਨਾਂ ਪ੍ਰਾਇਣ ਰਹਣ ਹਾਰੀ ਜਿਗਜ਼ਾਸੂ ਰੂਪੀ) ਇਸਤ੍ਰੀ ਨੂੰ ਵਿਛੋੜੇ ਰੂਪ ਸ਼ਤ੍ਰ ਦੇ ਭੈ ਤੋਂ ਛੁਡੌਂਦੇ ?

**ਚਰੈਨ ਬਿਮੁਖ ਦੁਖ ਤਾਰਿਕ ਚਮਤਕਾਰ,**
**ਹੇਰਤ ਹਿਰਾਹ ਰਵਿ ਦਰਸ ਪ੍ਰਗਾਸ ਤੇ ॥੨੦੭॥**

ਅਰਥ–ਹੇ ਮਹਾਰਾਜ ! ਆਪ ਦਿਆਂ ਚਰਣਾਂ ਤੋਂ ਬਿਮੁਖ ਰਹਣ ਕਾਰਣ (ਰਾਤਰੀ ਦੇ ਹਨੇਰੇ ਵਿਖੇ)ਤਾਰਿਆਂ ਦੇ ਚਮਤਕਾਰ ਸਮਾਨ(ਬੇਅੰਤ)ਦੁੱਖ ਹੀ ਦੁੱਖ(ਮੇਰੇ ਅੰਦਰ) ਪ੍ਰਗਟ ਹੋ ਹੋ ਪੈ ਰਹੇ ਹਨ, ਜੋ ਕੇਵਲ ਆਪ ਦੇ ਦਰਸ਼ਨ ਰੂਪ ਸੂਰਜ ਦੇ ਪ੍ਰਗਾਸ ਮਾਤ੍ਰ ਨੂੰ ਹੇਰਤ (ਨਿਹਾਰਦੇ) ਤਕਦੇ ਸਾਰ ਹੀ ਹਿਰਾਹ (ਲੋਪ ਹੋ ਜਾਣਗੇ) ਨਿਵਿਰਤ ਹੋ ਜਾਣਗੇ (ਤਾਂਤੇ ਸ਼ੀਘ੍ਰ ਦਰਸ਼ਨ ਦਿਓ) ॥ ੨੦੭ ॥

ਵੀਚਾਰ:–

ਸੰਭਵ ਹੈ ਕਿ ਗੁਰੂ ਬਿਮੁਖਾਂ ਅੰਦਰ ਬਿਰਹਾ ਜਗੌਨ ਨਿਮਿੱਤ ਬਿਰਹੇ ਦੇ ਮਹੱਤ ਨਿਰੂਪਣ ਲਈ ਪ੍ਰਵਿਰਤੇ ਭਾਈ ਸਾਹਬ ਬਿਹਬਲ ਹੋਏ ਇਸ ਵਹਣ ਵਿਚ ਆਪ ਹੀ ਵਹਿ ਤੁਰੇ ਹੋਣ ਅਰੁ ਬਿਨਜ ਉਚਾਰੀ ਹੋਵੇ ॥–॥

ਉਸੇ ਪ੍ਰਸੰਗ ਸਿਰ ਬਿਰਹੀ ਦੇ ਹਾੜ੍ਹੇ ਝੋਰੇ, ਦੋ ਕਬਿੱਤਾਂ ਦ੍ਵਾਰੇ:–

**ਜੋਈ ਪ੍ਰਿਅ ਭਾਵੈ ਤਾਹਿ ਦੇਖਿ ਔ ਦਿਖਾਵੈ ਆਪ,**
**ਦ੍ਰਿਸਟਿ ਦਰਸ ਮਿਲ ਸੋਭਾ ਦੈ ਸੁਹਾਵਈ ॥**

ਅਰਥ–ਜਿਹੜਾ (ਸਿੱਕ ਵੰਦ–ਗੁਰਮੁਖ) ਪਜਾਰੇ ਸਤਿਗੁਰੂ (ਪ੍ਰੀਤਮ) ਨੂੰ ਭਾ ਆਵੇ, ਓਸ ਦੇ ਮਨ ਅੰਦਰ ਜਚ ਪਵੇ) ਤਿਸਨੂੰ ਹੀ ਉਹ ਦੇਖਦਾ (ਆਪਣੀ ਨਿਘਾ ਤਲੇ ਲਜੋਂਦਾ)ਅਤੇ ਅਪਨੇ ਆਪਨੂੰ ਦਿਖੌਂਦਾ(ਦਰਸ਼ਨ ਦਿੰਦਾ) ਹੈ। (ਇਸ ਪ੍ਰਕਾਰ) ਪ੍ਰੇਮੀ ਅਰੁ ਪ੍ਰੀਤਮ (ਆਪੋ ਵਿਚ) ਦਰਸ਼ਨ ਦਿੰਦੇ ਲੈਂਦੇ, ਪਰਸਪਰ ਦ੍ਰਿਸ਼ਟੀਆਂ (ਨਜਰਾਂ) ਦੇ ਮਿਲਾਪ ਵਿਚ ਸ਼ੋਭਾ ਦਿੰਦੇ ਹੋਏ ਸੋਹਣੇ (ਚੰਗੇ) ਲਗਦੇ ਹਨ ॥

**ਜੋਈ ਪ੍ਰਿਅ ਭਾਵੈ ਮੁਖ ਬਚਨ ਸੁਨਾਵੈ ਤਾਹਿ,**
**ਸਬਦਿ ਸੁਰਤਿ ਗੁਰ ਗਿਆਨ ਉਪਜਾਵਈ ॥**

ਅਰਥ–ਜਿਹੜਾ ਕੋਈ ਪਜਾਰੇ ਨੂੰ ਭਾ ਆਵੇ (ਪਜਾਰਾ ਲਗ ਪਵੇ) ਓਸੇ ਨੂੰ ਹੀ ਅਪਣੇ ਉਪਦੇਸ਼ ਮਈ ਬਚਨ ਸੁਣਾ ਸੁਣਾਕੇ ਸਬਦ ਵਿਖੇ ਸੁਰਤਿ ਟਿਕਾਨ ਦਾ ਅਥ੍ਵਾ ਸਬਦ ਦੀ ਸੋਝੀ ਪੈਣ ਤੋਂ ਹੋਣ ਵਾਲਾ ਗਜਾਨ, ਸਤਿਗੁਰੂ ਉਤਪੰਨ ਕਰੌਂਦੇ ਹਨ ॥

ਜੋਈ ਪ੍ਰਿਅ ਭਾਵੈ ਦਸ ਦਿਸ ਪ੍ਰਗਟਾਵੈ ਤਾਹਿ,
ਸੋਈ ਬਹੁ ਨਾਇਕ ਕੀ ਨਾਇਕਾ ਕਹਾਵਈ ॥

ਅਰਥ-ਜਿਹੜਾ ਕੋਈ ਪਿਆਰੇ(ਪ੍ਰੀਤਮ)ਨੂੰ ਭਾ ਪਵੇ ਓਸੇ ਨੂੰ ਹੀ ਉਹ ਦਸਾਂ ਦਿਸ਼ਾਂ ਵਿਚ ਪ੍ਰਗਟ (ਉਘਿਆਂ) ਕਰ ਦਿੰਦਾ-ਭਾਵ ਓਸਦੀ ਕੀਰਤੀ ਸਭਨੀਂ ਦਾਈਂ ਕਰਾ ਦਿੰਦਾ ਹੈ ਤੇ ਓਹੋ ਹੀ ਬਹੁਤਿਆਂ ਦੇ ਨਾਯਕ (ਸ੍ਵਾਮੀ) ਸਭ ਸਿੱਖਾਂ ਦੇ ਮਾਲਕ ਸਤਿਗੁਰੂ ਦੀ ਨਾਯਕਾ (ਸ੍ਵਾਮਨੀ)-ਪ੍ਰਵਾਣਿਆ ਹੋਯਾ (ਮੰਨਜ਼ੂਰ ਨਜ਼ਰ) ਸਿੱਖ ਅਖਾਇਆ ਕਰਦਾ ਹੈ ॥

ਜੋਈ ਪ੍ਰਿਅ ਭਾਵੈ ਸਿਹਜਾਸਨੁ ਮਿਲਾਵੈ ਤਾਹਿ,
ਪ੍ਰੇਮ ਰਸ ਬਸ ਕਰਿ ਅਪਿਓ ਪੀਆਵਈ ॥੨੦੮॥

ਅਰਥ-ਜਿਹੜਾ ਕੋਈ ਪਜਾਰੇ ਪ੍ਰੀਤਮ ਨੂੰ ਭਾ ਜਾਵੇ ਓਸੇਨੂੰ ਹੀ ਸਿਹਜਾਸਨ (ਸਹਜ ਰੂਪਣੀ ਇਸਥਿਤੀ ਦੇ ਸਥਾਨ) ਦਸਮ ਦ੍ਵਾਰ ਵਾ ਆਤਮ ਪਦ ਵਿਖੇ ਮਿਲਾ (ਲੀਨ) ਕਰ ਲੈਂਦਾ ਹੈ। ਤੇ ਇਸੇ ਭਾਂਤ ਪ੍ਰੇਮ ਰਸ ਦੇ ਅਧੀਨ ਕਰਕੇ ਓਸਨੂੰ ਅਪਿਓ (ਅਨੁਭਵ ਰਸ ਰੂਪ ਅੰਮ੍ਰਿਤ) ਨੂੰ ਪਿਆਯਾ ਕਰਦਾ ਹੈ ॥ ੨੦੮ ॥

ਉਸੇ ਵਹਿਣ ਵਿਚ ਹੀ:-

ਜੋਈ ਪ੍ਰਿਅ ਭਾਵੈ ਤਾਂਹਿ ਸੁੰਦਰਤਾ ਕੈ ਸੁਹਾਵੈ,
ਸੋਇ ਸੁੰਦਰੀ ਕਹਾਵੈ ਛਬਿ ਕੈ ਛਬੀਲੀ ਹੈ ॥

ਅਰਥ-ਜਿਹੜੀ ਜਿਗਜਾਸੂ ਰੂਪ ਇਸਤ੍ਰੀ ਉਸ ਪ੍ਰੀਤਮ ਪਜਾਰੇ ਨੂੰ ਭਾ ਗਈ ਤਿਸਨੂੰ ਸੁੰਦਰਤਾ (ਸ੍ਵੈ ਪ੍ਰਕਾਸ਼ਤਾ = ਆਤ੍ਮਿਕ ਓਜ ਅਥ੍ਵਾ ਸੁੰਨ ਦ੍ਵਾਰ-ਦਸਮ ਦ੍ਵਾਰ ਦੀ ਦਮਕ-ਕ੍ਰਾਂਤੀ) ਨਾਲ ਸੁਹਾਵੇ (ਸੋਹਣਾ ਲਗਨ ਵਾਲਾ) ਸਭ ਦੇ ਮਨ ਭੌਣਾ ਬਣਾ ਦਿੰਦਾ ਹੈ,ਤੇ ਓਸੇ ਦੀ ਸੁਰਤ ਹੀ ਸੁੰਨ ਦ੍ਵਾਰ ਦੀ ਇਸਥਿਤੀ ਵਾਲੀ ਹੋ ਜਾਣ ਕਰਕੇ ਉਹ ਸੁੰਦਰੀ (ਸੋਹਣੀ) ਛਬਿ ਕਰਕੇ ਛਬੀਲੀ (ਫੱਬਨ ਵਾਲੀ) ਅਖਾਯਾ ਕਰਦੀ ਹੈ ॥

ਜੋਈ ਪ੍ਰਿਅ ਭਾਵੈ ਤਾਹਿ ਬਾਨਕ ਬਧੂ ਬਨਾਵੈ,
ਸੋਈ ਬਨਿਤਾ ਕਹਾਵੈ ਰੰਗ ਮੈ ਰੰਗੀਲੀ ਹੈ ॥

ਅਰਥ-ਜਿਹੜੀ ਜਗਜਾਸੂ ਦੀ ਸੁਰਤ, ਪਜਾਰੇ ਨੂੰ ਭਾ ਜਾਵੇ ਓਸੇ ਨੂੰ ਹੀ ਬਾਨਕ (ਬਾਂਕੀ ਯਾ ਸੋਹਣੇ ਵੇਸ ਵਾਲੀ) ਆਪਣੀਬਧੂ(ਵਿਆਹੁੜ = ਨਿਜਅੰਗਰੂਪ ਇਸਤ੍ਰੀ-ਪ੍ਰਵਾਣਿਤਗੁਰਮੁਖ)ਬਣਾ ਲੈਂਦਾ ਹੈ ਅਰੁ ਉਹੀ ਉਸ ਪਜਾਰੇਦੇ ਰੰਗ(ਪ੍ਰੇਮ) ਵਿਚ ਰੰਗੀ ਹੋਈ ਰੰਗੀਲੀ ਬਨਿਤਾ (ਪਜਾਰ ਪ੍ਰੇਮਦੀਇਕਮਾਤ੍ਰਪਾਤ੍ਰਇਸਤ੍ਰੀ ਕਹੌਂਦੀ ਹੈ),ਅਰੁਥਾਤ ਓਸੇ ਨੂੰ ਹੀ ਅਪਣੇ ਨਿਜ ਸਰੂਪ ਦਾ ਸਾਥੀ ਅਭੇਦ ਹੋਯਾ ਹੋਯਾ ਸਿੱਖ ਪ੍ਰਵਾਣਿਆ ਜਾਂਦਾ ਹੈ ॥

ਜੋਈ ਪ੍ਰਿਅ ਭਾਵੈ ਤਾਕੀ ਸਬੈ ਕਾਮਨਾ ਪੁਜਾਵੈ,

ਸੋਈ ਕਾਮਨੀ ਕਹਾਵੈ ਸੀਲ ਕੈ ਸੁਸ਼ੀਲੀ ਹੈ ॥

ਅਰਥ–ਜਿਹੜੀ(ਰੂਹ)ਓਸ ਪਜਾਰੇ ਨੂੰ ਭਾ ਪਵੇਓਸਦੀਆਂਇਸਲੋਕ ਸੰਬੰਧੀ ਵਾ ਪ੍ਰਲੋਕ ਸੰਬੰਧੀ ਤਥਾ ਪਰਮਾਰਥਿਕ ਸਮੂਹ ਕਾਮਨਾਂ ਪੂਰਣ ਕਰਦਾ ਹੈ । ਤੇ ਓਹੋ ਹੀ ਸੀਲ (ਸਿੱਖੀ ਧਰਮ ਸੰਪੰਨ = ਆਗਜ਼ਾਪਾਲ ਸੁਭਾਵ ਕਰਕੇ ਸੰਜੁਗਤ ਸੁਸ਼ੀਲੀ (ਸ੍ਰਿਸ਼ਟ ਸੀਲ ਵਾਲੀ) ਤਥਾ ਇਕ ਮਾਤ੍ਰ ਗੁਰੂ ਦੀ ਹੀ ਕਾਮਨਾ ਵਾਲੀ (ਸਤਿਗੁਰਾਂ ਨੂੰ ਹੀ ਚਾਹੁਣ ਹਾਰੀ) ਸਿੱਖ ਆਖੀ ਜਾਯਾ ਕਰਦੀ ਹੈ ॥

ਜੋਈ ਪ੍ਰਿਅ ਭਾਵੈ ਤਾਹਿ ਪ੍ਰੇਮ ਰਸ ਲੈ ਪੀਆਵੈ,
ਸੋਈ ਪ੍ਰੇਮਨੀ ਕਹਾਵੈ ਰਸਿਕ ਰਸੀਲੀ ਹੈ ॥ ੨੦੯ ॥

ਅਰਥ–ਜਿਹੜੀ ਪਿਆਰੇ ਨੂੰ ਭਾ ਜਾਵੇ ਓਸ ਨੂੰਹੀ ਲੈ (ਆਪਣੇਚਿੱਤ ਅੰਦਰ ਪ੍ਰਵਾਣ)ਕਰਕੇ ਪ੍ਰੇਮ ਰਸ ਪਿਆਲਦੇ ਹਨ । ਤੇ ਓਹੋ ਹੀ ਰਸਿਕ ਰੂਪਣੀ (ਸਿੱਕਵੰਦ) ਰਸ ਰੱਤੀ ਪ੍ਰੇਮਨੀ–ਪ੍ਰੇਮ+ਅਣੀ = ਪ੍ਰੇਮ ਦੀ ਚੋਭ(ਚੁਭੇ ਹੋਏ ਹਿਰਦੇ ਵਾਲੀ ਰੂਹ ਯਾ ਐਸੀ ਆਤਮਾ ਅਥ੍ਵਾ ਵਜਕ੍ਰੀ) ਅਖੌਂਦੀ ਹੈ । ਅਰਥਾਤ ਪ੍ਰੇਮ ਰਸ ਰੱਤਾ ਰਸੀਆ ਸਿੱਖ ਅਖੌਂਦਾ ਹੈ ॥ ੨੦੯ ॥

ਬਿਰਹੀ ਪੁਰਖ ਦੀ ਬਾਹਰਲੀ ਦਸ਼ਾ ਨੂੰ ਦ੍ਰਿਸ਼੍ਟਾਂਤਾਂ ਦ੍ਵਾਰਾ ਨਿਰੂਪਣ ਕਰਦੇ ਹੋਏ ਉਸਦਾ ਜੀਊਣਾ ਔਖਾ ਦੱਸਦੇ ਹਨ:–

ਬਿਰਹ ਬਿਓਗ ਰੋਗ ਸੇਤ ਰੂਪ ਹੁਇ ਕ੍ਰਿਤਾਸ,
ਟੂਕ ਟੂਕ ਭਏ ਪਾਤੀ ਲਿਖੀਐ ਬਿਦੇਸ ਤੇ ॥

ਅਰਥ–ਬਿਰਹੇ ਤੋਂ ਵਿਜੋਗ (ਵਿਛੋੜੇ) ਦੇ ਰੋਗ (ਨਾਲ) ਸੇਤ (ਚਿਟਾ–ਫੱਕ) ਰੰਗ ਹੋ ਜਾਂਦਾ ਹੈ, ਕ੍ਰਿਤਾਸ (ਕਾਗਜ) ਵਰਗਾ,ਟੁਕੜੇ ਟੁਕੜੇ ਹੋਏ (ਜਿਸ ਉਪਰ) ਪਰਦੇਸੋਂ ਪਤ੍ਰਿਕਾ ਲਿਖੀਦੀ ਹੈ ।

ਬਿਰਹ ਅਗਨਿ ਸੇ ਸਵਾਨੀ ਮਾਸ ਕ੍ਰਿਸਨ ਹੁਇ,
ਬਿਰਹਨੀ ਭੇਖ ਲੇਖ ਬਿਖਮ ਸੰਦੇਸ ਤੇ ॥

ਅਰਥ–ਬਿਰਹੇ (ਤੋਂ ਉਤਪੰਨ ਹੋਣ ਵਾਲੀ ਸੰਤਾਪ ਰੂਪ) ਅਗਨੀ ਕਰਕੇ ਸਵਾਨੀ+ਮਾਸ (ਮਾਸ ਵਾਨੀ) ਸਜਾਹੀ ਵਰਗਾ ਕ੍ਰਿਸਨ (ਕਾਲਾ ਧੂਸਰ) ਰੂਪ ਬਣ ਜਾਂਦਾ ਹੈ (ਜਿਸ ਸਜਾਹੀ ਨਾਲ) ਬਿਰਹੇ ਦੀ ਗ੍ਰਸੀ ਹੋਈ–ਬਿਰਹਨੀ ਇਸਤ੍ਰੀ ਅਪਣੇ ਭੇਖ (ਵੇਸ = ਦਸ਼ਾ) ਤੇ (ਅਤੇ) ਬਿਖਮ ਸੰਦੇਸ (ਦੁਖ ਭਰੇ ਸੁਨੇਹੇ) ਲਿਖ੍ਯਾ ਕਰਦੀ ਹੈ ॥

ਬਿਰਹ ਬਿਓਗ ਰੋਗ ਲੇਖਨ ਕੀ ਛਾਤੀ ਫਟੀ,
ਰੁਦਨ ਕਰਤ ਲਿਖੇ ਆਤਮ ਅਵੇਸ ਤੇ ॥

ਅਰਥ–ਬਿਰਹੇ ਤੋਂ ਉਪਜੇ ਹੋਏ ਵਿਛੋੜੇ ਰੂਪ ਰੋਗ ਕਾਰਣ (ਐਉਂ) ਛਾਤੀ ਫਟ ਫਟ ਪੈਂਦੀ ਹੈ (ਜੀਕੂੰ ਕਿ) ਲਿੱਖਨ (ਦਾ ਮੂੰਹ ਫਟਿਆ ਹੁੰਦਾ ਹੈ), ਤੇ ਓਕ੍ਰੂੰ ਹੀ

ਆਤਮ ਅਵੇਸ਼ ਤੇ = ਦਿਲ ਦਿਆਂ ਉਬਾਲਾਂ ਨਾਲ, ਅਰਥਾਤ ਮਨ ਦੀ ਹਵਾੜ ਕਢਦਿਆਂ ਹੋਇਆਂ, ਰੋ ਰੋ ਕੇ (ਆਪਣੀ ਪੀੜਿਤ ਦਸ਼ਾ ਨੂੰ) ਲਿਖੈ-ਪ੍ਰਗਟ ਕਰਜਾ ਕਰਦੀ ਹੈ।

**ਬਿਰਹ ਉਸਾਸਨ ਪ੍ਰਗਾਸਨ ਦੁਖਿਤ ਗਤਿ,**
**ਬਿਰਹਨੀ ਕੈਸੇ ਜੀਐ ਬਿਰਹ ਪਰਵੇਸ ਤੇ ॥ ੨੧੦ ॥**

ਅਰਥ-(ਸੋ ਇਸ ਪ੍ਰਕਾਰ) ਬਿਰਹ ਤੋਂ ਹੋ ਰਹੀ ਦੁਖੀ ਦਸ਼ਾ ਨੂੰ ਹੌਕਿਆਂ ਰਾਹੀਂ (ਹਰ ਵੇਲੇ) ਪ੍ਰਗਾਸ (ਪ੍ਰਗਟ) ਕਰਣ ਹਾਰੀ ਬਿਛੋੜੇ ਮਾਰੀ ਬਿਰਹਨੀ = ਬਿਰਹੋ ਦੀ ਚੋਭ ਨਾਲ ਪੀੜਿਤ ਸੁਰਤ (ਵਾਲਾ ਆਦਮੀ) ਵਿਛੋੜੇ ਦੇ ਪ੍ਰਵੇਸ (ਅੰਦਰ ਧਸੇ ਹੋਣ) ਕਾਰਣ ਕਿਸ ਪ੍ਰਕਾਰ ਜੀਵੇ-ਜੀਊਂ ਸਕਦਾ ਹੈ?-ਭਾਵ ਨਹੀਂ ਜੀਊਂ ਸਕਦਾ॥੨੧੦।

ਵੀਚਾਰ:-

ਪਹਿਲੇ ਪਦ ਵਿਚ ਵਿਛੋੜੇ ਮਾਰੇ ਦਾ ਰੰਗ ਕਾਗਜ ਵਰਗਾ ਚਿੱਟਾ ਲਿਖਯਾ ਹੈ ਤੇ ਦੂਸਰੇ ਪਦ ਵਿਚ ਸਜਾਹੀ ਵਰਗਾ ਕਾਲਾ:+ ਜੋ ਇਕਠੇ ਹੋਕੇ ਨਜਾਰੇ ਨਜਾਰੇ ਰੂਪ ਵਿਚ ਨਹੀਂ ਰਹਿ ਸਕਦੇ। ਇਸ ਵਾਸਤੇ ਪ੍ਰਤੱਖ ਵਿਰੋਧ ਨਿਵਿਰਤੀ ਲਈ ਅਰਥ ਐਉਂ ਕਰ ਲੈਣੇ ਚਾਹੀਏ-ਸਵਾਨੀ (ਸਤਵੰਤੀ ਇਸਤ੍ਰੀ) ਦੇ ਬਿਰਹ ਅਗਨੀ ਕਰਕੇ (ਸੜਦੀ ਧੁਖਦੀ ਦਾ) ਮਾਸ (ਜੈਸਾ ਕਿ) ਕ੍ਰਿਸਨ (ਸੜ ਸੁੱਕਕੇ) ਦੁਬਲਾ ਹੋ ਜਾਂਦਾ ਹੈ (ਐਸਾ ਹੀ ਦੁਬਲਾ) ਭੇਸ ਬਿਰਹਨੀ ਦਸ਼ਾ ਗ੍ਰਸਤ ਮਨੁੱਖ ਦਾ ਉਸ ਦੇ ਕਠਿਨ ਸੰਦੇਸਿਆਂ ਤੋਂ ਪ੍ਰਗਟ ਹੋਇਆ ਕਰਦਾ ਹੈ॥

ਇਸ ਕਬਿੱਤ ਵਿਚ ਭਾਈ ਸਾਹਬਾਂ ਨੇ ਬਿਰਹੋਂ ਮਾਰੀ ਇਸਤ੍ਰੀ ਦੀ ਬਹ-ਰਲੀ ਵਰਤੋਂ ਦੱਸਕੇ-ਬਿਰਹੀ ਪ੍ਰੇਮੀ ਦੇ ਇਹ ਪ੍ਰਸਿਧ ਲੱਛਨ ਦੱਸੇ ਹਨ ਕਿ ਓਸਦਾ ਰੰਗ ਚਿੱਟਾ ਫੱਕ ਹੋ ਜਾਂਦਾ ਹੈ, ਨਾਲ ਹੀ ਦੁਬਲਾ (ਲਿੱਸਾ) ਭੀ। ਤਥਾ ਉਹ ਆਪ ਮੁਹਾਰਿਆਂ ਵਹਿਮਾਂ ਦੇ ਅੰਤਰੀਵੀ ਵਹਿਣਾ ਵਿਚ ਉਬਾਲ ਖਾਂਦਾ ਰੋਂਦਾ ਰਹਿੰਦਾ ਹੈ, ਅਰੁ ਹਰ ਵੇਲੇ ਹੌਕੇ ਲੈਂਦਿਆਂ ਦਮਕਟੀ ਕਟਯਾ ਕਰਦਾ ਹੈ। ਵਿਚਾਰੇ ਦਾ ਜੀਵਨ ਬੜੀ ਕੁੜਿੱਕੀ ਵਿਚ ਫਸਿਆ ਹੋਯਾ ਹੁੰਦਾ ਹੈ ॥ ਇਹ ਕੋਈ ਅਵਸ਼ਜਕ ਨਹੀਂ ਕਿ ਪ੍ਰਦੇਸੋਂ ਉਹ ਅਪਣੇ ਉਬਾਲ ਚਿਠੀਆਂ ਰਾਹੀਂ ਜਰੂਰ ਹੀ ਲਿਖ ਲਿਖਕੇ ਘੱਲੇ, ਐਸਾ ਕਰਣ ਨਾਲ ਬਿਰਹੇ ਦੀ ਦੱਸ਼ਾ ਕਦੀ ਭੀ ਪੱਕ ਨਹੀਂ ਸਕਯਾ ਕਰਦੀ। ਅੱਜ ਕੱਲ ਐਸੇ ਜੇਹੇ ਪ੍ਰੇਮੀ ਇਸੇ ਕਰਕੇ ਹੀ ਦੁਰਲਭ ਹੋ ਰਹੇ ਹਨ ਕਜੋਂਕਿ ਚਿੱਠੀਆਂ ਦੇ ਭੇੜ ਵਿਚ ਪ੍ਰੇਮ ਦੇ ਜੋਸ਼ ਦੇ ਖਾਰਜ ਹੁੰਦੇ ਰਹਿਣ ਕਰਕੇ ਅੰਦਰਲੀ ਤਾਰ ਦੇ ਖੜਕਨ ਦਾ ਅਉਸਰ ਹੀ ਓਨਾਂ ਲਈ ਲੋਪ ਰਹਿੰਦਾ ਹੈ ॥-॥

ਵਿਜੋਗ ਤੋਂ ਸੰਜੋਗ ਦੇ ਘਰ ਔਣਾ ਅਰੁ ਪ੍ਰੇਮ ਰਸ ਪ੍ਰਾਪਤੀ ਦਾ ਪ੍ਰਕਾਰ ਲੌਕਿਕ ਦ੍ਰਿਸ਼ਟਾਂਤ ਦ੍ਵਾਰਾ ਵਰਨਣ ਕਰਕੇ, ਪਿਛਲੇ ਪ੍ਰਕਰਣ ਵੱਲ ਪ੍ਰੇਰਨਾ ਕਰਦੇ ਹਨ:-

**ਪੂਰਬ ਸੰਜੋਗ ਮਿਲਿ ਸੁਜਨ ਸਗਾਈ ਹੇਤ,**
**ਸਿਮਰਤ ਸੁਨਿ ਸੁਨਿ ਸ੍ਰਵਨ ਸੰਜੋਗ ਕੈ ॥**

ਅਰਥ-ਪੂਰਬਲਿਆਂ ਜਨਮਾਂ (ਦੀ ਭੋਗੀ) ਅਨੁਸਾਰ ਜਦ ਸਮਾਂ ਸੰਜੋਗ

(ਅਉਸਰ) ਮਿਲ ਪੈਂਦਾ = ਆਣ ਢੁੱਕਦਾ ਹੈ, ਤਾਂ ਮਨੁਖ ਨੂੰ ("ਭਾਗ ਹੋਆ ਗੁਰ ਸੰਤ ਮਿਲਾਯਾ"—ਬਚਨ ਮੂਜਬ) ਸਜਨ = ਸ੍ਰੇਸ਼੍ਟ ਪੁਰਖਾਂ, ਸਕਿਆਂ—ਆਪਣਿਆਂ ਜਨਾਂ, ਸੰਤਾਂ, ਸਤਿਗੁਰਾਂ ਦੀ ਸੰਗਤ ਪ੍ਰਾਪਤ ਹੋ ਆਯਾ ਕਰਦੀ ਹੈ, ਤੇ ਏਹੋ ਸਤਿਸੰਗ ਹੀ; ਮਾਨੋ ਓਸ ਵਾਹਗੁਰੂ ਦੇ ਘਰ ਦੀ ਸਗਾਈ = ਸਕਾ + ਆਈ = ਸਕਿਆਂ (ਸੱਚਿਆਂ ਧੁਰਦਿਆਂ ਸਰਬੰਧੀਆਂ) ਦੇ ਘਰ ਆਨ ਪ੍ਰਾਪਤ ਹੋਣ ਵਾਲੀ ਕੁੜਮਾਈ ਦੀ ਅਵਸਥਾ ਹੈ। (ਜਿਸ ਸਤਸੰਗ ਵਿਖੇ ਏਹ) ਸੁਣ ਸੁਣਕੇ, ਸ੍ਰਵਣ = ਕੰਨਾਂ ਦ੍ਵਾਰਾ ਓਸ ਸੱਚੇ ਮਾਲਕ ਦੇ ਘਰ ਦੇ ਸਨੇਹੇ = ਸਨੇਹ—ਪਯਾਰ ਉਤਪੰਨ ਕਰਣ ਵਾਲੇ ਪਰਮਾਰਥੀ ਉਪਦੇਸ਼, ਸਿਮਰਤ = ਚਿਤਾਰਦਾ ਹੋਯਾ ਸਿਕਦਾ ਹੈ (ਹਰਦਮ ਓਸ ਪਯਾਰੇ ਪ੍ਰੀਤਮ ਨੂੰ ਆਪਣੇ ਅੰਦਰ॥ (ਇਹ ਜਿਗਯਾਸਾ ਅਵਸਥਾ ਹੈ)॥

**ਬਿਧਿ ਸੋਂ ਬਿਵਾਹੇ ਮਿਲਿ ਦ੍ਰਿਸਟਿ ਦਰਸ ਲਿਵ,**
**ਬਿਦਯਮਾਨ ਧਿਆਨ ਰਸ ਰੂਪ ਰੰਗ ਭੇਸ ਕੈ॥**

ਅਰਥ—ਅਰੁ ਫੇਰ ਜਦ "ਬਿਧਿ ਸੋ" = ਮ੍ਰਯਾਦਾ ਪੂਰਬਕ, "ਬਿਵਾਹੇ ਮਿਲਿ" = ਵਿਆਹਿਆ ਜਾਂਦਾ ਹੈ, ਅਰਥਾਤ ਜਦ ਗੁਰੂ ਅਤੇ ਸਿੱਖ ਬਿਦ+ਆਏ ਮਿਲਿ = ਦੋਵੇਂ ਹੀ ਆਣ ਮਿਲਦੇ ਹਨ, ਭਾਵ ਅੰਮ੍ਰਿਤ ਛਕਣ ਆਦ ਮ੍ਰਯਾਦਾ ਅਨੁਸਾਰ ਜਦ ਉਕੁ ਸਤਸੰਗੀ ਸਾਖਯਾਤ ਸਿੱਖ ਸਜਕੇ ਗੁਰਸਿੱਖੀ ਵਾਲੀ ਏਕਤਾ (ਗੁਰਸਿੱਖ ਸੰਧੀ ਵਾਲੀ ਦਸ਼ਾ) ਦੇ ਘਰ ਆਣ ਵਹਿੰਦਾ (ਵਰਤਦਾ) ਹੈ, ਤਾਂ ਉਸਦੀ ਨਿਘਾ ਵਿਚ ਦਰਸ਼ਨ ਦੀ ਲਿਵ-ਤਾਰ ਬੱਝ ਪਿਆ ਕਰਦੀ ਹੈ, ਅਰਥਾਤ ਉਸਦੇ ਨੇਤ੍ਰ ਦਰਸ਼ਨ ਨੂੰ ਲੋਚਨ ਲਗ ਪਿਆ ਕਰਦੇ ਹਨ। ਅਤੇ ਇਸੇ ਹੀ ਧਯਾਨ ਦੇ ਰਸ (ਪਯਾਰ) ਕੈ = ਕਰਕੇ, ਓਹੋ ਜੈਸੇ ਹੀ ਰੂਪ ਰੰਗ ਵਾਲੇ ਭੇਸ (ਸਾਂਗ) ਨੂੰ-ਬਿਦਯਮਾਨ ਸਾਮਰਤੱਖ (ਢਾਲ ਲਿਆ ਕਰਦਾ ਹੈ)—ਜਿਸ ਭਾਂਤ ਸਿੱਕਵੰਦ ਗੁਰਮੁਖਾਂ ਗੁਰ ਸਿੱਖਾਂ ਦਾ ਖਾਣ ਪਾਣ ਪਹਿਰਾਣ ਆਦ ਦਾ ਭੇਸ (ਚਾਲਾ) ਗੁਰਸਿੱਖੀ ਸਤਿਸੰਗ ਵਿਚ ਢਲਿਆ ਦੇਖਦਾ ਹੈ। ਭਾਵ ਗੁਰਸਿੱਖਾਂ ਵਾਲੇ ਸਾਂਗ ਵਿੱਚ ਹੋ ਵਰਤਦਾ ਹੈ॥

**ਰੈਨ ਸੈਨ ਸਮੈ ਸੁਤਿ ਸਬਦਿ ਬਿਬੇਕ ਟੇਕ,**
**ਆਤਮ ਗਯਾਨ ਪ੍ਰਮਾਤਮ ਪ੍ਰਵੇਸ਼ ਕੈ॥**

ਅਰਥ—(ਐਹੋ ਜੇਹੀ ਧਾਰਣਾਂ ਵਾਲਾ ਉਹ ਦਰਸ਼ਨ ਦਾ ਪਯਾਸਾ ਸਿੱਖ) ਰੈਨ = ਆਯੂ ਭਰ ਹੀ ਸੈਨ ਸਮੈਂ = ਟਿਕਾਉਦੇ ਟੀਚੇ ਸਿਰ, ਵਾ ਰਾਤ ਨੂੰ ਜਦ ਕਿ ਲੋਕਾਂ ਦੇ ਸੌਣ ਦਾ ਸਮਾ ਹੁੰਦਾ ਹੈ, ਸ਼ਬਦ ਵਿਖੇ ਸੁਰਤ ਦੇ ਟੇਕ = ਟਿਕਾਣ ਦੇ ਬਿਬੇਕ (ਗਯਾਨ) ਸੰਪੰਨ ਹੋਯਾ ਹੋਯਾ ਆਤਮ ਗਯਾਨ ਨੂੰ ਪ੍ਰਾਪਤ ਹੋਕੇ, ਪਰਮਾਤਮ ਪਦ ਵਿਖੇ ਪ੍ਰਵੇਸ਼ਕੇ = ਸਮਾਈ ਕਰਦਾ ਹੈ, ਅਰਥਾਤ ਲਿਵ ਲੀਨ ਹੋਣ ਦਾ ਅਭ੍ਯਾਸ ਸਾਧਦਾ ਰਹਿੰਦਾ ਹੈ॥

**ਗਯਾਨ ਧਯਾਨ ਸਿਮਰਣ ਉਲੰਘ ਇਕਤ੍ਰ ਹੋਇ,**
**ਪ੍ਰੇਮ ਰਸ ਬਸਿ ਹੋਤ ਬਿਸਮ ਅਵੇਸ਼ ਕੈ॥ ੨੧੧॥**

ਅਰਥ–ਇਸ ਪ੍ਰਕਾਰ ਨਾਮ ਸਿਮਰਣ ਕਰਦਿਆਂ, ਬੱਝਾ ਹੁੰਦਾ ਹੈ ਜੋ ਨਾਮੀ ਦਾ *ਧਜਾਨ ਤੇ ਓਸ ਧਜਾਨ ਤੋਂ ਫਿਰ ਜੋ ਉਪਜਦਾ ਹੈ ਓਸਦੇ ਸਰੂਪ ਦਾ ਗਜਾਨ ਇਨਾਂ ਸਭਨਾਂ ਪ੍ਰਪਾਟੀਆਂ ਨੂੰ ਹੀ (ਓੜਕ ਸਿਰ) ਟੱਪਕੇ, ਉਹ ਵਾਹਗੁਰੂ ਨਾਲ ਅਭੇਦ ਹੋ ਜਾਂਦਾ ਹੈ। ਤੇ ਇਉਂ ਅਭੇਦਤਾਈ ਦੇ ਪ੍ਰੇਮ ਰਸ ਦੇ ਵੱਸ ਹੋਯਾਂ(ਗੁਰਸਿੱਖ) ਬਿਸਮ ਅਸਚਰਜ ਰੂਪ (ਪਰਮ) ਪਦ ਵਿਖੇ (ਸਦਾ ਹੀ) ਅਵੇਸ਼ ਕੈ = ਲਿਵਲੀਨ ਹੋਯਾ ਰਹਿੰਦਾ ਹੈ ॥ ੨੧੧ ॥ (ਸਿੱਖੀ ਕਮੌਣ ਦੇ ਦਰਜੇ ਦੱਸੇ ਹਨ) ॥

ਇਸ ਕਬਿੱਤ ਦਾ ਸੰਬੰਧ ੧੬।੫੦ ਤਥਾ ੧੨੦ ਨੰਬ੍ਰ ਦੇ ਕਬਿੱਤਾਂ ਨਾਲ ਭੀ ਜੋੜਿਆ ਜਾ ਸਕਦਾ ਹੈ ॥

ਦੀਖਜਾ ਗ੍ਰਹਣ ਕਰਣ ਤੋਂ ਪਿਛੋਂ ਸਤਿਗੁਰੂ ਦੇ ਪ੍ਰਥਾਯ ਗੁਰ ਸਿੱਖ ਦਾ ਕ੍ਰਿਤਗਜਤਾ (ਸ਼ੁਕਰਾਨੇ) ਭਰਿਆ ਭਾਵ:–

**(੨)ਏਕ ਸੈ ਅਧਿਕ ਏਕ, (੪)ਨਾਇਕਾ (੩)ਅਨੇਕ(੧)ਜਾਕੇ,**
**(੫)ਦੀਨ ਕੇ ਦਿਆਲ (੬)ਹੁਇ ਕ੍ਰਿਪਾਲ (੭)ਕ੍ਰਿਪਾ ਧਾਰੀ ਹੈ ॥**

ਅਰਥ–(੧)ਜਿਸ ਅੰਤ੍ਰਯਾਮੀ ਸਤਿਗੁਰੂ ਦੇ (੨ ਇੱਕ ਤੋਂ ਇੱਕ ਚੜ੍ਹਦੀਆਂ (੩) ਅਨੇਕਾਂ (ਅਨਗਿਣਤ) ਹੀ (੪) (ਤਨ ਮਨ ਧਨ ਕਰਕੇ ਸਭਤਰਾਂ ਹੀ ਉਸਦੀ ਅਧੀਨਗੀ ਅਰੁ ਆਗਜਾ ਵਿਚ ਵਰਤਨ ਹਾਰੀਆਂ ਸਿੱਖ ਰੂਪ) ਨਾਇਕਾ = ਇਸਤ੍ਰੀਆਂ ਹਨ–ਭਾਵ ਬਿਧੀ ਪੂਰਬਕ ਸਿੱਖ ਸਜੀਆਂ ਹੋਈਆਂ ਵਜਕ੍ਰੀਆਂ ਹਨ। (ਜਿਨਾਂ ਉਪਰ) (੫) ਦੀਨਾਂ ਦੇ ਦਯਾਲ (ਗ੍ਰੀਬਨਿਵਾਜ) (੬) ਕ੍ਰਿਪਾਲੂ ਹੋਕੇ (ਕਿਰਪਾ ਦੇ ਘਰ ਵੱਸਕੇ) ਤ੍ਰੁੱਠੇ, ਅਰਥਾਤ ਓਨਾ ਨੂੰ ਅਪਣਾਇਆ (ਤੇ ਅੱਜ ਓਸੇ ਹੀ ਮੇਰੇ ਉਪਰ ਭੀ = )ਕਿਰਪਾ ਕੀਤੀ ਹੈ ॥

**(੮) ਸਜਨੀ (੯) ਰਜਨੀ ਸਸਿ ਪ੍ਰੇਮ ਰਸ ਅਉਸਰ ਮੈ,**
**(੧੧) ਅਬਲੇ (੧੦) ਅਧੀਨ ਗਤਿ ਬੇਨਤੀ ਉਚਾਰੀ ਹੈ ॥**

ਅਰਥ–(੮)(ਸੋਈ) ਸਜਨੀ = ਸਜਨ ਭਾਵ ਪ੍ਰਾਪਤ ਸੁ+ਜਨੀ = ਆਪਦੀ ਅਪਣਾਈ ਹੋਈ (ਇਹ ਸੂਰਤ) ਆਪਦਾ ਸਿੱਖ,(੯) ਚਾਨਣੀ ਰਾਤ– "ਮਿਟਿਆ ਅਨ੍ਹੇਰਾ ਚੰਨ ਚੜ੍ਹਿਆ"–ਅਗਜਾਨ ਅੰਧਕਾਰ ਨਿਵਿਰਤੀ ਦਾ ਕਾਰਣ ਦੀਖਯਾ ਪ੍ਰਾਪਤ ਹੋਣ ਦੀ ਰਾਤ ਅਨੁਭਵੀ ਦਸ਼ਾ ਦੇ ਖਿੜਿਆਂ ਪ੍ਰੇਮ ਰਸ ਵਾ(ਭਜਨਦੇਆਨੰਦ) ਮਾਨਣ ਸਮੇਂ (੧੦) ਗ੍ਰੀਬੀ ਭਾਵ ਸੰਪੰਨ (੧੧) ਇਸਤ੍ਰੀ ਸਮਾਨ–ਬੁਧ ਬਲ ਆਦ

---

*ਕਿਧਰੇ ਗਜਾਨ ਤੋਂ ਯੋਗ ਅਰੁ ਕਿਧਰੇ ਯੋਗ ਤੋਂ ਗਜਾਨ ਹੋਣਾ ਪ੍ਰਵਾਣਿਆ ਹੈ। ਭਾਈ ਜੀ ਨੇ ਦੋਵੇਂ ਹੀ ਪੱਖ ਸਮੇਂ ਸਮੇਂ ਸਿਰ ਅਧਿਕਾਰੀ ਪ੍ਰਥਾਯ ਪ੍ਰਵਾਣ ਜਾਪਦੇ ਹਨ। ਜਿਹਾ ਕਿ ਇਸ ਟਿਕਾਣੇ,ਧਜਾਨ ਤੋਂ ਗਜਾਨ ਪ੍ਰਵਾਣਕਰਕੇ ਸੂਚਨ ਕਰੌਂਦੇ ਹਨ, ਪਰ ਇਹ ਗੁਰਮਤ ਹੀ ਕਿਤੇ ਨਾਂ ਸਮਝੀ ਜਾਵੇ ਇਸ ਲਈ ਅਪਣਾ ਅਸਲੀ ਪੱਖ ਗਜਾਨ ਧਜਾਨ ਤੋਂ ਟੱਪ ਵਰਤਨਾਂ, ਨਾਲ ਹੀ ਦਰਸਾ ਦਿੱਤਾ ਹੈ ॥

ਦਾ ਗੁਮਾਨ ਤਜਾਗਕੇ ਮਾਨ ਅਭਿਮਾਨ ਨੂੰ ਵਿਸਾਰ (ਸੇਵਕ ਭਾਵ ਨੂੰ ਅੰਦਰ ਧਾਰ) ਕੇ, ਇਸ ਪ੍ਰਕਾਰ ਬੇਨਤੀ ਉਚਾਰਦੀ ਹੈ ਕਿ ਹੇ ਸੱਚੇ ਸਾਂਈ ਸਤਿਗੁਰ ਪਾਤਿਸ਼ਾਹਾ!

**ਜੋਈ ਜੋਈ ਆਗ੍ਯਾ ਹੋਇ ਸੋਈ ਸੋਈ ਮਾਨਿ ਜਾਨਿ,**
**ਹਾਥ ਜੋਰੇ ਅਗ੍ਰ ਭਾਗਿ ਹੋਇ ਆਗ੍ਯਾ ਕਾਰੀ ਹੈ ॥**

ਅਰਥ—ਜਿਸ ਜਿਸ ਪ੍ਰਕਾਰ—ਜੋ ਜੋ ਆਪ ਦੀ ਆਗਜਾ ਹੋਵੇ ਉਸੇ ਉਸੇ ਪ੍ਰਕਾਰ—ਉਹੀ ਉਹੀ ਮੰਨੀ (ਹੋਈ) ਹੀ ਜਾਣੋ, ਕਜੋਂਕਿ (ਮੈਂ ਹਰਦਮ ਆਪ ਦੇ) ਅਗ੍ਰਭਾਗ = ਸਨਮੁਖ ਹੱਥ ਜੋੜੀ—ਹੱਥੀਂ ਬੱਧੀਂ। ਆਗਜਾਕਾਰੀ = ਗੁਲਾਮ ਸੇਵਕ ਹੋ ਰਿਹਾ ਹਾਂ॥

**ਭਾਵਨੀ ਭਗਤਿ ਭਾਇ ਚਾਇਕੈ ਚਈਲੋ ਭਜਉ,**
**ਸਫਲ ਜਨਮ ਧੰਨਿ ਆਜੁ ਮੇਰੀ ਬਾਰੀ ਹੈ ॥੨੧੨॥**

ਅਰਥ—(ਹੇ ਮਹਾਰਾਜ!) ਭੌਣੀ (ਸਰਧਾ ਅਰੁ ਭ੍ਰੋਸੇ) ਤਥਾ ਭਗਤੀ ਭਾਵ ਭਰੇ ਚਾਉ ਨਾਲ, ਚਈਲੋ = ਚਾਈਂ ਚਾਈਂ—ਉਤਸਾਹ ਵਾ ਉਮੰਗ ਪੂਰਬਕ (ਮੈਂ ਆਪ ਤਾਈਂ) ਭਜਉ = ਭਜਾਂ = ਸੇਵਾਂਗਾ (ਨਾਂ ਕਿ ਚੱਟੀ ਯਾ ਡੰਨ ਭਰਦਾ ਹੋਯਾ) ਕਜੋਂਜੁ, ਧੰਨ ਹੈ ਆਜੁ = ਅੱਜ ਦਾ ਦਿਹਾੜਾ, (ਇਹਜਨਮ)ਜਦਕਿ ਮੇਰੀ ਵਾਰੀਭੀ (ਅਨੰਤ ਜਨਮਾਂ ਦੇ ਗੇੜ ਉਪ੍ਰੰਤ) ਜਨਮ ਸਫਲਾਨ ਦੀ ਆਈ ਹੈ॥ ਜੈਸਾ ਕਿ:—
"ਇਹੁ ਜੀਉ ਬਹੁਤੇ ਜਨਮ ਭ੍ਰਮਿਆ ਤਾ ਸਤਿਗੁਰ ਸ਼ਬਦ ਸੁਣਾਇਆ" ॥੨੧੨॥

ਦੀਖਜਾ ਪ੍ਰਾਪਤ ਹੋਣ ਸਾਰ ਕ੍ਰਿਤੱਗਤਾ ਸੂਚਨ ਕਰੌਂਦਿਆਂ, ਸੇਵਾ ਦੇ ਅਤੁਟ ਪ੍ਰੇਮ ਵਿਚ ਨੇਤ੍ਰਾਂ ਦੇ ਇਸ਼ਾਰੇ ਮਾਤ੍ਰ ਅਨੁਸਾਰ ਵਰਤਨ ਲਈ ਸਾਵਧਾਨ ਗੁਰ ਸਿੱਖ ਦਰਸ਼ਨ ਉਪਰ ਲੱਟੂ ਹੋਯਾ ਹੋਯਾ ਐਉਂ ਅਨਭਉ ਕਰਿਆ ਕਰਦਾ ਹੈ:—

**ਪ੍ਰੀਤਮ ਕੀ ਪੁਤਰੀ ਮੈਂ ਤਨਿਕ ਤਾਰਿਕਾ ਸਜਾਮ,**
**ਤਾਕੋ ਪ੍ਰਤਿਬਿੰਬ ਤਿਲ ਤਿਲਕ ਤ੍ਰਿਲੋਕ ਕੋ ॥**

ਅਰਥ—ਪਜਾਰੇ ਸਤਿਗੁਰਾਂ ਦੇ ਨੇਤ੍ਰ ਦੀ ਪੁਤਲੀ (ਧੀਰੀ) ਵਿਖੇ, ਜੋ ਸਜਾਮ ਸਜਾਮ (ਕਾਲੀ ਕਾਲੀ) ਭਾ ਮਾਰਦੀ ਹੋਈ, ਤਨਿਕ (ਸੂਖਮ) ਜੈਸੀ ਤਾਰੀ ਦਮਕ ਰਹੀ ਹੈ,—ਓਸੇ (ਦਿਬਜ ਸਤਾਰੇ) ਦਾ ਹੀ ਪ੍ਰਛਾਵਾਂ, ਤਿੰਨਾਂ ਲੋਕਾਂ ਦਾ ਤਿਲਕ (ਟਿੱਕਾ) ਰੂਪ ਤਿਲ ਹੈ। ਭਾਵ, ਤ੍ਰਿਲੋਕੀ ਅੰਦਰ ਹੀ ਸਮੂਹ ਲਖਤਾ ਦਾ ਪਰਮ ਕਾਰਣ ਰੂਪ। ਅਥਵਾ ਜਾਗ੍ਰਤ ਸੁਪਨ ਸੁਖੋਪਤੀ ਰੂਪ ਤਿੰਨਾਂ ਅਵਸਥਾਵਾਂ ਦਾ 'ਲੋਕ' ਪ੍ਰਕਾਸ਼ ਹੁੰਦਾ ਹੈ, ਜਿਸ ਦ੍ਵਾਰਿਓਂ—ਉਹ 'ਤਿਲ' ਕੇਵਲ ਸਤਿਗੁਰਾਂ ਦੀ ਦ੍ਰਿਸ਼੍ਰੀਧਾਰਾ ਦੇ ਪ੍ਰਵਾਹਿਤ ਹੋਣ ਦੇ ਮੂਲ ਸਥਾਨ ਦਾ ਪ੍ਰਛਾਵਾਂ ਮਾਤ੍ਰ ਹੈ॥

**ਬਨਿਤਾ ਬਦਨ ਪਰਿ ਪ੍ਰਗਟ ਬਣਾਇ ਰਾਖਿਓ,**
**ਕਾਮ ਦੇਵ ਕੋਟਿ ਲੋਟ ਪੋਟ ਅਵਿਲੋਕ ਕੋ ॥**

ਅਰਥ—'ਬਨਿਤਾ'—ਇਸਤ੍ਰੀ ਜੀਕੂੰ 'ਬਦਨਪਰਿ'—ਅਪਣੇਚਿਹਰੇ(ਮਸਤਕ)

ਉਪਰ (ਭਰਤਾ ਦੀ ਤਾਂਘ ਵਿਚ ਬਿੰਦਲੀ ਬਣਾ ਰਖਿਆ ਕਰਦੀ ਹੈ, ਤੀਕੂੰ ਹੀ ਮੈਂ ਗੁਰ ਸਿਖ ਨੇ) 'ਪ੍ਰਗਟ'–ਪ੍ਰਤੱਖ ਹੀ ਬਣਾ ਸੁਆਰ ਰਖਿਆ ਹੈ ਓਸ ਤਿਲ ਨੂੰ ਸਤਿਗੁਰਾਂ ਦੇ ਵਾਸਤ੍ਰੀ ਦਰਸ਼ਨ ਦੀ ਤਾਂਘ ਦਾ ਅਸਥਾਨ। (ਜਿਸ ਤਿਲ ਦੇ) 'ਅਵਿਲੋਕ ਕੋ'–ਤੱਕਨ ਖਾਤਰ ਕ੍ਰੋੜਾਂ ਹੀ (ਪਰਮ ਸੁੰਦ੍ਰ) ਕਾਮ ਦੇਵ ਲੋਟਨ ਪੋਟਨ ਹੋ ਰਹੇ ਹਨ॥

**ਕੋਟਿਨ ਕੋਟਾਨ ਰੂਪ ਕੀ ਅਨੂਪ ਛਬਿ,**
**ਸਕਲ ਸਿੰਗਾਰ ਕੋ ਸਿੰਗਾਰ ਸਰਬ ਥੋਕ ਕੋ॥**

ਅਰਥ–ਰੂਪ–ਕ੍ਰੋੜਾਂ ਕੋਟੀਆਂ (ਹੋ ਆਵੇ ਤਾਂ ਭੀ ਓਸ) ਦੀ ਛਬਿ (ਸੁੰਦ੍ਰਤਾ) ਨਹੀਂ ਪਾ ਸਕਦੀ (ਓਸ ਤਿਲ ਦੀ) ਉਪਮਾਂ ਨੂੰ, ਤੇ ਉਹ ਸਮੂਹ ਸਿੰਗਾਰ (ਭੂਖਣਾਂ) ਦਾ ਸਿੰਗਾਰ (ਸਜਾਵਨ ਹਾਰਾ) ਤਥਾ ਸਰਬਤ੍ਰ ਥੋਕ (ਪਦਾਰਥਾਂ) ਦਾ ਸਿੰਗਾਰ (ਭੂਖਣ) ਸਿਰੋਮਣੀ ਵਾ ਸਿਰਜਨ ਹਾਰਾ ਹੈ॥

**ਕਿੰਚਿਤ ਕਟਾਛ ਕ੍ਰਿਪਾ ਤਿਲ ਕੀ ਅਤੁਲ ਸ਼ੋਭਾ,**
**ਸੁਰਸੁਤੀ ਕੋਟ ਮਾਨ ਭੰਗ ਧਯਾਨ ਕੋਕ ਕੋ॥੨੧੩॥**

ਅਰਥ–ਇਸ ਤਿਲ ਦੀ ਸ਼ੋਭਾ ਅਤੁਲ (ਤੁਲਨਾਂ ਤੋਂ ਰਹਿਤ) ਹੈ, ਜਿਸਦੇ ਕਿੰਚਿਤ ਭਰ ਕ੍ਰਿਪਾ ਕਟਾਖਯ ਨੂੰ ਪ੍ਰਾਪਤ ਹੋਣ (ਵਾਲੇ) ਗੁਰਮੁਖਦੇਸਨਮੁਖਕ੍ਰੋੜਾਂਹੀ ਸ੍ਰਸ੍ਵਤੀ ਦੇਵੀਆਂ (ਬਾਗੀਸ਼੍ਵਰੀਆਂ) ਦਾ ਮਾਨ ਮਰਦਨ ਹੋ ਜਾਂਦਾ ਹੈ, ਤੇ ਕ੍ਰੋੜਾਂ ਹੀ ਕੋਕ (ਚਕਵਿਆਂ) ਦਾ ਪਜ ਰਿਆਂਦੀ ਯਾਦ ਵਿਚ ਰਾਤਾਂ ਗੁਜਾਰਨ ਦਾ ਧਯਾਨ ਮਾਤ ਪੈ ਜਾਂਦਾ ਹੈ–ਭਾਵ ਭੋਰਾ ਭਰ ਭੀ ਇਸ ਤਿਲ ਉਪਰ ਦ੍ਰਿਸ਼੍ਰੀ ਦੇ ਟਿਕ ਜਾਣ ਕਰਕੇ ਆਪ ਤੇ ਆਪ ਸਭ ਵਿਦਯਾਵਾਂ ਦਾ ਬਲ ਪ੍ਰਗਟ ਹੋ ਔਂਦਾ ਹੈ, ਤੇ ਧਯਾਨ ਐਸਾ ਗੱਡ ਜਾਂਦਾ ਹੈ ਕਿ ਪਰਮਾਦ ਰੂਪ ਨਿੰਦ੍ਰਾ ਵਿਚਲਿਤ ਹੀ ਨਹੀਂ ਕਰ ਸਕਯਾ ਕਰਦੀ॥ ੨੧੩॥ (੨੦੪ ਅੰਕ ਵਾਲਾ ਕਬਿੱਤ ਭੀ ਦੇਖੋ)॥

ਤਿਲ ਧਯਾਨ ਦਾ ਮੂਲ ਕਾਰਣ ਗੁਰ ਦਰਸ਼ਨਹੈ,ਇਸ ਵਾਸਤੇ ਇਸੇ ਪ੍ਰਥਾਯ ਸਿਰ ਮੁੜ ਉਚਾਰਦੇ ਹਨ:–

**ਸ੍ਰੀ ਗੁਰੂ ਦਰਸ ਧਯਾਨ ਖਟ ਦਰਸ ਨ ਦੇਖੈ,**
**ਸਕਲ ਦਰਸ ਸਮ ਦਰਸ ਦਿਖਾਏ ਹੈ॥**

ਅਰਥ–ਜਿਸਨੇ ਸ੍ਰੀ ਗੁਰੂ ਮਹਾਰਾਜ ਦੇ ਦਰਸ਼ਨ ਦਾ ਧਯਾਨ ਕਰ ਲਿਆ, (ਉਹ ਮੁੜ) ਛੀਆਂ ਦਰਸ਼ਨਾਂ (ਹੋਰਨਾਂ ਮਤਾਂ) ਵੱਲ ਕਦੀ ਨਾਂ ਤੱਕੇਗਾ, ਕਯੋਂਕਿ ਸਭ ਦਰਸ਼ਨ (ਸਾਰੀ ਦ੍ਰਿਸ਼ਯ) ਹੀ ਓਸਨੂੰ ਇਕ ਸਮ (ਪਾਰ ਬ੍ਰਹਮ)ਸਰੂਪ ਦਿਖਾਈ ਦੇਣ ਲਗ ਪ੍ਯਾ ਕਰਦੀ ਹੈ (ਅਥ੍ਵਾ "ਦਰਸ ਸਮ"–ਸਾਰੇ ਦਰਸ਼ਨ ਹੀ ਸਮਾਏ ਹੋਏ ਹਨ, ਜਿਸ ਉਸ ਇਕ ਦਰਸ਼ਨ ਵਿਖੇ, ਉਹ ਜੂ ਓਸਨੂੰ ਦਿੱਸ ਔਂਦਾ ਹੈ)॥

**ਸ੍ਰੀ ਗੁਰ ਸ਼ਬਦਿ ਪੰਚ ਸ਼ਬਦ ਗਯਾਨ ਗੰਮ,**

**ਸਰਬ ਸ਼ਬਦ ਅਨਹਦਿ ਸਮਝਾਏ ਹੈ ॥**

ਅਰਥ—ਸ੍ਰੀ ਗੁਰੂ ਮਹਾਰਾਜ ਜੀ ਦਾ ਸ਼ਬਦ ਪ੍ਰਾਪਤ ਹੋਣ ਕਰਕੇ, ਪੰਜਾਂ ਹੀ (ਅਰੰਮੀ—ਦਿਬਜ) ਸ਼ਬਦਾਂ ਦੇ ਗਜਾਨ ਦੀ ਗੰਮਤਾ (ਪ੍ਰਾਪਤੀ) ਹੋ ਔਂਦੀ ਹੈ, (ਜਿਸ ਕਰਕੇ) ਸਭ ਭਾਂਤ ਦੇ ਹੀ ਅਨਹਦ ਸਬਦਾਂ ਦੀ ਸਮਝ (ਆਪ ਤੇ ਆਪ) ਫੁਰ ਆਯਾ ਕਰਦੀ ਹੈ। ਅਥ੍ਵਾ ਐਸੇ 'ਅਨਹਦ'—ਇਕ ਰਸ ਧੁਨੀ ਭਾਵੀ ਸਮੂਹ ਸ਼ਬਦ ਹੀ ਸਮ+ਝ ਏ+ ਹੈ = ਬ੍ਰਹਮ ਦੀ+ਝਾਈ (ਛਾਯਾ) ਆਭਾਸ ਰੂਪ× ਹੋ ਭ ਸਜਾ ਕਰਦੇ ਹਨ (ਕੰਨਾਂ ਵਿਚ ਉਂਗਲਾਂ ਦੇਕੇ ਅਨਹਦ ਸੁਨਣ ਦੀ ਕੋਈ ਲੋੜ ਹੀ ਨਹੀਂ)।

**ਮੰਤ੍ਰ ਉਪਦੇਸ਼ ਪਰਵੇਸ ਕੈ ਅਵੇਸ਼ ਰਿਦੈ,**
**ਆਦਿ ਕਉ ਅਦੇਸ ਕੈ ਬ੍ਰਹਮ ਬ੍ਰਹਮਾਏ ਹੈ ॥**

ਅਰਥ—(ਗੱਲ ਕੀਹ ਕਿ) ਸਤਿਗੁਰਾਂ ਦਾ ਮੰਤ੍ਰ ਉਪਦੇਸ਼ (ਕੰਨਾਂ ਦੇ ਸਮੀਪ) ਹੁੰਦੇ ਸਾਰ ਹੀ, ਅੰਦਰ ਪ੍ਰਵੇਸ਼ ਕਰਦਿਆਂ ਹਿਰਦੇ ਅੰਦਰ ਅਵੇਸ਼—ਕਰ (ਘੁਸ) ਜਾਂਦਾ ਹੈ। ਜਿਸ ਕਰਕੇ ਸਭ ਦੀ ਆਦ, ਆਦਿ ਸਰੂਪ ਅਕਾਲ ਪੁਰਖ ਨੂੰ ਆਂਦੇਸ ਕਰਦਾ ਕਰਦਾ—ਅਰਾਧਦਾ, ਧਜੌਂਦਾ ਅਥਵਾ ਬਾਰ ਬਾਰ ਅਭਜਾਸ ਕਰਦਾ ਹੋਯਾ, ਬ੍ਰਹਮ ਹੀ ਬ੍ਰਹਮ ਸਰਬ ਠੌਰ ਦਮਜਾ ਪ੍ਰਾਪਤ ਹੁੰਦਾ ਦ੍ਰਿਸ਼ਟੀ ਆਯਾ ਕਰਦਾ ਹੈ ॥

**ਗਜਾਨ ਧਜਾਨ ਸਿਮਰਣ ਪ੍ਰੇਮ ਰਸ ਰਸਿਕ ਹੋਇ,**
**ਏਕ ਅਉ ਅਨੇਕ ਕੇ ਬਿਬੇਕ ਪ੍ਰਗਟਾਏ ਹੈ ॥੨੧੪॥**

ਅਰਥ—(ਇਉਂ) ਪ੍ਰੇਮ ਰਸ ਦਾ ਰਸੀਆ ਹੋਕੇ ਗੁਰਉਪਦੇਸ਼ ਨੂੰ ਸਿਮਰਣ ਕਰਦਾ (ਚਿਤਾਰਦਾ) ਤੇ ਇਸੇ ਹੀ ਇਕ ਮਾਤ੍ਰ ਧਜਾਨ ਵਿਚ ਪ੍ਰਪੱਕ ਹੁੰਦਾ ਵਾਹਗੁਰੂ ਦੇ ਸਰੂਪ ਗਜਾਨ ਨੂੰ ਪ੍ਰਾਪਤ ਹੋਕੇ, ਇੱਕ (ਪਰਮਾਤਮਾ) ਤੇ ਅਨੇਕ (ਜਗਤ) ਦੇ, ਬਿਬੇਕ—ਬਿਬ+ਏਕ = ਦੋ ਭਾਸਦੇ ਹੁੰਦਜਾਂ ਭੀ ਇਕ—ਅਕਾਲ ਹੀ ਅਕਾਲ ਹੈ, ਐਸੇ ਪ੍ਰਗਟ ਕਰਦਾ (ਸਾਮਖਤੱਖ ਅਨੁਭਵ ਕਰਦਾ) ਹੈ। ਅਥ੍ਵਾ,ਇਕ—ਕੈਸੇ ਅਨੇਕ ਹੋਯਾ ਤੇ ਅਨੇਕ ਮੁੜ ਇਕ ਵਿਚ ਹੀ ਕਿਸ ਪ੍ਰਕਾਰ ਅਭੇਦ ਹੋ ਸਕਦਾ ਹੈ, ਐਸਾ ਵੀਚਾਰ ਅਧਿਕਾਰੀਆਂ ਤਾਈਂ ਪ੍ਰਗਟ ਕਰਦਾ (ਉਪਦੇਸ਼ਦਾ) ਹੈ ॥ ੨੧੪ ॥

ਤਾਂਤੇ ਮਨੁੱਖ ਅਵਸ਼ਜ ਹੀ ਗੁਰੂ ਕੀ ਸਾਧ ਸੰਗਤਿ ਵਿਚ ਪ੍ਰਾਪਤ ਹੋਕੇ ਗੁਰੂ ਕੀ ਦੀਖਜਾ (ਗੁਰਮਤ ਅਨੁਸਾਰੀ ਸਿਖਜਾ) ਨੂੰ ਧਾਰਨ ਕਰੇਃ—

**ਸਤਿ ਬਿਨੁ ਸੰਜਮ ਨ ਪਤਿ ਬਿਨੁ ਪੂਜਾ ਹੋਇ,**
**ਸਚੁ ਬਿਨੁ ਸੋਚ ਨ ਜਨੇਊ ਜਤ ਹੀਨ ਹੈ ॥**

ਅਰਥ—(ਤਾਂਤੇ ਜਿਸ ਪ੍ਰਕਾਰ) ਬਿਨਾਂ ਸੰਜਮ ਧਾਰੇ (ਸਾਧੇ) ਦੇ ਸਤਿ (ਪ੍ਰਤਿਗਜਾ ਵਾ ਧਰਮ) ਦੀ ਪਾਲਨਾਂ ਨਹੀਂ ਹੋ ਸਕਦੀ, ਤੇ ਬਿਨਾਂ ਪੂਜਾ ਸਤਿਕਾਰ) ਦੇ ਪਤਿ (ਪ੍ਰਤਿਸ਼੍ਟਾ—ਆਬਰੋ) ਨਹੀਂ ਰਹਿ ਸਕਿਆ ਕਰਦੀ। ਤਥਾ ਬਿਨਾਂ ਸੋਚ (ਸੁਚੱਤਾ) ਦੇ ਸਚੁ ਨਹੀਂ ਨਿਬਾਹਿਆ ਜਾ ਸਕਦਾ, ਅਰੁ ਜਤ (ਬ੍ਰਹਮ ਚਰਜ) ਸਾਧੇ ਬਿਨਾਂ

ਜਨੇਊ ਕਿਸੇ ਕੰਮ ਨਹੀਂ ॥

ਬਿਨੁ ਗੁਰਦੀਖਯਾ ਗਯਾਨ ਬਿਨੁ ਦਰਸਨ ਧਯਾਨ,
ਭਾਉ ਬਿਨੁ ਭਗਤਿ ਨ ਕਥਨੀ ਭੈ ਭੀਨ ਹੈ ॥

ਅਰਥ-(ਇਸੀ ਪ੍ਰਕਾਰ) ਬਿਧੀ ਪੂਰਬਕ ਗੁਰ ਉਪਦੇਸ਼ ਰੂਪ ਗੁਰ ਦੀਖਯਾ ਧਾਰੇ ਬਿਨਾਂ ਕਿਸੇਨੂੰ ਗਯਾਨ (ਵਾਹਗੁਰੂ ਦਾ) ਨਹੀਂ ਹੋਸਕਦਾ, ਅਤੇ ਦਰਸ (ਵਸਤੂ = ਤਤੂ ਪਦਾਰਥ) ਦੇਖ ਬਿਨਾਂ ਧਯਾਨ ਨਹੀਂ ਬੱਝ ਸਕਦਾ। ਐਸਾ ਹੀ 'ਭਾਉ' = ਭਾਵਨਾਂ-ਭੌਣੀ ਵਾ ਸ਼ਰਧਾ (ਜਦ ਤਕ) ਨਾਂ ਪ੍ਰਗਟ ਹੋ ਆਵੇ, ਭਗਤਿ = ਗੁਰੂ ਪਰਮਾਤਮਾਂ ਦੇ ਪਯਾਰ ਵਾ ਭਜਨ ਦੀ ਲਗਨ ਨਹੀਂ ਉਤਪੰਨ ਹੋ ਸਕਦੀ। (ਅਰੁ ਇਉਂ ਹੋਵੇ ਤਾਂ) ਕਿਤਨਾ ਹੀ ਚਾਹੇ ਕੋਈ ਚਤੁਰਾ ਹੋਵੇ, ਪਰ ਓਸਦੀ ਕਥਨੀ ਭੈ ਭਿੰਨੀ-ਭੈ ਸੰਜੁਗਤ ਨਹੀਂ ਹੋ ਸਕਦੀ। ਭਾਵ ਐਸੇ ਪੁਰਖ ਦੀ, ਜਿਸਦੇ ਗੁਰ ਦੀਖਯਾ ਹੀਨ ਹੋਣ ਕਰਕੇ ਗਯਾਨ ਨਹੀਂ, ਤੇ ਦਰਸਨ ਬਿਨਾਂ ਹੋਣ ਕਰਕੇ ਜੋ ਧਯਾਨ ਤੋਂ ਬੰਚਿਤ ਤਥਾ ਸੁਧਾ ਭਗਤੀ ਬਿਨਾਂ ਹੈ, ਉਹ ਹਜਾਰਾਂ ਕਥਨੀਆਂ ਕਰਦਾ ਫਿਰੇ ਓਸ ਪਾਸੋਂ ਕਿਸੇ ਦੇ ਹਿਰਦੇ ਅੰਦਰ ਯਾ ਉਸਦੇ ਅਪਣੇ ਅੰਦਰ ਹੀ ਵਾਹਗੁਰੂ ਦਾ ਭਯ ਨਹੀਂ ਉਪਜ ਸਕਦਾ ॥ ਜੀਕੂੰ ਕਿ:-

ਸਾਂਤਿ ਨ ਸੰਤੋਖ ਬਿਨੁ ਸੁਖ ਨ ਸਹਜ ਬਿਨੁ,
ਸ਼ਬਦਿ ਸੁਰਤਿ ਬਿਨੁ ਪ੍ਰੇਮ ਨ ਪ੍ਰਬੀਨ ਹੈ ॥

ਅਰਥ-ਬਿਨਾਂ ਸੰਤੋਖ ਦੇ ਸਾਂਤ (ਰੱਜ) ਤੇ ਸਹਜ, ਭਾਵ ਬਿਨਾਂ ਸੁਖ ਦੀ ਪ੍ਰਾਪਤੀ ਨਹੀਂ ਹੋ ਸਕਦੀ, (ਤੀਕੂੰ ਹੀ) ਸੁਰਤੀ ਦੇ ਸ਼ਬਦ (ਗੁਰ ਉਪਦੇਸ਼) ਵਿਖੇ ਧਰਚੇ ਬਿਨਾਂ, ਪ੍ਰੇਮ ਭੀ ਨਹੀਂ ਪ੍ਰ+ਬੀਨ = ਭਲੀ ਪ੍ਰਕਾਰ ਦੇਖਣ ਵਿਚ ਆ ਸਕਦਾ। ਵਾ ਪ੍ਰੇਮ ਵਿਖੇ ਨਿਪੁਣ-ਸਯਾਨਾ ਨਹੀਂ ਕੋਈ ਹੋ ਸਕਦਾ ॥

ਬ੍ਰਹਮ ਬਿਬੇਕ ਬਿਨੁ ਹਿਰਦੈ ਨ ਏਕ ਟੇਕ,
ਬਿਨੁ ਸਾਧ ਸੰਗਤਿ ਨ ਰੰਗ ਲਿਵਲੀਨ ਹੈ ॥ ੨੧੫ ॥

ਅਰਥ-ਸਿਧਾਂਤ ਕੀਹ ਕਿ-ਬਿਨਾਂ ਬ੍ਰਹਮ ਬੀਚਾਰ ਵਾ ਗਯਾਨ ਦੇ ਹਿਰਦੇ ਅੰਦਰ ਇਕ ਮਾਤ੍ਰ ਟਿਕਾਉ (ਸਥਿਰਤਾ) ਕਦੀ ਨਹੀ ਪ੍ਰਾਪਤ ਹੋ ਸਕੂ, ਤੇ ਬ੍ਰਹਮ ਬੀਚਾਰ ਦੇ ਰੰਗ ਵਿਚ ਸਾਧ ਸੰਗਤਿ (ਗੁਰੂ ਕੀ ਸੰਗਤ) ਬਿਨਾਂ ਕਿਸੇ ਨੇ ਕਦਾਚਿਤ ਲਿਵਲੀਨ ਨਹੀਂ ਹੋ ਸਕਨਾਂ (ਤਾਂਤੇ ਅਵਸ਼ਯ ਹੀ ਸਤਿਗੁਰਾਂ ਦੀ ਸੰਗਤ ਵਿਚ ਪੂਜ ਕੇ ਮਨੁੱਖ ਅਪਣੇ ਆਪਨੂੰ ਦੀਖਯਤ ਬਣਾਵੇ) ॥ ੨੧੫ ॥

ਵੀਚਾਰ:-

(੧) 'ਸਤਿ' ਦੇ ਅਰਥ ਕਈ ਸੱਚ ਯਾ ਸਤਿਨਾਮੁ ਕਰਯਾ ਕਰਦੇ ਹਨ, ਜੋ ਠੀਕ ਨਹੀਂ-'ਸਤਿ'-ਸ਼ਬਦ ਧਰਮ ਦੇ ਅਰਥਾਂ ਵਿਚ ਇਸ ਜਗ੍ਹਾ ਵਰਤਯਾ ਗਿਆ ਹੈ-ਸੋ ਕਾਮ ਬਾਸਨਾ ਦੇ ਅਧੀਨ ਹੋ ਕਰ ਤਨ ਦੂਸਰੇ ਦੇ ਅਰਪਣ ਨਾਂ ਕਰਣਾ, ਅਰੁ ਮਨ ਕਰਕੇ ਐਸੀ ਬਿਭਚਾਰੀ ਕਾਮਨਾਂ ਦੇ ਅਧੀਨ ਪਰ ਪੁਰਖ ਵਾ ਪਰ ਨਾਰ

ਦਾ ਅਰਾਧਨ ਨਾਂ ਕਰਣਾ, ਤਥਾ ਇਸ ਭਾਂਤ ਦੀ ਚਾਹਨਾਂ ਦੇ ਵੱਸ ਹੋ ਅਜੇਹੀ ਪ੍ਰਵਿਰਤੀ ਵਿਚ ਕਿਸੇ ਤਰਾਂ ਪੈ ਕੇ ਧਨ ਉਪਾਰਜਨ ਨਹੀਂ ਕਰਣਾ—ਇਹ ਇਹ ਜੋ ਪ੍ਰਤਿਗਜ਼ਾ ਪਾਲਨ ਕਰਨੀ ਹੈ ਇਸਨੂੰ 'ਸਤਿ'—ਕਹਿੰਦੇ ਹਨ। ਅਰੁ ਇਸਤ੍ਰੀ ਪੁਰਖ ਲਈ ਇਹੀ ਧਰਮ ਰੂਪ ਤੇ ਧਾਰਣੀਯ ਮੰਨਿਆ ਹੈ॥

(੨) ਐਸਾ ਹੀ 'ਪਤਿ'—ਸ਼ਬਦ ਦੇ 'ਪਤੀ' ਅਰਥ ਕਰਣੇ ਭੀ ਇਸ ਟਿਕਾਣੇ ਭੁੱਲ ਹੈ, ਕਿਉਂਕਿ ਬੇਪ੍ਰਸੰਗੀ ਬਾਤ ਹੈ। ਇਸ ਕਬਿੱਤ ਵਿਚ ਭਾਈ ਸਾਹਬਾਂ ਨੇ ਸਾਧਾਰਣ ਅਸੂਲਾਂ ਰਾਹੀਂ ਬਹਿਸ ਕਰਕੇ ਗੁਰਦੀਖਜਾ ਗ੍ਰਹਣ ਕਰਣ ਲਈ ਪ੍ਰੋੜਤਾ ਪੇਸ਼ ਕੀਤੀ ਹੈ। ਜੇ 'ਪਤਿ' ਅਰਥ 'ਭਰਤਾ' ਕਰਕੇ, ਅਸੂਲ ਵਾਲੀ ਕੋਟੀ ਅੰਦਰ ਵਰਤਨ ਕੀਤਾ ਜਾਵੇਗਾ ਤਾਂ ਸੌ ਪਿਛੇ ਨੱਬੇ ਯਾ ਇਸਤੋਂ ਭੀ ਅਧਿਕ ਟਿਕਾਣਿਆਂ ਵਿਖੇ ਇਹ ਅਸੂਲ ਭੰਗ ਹੋਯਾ ਦਿੱਸੇਗਾ॥

(੩ ਕਈ 'ਸਤਿ ਬਿਨਾ ਦ੍ਰਿੜਤਾ ਨਹੀਂ ਅਰੁ ਪਤਿ ਬਿਨਾਂ ਪੂਜਾ ਨਹੀ' ਇਸ ਪ੍ਰਕਾਰ ਅਰਥ ਕਰਦੇ ਹਨ, ਜੋ ਪ੍ਰੰਪਰਾ ਦੀ ਪ੍ਰਪਾਟੀ ਅਰੁ ਤਜਰਬੇ ਤੋਂ ਵਿਰੁੱਧ ਹਨ—॥—॥

ਮੂਯ ਦਾ ਪੂਰਬਕ ਗੁਰ ਸਿੱਖ ਸਜੇ—ਦੀਖਜਤ ਪੁਰਖ ਦਾ ਮਹੱਤ ਨਿਰੂਪਕੇ ਸ਼ੀਘਰ ਗੁਰਦੀਖਜਾ ਲੈਣ ਦੀ ਪ੍ਰੇਰਣਾ ਕਰਦੇ ਹਨ:—

**ਚਰਣ ਕਮਲ ਮਕਰੰਦ ਰਸ ਲੁਭਿਤ ਹੁਇ,**
**ਚਰਣ ਕਮਲ ਤਾਂਹਿ ਜਗ ਮਧੁਕਰ ਹੈ॥**

ਅਰਥ—ਜਿਹੜਾ ਕੋਈ (ਉਕ੍ਤ ਰੀਤੀ ਨਾਲ) ਸਤਿਗੁਰਾਂ ਦੇ ਚਰਣ ਕਮਲਾਂ ਦੀ ਧੂਲੀ ਰਸ ਦਾ ਪ੍ਰੇਮੀ (ਚਰਣ ਕਮਲਾਂ ਦੇ ਮਕਰੰਦ—ਮਦ ਰਸ ਵਾ ਪ੍ਰਭਾਵ ਮਾਨਣ ਦਾ ਲੋਭੀ) ਬਣ ਜਾਂਦਾ ਹੈ, 'ਤਾਹਿ'—ਤਿਸਦਿਆਂ ਚਰਣ ਕਮਲਾਂ ਦਾ ਜਗਤ ਭਰ ਹੀ ਮਧੁਕਰ—ਭੌਰਾ (ਪ੍ਰੇਮੀ) ਬਣ ਜਾਯਾ ਕਰਦਾ ਹੈ॥

**ਸ੍ਰੀ ਗੁਰ ਸ਼ਬਦ ਧੁਨਿ ਸੁਨਿ ਗਦਗਦ ਹੋਇ,**
**ਅੰਮ੍ਰਿਤ ਬਚਨ ਤਾਂਹਿ ਜਗਤ ਉਧੱਰ ਹੈ॥**

ਅਰਥ—ਐਸਾ ਹੀ ਕਲਜਾਣ ਸਰੂਪ ਸਤਿਗੁਰਾਂ ਦੇ ਸ਼ਬਦ (ਉਪਦੇਸ਼) ਦੀ ਧੁਨੀ (ਮਰਮ) ਵਾ ਆਵਾਜ਼ ਮਾਤ੍ਰ ਤੇ ਹੀ ਸਤਿਗੁਰੂ ਦਾ ਉਪਦੇਸ਼ ਮਈ ਬਚਨ ਸੁਨਣ ਕਰਕੇ ਜੋ ਕੋਈ ਗਦ ਗਦ (ਪੁਲਕਿਤ) ਪ੍ਰਸੰਨਤਾ ਵਾਨ ਹੋ ਗਿਆ—ਅਰਥਾਤ ਨਾਮ ਉਪਦੇਸ਼ ਪ੍ਰਾਪਤ ਹੋਣ ਤੇ ਜਿਸਦੇ ਅੰਦਰ ਖੁਸ਼ੀ ਪ੍ਰਗਟ ਹੋ ਆਈ, 'ਤਾਹਿ'—ਤਿਸਦਿਆਂ ਅੰਮ੍ਰਿਤ (ਮਿਠੇ ਮਿਠੇ—ਹਿਤਕਾਰੀ) ਬਚਨਾਂ ਦ੍ਵਾਰਾ ਜਗਤ ਹੀ ਨਿਸਤਾਰੇ ਨੂੰ ਪਾਇਆ ਕਰਦਾ ਹੈ—ਭਾਵ ਉਸ ਦੇ ਬਚਨਾਂ ਤੋਂ ਅਸੰਖਜਾਤ ਪੁਰਖਾਂ ਦੀ ਕਲਜਾਣ ਹੋਯਾ ਕਰਦੀ ਹੈ॥

**ਕਿੰਚਿਤ ਕਟਾਛ ਕ੍ਰਿਪਾ ਗੁਰ ਦਯਾ ਨਿਧਾਨ,**
**ਸਰਬ ਨਿਧਾਨ ਦਾਨ ਦੋਖ ਦੁਖ ਹਰਿ ਹੈ॥**

ਅਰਥ-ਦਯਾ ਦੇ ਸਮੁੰਦ੍ਰ ਸਤਿਗੁਰਾਂ ਦੀ ਕਿੰਚਿਤ ਭਰ (ਥੋੜੀ ਮਾਤ੍ਰ) ਭੀ ਕ੍ਰਿਪਾ ਭਰੀ ਦ੍ਰਿਸ਼੍ਟੀ ਦ੍ਵਾਰੇ ਜੋ ਤੱਕਿਆ-ਵਡਜਾਯਾ ਗਿਆ। ਉਹ ਸਮੂਹ ਨਿਧੀਆਂ ਨੂੰ ਦੇਣ ਤਥਾ ਦੁਖ (ਅਧ੍ਯਾਤਮਿਕ, ਅਧਿਦੈਵਿਕ, ਅਧਿਭੂਤਿਕ) ਅਰੁ ਦੋਖ (ਮਲ ਵਿਖੇਪ ਆਵਰਣ ਆਦ, ਵਾ ਸਭ ਪ੍ਰਕਾਰ ਦੀ ਵਿਕਾਰ ਵਾਸਨਾਂ) (ਹੋਰਨਾਂ ਦੀਆਂ ਭੀ) ਦੂਰ ਕਰਣ ਲਈ ਸਮਰੱਥ ਹੋ ਜਾਂਦਾ ਹੈ॥

**ਸ੍ਰੀ ਗੁਰ ਦਾਸਨ ਦਾਸ ਦਾਸਨ ਦਾਸਾਨੁ ਦਾਸ,**
**ਤਾਸੁ ਨ ਇੰਦ੍ਰਾਦਿ ਬ੍ਰਹਮਾਦਿ ਸਮਸਰਿ ਹੈ ॥੨੧੬॥**

ਅਰਥ-(ਐਥੋਂ ਤਕ ਕਿ)ਗੁਰੂ ਮਹਾਰਾਜ ਦੇ ਦਾਸਾਂ ਦੇ ਜੋ ਦਾਸ ਹਨ-ਉਨਾਂ ਦੇ ਦਾਸਾਂ ਦਿਆਂ ਭੀ ਦਾਸਾਂ ਦੇ ਦਾਸਾਂ ਦੀ ਅਨੁਸਾਰਿਤਾ ਪਾਲਣ ਹਾਰਿਆਂ (ਸਿੱਖਾਂ) ਦੇ ਭੀ ਜੋ ਸਿਖ (ਉਪਦੇਸ਼ੀ) ਬਣ ਜਾਂਦੇ ਹਨ; ਤਿੰਨਾਂ ਦੇ ਸਮਸਰ (ਬ੍ਰੋਬਰ)-ਇੰਦ੍ਰਾਦਿਕ ਤੇਤੀ ਕ੍ਰੋੜ ਦੇਵਤੇ, ਤਥਾ ਬ੍ਰਹਮਾਂ ਹੈ ਆਦਿ (ਮੁੱਖ) ਜਿਨਾਂ ਦਾ ਐਸੇ ਬ੍ਰਹਮਾ ਬਿਸਨੂ ਮਹੇਸ਼ ਭੀ ਨਹੀਂ ਹੋ ਸਕਦੇ॥ ੨੧੬॥

ਵੀਚਾਰ:-

ਇਸ ਕਬਿੱਤ ਦੀ ਸਿਧਾਂਤਰੂਪਧੁਨੀਦ੍ਵਾਰੇ ਸਿੱਖ ਮਾਤ੍ਰ ਨੂੰ ਹੀ ਗੁਰੂ ਮਹਾਰਾਜ ਜੀ ਦੇ ਘਰ ਦੀ ਗੁਰਦੀਖ੍ਯਾ ਦਾਨ ਦਾ ਅਧਿਕਾਰ ਸੂਚਨ ਕਰੋਂਦਿਆਂ, ਭਾਈ ਜੀ ਨੇ ਅਪਣੇ ਸ੍ਰੋਤਿਆਂ ਅੰਦਰੋਂ ਇਹ ਸ਼ੰਕਾ ਭੀ ਦੂਰ ਕਰਣ ਦਾ ਜਤਨ ਕੀਤਾ ਹੈ ਕਿ ਗੁਰੂਮਹਾਰਾਜ ਦੀ ਰਸਨਾਂ ਦ੍ਵਾਰੇ ਗੁਰ ਉਪਦੇਸ਼ ਸੁਣਿਆ ਹੀ ਕੇਵਲਸਫਲਾ ਨਹੀਂ, ਸਗਮਾਂ ਮ੍ਰਯਾਦਾ ਪੂਰਬਕ ਹਰ ਇਕ ਗੁਰ ਸਿੱਖੀ ਦੇ ਮੰਡਲ ਵਿਚ ਆਏ ਦੀ ਰਸਨਾਂ ਦ੍ਵਾਰੇ ਹੀ ਸੁਣੀ ਹੋਈ ਗੁਰੂ ਮਹਾਰਾਜ ਜੀ ਦੀ ਨਾਮ ਦਾਨ ਰੂਪ ਦੀਖ੍ਯਾ ਅਪਣਾ ਜਸੇਂਕਾ ਜੋਂ ਪ੍ਰਭਾਵ ਪ੍ਰਗਟ ਕਰ੍ਯਾ ਕਰਦੀ ਹੈ॥-॥

ਉਦਾਹਰਣ (ਨਮੂਨੇ) ਦੀ ਥਾਂ ਭਾਈ ਸਾਹਬ ਆਪਣੀ ਬਜਕ੍ਰੀ ਹੀ ਇਸ ਗੱਲ ਦੀ ਪੁਸ਼੍ਟੀ ਵਿਚ ਪੇਸ਼ ਕਰਦੇ ਹਨ (ਦੋ ਅਗਲੇ ਕਬਿੱਤਾਂ ਦ੍ਵਾਰਾ):-

**ਜਬ ਤੇ ਪਰਮ ਗੁਰ ਚਰਣ ਸਰਣਿ ਆਏ,**
**ਚਰਣ ਸਰਣਿ ਲਿਵ ਸਕਲ ਸੰਸਾਰ ਹੈ ॥**

ਅਰਥ-ਜਿਸ ਦਿਨ ਤੋਂ ਪਰਮ ਗੁਰੂ ਸ੍ਰੀ ਗੁਰੂ ਨਾਨਕ ਦੇਵ ਦੇ ਚਰਣਾਂ ਦੀ ਸ਼ਰਣ (ਅਸੀਂ) ਆਏ ਹਾਂ-ਭਾਵ ਓਨਾਂ ਦੀ ਸਿੱਖੀ ਧਾਰਣ ਕੀਤੀ ਹੈ, (ਅਸਾਡੇ) ਚਰਣਾਂ ਦੀ ਸਰਣ ਵਿਖੇ ਸਮੂਹ ਸੰਸਾਰ ਹੀ ਲਿਵ (ਲਾਲਸਾ) ਧਾਰ ਰਿਹਾ ਹੈ-ਅਰਥਾਤ ਜਿਥੇ ਜਿਥੇ ਭੀ ਜਾਈਏ, ਸਭ ਲੋਕ ਅਸਾਡੀ ਸੰਗਤਿ ਵਿਚ ਸਿੱਖੀ ਦੇ ਚਹੁਣਹਾਰੇ ਸੰਗਤੀਏ ਬਣ ਜਾਂਦੇ ਹਨ॥

**ਚਰਣ ਕਮਲ ਮਕਰੰਦ ਚਰਣਾਮ੍ਰਿਤ ਕੈ,**
**ਚਾਹਿਤ ਚਰਣ ਰੇਣੁ ਸਕਲ ਆਕਾਰ ਹੈ ॥**

ਅਰਥ-ਸਤਿਗੁਰਾਂ ਦੇ ਚਰਣ ਕਮਲਾਂ ਦੀ ਧੂਲੀ ਨੂੰ, ਚਰਣਾਂ ਦੇ ਅੰਮ੍ਰਿਤ

(ਚਰਣ ਪੋਹਲ) ਛਕਦਿਆਂ, (ਜਦ ਤੋਂ ਅਸਾਂ) ਪਾਨ ਕੀਤਾ (ਪੀਤਾ) ਹੈ, ਸਕਲ ਅਕਾਰ (ਪ੍ਰਾਣੀ ਮਾਤ੍ਰ) ਹੀ ਅਸਾਡੇ ਚਰਣਾਂ ਦੀ ਧੂਲੀ ਨੂੰ ਚਾਹ ਰਿਹਾ ਹੈ ॥

**ਚਰਣ ਕਮਲ ਸੁਖ ਸੰਪੁਟ ਸਹਜ ਘਰਿ,**
**ਨਿਹਚਲ ਮਤਿ ਪਰਮਾਰਥ ਬੀਚਾਰ ਹੈ ॥**

ਅਰਥ—ਸੋ ਜਿਸ ਕਿਸੇ ਨੇ ਭੀ ਗੁਰੂ ਮਹਾਰਾਜ ਦੇ ਚਰਣ ਕਮਲਾਂ (ਨਾਲ ਪ੍ਰੇਮ ਪਾਲਣ) ਦੇ ਸੁਖ ਨੂੰ ਅਨਭਉ ਕੀਤਾ ਹੈ, ਉਹ ਸਹਜ ਘਰਿ—ਸ਼ਾਂਤੀ ਪਦ (ਆਤਮ ਪਦ) ਵਿਖੇ ਸੰਪੁਟ ਹੋਏ (ਡਬੇ ਅੰਦਰ ਸਾਂਭੀ ਵਸਤੂ ਵਤ) ਸਮਾਏ ਰਹਿੰਦੇ ਹਨ। ਅਤੇ ਪਰਮਾਰਥ (ਪਰਮ ਪ੍ਰਯੋਜਨ) ਭਰੇ ਵੀਚਾਰ ਪ੍ਰਾਇਣ ਓਨਾਂਦੀ ਵਰਤਨ ਹੋ ਜਾਣ ਕਾਰਣ ਓਨਾਂ ਦੀ ਮਤਿ (ਮਨੋਂ ਬਿਰਤੀ) ਅਡੋਲ ਹੋ ਜਾਯਾ ਕਰਦੀ ਹੈ ॥

**ਚਰਣ ਕਮਲ ਗੁਰ ਮਹਿਮਾ ਅਗਾਧ ਬੋਧ,**
**ਨੇਤਿ ਨੇਤਿ ਨਮੋ ਨਮੋ ਕੈ ਨਮਸਕਾਰ ਹੈ ॥੨੧੭॥**

ਅਰਥ—(ਅਧਿਕ ਕੀਹ ਕਹੀਏ) ਸਤਿਗੁਰਾਂ ਦੇ ਚਰਣ ਕਮਲਾਂ ਦੀ ਮਹਿਮਾਂ ਦਾ ਬੋਧ (ਬੁਧੀ ਅੰਦਰ ਲਜੌਣਾ) ਅਗਾਧ ਰੂਪ—ਨਹੀਂ ਗਾਹਿਆ ਜਾ ਸਕਣ ਵਾਲਾ ਹੈ। ਤਾਂਤੇ "ਨੇਤਿ ਨੇਤਿ" ਆਖਦਾ ਹੋਯਾ ਮਨ ਬਾਣੀ ਸਰੀਰ ਕਰਕੇ ਬਾਰੰ ਬਾਰ ਨਮਸਕਾਰ ਹੀ ਕਰਦਾ ਹਾਂ ॥ ੨੧੭ ॥

ਵੀਚਾਰ:—

ਕ੍ਰਿਤਗਜਤਾ (ਸ਼ੁਕਰ ਗੁਜਾਰੀ) ਆਦ ਨਿਮਿੱਤ ਨੂੰ ਲੈਕੇ ਆਪਣਾ ਉਦਾਹਰਣ ਪੇਸ਼ ਕਰਣਾ ਅਭਿਮਾਨ ਦੋਖ ਦਾ ਭੂ ਗੀ ਨਹੀਂ ਸਮਝਿਆ ਜਾਂਦਾ। ਮਾਨੋ-'ਹੱਥ ਦੇ ਕੰਗਣ ਨੂੰ ਆਰਸੀ ਕੀਹ'—ਐਸਾ ਆਖਦੇ ਪਰਤੱਖ ਨਮੂੰਨਾ ਆਪਨੇ ਸ੍ਰੋਤਿਆਂ ਨੂੰ ਦਿਖਾਯਾ ਹੈ ॥—॥

ਉਹੀ ਬਰਤਾ ਮੁੜ:—

**ਚਰਣ ਕਮਲ ਗੁਰ ਜਬ ਤੇ ਰਿਦੇ ਬਸਾਏ,**
**ਤਬ ਤੇ ਅਸਥਿਰ ਚਿਤ ਅਨਤ ਨ ਧਾਵਈ ॥**

ਅਰਥ—ਜਿਸ ਵੇਲੇ ਤੋਂ ਸਤਿਗੁਰਾਂ ਦੇ ਚਰਣ ਕਮਲਾਂ ਨੂੰ (ਅਸਾਂ) ਰਿਦੇ ਵਿਚ ਵਸਾਯਾ—ਪਜਾਰ ਦੀ ਥਾਂ ਬਣਾਯਾ ਹੈ, ਤਦ ਤੋਂ ਹੀ (ਅਸਾਡਾ) ਚਿੱਤ ਇਕਾਗ੍ਰ ਹੋਯਾ ਹੁਣ ਹੋਰਦਿਰੇ (ਵਿਖਜਾਂ ਵਿਕਾਰਾਂ ਆਦਿ ਵੱਲ) ਨਹੀਂ ਦੌੜਦਾ।

**ਚਰਣ ਕਮਲ ਮਕਰੰਦ ਚਰਣਾਮ੍ਰਿਤ ਕੈ,**
**ਪ੍ਰਾਪਤਿ ਅਮਰ ਪਦ ਸਹਜਿ ਸਮਾਵਹੀ ॥**

ਅਰਥ—ਉਕ੍ਤ ਚਰਣ ਕਮਲਾਂ ਦੀ ਧੂਲੀ ਰਸ ਨੂੰ ਚਰਣਾਂਮ੍ਰਿਤ ਰੂਪ (ਚਰਣ ਪਾਹੁਲ ਦ੍ਵਾਰੇ) ਪੀਣ ਕਰਕੇ,ਸਹਜੇ ਹੀ ਅਮਰ (ਅਬਿਨਾਸ਼ੀ) ਪਦ ਦੀ ਪ੍ਰਾਪਤੀ ਹੋਕੇ ਓਸ ਵਿਚ ਸਮਾਏ ਰਹਿੰਦੇ ਹਾਂ ॥

**ਚਰਣ ਕਮਲ ਗੁਰ ਜਬ ਤੇ ਧਿਆਨ ਧਾਰੇ,**
**ਆਨ ਗਜ਼ਾਨ ਧਜ਼ਾਨ ਸਰਬੰਗ ਬਿਸਰਾਵਹੀ ॥**

ਅਰਥ–ਅਤੇ ਜਦ ਤੋਂ ਹੀ ਗੁਰੂ ਮਹਾਰਾਜ ਦੇ ਚਰਣ ਕਮਲਾਂ ਨੂੰ ਧਿਆਨ ਅੰਦਰ ਲਿਆਂਦਾ (ਆਪਣੀ ਕਲਜ਼ਾਣ ਦਾ ਮੂਲ ਸਮਝਕੇ ਉਨਾਂ ਉਪਰ ਨਿਸਚਾ ਦ੍ਰਿੜ੍ਹ ਕੀਤਾ) ਹੈ, ਹੋਰਨਾਂ ਗਜ਼ਾਨਾਂ ਦਾ ਸਿੱਖਨਾ ਤਥਾ ਧਜ਼ਾਨ (ਫਿਕਰ) ਅੰਦਰ ਕਿਸੇਬਾਤ ਨੂੰ ਲਿਔਣਾ 'ਸਰਬੰਗ'–ਸਮੂਲਚਾ ਹੀ ਵਿਸਾਰ ਦਿਤਾ ਹੋਯਾ ਹੈ ॥

**ਚਰਣ ਕਮਲ ਗੁਰ ਮਧੁਪ ਔ ਕਮਲ ਗਤਿ,**
**ਮਨ ਮਨਸਾ ਥਕਿਤ ਨਿਜ ਗ੍ਰਿਹ ਆਵਈ ॥ ੨੧੯ ॥**

ਅਰਥ– ਤਾਤਪਰਜ ਕੀਹ ਕਿ–ਗੁਰੂ ਮਹਾਰਾਜ ਦੇ ਸੁੰਦ੍ਰ ਤੇ ਕੋਮਲ ਚਰਣ ਕਮਲ (ਜਿਸ ਦਿਨ ਤੋਂ) ਕੌਲ ਫੁਲਾਂ ਵਾਕੂੰ, ਮੇਰੇ ਭੌਰੇ ਵਰਗੇ ਪ੍ਰੇਮੀ ਮਨ ਨੂੰ ਪਜ਼ਾਰੇ ਹੋ ਲਗੇ ਹਨ, ਮਨ ਦੀਆਂ ਮਨਸਾਂ (ਕਲਪਨਾਂ) ਵਾ ਮਨੋਰਥਾਂ ਭਰੀਆਂ ਚਾਹਨਾਂ ਬੱਸ ਹੋ ਗਈਆਂ ਹਨ, ਤੇ ਇਹ ਮਨ ਅਪਣੇ ਘਰ (ਆਪੇਦੀ ਠੌਰ–ਆਤਮ ਪਦ) ਵਿਖੇ ਅਯਾ–ਸਮਾਯਾ ਰਹਿੰਦਾ ਹੈ ॥ ੨੧੯ ॥

ਗੁਰੂ ਮਹਾਰਾਜ ਦੇ ਚਰਣ ਕਮਲਾਂ ਦੇ ਮਹੱਤ ਪ੍ਰਥਾਯ ਉਚਾਰਦਿਆਂ ਆਪ ਨੂੰ ਅਪਣੀ ਬਿਰਹੇ ਅਵਸਥਾ ਦੀ ਯਾਦ ਫੁਰ ਆਈ, ਜਿਸ ਤੇ ਮਨੇ ਮਨ ਝੁਰਦੇ ਅਰੁ ਪਸਚਾਤਾਪ ਕਰਦੇ ਦੇ ਕਬਿੱਤਾਂ ਦ੍ਵਾਰਾ ਅੰਦਰਲੇ ਨੂੰ ਸਬਰ ਕਰੌਂਦੇ ਤੇ ਧ੍ਰਵਾਸ ਧਰੌਂਦੇ ਹਨਃ–

**ਬਾਰੀ ਬਹੁ ਨਾਇਕ ਕੀ ਨਾਇਕਾ ਪਿਆਰੀ ਕੇਰੀ,**
**ਘੇਰੀ ਆਨਿ ਪ੍ਰਬਲ ਹੁਇ ਨਿੰਦ੍ਰਾ ਨੈਨ ਛਾਇਕੈ ॥**

ਅਰਥ–ਵਾਰੀ ਤਾਂ ਸੀ 'ਬਹੁ ਨਾਇਕਾ ਨਾਇਕ ਕੀ ਪਿਆਰੀ ਕੇਰੀ'– ਬਹੁਤੀਆਂ (ਬਜ਼ੰਤ) ਇਸਤ੍ਰੀਆਂ (ਸਿੱਖਾਂ) ਦੇ ਸ੍ਵਾਮੀ (ਸਤਿਗੁਰੂ) ਦੀ ਪਜ਼ਾਰੀ (ਹਜ਼ੂਰ ਵਿਚ ਪ੍ਰਵਾਨੀ ਹੋਈ ਇਸਤ੍ਰੀ) ਦੀ–ਭਾਵ ਮੇਰੀ, ਕਿਉਂਕਿ ਤੀਸਰੀ ਪਾਤਿਸ਼ਾਹੀ ਤੋਂ ਲੈਕੇ ਇਸ ਸਮੇਂ ਤਕ ਪ੍ਰਚਾਰ ਦੀ ਸੇਵਾ ਕਰਦਿਆਂ ਏਸ ਵਰੇਸਾਵਿਚ ਹਜ਼ੂਰੀਦੇ ਰਸ ਮਾਨਣ ਦਾ ਮੇਰਾ ਸਮਾਂ ਸੀ। ਪਰ (ਐਨ ਵੇਲੇ ਸਿਰ) ਨੀਂਦ (ਅਵਿਦਜ਼ਾ–ਅਣ-ਜਾਨਤਾ) ਨੇ (ਮੇਰੇ ਵੀਚਾਰ ਬਿਬੇਕ ਰੂਪ) ਨੇਤ੍ਰਾਂ ਅੰਦਰ 'ਛਾਇ'–ਪਸਰ (ਸਿੰਜਰ) ਤੇ 'ਪ੍ਰਬਲ ਹੁਇਕੈ'–ਬਲ ਪਾਕੇ (ਮੈਨੂੰ) ਆਨ ਘੇਰਿਆ (ਭਰਮਾ ਦਿੱਤਾ)॥

**ਪ੍ਰੇਮਨੀ ਪਤਿਬ੍ਰਤਾ ਚਈਲੀ ਪ੍ਰਿਅ ਆਗਮ ਕੀ,**
**ਨਿੰਦ੍ਰਾ ਕੋ ਨਿਰਾਦਰੁ ਕੈ ਸੋਈ ਨ ਭੈ ਭਾਇ ਕੈ॥**

ਅਰਥ–ਜਿਹੜੀਆਂ ਤਾਂ ਪਜ਼ਾਰੇ ਦੇ 'ਆਗਮਨ' (ਔਣ = ਮਿਲਾਪ) ਦੇ 'ਚਈਲੀ'–ਚਾਉਵਾਲੀਆਂ ਸਨਤੇ ਪਤੀ(ਗੁਰੂ)ਮਾਤ੍ਰ ਦਾ ਹੀ ਬ੍ਰਤ ਧਾਰਕੇ ਜੋ ਪ੍ਰੇਮਨਾਂ ਬਣ ਰਹੀਆਂ ਸਨ–ਅਰਥਾਤ ਇਕ ਮਾਤ੍ਰ ਅਨੰਨ ਪ੍ਰੇਮ ਸਤਿਗੁਰਾਂ ਦਾ ਧਾਰਕੇ

ਜਿਨਾਂ ਨੂੰ ਗੁਰੂ ਮਹਾਰਾਜ ਦੀ ਪੂਰਣ ਕ੍ਰਿਪਾ ਪ੍ਰਾਪਤ ਕਰਨ ਦੀ ਉਮੰਗ ਲਗ ਰਹੀ ਸੀ, 'ਸੇਵਾ ਦਾ ਸਮਾਂ ਨਾਂ ਟਲ ਜਾਇ'—'ਕਿਸੇ ਭਾਂਤ ਘੌਲ ਨਾਂ ਹੋ ਜਾਇ' ਐਸੇ ਭੈ (ਤੌਖ਼ਲੇ) ਦੇ ਅਧੀਨ ਹੋ ਕਰ, ਉਹ 'ਭਾਇਕੈ' = ਸ਼ਰਧਾ ਪੂਰਬਕ ਹੀ ਰਹੀਆਂ,ਤੇ ਨੀਂਦ ਦਾ ਨਿਰਾਦਰ ਕਰਕੇ (ਹਰ ਸਮੇਂ ਮੂਰਖਤਾ ਦਾ ਧੱਪਾ ਖਾਣੋਂ ਸੰਭਲ ਕੇ) 'ਸੋਈ ਨ'—ਨਾਂ ਸੁੱਤੀਆਂ(ਓਨਾਂ ਨੇ ਘੌਲ ਨਾਂ ਕੀਤੀ)—ਪ੍ਰਮਾਦ ਅਧੀਨ ਉਹ ਨਾਂ ਹੋਏ।

**੧ਸਖੀ ੩ਹੁਤੀ ੨ ਸੋਤ ੪ ਥੀ ੫ ਭਈ ੬ਗਈ ੭ਸੁਖਦਾਇਕ ਪੈ,**
**੯ ਜਹਾਂ ਕੇ ਤਹਾਂ ਲੇ ੧੧ ਰਾਖੇ ੮ ਸੰਗਮ ੧੦ ਸੁਲਾਇਕੈ ॥**

ਅਰਥ—੧ ਸਖੀ ੩ (ਅਪਣਾਈ ਹੋਈ) ਹੁੰਦੀ ਭੀ,(ਮੈਂ) ੨-੪-੫ ਸੁੱਤੀ ਹੀ ਰਹਿਗਈ, ਅਰੁ ੬-੭ ਗਈ (ਰਹਿ ਗਈ—ਵੰਞਾਈ ਗਈ) ਸੁਖਾਂ ਦੇ ਦਾਤੇ (ਸਤਿਗੁਰਾਂ) ਦੇ 'ਪੈ'—ਪਾਸ ਤੇ। ਜੈਸਾ ਕਿ ੮ 'ਸੰਗਮ'—ਸਮਾਗਮ (ਵਿਛੋੜੇ ਦਾ ਕੁਭਾਗ ਵੱਸ ਤੇ) ਬਣ ਰਿਹਾ ਸੀ,ਉਸਨੇ ੯ ਜਿਥੇ ਦਾ ਤਿਥੇ ਹੀ ੧੦—੧੧ ਸੁਵਾਈ ਰਖਣਾ (ਸੁਧ ਨਾਂ ਔਣ ਦਿੱਤ ੀ) ॥

**ਸੁਪਨ ਚਰਿਤ੍ਰ ਮੈ ਨ ਮਿਤ੍ਰਹਿ ਮਿਲਨ ਦੀਨੀ,**
**ਜਮ ਰੂਪ ਜਾਮਿਨੀ ਨ ਨਿਬਰੈ ਬਿਹਾਇਕੈ ॥ ੨੧੯ ॥**

ਅਰਥ—ਇਹ ਸੁਪਨੇ ਦਾ ਚਲਿਤ੍ਰ (ਚਾਲਾ—ਬਿਰਤਾਂਤ) ਐਸਾ ਵਰਤਣਾ, ਜਿਸਨੇ ਮੈਨੂੰ ਪਜਾਰੇ ਸਤਿਗੁਰ ਦੇ ਸਾਮਨੇ ਭੀ ਨਾਂ ਹੋਣ ਦਿੱਤਾ। ਹਾਯ! ਇਹਅਵਿਦਜਾ ਮਈ ਜਾਮਿਨੀ—ਰਾਤ੍ਰੀ ਮੇਰੇ ਲਈ (ਭਯਾਨਕ—ਮੌਤ) ਰੂਪ ਹੋ ਰਹੀ ਹੈ, ਜੋ ਅਜੇ ਤਕ ਭੀ ਬਿਤੀਤ ਹੋਕੇ ਮੇਰੇ ਨੇਤ੍ਰਾਂ ਅਗੋਂ 'ਨਿਬਰੈ' ਨਿਵਿਰਤ ਨਹੀਂ ਹੋਣ ਪੌਂਦੀ ॥ ੨੧੯ ॥

ਉਹੀ ਬਾਰਤਾ ਪ੍ਰਚਲਿਤ ਰਖਦੇ ਆਪਣੇ ਅੰਦਰ ਗਿਲਾਨੀ ਲਿਔਂਦੇ ਹਨ:—

**ਰੂਪ ਹੀਨ, ਕੁਲ ਹੀਨ, ਗੁਣ ਹੀਨ, ਗਜਾਨ ਹੀਨ,**
**ਸੋਭਾ ਹੀਨ, ਭਾਗ ਹੀਨ, ਤਪ ਹੀਨ, ਬਾਵਰੀ ॥**

ਅਰਥ—ਸੂਰਤ ਤੋਂ ਹੀਨ ਹਾਂ (ਸੁਰਤਿ ਦੀ ਢਾਲ ਰਹਿਤ ਹੋਣ ਕਰਕੇ),ਇਕ ਮਾਤ੍ਰ ਗੁਰੂ ਮਹਾਰਾਜ ਦੇ ਹੋਣ ਦੇ ਮਾਨ ਰੂਪ ਕੁਲ ਰਹਿਤ ਹਾਂ, ਗੁਣ ਰੂਪ ਸਾਧਨਾਂ ਤੋਂ ਛੂਛਾ ਹਾਂ, ਤੇ "ਅਕਲੀਂ ਸਾਹਿਬ ਸੇਵੀਐ"—ਸੁਮਤਿ ਵੀਚਾਰ ਰੂਪ ਗਜਾਨ ਭੀ ਮੇਰੇ ਵਿਚ ਨਹੀਂ ਹੈ। ਸੁਜਸ ਅਰੁ ਸੁਕੀਰਤੀ ਰੂਪ ਸ਼ੋਭਾ ਤੋਂ ਭੀ ਹੀਣਾ ਹਾਂ ਕਯੋਂਜੁ ਮੇਰਾ ਅੰਦਰ ਹਮਦਰਦੀ ਤੋਂ ਖਾਲੀ ਹੈ), ਅੰਗ ਪੂਰਾ ਪੂਰਾ ਨਾਂ ਪਾਲਣ ਕਾਰਣ ਭਾਗ ਹੀਨ ਹਾਂ, ਅਤੇ ਗੁਰੂ ਦੀ ਸੇਵਾ ਰੂਪ ਤਪ ਤੋਂ ਭਗੌਲ ਹੋਣ ਕਰਕੇ—ਤਪ ਤੋਂ ਸੁੰਞਾ ਹਾਂ, ਤਥਾ 'ਬਾਵਰੀ' = ਬ+ਅਵਰੀ = ਦ੍ਵੈਤ—ਦੁਬਿਧਾ ਕਰਕੇ 'ਅਵਰਿਆ'—ਲਪੇਟ੍ਰਿਆ ਹੋਇਆ ਹੈ ਅੰਦਰ (ਦਿਮਾਗ) ਜਿਸਦਾ—ਐਸਾ ਕਮਲਾ—ਸੌਦਾਈ ਹਾਂ ॥

**ਦ੍ਰਿਸ਼ਟਿ ਦਰਸ ਹੀਨ, ਸ਼ਬਦ ਸੁਰਤਿ ਹੀਨ,**

ਬੁਧਿ ਬਲ ਹੀਨ, ਸੂਧੇ ਹਸਤ ਨ ਪਾਵਰੀ ॥

ਅਰਥ-(ਪਰਤੱਖ ਵਿਚ ਇਸ ਸਮੇਂ) ਸਤਿਗੁਰਾਂ ਦੇ ਦਰਸ਼ਨਾਂ ਤੋਂ ਹੀਣੀ ਨਿਘਾ ਵਾਲਾ,ਤਥਾ ਗੁਰੂ ਮਹਾਰਾਜ ਦੇ ਸ਼ਬਦ ਰੂਪ ਬਚਨ ਸੁਨਣੋਂ ਅਣਵਿੰਜ ਕੰਨਾਂ ਵਾਲਾ ਹਾਂ, ਨਾਂ ਤਾਂ ਬੁਧੀ ਵਿਚ ਤੇ ਨਾਂ ਹੀ ਸ਼ਰੀਰ ਅੰਦਰ ਬਲ ਹੀ ਹੈ (ਕਜੋਂ ਜੁ ਇਹ ਸੋਚ ਹੀ ਨਹੀਂ ਫੁਰਦੀ ਜੋ ਝੱਟ ਗੁਰੂ ਜੀ ਦਿਆਂ ਚਰਣਾਂ ਵਿਚ ਅੰਮ੍ਰਿਤਸਰ ਜਾ ਵਹਾਂ), (ਕਾਰਣ ਕੀਹ, ਕਿ ਲੋਕਾਂ ਤੋਂ ਲੈ ਲੈ ਕੇ ਪੇਟ ਭਰ ਰਿਹਾ ਹਾਂ) ਹੱਥ ਸੂਧੇ ਸੁੱਛ ਨਹੀਂ ਹਨ, ਤੇ ਪੈਰ ਭੀ ਬੇਮੁਖ ਰਸ੍ਤੇ ਤੁਰਣ ਕਾਰਣ ਮਾਨੋਂ (ਕੁਮਾਰਗੋਂ ਨਹੀਂ ਬਚੇ ਹੋਏ-ਇਸ ਪ੍ਰਕਾਰ ਦਾ ਕੁਕਰਮੀ ਤੇ ਕੁਚਾਲੀ ਹਾਂ*'ਰੀ'-ਹੇ ਭਾਈ ਜਨੋਂ!

ਪ੍ਰੀਤਿ ਹੀਨ, ਰੀਤ ਹੀਨ, ਭਾਇ ਭੈ ਪ੍ਰਤੀਤ ਹੀਨ,
ਚਿੱਤ ਹੀਨ, ਬਿੱਤ ਹੀਨ, ਸਹਜ ਸੁਭਾਵ ਹੀ ॥

ਅਰਥ-ਵਿਛੁੜਿਆ ਬੈਠਾ ਦਿਨ ਕੱਟ ਰਿਹਾ ਹਾਂ-ਜਿਸ ਕਰਕੇ ਮਾਨੋ ਪ੍ਰੀਤਿ ਤੋਂ ਖਾਲੀ ਹਾਂ, 'ਬੇਮੁਖ ਮਾਰਗ ਅੰਗੀਕਾਰ ਨਾਂ ਕਰਣਾਂ'-ਇਹ ਗੁਰੂ ਘਰ ਦੀ ਰੀਤੀ-ਮ੍ਰਜਾਦਾ ਹੈ, ਪਰ ਮੈਂ ਬੇਮੁਖ ਹੋਯਾ ਬੈਠਾ ਹਾਂ ਜਿਸ ਕਰਕੇ ਰੀਤੀ ਵਿਚ ਭੀ ਨਹੀਂ ਵਰਤਨ ਵਾਲਾ, ਨਾਂ ਹੀ 'ਭਾਇ'-ਭੌਣੀ (ਸਰਧਾ),ਤੇ ਨਾਂ ਹੀ ਇਸ ਬੇਮੁਖਤਾ ਦੇ ਅੰਤਿਮ ਸਿੱਟੇ (ਫਲ) ਪ੍ਰਾਪਤੀ ਦਾ ਡਰ ਮੇਰੇ ਅੰਦਰ ਹੈ-ਇਸ ਕਰਕੇ ਪ੍ਰਤੀਤ (ਨਿਸਚੇ) ਤੋਂ ਭੀ ਮਾਨੋਂ ਮੈਂ ਹੀਣਾ ਹਾਂ। ਚਿੱਤ ਮਾਨੋਂ ਮਰ ਗਿਆ ਹੈ, ਗੁਰੂ ਦੇ ਉਪਕਾਰ ਜੁ ਚਿਤਾਰਕੇ ਛੇਤੀ ਚਰਣ ਸ਼ਰਣ ਪੁਜਣ ਦੀ ਚਾਹਨਾਂ ਨਹੀਂ ਉਠਾਂਦਾ। ਤਾਂਤੇ ਸਹਜ ਸੁਭਾਵ ਹੀ ਮੈਂ ਬਿੱਤ-ਸਮਰੱਥਾ ਤੋਂ ਹੀਨ ਹਾਂ। ਪਜਰਜੋ!

ਅੰਗ ਅੰਗ ਹੀਨ, ਦੀਨਾ ਧੀਨ, ਪਰਚੀ ਨ ਲਗਿ,
ਚਰਣ,ਸ਼ਰਣਿ ਕੈਸੇ ਪ੍ਰਾਪਤ ਹੋਇ ਰਾਵ ਰੀ ॥ ੨੨੦ ॥

ਅਰਥ-ਤਾਤਪ੍ਰਜ ਕੀਹ ਕਿ 'ਅੰਗ'-ਪਜਾਰ ਰੂਪ ਅੰਗ (ਸਾਧਨ) ਤੋਂ ਮੈਂ ਸਭ ਪ੍ਰਕਾਰ ਹੀਣਾ ਹਾਂ, ਇਸੇ ਲਈ ਹੀ ਦੀਨਤਾ ਤੇ ਅਧੀਨਗੀ ਧਾਰਕੇ ਚਰਣ ਕਮਲਾਂ ਵਿਚ ਲਗਕੇ ਪਰਚਿਆ ਨਹੀਂ ਰਿਹਾ, ਹੁਣ ਕੈਸੇ (ਕਿਸ ਪ੍ਰਕਾਰ) ਰਾਵ-ਮਾਲਕ ਦੀ ਸ਼ਰਣ (ਸਹਾਰੇ ਵਾ ਓਟ ਆਸਰੇ) ਦੀ ਪ੍ਰਾਪਤੀ ਹੋਵੇ ? ਹੇ ਪਜਾਰਜੋ !!! ੨੨੦ ॥

ਗੁਰੂ ਮਹਾਰਾਜ ਤਾਂਈਂ ਨਿਹੋਰਾ ਦਿੰਦੇ ਹੋਏ ਆਪਣੇ ਅੰਦਰ ਨੂੰ ਢਾਰਸ (ਧਰਵਾਸਾ) ਦਿੰਦੇ ਹਨ:-

ਜਨਨੀ ਸੁਤਹਿ ਬਿਖ ਦੇ ਤ ਹੇਤ ਕਉਨ ਰਾਖੈ,

---

*'ਰੀ'-ਅਖਜਰ ਪਦ ਪੂਰਤੀ ਅਰਥਕ ਭੀ ਹੋ ਸਕਦਾ ਹੈ ਪਰ ਬਿਹਬਲ ਦਸ਼ਾ ਵਿਚ ਸ੍ਰੋਤਿਆਂ ਨੂੰ ਸੰਬੋਧਨ ਕਰਦਿਆਂ ਐਸੇ ਬਚਨਾਂ ਦੇ ਉੱਚਾਰ ਕਾਰਣ ਅਸਾਂ ਇਸ ਭਾਵ ਵਿਚ ਨਹੀਂ ਲਿਆਂਦਾ ॥

ਘਰ ਮੂਸੈ ਪਾਹਰੂਆ ਕਹੋ ਕੈਸੇ ਰਾਖੀਐ॥

ਅਰਥ—ਮਾਤਾ ਹੀ ਪੁੱਤਰ ਨੂੰ ਜੇਕਰ ਵਿਖ (ਜ਼ਹਰ) ਦੇਵੇ ਤਾਂ ਉਸ ਨਾਲ ਹਿਤ (ਪਜਾਰ) ਕੌਣ ਪਾਲੇਗਾ। ਜੇਕਰ ਪਹਿਰੇ ਦਾਰ ਹੀ ਘਰ ਲੁੱਟਣ ਉਠ ਪਵੇ ਤਾਂ ਦੱਸੋ (ਭਾਈ) ਕਿਸ ਪ੍ਰਕਾਰ ਸੰਭਾਲਾ ਕੀਤਾ ਜਾ ਸਕੇ ?

ਕਰੀਐ ਜਉ ਬੋਰੈ ਨਾਵ ਕਹੋ ਕੈਸੇ ਪਾਵੈ ਪਾਰ,
ਆਗੂਆ ਉਬਾਟ ਪਾਰੈ ਕਾ ਪੈ ਦੀਨ ਭਾਖੀਐ॥

ਅਰਥ—(ਐਸਾ ਹੀ) ਜੇਕਰ 'ਕਰੀਐ'—ਮਲਾਹ ਹੀ ਬੇੜੀ ਡੋਬਨ ਡਹਿ ਪਵੇ ਤਾਂ ਦੱਸੋ ! ਪਾਰ ਕੀਕੂੰ ਪੁਜਿਆ ਜਾ ਸਕੂ, ਅਰੁ ਜੇ ਆਗੂ (ਰਹਿਬਰੀ ਕਰਣ ਹਾਰਾ) ਹੀ ਉਲਟੇ ਰਾਹ ਪਾਣ ਲਗ ਪਵੇ, ਵਾ ਉ = ਉਲਟ + ਬਾਟ ਪਾਰੈ = ਰਾਹ ਮਾਰੀ ਕਰਣ—ਧਾੜਾ ਪੌਣ ਲਗ ਪਵੇ ਤਾਂ ਕਿਸ ਕੋਲ ਦੀਨ ਹੋ ਪੁਕਾਰੀਏ—ਫਰਜਾਦ ਲਜਾਈਏ ?

ਖੇਤੈ ਜਉ ਖਾਇ ਬਾਰ ਕੌਣ ਧਾਇ ਰਾਖਨਹਾਰ,
ਚਕ੍ਰਵੈ ਕਰੈ ਅਨਿਆਉ ਪੂਛੈ ਕਉਨ ਸਾਖੀਐ॥

ਅਰਥ—ਜੇਕਰ ਖੇਤ ਨੂੰ ਵਾੜ ਹੀ ਚਰ ਜਾਵੇ ਤਾਂ ਕਿਹੜਾ ਰਾਖਾ ਹੋਕੇ ਰਖਵਾਲੀ ਲਈ ਦੌੜੇ, ਤੇ ਇਵੇ ਹੀ ਸਾਖਜਾਤ 'ਚਕ੍ਰਵੈ'—ਚਹੁੰ ਚੱਕਾਂ ਦਾ(ਦੇਸ਼ਦਾਮਾਲਕ) ਰਾਜਾ ਜੇ ਆਪ ਹੀ ਅਨੀਤੀ ਚੁਕ ਲਵੇ ਤਾਂ ਗਵਾਹੀ ਵਾਲੇ ਨੂੰ ਕੌਣ ਪੁਛੇਗਾ ?

ਰੋਗੀਐ ਜਉ ਬੈਦ ਮਾਰੈ ਮਿਤ੍ਰ ਜਉ ਕਮਾਵੈ ਦ੍ਰੋਹ,
ਗੁਰ ਨ ਮੁਕਤਿ ਕਰੈ ਕਾ ਪੈ ਅਭਿਲਾਖੀਐ॥ ੨੨੧॥

ਅਰਥ—(ਅਰੁਫੇਰ)ਜੇਕਰਰੋਗੀਤਾਂਈਬੈਦ(ਹਕੀਮ)ਹੀ ਮਾਰੇ,ਤੇ ਮਿਤ੍ਰ(ਭ੍ਰੋਸੇਦੀ ਥਾਂਥਾਪਜਾ ਹੋਇਆ ਬੇਲੀ) ਹੀ ਜੇਕਰ ਕਪਟ ਛਲ ਵਰਤਨ ਲਗ ਪਵੇ; ਅਤੇ ਗੁਰੂ ਮੁਕਤ ਨ ਕਰਣ (ਸਗੋਂ ਉਲਟਾ ਭਰਮ ਪਸਾਰਣ) ਤਾਂ ਕਿਸਦੇ ਪਾਸੋਂ ਮੁਰਾਦ ਮੰਗਣ ਜਾਈਏ ? ॥੨੨੧॥

ਵੀਚਾਰ:—

ਚਿੱਤ ਨੂੰ ਵਹਿਣੀਂ ਵਗਦਾ ਤੱਕਕੇ ਭਾਈ ਸਾਹਬ ਨੇ ਗੁਰੂ ਮਹਾਰਾਜ ਅਗੇ ਮਨੇ ਮਨ ਉਨਾਂ ਨੂੰ ਅਨੇਕ ਦ੍ਰਿਸ਼ਟਾਂਤਾਂ ਰਾਹੀਂ ਉਲਾਂਭੇ ਦਿੰਦਿਆਂ,ਅੰਤਵਿਚਦਾਰਸ਼੍ਟਾਂਤ ਦ੍ਵਾਰੇ ਅਪਣੇ ਭਾਵ ਨੂੰ ਸਪਸ਼੍ਟ ਕਰਕੇ ਚਿੱਤ ਨੂੰ ਝੁਰਨੋਂ ਸਵਧਾਨ ਬਣਾਯਾ, ਤੇ ਅਗੇ ਫਿਰ ਪਿਛਲੇ ਸਿਲਸਿਲੇ ਵੱਲ ਮੁੜੇ।

ਕਈਆਂ ਦਾ ਇਹ ਖਯਾਲ ਹੈ ਕਿ ਇਹ ਕਬਿੱਤ ਸ੍ਰੀ ਅਕਾਲ ਤਖ਼ਤ ਸਾਹਿਬ ਅਗੇ ਗੁਰੂ ਕੀ ਹਜ਼ੂਰੀ ਵਿਚ ਉਚਾਰਜਾਹੋਯਾ ਹੈ,ਜੋ ਐਸਾ ਨਹੀਂ ਹੋਸਕਦਾ। ਕਜੋਂਕਿ ਅਗਲੇ ਕਬਿੱਤ ਸੂਜੇ ਜੋ ਅਜੇ ਕਾਸ਼ੀ ਵਿਚ ਹੀ ਉਚਾਰਣ ਹੋਏ ਸਨ ਇਸ ਬਾਤ ਨੂੰ ਸਾਫ ਕਰਦੇ ਹਨ, ਤੇ ਕਾਬਲੋਂ ਭੱਜਕੇ ਕਾਸ਼ੀ ਪੁਜਨੋਂ ਪਹਿਲੇ ਭਾਈ ਜੀ ਨੂੰ ਇਸ

ਕਬਿੱਤ ਦੇ ਉਚਾਰਨ ਦੀ ਲੋੜ ਵਾਲੀ ਸੱਟ ਬਿਰਹੇ ਦੀ ਵੱਜੀ ਹੀ ਨਹੀਂ ਸੀ। ਹਾਂ! ਬਿਰਹੇ ਦੇ ਤਰੰਗ ਨੂੰ ਅੰਦਰੋਂ ਰੋਕਣ ਖਾਤਰ ਵਿਉਂ ਹੋ ਸਕਦਾ ਹੈ ਕਿ ਇਕ ਸਮੇਂ ਕਾਸ਼ੀ ਅੰਦਰ ਇਸਨੂੰ ਉਚਾਰਜਾਂ ਮੁੜ ਹਜ਼ੂਰੀ ਵਿਚ ਉਸੇ ਰਾਹੀਂ ਆਪਣੇ ਪਜਾਰੇ ਸਤਿਗੁਰਾਂ ਨੂੰ ਸਨਮੁਖ ਭੀ ਉਲਾਂਭੇ ਸੁਣਾ ਦਿੱਤੇ ਗਏ ਹੋਣ ॥-॥

ਬਿਰਹੇ ਪ੍ਰਥਾਯ ਪ੍ਰਸੰਗਾਂਤ੍ਰ ਰੂਪ ਤੇ ਉਚਾਰਕੇ ਅਗੇ ਮੁੜ ਪਿਛਲੇ ਖਯਾਲ ਵਿਚ ਹੀ ਬਿਰਮਦੇ ਹਨ:-

**ਮਨ ਮਧੁਕਰ ਗਤਿ ਭ੍ਰਮਤ ਚਤੁਰ ਕੁੰਟ,**
**ਚਰਣ ਕਮਲ ਸੁਖ ਸੰਪੁਟ ਸਮਾਈਐ ॥**

ਅਰਥ-ਮਨ ਭੌਰੇ ਵਾਕੂੰ ਚਾਰੋਂ ਕੂੰਟਾਂ ਵਿਚ ਭਟਕਦਾ ਰਹਿੰਦਾ ਹੈ, (ਜਦੋਂ ਭੀ ਹੋਵੇ, ਇੱਕ) ਸਤਿਗੁਰਾਂ ਦਿਆਂ ਕਮਲ ਰੂਪ ਚਰਣਾਂ ਨੂੰ ਪ੍ਰਾਪਤ ਹੋਕੇ ਹੀ ਸੁਖ ਸੰਪੁਟ ਵਿਖੇ ਸਮਾਈ ਪਾਯਾ ਕਰਦਾ ਹੈ-ਭਾਵ ਤਦ ਤਕ ਸੁਖ ਪਦ ਵਿਚ ਇਸਨੂੰ ਢੋਈ ਨਹੀਂ ਮਿਲ ਸਕਯਾ ਕਰਦੀ ॥

**ਸੀਤਲ ਸੁਗੰਧ ਅਤਿ ਕੋਮਲ ਅਨੂਪ ਰੂਪ,**
**ਮਧੁ ਮਕਰੰਦ ਰਸ ਅਨਤ ਨ ਧਾਈਐ ॥**

ਅਰਥ-ਅਰਥਾਤ, ਜਦ ਸੀਤਲ(ਸ਼ਾਂਤੀਪ੍ਰਦਾਤੀ),ਸੁਗੰਧ(ਸੁਕੀਰਤੀ ਸੰਪੰਨ) ਅਤਯੰਤ ਕੋਮਲ ਤੇ ਅਨੂਪਮ (ਮਨੋਹਰ) ਰੂਪ ਵਾਲੀ, ਮਧੁ = ਮਿੱਠੀ ਮਿੱਠੀ ਮਕਰੰਦ ਰਸ ਰੂਪ (ਚਰਣ ਧੂਲੀ) ਰਜ ਨੂੰ ਪ੍ਰਾਪਤ ਹੋ ਜਾਂਦਾ ਹੈ, ਫੇਰ ਹੋਰਦਿਰੇ ਨਹੀਂ ਧਾਯਾ (ਭਟਕਿਆ) ਕਰਦਾ ॥

**ਸਹਜ ਸਮਾਧਿ ਉਨਮਨ ਜਗਮਗ ਜੋਤਿ,**
**ਅਨਹਦ ਧੁਨਿ ਰੁਨ ਝੁਨਿ ਲਿਵ ਲਾਈਐ ॥**

ਅਰਥ-(ਇਸ ਸਮੇਂ ਸਗੋਂ) ਸਹਜੇ ਹੀ ਟਿਕਯਾ ਹੋਯਾ ਜਗ ਮਗ ਜਗ ਮਗ ਪ੍ਰਕਾਸ਼ ਕਰ ਰਹੀ ਜਯੋਤੀ ਵਿਚ 'ਉਨਮਨ'-ਮਗਨ ਹੋਯਾ ਹੋਯਾ ਰੁਣ ਝੁਣਕਾਰਿਣੀ ਅਨਹਦ ਧੁਨੀ ਵਿਖੇ ਲਿਵ ਲਗਾਈ (ਪਰਚਿਆ) ਰਹਿੰਦਾ ਹੈ।

**ਗੁਰਮੁਖਿ ਬੀਸ ਇਕ ਈਸ ਸੋਹੰ ਸੋਈ ਜਾਨੈ,**
**ਆਪ *ਅਪਰੰਪਰ ਪਰਮ ਪਦ ਪਾਈਐ ॥੨੨੨॥**

ਅਰਥ-(ਇਸ ਅਵਸਥਾ ਦੇ ਮਰਮ ਨੂੰ ਕੇਵਲ ਸੋਈਓ ਗੁਰਮੁਖ ਹੀ ਜਾਣਦਾ ਹੈ, ਜਿਸਨੂੰ ਬੀਸ (ਜਗਤ) ਇਕੀਸ (ਈਸ੍ਵਰ) ਤਥਾ ਸੋ (ਪਰਮਾਤਮਾ) ਅਰੁ ਹੰ (ਜੀਵ ਆਤਮਾ) ਸਭ ਕੁਛ 'ਆਪ ਅਪਰੰਪਰ' ਸਰੂਪ ਹੀ ਹੈ-ਇਸ ਪ੍ਰਕਾਰ ਦੇ ਸਾਮਰਤੱਖ ਗਯਾਨ ਰੂਪ ਪਰਮ ਪਦ ਦੀ ਪ੍ਰਾਪਤੀ ਹੋ ਆਯਾ ਕਰਦੀ ਹੈ ॥ ੨੨੨ ॥

ਇਹ ਪਰਮ ਪਦ ਸਰੂਪਣੀ ਅਨਭਵੀ ਦਸ਼ਾ ਕਿਤੇ ਬਾਹਰ ਨਹੀਂ, ਬਲਕਿ

*ਅਪਰੰਪਰ = ਪਰੇ ਕੋਈ ਨਹੀਂ ਜਿਸਪਰ ਸਰੂਪ ਤੋਂਓਹਹੱਦਬੇਹੱਦ ਤੋਂ ਪਰੇ।

ਹੈ ਅੰਦਰ ਹੀ-ਪਰ ਬਿਨਾਂ ਗੁਰਮੁਖ ਬਣੇ ਦੇ ਬਾਹਰਲਾ ਭਰਮ ਨਹੀਂ ਮਿਟ ਸਕਦਾ:-

**੪ ਮਨ ਮ੍ਰਿਗ ੧ ਮ੍ਰਿਗਮਦ ੩ ਅਛਤ ੨ ਅੰਤਰ ਗਤਿ,**
**੫ ਭੂਲਿਓ ਭ੍ਰਮ ੭ ਖੋਜਤ ਫਿਰਤ ੬ ਬਨ ਮਾਹੀ ੮ਜੀ ॥**

ਅਰਥ-(੧) ਬ੍ਰਹਮਾਨੰਦ ਸਰੂਪੀ ਕਸਤੂਰੀ ਦੇ (੨) ਅੰਦਰ ਪ੍ਰਾਪਤ (੩) ਹੁੰਦਿਆਂ ਸੰਦਿਆਂ ਭੀ (੩)ਮਨ ਮਿਰਗਾ(੫)ਇਸਦੇਬਾਹਰ ਹੋਣ ਦੇ = ਵਿਖਯਾਂ ਵਿਖੇ ਸੁਖ ਹੋਣ ਦੇ ਭੁਲੇਖੇ ਕਾਰਨ ਭੁੱਲਿਆ ਹੋਯਾ (੬) ਸੰਸਾਰ ਰੂਪ ਜੰਗਲ ਅੰਦਰ (੭) ਖੋਜਦਾ (ਭਾਲਦਾ) ਫਿਰਯਾ ਕਰਦਾ ਹੈ (੮) ਜੀ = ਭਾਈ ਜਨੋ-ਪਯਾਰਯੋ !

**ਦਾਦਰ ਸਰੋਜ ਗਤਿ ਏਕੈ ਸਰਵਰੁ ਬਿਖੈ,**
**ਅੰਤਰ ਦਿਸੰਤਰ ਹੋਇ ਸਮਝਤ ਨਾਹੀ ਜੀ ॥**

ਅਰਥ-ਇੱਕੋ ਹੀ ਸਰੋਵਰ (ਤਲਾਉ) ਅੰਦਰ ਡਡੂ ਅਤੇ ਸਰੋਜ(ਕੌਲ ਫੁਲ) ਦੀ ਗਤਿ-ਪ੍ਰਵਿਰਤੀ (ਵਰਤਮਾਨਤਾ-ਵਾ ਨਿਵਾਸ ਹੁੰਦਾ ਹੈ। ਪਰ ਉਸ ਕੌਲਫੁੱਲਦੇ ਅੰਦਰਹੁੰਦਯਾਂ ਭੀ ਓਸ ਡਡੂ ਦੇ ਭਾਣੇਕਿਤੇ ਦੂਰ ਟਿਕਾਣੇ ਹੁੰਦਾ ਹੈ, ਓਸਨੂੰ ਸੂਝਨਹੀਂ ਪੈਂਦੀ ਜੀ(ਆਪਣੇ)-ਅੰਦਰ(ਕਯੋਂਜੁ ਕੌਲ ਫੁਲ ਦੀਆਂ ਕੋਮਲ ਪਤੀਆਂ,ਕੇਸਰੀਆਂ, ਵਾ ਉਸਦੇ ਫਲ ਆਦ ਤਯਾਗਕੇ ਜਾਲਾ ਭਖਦਾ ਫਿਰਯਾ ਕਰਦਾ ਹੈ-ਐਸਾ ਹੀ ਜੀਵਆਤਮਾਂ ਪਰਮਾਤਮਾਂ ਦਾ ਸਦੀਵ ਸਮੀਪੀ ਹੋਣ ਤੇ ਭੀ ਪ੍ਰੇਮ ਰਸ ਨੂੰ ਪ੍ਰੀਤਯਾਗ ਕਰਕੇ ਜਗਤ ਦਿਆਂ ਜੰਜਾਲਾਂ ਵਿਚ ਹੀ ਆਨੰਦ ਨੂੰ ਭਾਲਦਾ ਰਹਿੰਦਾ ਹੈ) ॥

**ਜੈਸੇ(੧)ਬਿਖਿਆਧਰ(੭)ਤਜੈ ਨ(੫)ਬਿਖ(੪)ਬਿਖਮ(੬)ਕਉ,**
**(੨) ਅਹਿਨਿਸ (੩) ਬਾਵਨ ਬਿਰਖ ਲਪਟਾਹੀ ਜੀ ॥**

ਅਰਥ-(੧) ਜਿਸ ਪ੍ਰਕਾਰ ਸਰਪ (੨)ਰਾਤ ਦਿਨ (੩)ਬਾਵਨਚੰਦਨਦੇ ਬੂਟੇ ਨੂੰ ਲਪਟਿਆਂ ਰਹਿਕੇ ਭੀ (੪) ਦੁਖਦਾਈ (ਭਯਾਨਕ) (੫) ਵਿਹੁ (੬) ਨੂੰ (੭) ਨਹੀਂ ਤਯਾਗ ਸਕਯਾ ਕਰਦਾ(ਇਹ ਓਸਦੀ ਧੁਰ ਦੀ ਬਾਣ = ਵਾਦੀ ਹੀ ਹੈ)ਐਸਾ ਹੀ ਮਨਮੁਖ ਜੀਵ ਸਭ ਭਾਂਤ ਦੀ ਪ੍ਰਵਿਰਤੀ ਵਿਚ ਹੀ ਬ੍ਰਹਮਾਨੰਦ ਰਸ ਦੇ ਝਲਕੇ ਨੂੰ ਮਾਣਦਾ ਹੋਯਾ ਭੀ ਇਸ ਗੱਲ ਤੋਂ ਅਗਯਾਤ ਰਹਿਕੇ ਬਿਖ੍ਯ ਬਾਸਨਾਂ ਨੂੰ ਅੰਦਰੋਂ ਤਯਾਗਨ ਨਹੀਂ ਕਰ ਸਕਯਾ ਕਰਦਾ ॥

**ਜੈਸੇ ਨਰਪਤਿ ਸੁਪਨੰਤਰਿ ਭੇਖਾਰੀ ਹੋਇ,**
**ਗੁਰਮੁਖਿ ਜਗਤ ਮੈਂ ਭਰਮ ਮਿਟਾਹੀ ਜੀ॥ ੨੨੩॥**

ਅਰਥ-ਅਬਿਨਾਸ਼ੀ ਨਿੱਧੀ ਦਾ ਮਾਲਕ ਹੁੰਦਿਆਂ ਭੀ ਵਾਸਤਵ ਵਿਚ ਇਸ ਜੀਵ ਦੀ ਦਸ਼ਾ ਬਿਲਕੁਲ ਐਸੀ ਹੋ ਰਹੀ ਹੈ) ਜੈਸਾ ਕਿ ਸੁਪਨ ਅਵਸਥਾ ਦ ਅੰਦਰ ਵਰਤਦੇ ਰਾਜੇ ਦੀ ਭਿਖਾਰੀ ਬਣ ਫਿਰਣ ਵਤ ਹੁੰਦੀ ਹੈ।(ਕਾਰਣ ਕੀਹਕਿ) ਗੁਰਮੁਖ ਬਣਕੇ ਹੀ ਜਗਤ ਅੰਦਰਲਾ ਭਰਮ ਇਸ ਜੀਵ ਦਾ ਮਿਟ ਸਕਦਾ ਹੈ। (ਤਾਂਤੇ ਅਵਿਦਯਾ ਨੀਂਦ ਨਿਵਾਰਣ ਤਥਾ ਭਰਮ ਭੁਲੇਖਯੋਂ ਬਚਨ ਵਾਸਤੇ ਮਨੁੱਖ

ਗੁਰਮੁਖਤਾ ਧਾਰਣ ਕਰੇ) ॥ ੧੨੩ ॥

ਸਦਾ ਸੁਖੀ ਰਹਣ ਖਾਤ੍ਰ ਸੱਚੇ ਸੁਖ ਦੀ ਭਾਲ ਵਿਚ ਕਿਤੇ ਕਿਤੇ ਜਫਰ ਜਾਲਦਾ ਤੇ ਸਿੱਧੀਆਂ ਸਾਧਦਾ ਹੈ-ਜੋ ਸਭ ਹੀ ਭਰਮ ਭਟਕਨਾਂ ਦੇ ਕਾਰਣ ਬਜਰਥ ਹਨ, ਕੇਵਲ ਗੁਰਮੁਖ ਹੀ ਸੱਚਾ ਸੁਖ ਪ੍ਰਾਪਤ ਕਰ ਸਕਦਾ ਹੈ:-

**ਬਾਇ ਹੋਇ ਬਘੂਲਾ ਬਾਇ ਮੰਡਲਿ ਫਿਰੈ ਤਉ ਕਹਾ,**
**ਬਾਸਨਾ ਕੀ ਆਗਿ ਜਾਗਿ ਜੁਗਤਿ ਨ ਜਾਨੀਐ ॥**

ਅਰਥ-ਪਵਣ ਅਹਾਰੀ ਹੋਕੇ (ਪੌਣ ਦੇ ਆਧਾਰ) ਵਾ ਵਟੋਲੇ ਵਾਕੂੰ ਵਾਯੂ ਮੰਡਲ ਵਿਚ ਜੇ ਸਦਾ ਗੇੜਾ ਲੌਂਦਾ ਰਹੇ ਤਾਂ ਕੀਹ ਬਣ ਜਾਊ, ਜਦਕਿ ਸੁਖਾਂ ਦੀ ਪ੍ਰਾਪਤੀ ਦੀ ਬਾਸਨਾਂ (ਇਛਜਾ) ਦੀ ਅੱਗ ਅੰਦਰ ਜਾਗ(ਬਲ) ਰਹੀ ਹੋਵੇ ! ਵਾ(ਜਦ ਤਕ) ਜਾਗਿ = ਜਾਗਨ ਦੀ ਜੁਗਤੀ = ਅਵਿਦਜਾ ਦੀ ਨੀਂਦੋਂ ਜਾਗਨ-ਭਰਮ ਮਿਟਾਨ ਦੀ ਜੁਗਤੀ = ਢੰਗ ਜਾਨਣ ਵਿਚ ਨਹੀਂ ਆਵੇ, ਸਚਾ ਸੁਖ ਕਦੀ ਨਹੀਂ ਪ੍ਰਾਪਤ ਹੋਣਾ ॥

**ਕੂਪ ਜਲੁ ਗਰੇ ਬਾਂਧੇ ਨਿਕਸੈ ਨ ਹੁਇ ਸਮੁੰਦ੍ਰ,**
**ਚੀਲ ਹੁਇ ਉਡੈ ਨ ਖਗਪਤਿ ਉਨਮਾਨੀਐ ॥**

ਅਰਥ-ਜੇਕਰ ਬੰਨਕੇ (ਅੰਗਾਂ ਨੂੰ) ਖੂਹ ਦੇ ਜਲ ਵਿਚ ਲਟਕ ਗਲੇ (ਭਾਵ-ਐਸਾ ਕਠਿਨ ਤਪ ਤਪੇ ਤਾਂ ਐਡਾ ਜਫਰ ਜਾਲਕੇ ਭੀ)-ਬਾਹਰ ਨਿਕਲਿਆਂ ਕੋਈ ਰਤਨ ਆਦ ਸਮੂਹ ਨਿਧੀਆਂ ਦਾ ਮਾਲਕ ਸਮੁੰਦ੍ਰ ਰੂਪ ਤਾਂ ਨਹੀਂ ਬਣ ਜਾਵੇਗਾ, ਭਾਵ ਅਪਾਰ ਸੁਖ ਦੀ ਪ੍ਰਾਪਤੀ ਕੋਈ ਨਹੀਂ ਹੋ ਜਾਂਦੀ। ਅਰੁ ਜੇ ਚੀਲ ਵਾਕੂੰ ਅਕਾਸ਼ ਚਾਰੀ ਭੀ ਬਣ ਉਡਾਰੀਆਂ ਲਾਣ ਲਗ ਪਵੇ, ਤਾਂ ਸਮਝ ਲਵੋ ਕਿ (ਮੈਲੀਆਂ ਵਾਸਨਾਂ ਕਾਰਣ ਵਿਖਜ ਸੁਖਾਂ ਦਾ ਚਾਹਵੰਦ, ਚੀਲ ਰੂਪ, ਹੁੰਦਾ ਹੋਯਾ) ਗਰੁੜ ਸਮਾਨ ਵੈਸ਼ਨਵੀ ਵਿਭੂਤੀ ਦਾ ਆਧਾਰ ਤਾਂ ਨਹੀਂ ਹੀ ਬਣ ਸਕਨਾ ॥

**ਮੂਸਾ ਬਿਲ ਖੋਦਿ ਨ ਜੋਗੀਸਰ ਗੁਫਾ ਕਹਾਵੈ,**
**ਸਰਪ ਹੁਇ ਚਿਰੰਜੀਵ ਬਿਖ ਨ ਬਿਲਾਨੀਐ ॥**

ਅਰਥ-ਅਰੁ ਇਸੇ ਭਾਂਤ ਚੂਹੇ ਵਾਕੂੰ ਖੁੱਡ ਪੁੱਟਕੇ ਜੇ ਗੁਫਾ ਬਸੀ ਕਹਾਨ ਲਗ ਜਾਵੇ ਤਾਂ ਇਤਨੇ ਮਾਤ੍ਰ ਨਾਲ ਕੋਈ ਈਸ੍ਵਰ ਵਿਚ ਜੁੜਿਆ ਜੋਗੀ ਨਹੀਂ ਬਣ ਸਕੂ-ਭਾਵ ਸਰਬ ਸਮਰੱਥਾਵਾਨ ਨਹੀਂ ਬਣ ਸਕੀਦਾ। ਤਥਾ ਚਿਰਜੀਵਿਤਾ ਦੇ ਸਾਧਨ ਸਾਧਕੇ ਸੱਪ ਵਾਕੂੰ ਚਿਰੰਜੀਵੀ ਭੀ ਬਣ ਬੈਠੀਏ, ਤਾਂ ਓਸ ਵਾਕੂੰ ਅੰਦਰਲੀ ਵਿਹੁ (ਵਿਖਜਾਂ ਦੀ ਬਾਸਨਾਂ) ਤਾਂ ਕਿਸੇ ਪ੍ਰਕਾਰ ਦੂਰ ਨਹੀਂ ਹੋ ਸਕਨੀ ॥

**ਗੁਰਮੁਖਿ ਤ੍ਰਿਗੁਣ ਅਤੀਤ ਚੀਤ ਹੁਇ ਅਤੀਤ,**
**ਹਉਮੈ ਖੋਇ ਹੋਇ ਰੇਣੁ ਕਾਮਧੇਨੁ ਮਾਨੀਐ ॥੨੨੪॥**

ਅਰਥ-(ਅੱਲਬਤਾ) ਜੇਕਰ ਗੁਰਮੁਖ ਜਾਵੇ ਬਣ (ਗੁਰ ਦੀਖਜਾ ਧਾਰੀ) ਤੇ

ਰਜੋ ਸਤੋ ਤਮੋ ਰੂਪ ਤਿੰਨਾਂ ਗੁਣਾਂ ਦੇ ਬੇਗ ਤੋਂ ਜਾਵੇ ਹੋ ਅਤੀਤ। ਜਿਸਦਾ ਚਿੱਤ ਭੀ ਚਾਹਨਾਂ ਆਦ ਵੱਲੋਂ ਹੋ ਜਾਂਦਾ ਹੈ ਅਤੀਤ (ਉਪ੍ਰਾਮ), ਐਸਾ ਗੁਰਮੁਖ ਹੀ ਹਉਮੈ (ਆਪੇ ਦਾ ਮਾਨ) ਗੁਵਾਕੇ ਗੁਰੂ ਅਰੁ ਗੁਰ ਸਿੱਖਾਂ ਦੇ ਚਰਨਾਂ ਦੀ ਧੂਲੀ ਸਮਾਨ ਗ੍ਰੀਬੀ ਧਾਰਕੇ ਸਮੂਹ ਕਾਮਨਾਂ ਦੇ ਧਾਰਣ ਵਾਲਾ ਕਾਮਧੇਨੁ ਸਰੂਪ ਹੋ ਗਿਆ ਮੰਨੀਦਾ ਹੈ। ਭਾਵ, ਓਸੇ ਦੀਆਂ ਹੀ ਮੁਰਾਦਾਂ ਆਪਣੀਆਂ ਪੂਰੀਆਂ ਹੋਯਾ ਕਰਦੀਆਂ ਹਨ, ਤੇ ਓਹੀ ਹੋਰਨਾਂਨੂੰ ਭੀ ਮੁਰਾਦਵੰਦ ਬਣਾ ਸਕਦਾ ਹੈ, ਨਿਸਚੇ ਕਰਕੇ ॥੨੨੪॥

ਉਕ੍ਤ ਗੁਰਮੁਖ ਨੂੰ ਸੱਚੇ ਸੁਖ ਪ੍ਰਾਪਤੀ ਦਾ ਪ੍ਰਕਾਰ ਨਿਰੂਪਦੇ ਹਨ:-

**ਸਬਦ ਸੁਰਤਿ ਲਿਵ ਗੁਰਸਿਖ ਸੰਧਿ ਮਿਲੇ,**
**ਆਤਮ ਅਵੇਸ਼ ਪ੍ਰਮਾਤਮ ਪ੍ਰਬੀਨ ਹੈ ॥**

ਅਰਥ-(ਗੁਰੂ ਅਰੁ ਸਿੱਖ ਦੇ ਰੂਪ ਵਿਚ ਜਦ) ਗੁਰੂ ਅਤੇ ਸਿੱਖ ਦੀ ਸੰਧੀ (ਮੇਲ) ਮਿਲ ਪਵੇ, ਤਾਂ ਸ਼ਬਦ ਵਿਖੇ ਸੁਰਤਿ ਦੀ ਲਿਵ ਦਾ ਪਰਚਾ ਪੈ ਜਾਂਦਾ ਹੈ ਜਿਸ ਕਰਕੇ ਆਤਮੇ (ਆਪੇ) ਦਾ ਪਰਮਾਤਮੇ ਵਿਚ ਅਵੇਸ਼ (ਪ੍ਰਵੇਸ਼ ਪਾਏ) ਹੋਣ ਦੀ (ਇਕ ਰੂਪਤਾ ਵਾਲੀ) ਅਵਸਥਾ ਨੂੰ ਪ੍ਰਬੀਨ = ਭਲੀ ਪ੍ਰਕਾਰ (ਜਯੋਂ ਕੀ ਤਯੋਂ) ਉਹ ਤੱਕ ਲਿਆ (ਅਨੁਭਵ) ਕਰ ਲਿਆ ਕਰਦਾ ਹੈ ॥

**ਤੱਤੈ ਮਿਲ ਤੱਤ ਸ੍ਵਾਂਤਿ ਬੂੰਦ ਮੁਕਤਾਹਲ ਹੋਇ,**
**ਪਾਰਸ ਕੈ ਪਾਰਸ ਪਰਸਪਰ ਕੀਨ ਹੈ ॥**

ਅਰਥ-ਜਿਸ ਤਰਾਂ ਸ੍ਵਾਂਤੀ ਬੂੰਦ (ਸਿੱਪ) ਵਿਚ ਪੈਣ ਤੇ ਮੋਤੀ ਬਣ ਜਾਯਾ ਕਰਦੀ ਹੈ। ਇਸੀ ਤਰਾਂ ਇਸ ਸਰੀਰ ਦੇ ਅੰਦਰਲੀ ਤੱਤ ਰੂਪ ਸੁਰਤਿ ਵਿਖੇ ਗੁਰੂ ਦੇ ਤੱਤ ਰੂਪ ਸ਼ਬਦ ਦੇ ਪ੍ਰਵੇਸ਼ ਪੈਣ ਸਾਰ (ਗੁਰਮੁਖ, ਮੁਕਤ + ਆਹਲ = ਮੁਕਤ + ਆਹਰ ਸਭ ਪ੍ਰਕਾਰ ਦਿਆਂ ਆਹਰਾਂ-ਕਰਤੱਬ ਰੂਪ ਬੰਧਨਾਂ ਤੋਂ ਮੁਕਤ ਹੋਇਆ ਹੋਇਆ ਨਿਰਬਾਣ ਸਰੂਪ ਹੋ ਜਾਯਾ ਕਰਦਾ ਹੈ), ਅਥ੍ਵਾ-ਪਾਰਸ ਨੂੰ (ਸਤਿਗੁਰਾਂ ਨੂੰ ਸਿੱਖ ਮਾਤ੍ਰ ਹੋ) ਪਰਸਨ ਕਰਕੈ, ਪਰ = ਭਲੀ ਪ੍ਰਕਾਰ ਪਾਰਸ (ਸਤਿਗੁਰੂ) ਸਰੂਪ, ਅਗੇ ਲੋਕਾਂ ਨੂੰ ਉਪਦੇਸ਼ ਦੇਕੇ ਗੁਰ ਸਿੱਖੀ ਅੰਦਰ ਆਪ ਰੂਪ ਬਣਾ ਮਿਲਾਣ ਹਾਰਾ ਬਣਾ ਲਿਆ ਜਾਂਦਾ ਹੈ ॥

**ਜੋਤੀ ਮਿਲਿ ਜੋਤਿ ਜੈਸੇ ਦੀਪਕ ਸੈ ਦਿਪਤ ਦੀਪ,**
**ਹੀਰੈ ਹੀਰਾ ਬੇਧੀਅਤਿ ਆਪੈ ਆਪ ਚੀਨ ਹੈ ॥**

ਅਰਥ-ਅਰਥਾਤ ਦੀਵੇ ਦੇ ਨਾਲ ਜੀਕੂੰ ਦੀਵਾ ਜਗਾ ਲਈਦਾ ਹੈ, ਤੀਕੂੰ ਹੀ ਜੋਤੀ ਸਰੂਪ ਸਤਿਗੁਰਾਂ ਨੂੰ ਮਿਲਕੇ ਸਿੱਖ ਭੀ ਜੋਤ ਸਰੂਪ ਹੀ ਹੋ ਪ੍ਰਗਟਿਆ ਕਰਦਾ ਹੈ-ਭਾਵ, ਗੁਰੂਆਂ ਵਾਲਾ ਹੀ ਗਯਾਨ ਮਈ ਪ੍ਰਕਾਸ਼ ਗੁਰਮੁਖ ਅੰਦਰ ਲਟ ਲਟ ਕਰ ਆਯਾ ਕਰਦਾ ਹੈ। ਸਚ ਮੁਚ ਜੀਕੂੰ ਹੀਰੇ ਨਾਲ ਬੇਧਨ ਕਰ ਕਰ (ਰਗੜਦਿਆਂ ੨) ਖਾਣ ਅੰਦਰੋਂ ਨਿਕਲੀ ਬਜਰੀ ਹੀਰਾ ਰੂਪ ਹੀ ਹੋ ਦਮਕਦੀ ਹੈ) ਤੀਕੂੰ ਸਤਿ-

ਗੁਰਾਂ ਦੇ ਸਬਦ ਕਮਾਈ ਦੀ ਰਗੜ ਤੋਂ ਗੁਰਮੁਖ ਨੂੰ ਆਪਾ ਹੀ ਆਪਾ ਜਸੋਂ ਕਾਤਜੋਂ ਪਛਾਣ ਹੋ ਔਂਦਾ ਹੈ,ਭਾਵ-ਗੁਰਾਂ ਵਾਲੇ ਬ੍ਰਹਮ ਗਜ਼ਾਨ ਸੰਪੰਨ ਹੀ ਹੋ ਜਾਂਦਾ ਹੈ ॥

ਚੰਦਨ ਬਨਾਸਪਤੀ ਬਾਸਨਾ ਸੁਬਾਸ ਗਤਿ,
ਚਤੁਰ ਬਰਨ ਜਨ ਕੁਲ ਅਕੁਲੀਨ ਹੈ ॥੨੨੫॥

ਅਰਥ-(ਗੁਰੂ ਮਹਾਰਾਜ ਦੇ ਘਰ ਜਾਤ ਗੋਤ ਦਾ ਕੋਈ ਲਿਹਾਜ ਨਹੀਂ) ਜਿਸਤਰਾਂ ਚੰਨਣ ਦੇ ਸਮੀਪ ਆਈ ਸਭ ਭਾਂਤ ਦੀ ਹੀ ਬਨਾਸਪਤੀ ਉਸਦੀ ਸੁਗੰਧੀ ਕਰਕੇ ਸ੍ਰੇਸ਼੍ਟ ਬਾਸਨਾ ਨੂੰ ਗਤਿ = ਪ੍ਰਾਪਤ ਹੋ ਜਾਂਦੀ ਹੈ, ਇਸੇ ਤਰਾਂ ਚਾਰੋਂ ਵਰਨਾਂ ਦੇ ਜਨ (ਲੋਕ) ਹੀ ਸਤਿਗੁਰਾਂ ਦੀ ਸੰਗਤਿ ਵਿਚ ਮਿਲਕੇ ਕੁਲੋਂ ਅਕੁਲੀਨ = ਬ੍ਰਹਮ ਸਰੂਪ ਹੋ ਜਾਯਾ ਕਰਦੇ ਹਨ ॥ ੨੨੫ ॥

ਪ੍ਰਤੱਖ ਫਲ ਦਸੱਣ ਖਾਤਰ ਐਸੇ ਗੁਰਮੁਖ ਦੀ ਪ੍ਰਤੱਖ ਵਰਤਨ ਯਾ ਬਾਹਰਲੀ ਨਿਘਾ ਨਿਰੂਪਦੇ ਹਨਃ-

ਗੁਰਮਤਿ ਸਤਿ ਰਿਦੈ ਸਤਿ ਰੂਪ ਦੇਖੇ ਦ੍ਰਿਗ,
ਸਤਿਨਾਮੁ ਜਿਹਬਾ ਕੈ ਪ੍ਰੇਮ ਰਸ ਪਾਏ ਹੈ ॥

ਅਰਥ-ਜਿਨਾਂ ਪੁਰਖਾਂ ਦੇ ਹਿਰਦੇ ਅੰਦਰ ਗੁਰਮਤਿ-'ਸਤਿ'-ਵਾਸਤ੍ਵ ਦਸ਼ਾ ਵਿਚ ਵੱਸ ਗਈ ਹੈ,ਓਹ ਪ੍ਰਤੱਖ 'ਦ੍ਰਿਗ'-ਨੇਤ੍ਰਾਂ ਦ੍ਵਾਰੇ ਜਿਧਰ ਕਿਧਰ ਸਤਯ ਸਰੂਪ (ਪਰਮਾਤਮਾ) ਨੂੰ ਹੀ ਦੇਖਯਾ ਕਰਦੇ ਹਨ;ਤੇ ਜਿਹਬਾ = ਰਸਨਾ ਦ੍ਵਾਰੇ ਜੋ ਉਚਾਰਦੇ ਅਥ੍ਵਾ ਰਸ (ਸ੍ਵਾਦ) ਲੈਂਦੇ ਹਨ, ਉਹ ਭੀ ਸਭ ਸਤਿ ਹੀ(ਵਾਹਗੁਰੂ) ਨਾਮਸਰੂਪ ਤਥਾ ਪ੍ਰੇਮ ਰਸ ਦੀ ਪ੍ਰਾਪਤੀ ਰੂਪ ਹੁੰਦਾ ਹੈ ॥

ਸ਼ਬਦ ਬਿਬੇਕ ਸਤਿ ਸ੍ਰਵਨ ਸੁਰਤਿ ਨਾਦ,
ਨਾਸਿਕਾ ਸੁਗੰਧਿ ਸਤਿ *ਆਘ੍ਰਾਨ ਅਘਾਏ ਹੈ ॥

ਅਰਥ-ਸ੍ਰਵਨ = ਕੰਨਾਂ ਦ੍ਵਾਰੇ, ਸੁਰਤਿ = ਸੁਣਦੇ ਹਨ ਜੋ ਨਾਦ (ਧੁਨੀ-ਆਵਾਜ ਆਦਿ) ਉਹ ਸਤਿ ਸ਼ਬਦ (ਪ੍ਰਤੱਖ ਉਚਾਰਣ ਦੀ ਗੰਮਤਾ ਤੋਂ ਪਾਰ, ਪਰਾ ਰੂਪ) ਵਾ ਰੱਬੀ ਧ੍ਵਨੀ ਰੂਪ ਹੀ ਬਿਬੇਕ (ਵੀਚਾਰਿਆ ਵਾ) ਸਮਝਿਆ ਕਰਦੇ ਹਨ। ਤੇ ਨਾਸਾਂ ਥਾਨੀਂ ਸੁੰਘੀ ਜਾ ਰਹੀ ਸੁਗੰਧੀ ਨੂੰ ਭੀ ਸਤਯ ਸਰੂਪ ਸੁੰਘਨੀ ਨਾਲ ਹੀ ਤ੍ਰਿਪਤ ਮੰਨਯਾ ਕਰਦੇ ਹਨ ॥

ਸੰਤ ਚਰਣਾਮ੍ਰਿਤ ਹਸਤ ਅਵਿਲੰਬ ਸਤਿ,
ਪਾਰਸ ਪਰਸਿ ਹੋਇ ਪਾਰਸ ਦਿਖਾਏ ਹੈ ॥

ਅਰਥ-ਸੰਤਾਂ (ਸਤਿਗੁਰਾਂ) ਦੇ ਚਰਣਾਂ ਦੇ ਅੰਮ੍ਰਿਤ ਪਾਨ ਕਰਣ ਕਰਕੇ (ਗੁਰਮੁਖ ਸਜਨ ਮਾਤ੍ਰ ਤੇ ਹੀ) ਜੋ ਕੁਛ ਭੀ ਓਨਾਂ ਦੇ ਹੱਥਾਂ ਦੇ ਸਹਾਰੇ ਨੂੰ ਪ੍ਰਾਪਤ

*ਆਘ੍ਰਾਨ ਅਘਾਏ ਹੈ = ਘ੍ਰਾਣ ਨਾਮਾਂ ਵਿਖੇ ਪ੍ਰਾਪਤ ਹੋਣ ਜੋਗ ਪਦਾਰਥ (ਸੁੰਘਨੀ) ਤੋਂ ਤ੍ਰਿਪਤ ਹੁੰਦੇ ਹਨ।

ਹੋ ਜਾਵੇ -ਭਾਵ ਓਨਾਂ ਦੇ ਹੱਥ ਜਿਸ ਕਿਸੇ ਨੂੰ ਲਗ ਜਾਵੇ ਹਨ, ਪਾਰਸ ਵਾਕੂੰ ਪਰਸ5 ਵਾਲੇ-ਪਾਰਸ ਹੀ ਸਾਖਜਾਤ ਬਣ ਵਿਖਾਲਦੇ ਹਨ (ਓਸਨੂੰ ਸੁਆਰ ਦੇਣ ਵਾਲੇ)॥

ਸਤਿਰੂਪ ਸਤਿਨਾਮੁ ਸਤਿਗੁਰ ਗਯਾਨ ਧਯਾਨ,
ਗੁਰ ਸਿੱਖ ਸੰਧਿ ਮਿਲੇ ਅਲਖ ਲਖਾਏ ਹੈ॥ ੨੨੬ ॥

ਅਰਥ-ਤਾਤਪ੍ਰਜ ਕੀਹ ਕਿ-ਸਤਿਗੁਰਾਂ ਦੇ ਉਪਦੇਸ਼ੇ ਸਤਿਨਾਮੁ ਦੇ ਬਲ ਕਰਕੇ ਜੋ ਮਨੁੱਖ ਨੂੰ ਹੁੰਦਾ ਹੈ ਗਯਾਨ, ਤਥਾ ਉਸ ਜਾਣੇ ਹੋਏ 'ਪਰਮ ਤੱਤ' ਵਿਖੇ ਬੱਝਦਾ ਹੈ ਜੋ ਧਯਾਨ,ਉਹ ਸਤਜ ਸਰੂਪ ਹੀ ਹੁੰਦਾ ਹੈ-(ਤੇ ਬੱਸ ਏਹੋ ਹੀ)ਗੁਰਸਿੱਖ ਸੰਧੀ ਦੇ ਮਿਲਣ ਪੁਰ ਅਲਖ ਪਦਾਰਥ ਦਾ ਲਖਤਾ ਵਿਚ ਔਣਾ ਹੈ॥ ੨੨੬ ॥

ਹਰ ਕਿਸੇ ਨੂੰ ਗੁਰਮਤਿ "ਸਤਿ" ਨਾਂ ਲਗਨ ਵਿਖੇ ਕਾਰਣ ਦੱਸਦੇ ਹੋਏ, ਪਿਛਲੇ ਕਥਨ ਨੂੰ ਹੀ ਸਪਸ਼੍ਰ ਕਰਦੇ ਹਨ:-

ਆਤਮ ਤ੍ਰਿਬਿਧੀ ਜਤ੍ਰ ਕਤ੍ਰ ਸੈ ਇਕਤ੍ਰ ਭਏ,
ਗੁਰਮਤਿ ਸਤਿ ਨਿਹਚਲ ਮਨ ਮਾਨੇ ਹੈ॥

ਅਰਥ-ਆਤਮਾ = ਮਨ, ਤਿੰਨ ਪ੍ਰਕਾਰ ਕਰਕੇ, ਭਾਵ-ਮਨਸਾ ਵਾਚਾ ਕਰਮਨਾ, ਇਕ ਠੌਰ ਆ ਜਾਵੇ-ਅਰਥਾਤ ਜੋ ਕੁਛ ਮਨ ਵਿਚ ਫੁਰ ਰਿਹਾ ਹੋਵੇ ਓਹੋ ਕੁਛ ਰਸਨਾਂ ਵਿਚੋਂ ਬਾਨੀ ਨਿਕਲੇ ਤੇ ਜਿਹੋ ਜਿਹਾ ਅੰਦਰੋਂ ਬਾਹਰੋਂ ਆਪਨੂੰ ਦੱਸ ਰਿਹਾ ਹੈ ਓਹੋ ਜਿਹੀ ਹੀ ਵਰਤਨ ਵਰਤੇ-ਭਾਵ, ਅੰਦਰੋਂ ਹੋਰ ਤੇ ਬਾਹਰੋਂ ਹੋਰ ਅਰੁ ਵਰਤਨ ਹੋਰਸ ਭਾਂਤ ਦੀ ਹੀ ਕਰਣ ਵਾਲਾ ਨਾਂ ਹੋਵੇ, ਤਾਂ ਜਾਕੇ ਗੁਰਮਤਿ (ਗੁਰੂ ਕਾ ਉਪਦੇਸ਼) ਸਤਜ ਹੋਕੇ ਲਗਦਾ ਹੈ-ਤੇ ਇਉਂ ਵਰਤਿਆਂ ਹੀ ਮਨ ਅਡੋਲ ਹੋਕੇ ਮੰਨਿਆ-ਕਾਬੂ ਆਯਾ ਕਰਦਾ ਹੈ॥

ਜਗ ਜਗ ਜੀਵਨ ਜਗ ਜਗ ਜੀਵਨ ਮੈ,
ਪੂਰਣ ਬ੍ਰਹਮ ਗਯਾਨ ਧਯਾਨ ਉਰਆਨੇ ਹੈ॥

ਅਰਥ-ਜਦ ਕਿ-ਜਗਤ,ਜਗ ਜੀਵਨ (ਜਗਤ ਦੀ ਜਾਨ ਰੂਪ) ਪਰਮਾਤਮਾ ਵਿਖੇ, ਅਰੁ ਪਰਮਾਤਮਾ ਜਗਤ ਵਿਖੇ 'ਪੂਰਣ'-ਪੂਰਿਆ ਹੋਯਾ', ( ਇਕ ਮਾਤ੍ਰ) ਬ੍ਰਹਮ ਹੀ 'ਉਰ'-ਆਪਣੇ ਅੰਦਰ ਜਾਨਣ ਤੇ ਧਯਾਨ ਵਿਚ ਲਿਆਯਾ ਕਰਦਾ ਹੈ।

ਸੂਖਮ ਸਥੂਲ ਮੂਲ ਏਕ ਹੀ ਅਨੇਕ ਮੇਕ,
ਗੋਰਸ ਗੋਬੰਸ ਗਤਿ ਪ੍ਰੇਮ ਪਹਿਚਨੇ ਹੈ॥

ਅਰਥਾਤ-ਸਭ ਸੂਖਮ ਸਥੂਲ ਦਾ ਮੂੱਢ (ਕਾਰਨ) ਇਕ ਹੀ ਅਨੇਕਾਂ ਵਿਚ ਮਿਲਿਆ ਹੋਯਾ, ਇਸ ਤਰ੍ਹਾਂ ਪ੍ਰੇਮ ਪੂਰਬਕ ਪਛਾਣਿਆ ਕਰਦਾ ਹੈ, ਜਿਸਤਰਾਂ ਕਿ ਗੋਬੰਸ = ਗਊ ਜਾਤੀ ਅੰਦਰ ਗੋਰਸ (ਦਧਯਾਂ ਘਿਉ) ਗਤਿ (ਰਮਿਆ) ਹੁੰਦਾ ਹੈ॥

ਕਾਰਨ ਮੈਂ ਕਾਰਨ ਕਰਨ ਚਿਤ੍ਰ ਮੈ ਚਿਤੇਰੋ,

ਜੰਤ੍ਰ ਧੁਨਿ ਜੰਤ੍ਰੀ ਜਨ ਕੈ ਜਨਕ ਜਾਨੇ ਹੈ ॥ ੨੨੭ ॥

ਅਰਥ-(ਜਿਸ ਪ੍ਰਕਾਰ) ਚਿਤ੍ਰ (ਮੂਰਤੀ) ਵਿਖੇ, ਚਿਤ੍ਰੇਰੇ (ਮੂਰਤੀ ਖਿਚੱਨ ਵਾਲੇ)ਦੀ ਸੱਤਾ ਭਰਪੂਰ ਹੁੰਦੀ ਹੈ, ਅਰੁ ਜੰਤ੍ਰ (ਬਾਜੇ) ਦੀ ਧੁਨਿ (ਨਾਦ) ਵਿਖੇ ਜੰਤ੍ਰੀ (ਬਾਜਾ ਬਜੌਨ ਵਾਲੇ)ਦੀ ਸਤ੍ਯਾ, ਤਥਾ ਜਨ ਕੈ (ਉਤਪੰਨੇ ਪਦਾਰਥ) ਪੁਤ੍ਰ ਆਦਿ ਨੂੰ ਜਨਕ (ਰਚਨ ਹਾਰ) ਪਿਤਾ ਆਦ ਕਰਕੇ, ਅਰਥਾਤ (ਉਨਾਂ ਦਾ ਰੂਪ ਕਰਕੇ ਜਾਣੀਦਾ ਹੈ, ਇਸੀ ਪ੍ਰਕਾਰ ਕਾਰਨ (ਸਮੂਹ ਕਾਰਜ ਰੂਪ ਪਰਪੰਚ ਵਿਖੇ ਇਸ ਕਾਰਨ ਦਾ ਕਰਨ ਹਾਰਾ (ਕਰਤਾ) ਕਰਤਾਰ ਰਮਯਾ ਹੋਯਾ ਜਾਣਨ ਵਿਚ ਔਂਦਾ ਹੈ ॥ ਭਾਵ-ਇਹ "ਜਗਤ ਹਰਿ ਕਾ ਰੂਪ ਹੈ ਹਰਿ ਰੂਪ ਨਦਰੀ ਆਇਆ" ਇਸ ਅਵ-ਸਥਾ ਵਿਚ ਸਾਮਰਤੱਖ ਅਨਭਉ ਹੋਣ ਲਗ ਪਿਆ ਕਰਦਾ ਹੈ ॥ ੨੨੭ ॥

ਵੀਚਾਰ:-

ਇਸ ਕਬਿੱਤ ਦੀ ਅੰਤਲੀ ਤੁਕ ਵਿਚ ਕਾਰਣ ਨਾਮ ਸੱਬਬ ਦਾ ਯਾ ਨਿਮਿੱਤ ਦਾ ਹੈ। ਤੇ ਸਬਬ ਯਾ ਨਿਮਿੱਤ, (ਕਰਮ ਅਥ੍ਵਾ ਦੈਵੀ ਇੱਛਾ ਦਾ ਪਾਕੇ),ਇਸ ਸਬਬ ਤੋਂ ਹੀ ਇਹ ਸਬਬ ਆਣ ਵਰਤਯਾ ਹੈ,ਜਗਤ ਰੂਪ ਹੋਕੇ-ਜਿਸ ਕਰਕੇ 'ਕਾਰਨ' ਦੇ ਅਰਥ ਕੀਤੇ ਜਾਂਦੇ ਹਨ 'ਜਗਤ'-ਸੋ ਇਸ ਕਾਰਨ ਦੇ ਕਰਨ ਹਾਰਾ ਕਰਤਾਰ ਕਰਨ ਕਾਰਨ ਸਰੂਪ,ਕਾਰਜ-ਕਾਰਣ ਰੂਪ ਜਗਤ ਵਿਚ ਅਭੇਦ ਹੋ ਗਿਆ ਹੋਯਾ ਹੈ। ਸਾਰ ਇਹ ਕਿ 'ਕਾਰਨ' ਸਬਦ ਐਸੇ ਮੌਕਿਆ ਉਪਰ ਅਸਲ ਵਿਚ 'ਕਾਰਜ' ਭਾਵ ਵਿਖੇ ਵਰਤਯਾ ਜਾਂਦਾ ਹੈ। ਕਿਉਂਕਿ ਕਾਰਣ ਪਾਕੇ ਹੀ ਇਹ ਆਪ ਪ੍ਰਗਟਿਆ ਤੇ ਕਾਰਣ ਪਾਕੇ ਹੀ ਸਮੂਹ ਪ੍ਰਵਿਰਤੀਆਂ ਦਾ ਮੂਲ ਹੁੰਦਾ ਹੋਯਾ,ਕਾਰਣ ਵਸ਼ਯਤੇ ਹੀ ਓੜਕ ਨੂੰ ਪ੍ਰਲਯ ਹੋਯਾ ਕਰਦਾ ਹੈ ॥-॥

ਗੁਰਮੁਖ ਦੇ ਮਨ ਦੀ ਐਸੀ ਇਕਾਗ੍ਰਤਾ ਤੋਂ ਹੋਣ ਵਾਲੀ ਬ੍ਰਹਮ ਦ੍ਰਿਸ਼੍ਟੀ ਦੀ ਪ੍ਰਾਪਤੀ ਸੁਣਕੇ ਭੀ ਗੁਰਮੁਖਤਾ ਧਾਰਣ ਨਿਮਿਤ ਘੌਲ ਕਰਣ ਹਾਰਿਆਂ ਨੂੰ ਮਨ ਦੇ ਪਸਾਰੇ ਵਾਲੀ ਦਸ਼ਾ ਰਾਹੀ ਨਿਰੂਪਕੇ ਸ਼ੀਘ੍ਰਤਾ ਕਰਣ ਲਈ ਭੈ ਭੀਤ ਕਰਦੇ ਹਨ:-

ਨਾਇਕ ਹੈ ਏਕ ਅਰੁ ਨਾਯਕਾ ਅਸ੍ਰ ਤਾਕੈ,
ਏਕ ਏਕ ਨਾਇਕਾ ਕੇ ਪਾਂਚ ਪਾਂਚ ਪੂਤ ਹੈ ॥

ਅਰਥ-ਇੱਕ ਤਾਂ ਸ੍ਵਾਮੀ ਹੈ(ਆਪ) ਤੇ ਅੱਠ ਹਨ ਤਿਸ ਦੀਆਂ(ਸ੍ਵਾਮਿਨੀਆਂ), ਅਰੁ ਫੇਰ'ਏਕ ਏਕ'-ਹਰ ਇਕ ਇਸਤ੍ਰੀ ਦੇ ਹੈਂਨਗੇ ਪੰਜ ਪੰਜ ਪੁਤ੍ਰ।

ਏਕ ਏਕ ਪੂਤ ਗ੍ਰਿਹ ਚਾਰਿ ਚਾਰਿ ਨਾਤੀ,
ਏਕੈ ਏਕੈ ਨਾਤੀ ਦੋਇ ਪਤਨੀ ਪ੍ਰਸੂਤਿ ਹੈ ॥

ਅਰਥ-ਉਸ ਇਕ ਇਕ ਪੁਤ੍ਰ ਦੇ ਘਰ (ਅਗੋ) ਚਾਰ ਚਾਰ (ਓਸਦੇ) ਪੋਤ੍ਰੇ ਹੋਏ,ਅਤੇ ਹਰ ਇਕ ਪੋਤ੍ਰੇ ਦੀਆਂ ਦੋ ਦੋ ਵੌਹਟੀਆਂ (ਫੇਰ) ਬਜਾਈਆਂ ਹੋਈਆਂ ਹਨ।

ਤਾਹੂ ਤੇ ਅਨੇਕ ਪੁਨਿ ਏਕੈ ਏਕੈ ਪਾਂਚਿ ਪਾਂਚਿ,
ਤਾਂਤੈ ਚਾਰਿ ਚਾਰਿ ਸੁਤ ਸੰਤਤਿ ਸਭੂਤ ਹੈ ॥

ਅਰਥ-'ਪੁਨਿ'-ਬਹੁੜੋ (ਮੁੜ) ਤਿਨਾਂ ਇਸਤ੍ਰੀਆਂ ਤੋਂ ਅਣਗਿਣਤ ਹੀ (ਬੱਚੇ) ਉਪਜੇ-:ਪਹਿਲੋਂ ਤਾਂ ਇਕ ਇਕ ਤੋਂ ਹੋਏ ਪੰਜ ਪੰਜ, ਅਰੁ ਫੇਰ ਓਨਾਂ ਪੰਜਾਂ ਪੰਜਾਂ ਤੋਂ ਚਾਰ ਚਾਰ ਪੁਤ੍ਰਾਂ ਦੀ ਸੰਤਾਨ 'ਸਭੂਤ'-ਉਪਜੀ ਹੋਈ ਹੈ।

**ਤਾਂ ਤੇ ਆਠ ਆਠ ਸੁਤਾ ਸੁਤਾ ਸੁਤਾ ਆਠ ਸੁਤ,**
**ਐਸੋ ਪ੍ਰਵਾਰੁ ਕੈਸੇ ਹੋਇ ਏਕ ਸੂਤ ਹੈ ॥ ੨੨੮ ॥**

ਅਰਥ-'ਤਾਂ'-ਤਿਨਾਂ ਪੁਤ੍ਰਾਂ ਤੋਂ ਹੋਈਆਂ ਅੱਠ ਅੱਠ ਧੀਆਂ ਤੇ ਓਨਾਂ 'ਸੁਤਾ'-ਧੀਆਂ ਨੇ 'ਸੁਤਾ'-ਸੂਤਜਾ (ਪ੍ਰਸੂਤਜਾ) ਅਠਾਂ ਪੁਤਰਾਂ ਨੂੰ ਅਥ੍ਵਾ-"ਸੁਤ ਸੁਤਾ" ਓਨਾਂ ਅੱਠਾਂ ਧੀਆਂ ਦੀਆਂ ਅੱਠ ਦੋਹਤੀਆਂ ਤੇ ਅੱਠ ਪੁਤ੍ਰ ਹੋਏ। ਸੋ 'ਐਸੋ'-ਇਤਨਾਂ ਵਡਾ ਪ੍ਰਵਾਰੁ-ਕੋੜਮਾਂ ਹੋਵੇ ਜਿਸਦਾ ਉਹ ਕਿਸ ਭਾਂਤ ਇਕ ਸੂਤ ਇਕਤਾਰ (ਇਕਾਗ੍ਰ) ਹੋ ਸਕਦਾ ਹੈ ? (ਵੀਚਾਰ ਕੇ ਤੱਕੋ !) ॥ ੨੨੮ ॥

ਪਿਛਲ ਦ੍ਰਿਸ਼੍ਟਾਂਤ ਰੂਪ ਕਥਨ ਨੂੰ ਆਪ ਹੀ ਦਾਰਸ੍ਟਾਂਤ (ਇਨ-ਬਿਨ ਨਿਰਣੇ) ਦੇ ਰੂਪ ਵਿਖੇ ਵਰਨਣ ਕਰਦੇ ਹਨਃ-

**ਏਕ ਮਨ ਆਠ ਖੰਡ ਖੰਡ ਖੰਡ ਪਾਂਚ ਟੂਕ,**
**ਟੂਕ ਟੂਕ ਚਾਰਿ ਫਾਰਿ ਫਾਰਿ ਦੋਇ ਫਾਰ ਹੈ ॥**

ਅਰਥ-ਇਕ ਮਨ ਦੇ ਪਹਿਲੇ ਹੋਏ ਅੱਠ ਭਾਗ (ਜਿਸਨੂੰ ਨਾਇਕ ਤੇ ਨਾਇਕਾ ਦੇ ਰੂਪ ਵਿਚ ਦਸਜਾ ਹੈ)-ਭਾਵ, ਅੱਠ ਪਸੇਰੀਆਂ, ਤੇ ਓਸ 'ਖੰਡ ਖੰਡਾਂ ਹਰ ਇਕ ਪੰਜ ਸੇਰ ਰੂਪ ਹਿੱਸੇ ਦੇ ਪੰਜ ਪੰਜ ਟੁਕੜੇ (ਜਿਨਾਂ ਨੂੰ ਪੰਜ ਪੰਜ ਪੁਤ੍ਰ' ਦੇ ਨਾਮ ਨਾਲ ਉਚਾਰਜਾ ਗਿਆ ਹੈ)। ਅਰੁ ਉਹੀ ਟੁਕੜੇ ਟੁਕੜੇ (ਨਜਾਰੇ ਨਜਾਰੇ) ਫਾਰਿਆਂ (ਪਾੜਿਆਂ) ਹੋਏ ਫੇਰ ਸ੍ਵਾ ਸ੍ਵਾ ਸੇਰ ਦੇ ਚਾਰ ਹਿੱਸੇ (ਜਿਨਾਂ ਨੂੰ ਪੋਤੇ ਰੂਪ ਵਰਨਣ ਕੀਤਾ ਗਿਆ ਹੈ) ਤੇ ਅਗ ਓਨਾਂ ਦੀਆਂ ਫੇਰ ਦੋ ਦੋ ਫਾਂਕਾ (ਹਿੱਸੇ) ਕੀਤੇ, ਜੋ ਢਾਈ ਢਾਈ ਪਾਈਆਂ ਦੀਆਂ ਨਾਤੀ-ਪਤਨੀਆਂ ਦੋ ਦੋ ਆਖੀਆਂ ਗਈਆਂ (ਪੋਤਿਓਂ ਨੂੰਹਾਂ) ॥

**ਤਾਹੂ ਤੇ ਪਈਸੇ ਅਉ ਪਈਸਾ ਏਕ ਪਾਂਚ ਟਾਂਕ,**
**ਟਾਂਕ ਟਾਂਕ ਮਾਸੇ ਚਾਰਿ ਅਨਿਕ ਪ੍ਰਕਾਰ ਹੈ ॥**

ਅਰਥ- ਤਿਨਾਂ ਢਾਈ ਢਾਈ ਪਾਈਆਂ ਦੇ ਅਗੋ ਬਣੇ ਫੇਰ 'ਪਈਸੇ'-ਪਾਈਏ, ਅਰੁ 'ਪਈਸਾ'-ਇਕ ਇਕ ਪਾਈਆ ਪੰਜ ਪੰਜ 'ਟਾਂਕ' (ਟੁਕੜੇ) ਦੀ (ਸਿਰਸਾਹੀ) ਬਣਜਾ, ਇਕ ਇਕ ਸਿਰਸਾਹੀ ਰੂਪ ਟਾਂਕ ਟਾਂਕ (ਟੁਕੜੇ ਟੁਕੜੇ) ਨੂੰ ਜਦ ਪਸਾਰਿਆ ਉਸਨੇ ਮਾਸਿਆਂ ਵਿਚ ਤਾਂ ਚ ਰ ਚਾਰ ਮਾਸੇ ਦੇ ਉਹ ਟੁਕੜੇ ਬਣ ਗਏ ਅਨੇਕ ਪ੍ਰਕਾਰ ਦੇ (ਬਜੰਤ ਹੀ) ॥

**ਮਾਸਾ ਏਕ ਆਠ ਰਤੀ ਰਤੀ ਆਠ ਚਾਵਰ ਕੀ,**
**ਹਾਟ ਹਾਟ ਕਣੂ ਕਣੂ ਤੋਲ ਤੁਲਾਧਾਰ ਹੈ ॥**

ਅਰਥ-ਉਹ ਇਕ ਇਕ ਮਾਸਾ ਹੋਯਾ ਅੱਠ ਅੱਠ ਰੱਤੀ ਦਾ, ਤੇ ਰੱਤੀ ਅਗੇ ਮੁੜ ਪਸਰੀ ਅਠਾਂ ਚੌਲਾਂ ਵਿਚ, ਅਤੇ ਉਹ ਚੌਲ ਅਠ ਦਾਣੇ ਖ਼ਸਖਾਸ਼ ਦੇ, (ਇਸ ਭਾਂਤ ਪੋਤਿਆਂ ਦੀਆਂ ਧੀਆਂ ਦੁਹਿਤੀਆਂ ਤੇ ਓਨਾਂ ਦੀ ਸੰਤਾਨ ਰੂਪ ਪਸਾਰਾ ਹੋਕੇ) ਹੱਟੀ ਹੱਟੀ ਉਪਰ ਤੁਲੀਂਦਾ ਪਿਆ ਹੈ 'ਤੁਲਾਧਾਰ' = ਬਣੀਏ ਲੋਕਾਂ ਦ੍ਵਾਰੇ ॥

**ਪੂਰ ਪੂਰ ਪੂਰ ਰਹੇ ਸਕਲ ਸੰਸਾਰ ਬਿਖੈ,**
**ਬਸ ਆਵੈ ਕੈਸੇ ਜਾਂਕੇ ਏਤੋ ਬਿਸਥਾਰ ਹੈ ॥ ੨੨੯ ॥**

ਅਰਥ-ਸਮੂਹ ਸੰਸਾਰ ਵਿਖੇ ਸ਼ਹਰ ਸ਼ਹਰ (ਨਗਰ ਨਗਰ) ਅੰਦਰ 'ਪੂਰ ਰਿਹਾ'-ਪਸਰ ਰਿਹਾ ਹੈ ਵਿਸੇ ਦਾ ਹੀ ਪ੍ਰਪੰਚ, ਸੋ ਜਿਸਦਾ ਐਤਨਾਂ ਵਿਸਤਾਰ (ਪਸਾਰਾ) ਹੈ, ਸੋ ਐਸਾ ਕਾਮ ਕ੍ਰੋਧ ਲੋਭ ਮੋਹ ਹੰਕਾਰ ਰੂਪ ਬਿਰਤੀਆਂ ਵਾ ਆਸਾ ਤ੍ਰਿਸਨਾਂ ਹਿੰਸਾ ਮਤਸਰ ਦੰਭ ਦਰਪ ਆਦਿ ਅਨੰਤ ਰੂਪ ਹੋ ਸਰਬਤ੍ਰ ਪਸਰਯਾ ਮਨ ਕਿਸ ਪ੍ਰਕਾਰ ਵੱਸ ਆਵੇ। ਭਾਵ, ਇਕ ਮਾਤ੍ਰ ਗੁਰਮੁਖੀ ਟਕਸਾਲ ਅੰਦਰਹੀਘਾੜਤ ਪਾਕੇ ਇਹ ਇਕ (ਇਕਾਗ੍ਰ) ਰੂਪ ਵਿਚ ਗ੍ਰਹਣ ਕੀਤਾ ਜਾ ਸਕਦਾ ਹੈ ॥ ੨੨੯ ॥

ਵੀਚਾਰ:-

'ਟਾਂਕ'-ਨਾਮ ਚਾਰ ਮਾਸੇ ਦੇ ਵੱਟੇ ਦਾ ਹੈ, ਯਾ ਟਾਕੀ ਦਾ। "ਟਾਕੀ"-ਟੁਕੜੇ ਦੇ ਭਾਵ ਵਿਚ ਵਰਤੀ ਜਾ ਸਕਦੀ ਹੈ। ਜੈਸੇ 'ਤਰਬੂਜ਼ ਦੀ ਟਾਕੀ ਲੌਹਣੀ' ਕਿਹਾ ਜਾਂਦਾ ਹੈ। ਪਿਛਲੇ ਸਮਯਾਂ ਵਿਚ ਛੋਟਾ ਵੱਟਾ ਤਕੜੀ ਵਿਚ ਤੁਲੀਨ ਜੋਗਾ ਸਿਰ-ਸਾਹੀ ਹੀ ਹੁੰਦਾ ਸੀ ਜੋ ਅਜਕੱਲ ਅੱਧੀ ਛਟਾਂਕ ਦੇ ਬ੍ਰਾਬਰ ਆਖਯਾ ਜਾ ਸਕਦਾ ਹੈ, ਅਤੇ ਇਸ ਹਿਸਾਬ ਨਾਲ ਅੱਠ ਸਿਰਸਾਹੀ ਦਾ ਇਕਪਾਈਆ ਹੋਣਾ ਚਾਹੀਦਾਹੈ, ਪਰ ਭਾਈ ਜੀ ਨੇ ਪਾਈਆ ਪੰਜਾਂ ਹਿੱਸਿਆਂ ਉਪਰ ਵੰਡਿਆ ਹੈ, ਹਾਲਾਂ ਕਿ ਛਟਾਂਕਾਂ ਦੇ ਹਿਸਾਬੋਂ ਭੀ ਪਾਈਆ ਚਾਰ ਛਟਾਂਕ ਦਾ ਹੁੰਦਾ ਹੈ। ਹਾਂ! ਛਟਾਂਕ ਸਬਦ ਦੀ ਬਯੁਤਪੱਤੀ ਵੱਲ ਜਾਈਏ ਤਾਂ ਛੇ+ਟਾਂਕ ਦਾ ਕੋਈ ਵੱਟਾ ਉਸ ਜਮਾਨੇ ਵਿਚ ਹੁੰਦਾ ਹਊ ਜੋ ਛੀ ਦਾ ਯਾ = ਪੰਦ੍ਰਾਂ ਰੁਪਯਾ ਭਰ ਦਾ ਵੱਟਾ ਪਾਈਆਬਣਾਂਦਾ ਹੋਵੇਗਾ, ਜਿਸਨੂੰ ਭਾਈ ਜੀ ਨੇ ਪੰਜ ਟਾਂਕ ਪੰਜ ਰੁਪਯਾ ਭਰ ਹੀ ਖਯਾਲ ਕਰਕੇ ਚਾਰ ਚਾਰ ਰੁਪਯਾ ਭਰ ਦੇ ਪੰਜ ਹਿਸੇ ਪਾ ਦੇ ਕੀਤੇ-ਵੀਹ ਰੁਪਯਾ ਭਰ ਦੇ ਹਿਸਾਬ ਨਾਲ। ਇਥੇ ਬਿਵਸਥਾ ਥੋੜੀ ਗੜ ਬੜ ਵਾਲੀ ਹੀ ਜਾਪਦੀ ਹੈ। ਜੋ ਮਨ ਦੇ ਸਰੂਪ ਵਰਨਣ ਕਰਣ ਦੇ ਕਾਰਣ ਦੋਖ ਰੂਪ ਨਹੀਂ ਆਖੀ ਜਾ ਸਕਦੀ।

ਇਸ ਕਬਿੱਤ ਨੂੰ ਪਰਮਾਰਥੀ ਭਾਵ ਵਿਚ ਅਰਥੌਣ ਦੀ ਕੋਈ ਲੋੜ ਨਹੀਂ ਜਾਪਦੀ, ਜਿਸ ਕਰਕੇ ਅਸਾਂ ਐਸਾ ਯਤਨ ਨਹੀਂ ਕੀਤਾ, ਕਯੋਂਕਿ ਭਾਈ ਜੀ ਨੇ ਆਪੂੰ ਹੀ ਅੰਤਲੀ ਤੁਕ ਵਿਚ ਦੱਸ ਦਿਤਾ ਹੈ ਕਿ ਅਨੇਕਾਂ ਬਿਰਤੀਆਂ ਫੁਰਨਿਆਂ ਅਰੁ ਕਲਪਨਾਂ ਕਾਮਨਾਂ ਆਦ ਵਿਖੇ ਛਿੰਨ ਭਿੰਨ ਹੋਯਾ ਮਨ, ਜੋ ਸੰਸਾਰ ਭਰ ਵਿਖੇ ਜੂਨ ਜੂਨਾਂਤਰਾਂ ਰੂਪ (ਹਟੀ ਹੱਟੀ) ਵਿਖੇ ਧਰਮਰਾਜ = ਬਣੀਏ ਦੀ ਤਕੜੀ ਦ੍ਵਾਰੇ ਤੁਲੀਂਦਾ ਰਹਿੰਦਾ ਹੈ, ਕੀਕੂੰ ਹੋਰ ਤਰਾਂ ਕਾਬੂ ਕੀਤਾ ਜਾ ਸਕੇ ॥-॥

ਇਸਦੇ ਖੇਰੂੰ ਖੇਰੂੰ ਹੁੰਦੇ ਰਹਣੇ ਦੇ ਵੱਦਲ ਵੇਗ ਨੂੰ ਹੋਰ ਸਪਸ਼ਟ ਕਰਕੇ

ਪਿਛੇ ਕਥਜਾ ਸਿਧਾਂਤ ਭਾਵ ਰੂਪ ਵਿਖੇ ਨਿਰੂਪਦੇ ਹਨ:-

**ਖਗਪਤਿ ਪਰਬਲ ਪ੍ਰਾਕ੍ਰਮੀ ਪਰਮ ਹੰਸ,**
**ਚਾਤੁਰ ਚਤੁਰ ਮੁਖ ਚੰਚਲ ਚਪਲ ਹੈ ॥**

ਅਰਥ-ਆਕਾਸ਼ਾਂ ਵਿਚ ਉਡਨ ਲਈ ਗਰੁੜ (ਪੰਛੀ ਰਾਜ) ਨਾਲੋਂ ਭੀਇਹ ਬਹੁਤ ਬਲ ਵਾਲਾ ਹੈ, ਤੇ ਪ੍ਰਾਕ੍ਰਮੀ = ਪ੍ਰਭਾਵ ਵਾਨ ਰਾਜ ਹੰਸ ਤੋਂ ਭੀ ਵਧਕੇ ਹੈ-ਭਾਵ, ਸਾਗਰਾਂ ਨੂੰ ਤਰ ਜਾਣ ਵਾ ਓਨਾਂ ਦੀ ਤਹਿ ਉਪਰ ਪੁਜਣ ਲਈ ਸਭ ਤਰਾਂ ਸਮਰੱਥ। ਅਰੁ ਚਤੁਰਾ = ਗਯਾਨੀ ਤਾਂ ਬ੍ਰਹਮਾ ਨਾਲੋਂ ਭੀ ਵਧਕੇ ਹੈ, ਤਥਾ ਚੰਚਲ ਚਪਲ = ਵਾਕ ਚਾਲ (ਭਾਰਾ) ਬਤੰਗੜ,ਅਥ੍ਵਾ ਚੰਚਲ = ਚੰਚਲਾ (ਲਛਮੀਸਮਾਨ) ਅਰੁ ਚਪਲ (ਚਾਲੂ) ਚਪਲਾ = ਬਿਜਲੀ ਵਰਗਾ (ਐਸਾ ਇਹ ਬਲਵਾਨ ਮਨਹੈ)॥

**ਭੁਜ ਬਲੀ ਅਸ੍ਰ ਭੁਜਾ ਤਾਕੇ ਚਾਲੀਸ ਕਰਿ,**
**ਏਕ ਸਉ ਸਾਠ ਪਾਉ ਚਾਲ ਚਲਾਚਲ ਹੈ ॥**

ਅਰਥ-ਅਠ ਭੁਜੀ ਪਸੇਰੀਆਂ ਵਾਲਾ, ਚਾਲੀ ਸੇਰ ਹਨ ਹੱਥ ਜਿਸਦੇ, ਅਤੇ ਇਕਸੌ ਸੱਠ ਪਾਉ = ਪੈਰਾਂ ਵਾਲਾ ਜੋ ਹੈ (ਸੋ ਉਹ ਮਨ)ਸਭਨੂੰ ਅਪਣੀ ਚਲਾਚਲੀ ਚਾਲ ਨਾਲ ਹਾਰ ਸਿੱਟਦਾ ਹੈ। ਭਾਵ, ਸਭ ਕੁਛ ਹੀ ਅਪਣੇ ਫੁਰਨੇ ਅੰਦਰ ਫੋਰਣ ਲਈ ਇਹ ਸਭ ਭਾਂਤ (ਗ੍ਰਹਣ ਤਯਾਗ ਕਰਣ ਨੂੰ) ਸਮਰੱਥ ਹੈ॥

**ਜਾਗ੍ਰਤ ਸੁਪਨ ਅਹਿਨਿਸਿ ਦਹਿ ਦਿਸ ਧਾਵੈ,**
**ਤ੍ਰਿਭਵਨ ਪ੍ਰਤਿ ਹੋਇ ਆਵੈ ਏਕ ਪਲ ਹੈ॥**

ਅਰਥ-ਜਾਗਦਿਆਂ ਹੋਯਾਂ ਸੰਕਲਪਾਂ ਰਾਹੀਂ, ਵਾ ਸੁਪਨ ਅਵਸਥਾ ਵਿਖੇ ਸੁਪਨਿਆਂ ਰਸਤੇ,ਰਾਤ ਦਿਨ ਦਸੋਂ ਦਿਸ਼ਾਂ ਅੰਦਰ ਧੌਂਦਾ(ਦੌੜਦਾ)ਭਟਕਦਾ ਰਹਿੰਦਾ ਹੈ-(ਗੱਲ ਕੀਹ ਕਿ)ਇਕ ਪਲ = ਪਲਕਾਰ ਵਾ (ਘੜੀ) ਅੰਦਰ ਤ੍ਰਿਲੋਕੀ ਤਾਂਈ ਹੀ ਫਿਰਕੇ ਮੁੜ ਔਂਦਾ ਹੈ॥

**ਪਿੰਜਰੀ ਮੈ ਅਛਤ ਉਡਤ ਪਹੁਚੈ ਨ ਕੋਊ,**
**ਪੁਰ ਪੁਰ ਪੂਰ ਗਿਰ ਤਲ ਥਲ ਜਲ ਹੈ॥੨੩੦॥**

ਅਰਥ-ਅਚਰਜ ਇਹ ਹੈ ਕਿ-ਸਰੀਰ ਰੂਪ ਪਿੰਜਰੇ ਅੰਦਰ 'ਅਛਤ'-ਮੌਜੂਦ (ਬੰਦ)ਰਹਿੰਦਿਆਂ ਹੋਯਾਂ ਭੀ,ਐਡਾ ਉਡ ਜਾਂਦਾ ਹੈ ਕਿ ਕੋਈ ਇਸ ਤਕ ਪੁਗ ਨਹੀਂ ਸਕਦਾ (ਅਰੁ ਫੇਰ ਉਡਦਾ ਐਡੇ ਬੇਗ ਨਾਲ ਹੈ ਕਿ) ਨਗਰ ਨਗਰ, ਤਥਾ ਪਰਬਤਾਂ,ਬਿਰਛਾਂ ਅਰੁ ਜਲਾਂ ਥਲਾਂ ਵਿਖੇ 'ਪੂਰ'-ਫੈਲਰ ਜਾਂਦਾ ਹੈ॥੨੩੦॥

ਪ੍ਰਸੰਗ ਨੂੰ ਅਪਣੇ ਪੱਖ ਵੱਲ ਮੋੜਦੇ ਹੋਏ ਸਤਿਗੁਰਾਂ ਦੀ ਸਿਖ੍ਯਾ ਪ੍ਰਾਪਤ ਕੀਤਿਆਂ ਹੀ ਐਸ ਮਨ ਦਾ ਅਚੱਲ ਹੋਣਾ ਵਰਨਣ ਕਰਦੇ ਹਨ:-

**ਜੈਸੇ ਪੰਛੀ ਉਡਤ ਫਿਰਤ ਹੈ ਅਕਾਸ਼ ਚਾਰੀ,**
**ਜਾਰੀ ਡਾਰਿ ਪਿੰਜਰੀ ਮੈ ਰਾਖੀਅਤਿ ਆਨਿਕੈ॥**

ਅਰਥ–ਜਿਸਤਰਾਂ ਅਕਾਸ਼ ਵਿਚ ਵਿਚਰਦਾ ਹੋਯਾ, ਉਡਦਾ ਫਿਰਦਾ ਪੰਛੀ ਜਾਲੀ ਤਾਣਕੇ ਫੜ ਲਿਆਈਦਾ ਤੇ ਪਿੰਜਰੇ ਵਿਚ ਪਾ ਰਖੀਦਾ ਹੈ ।

**ਜੈਸੇ ਗਜਰਾਜ ਗਹਿਬਰ ਬਨ ਮੈਂ ਮਦੋਨ,**
**ਬਸਿ ਹੋਇ ਮਹਾਵਤ ਕੇ ਅੰਕੁਸ਼ਹਿ ਮਾਨਕੈ ॥**

ਅਰਥ–ਅਥ੍ਵਾ, ਜੈਸੇ ਗਹਿਬਰ ਬਨ (ਘਨੇ ਜੰਗਲ) ਅੰਦਰ ਹਾਥੀਆਂ ਦਾ ਮਦਮੱਤ ਸ੍ਰਦਾਰ (ਹਾਥੀ) ਮਹਾਵਤ ਦੇ ਅੰਕੁਸ਼ (ਕੁੰਡੇ) ਨੂੰ ਮੰਨਕੇ (ਪ੍ਰਵਾਣ ਕਰਕੇ) ਉਸਦੇ ਅਧੀਨ ਹੋ ਜਾਂਦਾ ਹੈ ॥

**ਜੈਸੇ ਖਿਖਿਆਧਰ ਬਿਖਮ ਬਿੱਲ ਮੈ ਪਾਤਾਲ,**
**ਗਹੇ ਸਾਪ ਹੇਰਾ ਤਾਹਿ ਮੰਤ੍ਰਨ ਕੀ ਕਾਨ ਕੈ ॥**

ਅਰਥ–ਇਸੀ ਪ੍ਰਕਾਰ ਜੈਸੇ ਬਿਖਿਆ ਧਰ = ਸਰਪ ਬਿਖਮ(ਦੁਰਗੰਮ = ਬਿਖੜੀ–ਵਿੰਗ ਤੜਿੰਗੀ) ਬਿੱਲ(ਖੁੱਡ)ਵਿਖੇ ਕਿਤੇ ਪਾਤਾਲ ਅੰਦਰ ਬੈਠਾ ਹੋਇਆ ਹੁੰਦਾ ਹੈ । ਤਿਸਨੂੰ ਸਪੇਲਾ (ਸੱਪ ਫੜਨ ਵਾਲਾ ਬੰਗਾਲੀ) ਬੀਨ ਦ੍ਵਾਰੇ ਮੰਤ੍ਰਾਂ ਦੀ ਕਾਨ(ਸੁਗੰਦ)ਪਾ ਪਾ ਕੇ ਫੜ ਲੈਂਦਾ ਹੈ ॥

**ਤੈਸੇ ਤ੍ਰਿਭਵਨ ਪ੍ਰਤਿ ਭ੍ਰਮਤ ਚੰਚਲ ਚਿੱਤ,**
**ਨਿਹਚਲ ਹੋਤ ਮਤਿ ਸਤਿਗੁਰ ਗ੍ਯਾਨ ਕੈ ॥ ੨੩੧ ॥**

ਅਰਥ–ਤਿਸੀ ਪ੍ਰਕਾਰ ਤਿੰਨਾਂ ਭੁਵਨਾਂ ਪ੍ਰਤਿ ਭਟਕਦਾ ਹੋਯਾ ਚੰਚਲ ਚਿੱਤ ਸਤਿਗੁਰਾਂ ਦੇ ਗ੍ਯਾਨ ਉਪਦੇਸ਼ ਨੂੰ ਸੁਣਨ ਸਾਰ ਅੱਚਲ ਇਕਾਗ੍ਰ) ਹੋ ਜਾਯਾ ਕਰਦਾ ਹੈ । (ਤਾਂਤੇ ਮਨੁੱਖ ਬਹੁਤ ਸ਼ੀਘ੍ਰ ਗੁਰਮੁਖਤਾ ਧਾਰਨ ਕਰੇ) ॥ ੨੩੧ ॥

ਇਹ ਮਨ ਹੈ ਕੀਹ ਤੇ ਇਸ ਵਿਚ ਐਡੀ ਸਮਰੱਥਾ ਆਈ ਕਿੱਥੋਂ–ਇਹ ਬਾਰਤਾ ਸਪਸ਼੍ਟ ਕਰਨ ਲਈ ਅੰਤਰਯਾਮੀ ਦੀ ਕੁਦਰਤ ਦਾ ਚਮਤਕਾਰ ਕਹਿ ਨਮਸਕਾਰਦੇ ਹਨ:–

**ਰਚਨ ਚਰਿਤ੍ਰ ਚਿਤ੍ਰ ਬਿਸਮ ਬਚਿਤ੍ਰ ਪਨ,**
**ਏਕ ਮੈਂ ਅਨੇਕ ਭਾਂਤ ਅਨਿਕ ਪ੍ਰਕਾਰ ਹੈ ॥**

ਅਰਥ–( ਕੀਹ ਦੱਸੀਏ !! )ਇਸ ਸ੍ਰਿਸ਼੍ਟੀ ਰਚਨਾਂ ਦੇ ਚਲਿਤ੍ਰ (ਕੌਤੁਕ) ਦਾ ਚਿਤ੍ਰ (ਬੁੱਤ) (ਨਕਸ਼ਾ ਜੋ ਸਾਮਨੇ ਦਿਖਾਈ ਦੇ ਰਿਹਾ ਹੈ) ਇਸਦਾ 'ਬਚਿਤ੍ਰਪਨ'– ਅਦਭੁਤ (ਅਨੋਖਾ) ਪਨਾ 'ਬਿਸਮ'–ਹਰਾਨ ਕਰਨ ਹਾਰਾ ਹੈ–ਦੇਖੋ ! ਕਿਸਤਰਾਂ ਦੀ ਇਕ ਦੇ ਅੰਦਰ ਅਨੇਕ ਪ੍ਰਕਾਰ ਦੀ ਅਨੇਕਤਾ (ਅਨੰਤਤਾ) (ਉਸ ਕਰਤਾਰ ਨੇ) ਵਰਤਾਈ ਹੋਈ ਹੈ ॥

**ਲੋਚਨ ਮੈਂ ਦ੍ਰਿਸ਼ਟਿ ਸ੍ਰਵਨ ਮੈਂ ਸੁਰਤਿ ਰਾਖੀ,**
**ਨਾਸਿਕਾ ਸੁਬਾਸ ਰਸ ਰਸਨਾ ਉਚਾਰ ਹੈ ॥**

ਅਰਥ–ਨੇਤ੍ਰਾਂ ਅੰਦਰ ਤਾਂ ਦ੍ਰਿਸ਼ਟਿ (ਤੱਕਨ ਦੀ ਸ਼ਕਤੀ) ਪਾ ਰਖੀ ਸੂ, ਤੇ

ਕੰਨਾਂ ਅੰਦਰ ਸੁਨਣ ਦੀ ਸ਼ਕਤੀ, ਐਸਾ ਹੀ ਨਾਸਾਂ ਵਿਖੇ ਸੁਗੰਧੀ, ਤਥਾ ਰਸਨਾ ਵਿਖੇ ਰਸ (ਸ੍ਵਾਦ ਗ੍ਰਹਣ ਕਰਣ) ਅਰ ਉਚਾਰਣ ਦੀ ਸ਼ਕਤੀ ਟਿਕਾਈ ਹੋਈ ਹੈ ॥

**ਅੰਤਰ ਹੀ ਅੰਤਰ ਨਿਰੰਤਰੀਨ ਸ੍ਰੋਤਨ ਮੈ,**
**ਕਾਹੂ ਕੀ ਨ ਕੋਊ ਜਾਨੈ ਬਿਖਮ ਬਿਚਾਰ ਹੈ ॥**

ਅਰਥ-"ਇਨ ਸ੍ਰੋਤਨ ਮੈ ਨਿਰੰਤ੍ਰ ਅੰਤਰ ਹੀ ਅੰਤਰ"-ਏਨਾਂ ਸ੍ਰੋਤਾਂ (ਇੰਦ੍ਰੀਆਂ) ਦੇ ਅੰਦਰ ਹੀ ਅੰਦਰ ਲਗਾਤਾਰ ਅੰਤਰਾ ਪਾ ਰਖ੍ਯਾ ਸੁ। ਵਾ ਅੰਤ੍ਰਾਯ ਤੋਂ (ਪੜਦੇ ਤੋਂ) ਰਹਤ (ਕੋਈ ਇਕੋ ਹੀ-ਇਕ ਰਸ ਸਮਾਨ ਸੱਤਾ) ਰਮੀ ਹੋਈ ਸ਼ਕਤੀ, ਨਿਰੰਤਰ ਕੰਮ ਕਰ ਰਹੀ ਹੈ। ਪਰ ਵੀਚਾਰ ਉਸਦਾ ਬਿਖੜਾ (ਦੁਰਗੰਮ) ਹੈ, ਕਿ ਕੀਕੂੰ ਉਹ ਇਕ ਹੁੰਦੀ ਭੀ ਅਨੇਕਾਂ ਹੋ ਰਹੀ ਹੈ; ਕ੍ਯੋਂਕਿ ਕਿਸੇ ਨੂੰ ਕੋਈ ਦੂਆ ਨਹੀਂ ਜਾਣ ਰਿਹਾ-ਭਾਵ ਇਕੋ ਦੇ ਬਲ ਨਾਲ ਕੰਮ ਕਰਦੇ ਹੋਏ ਇੰਦ੍ਰੇ ਆਪੋ ਵਿਚ ਇਕ ਦੂਏ ਦਾ ਬਿਰਤਾਂਤ ਨਹੀਂ ਜਾਣ ਸਕਦੇ ॥ (ਅਥ੍ਵਾ ਐਉਂ ਕਿ) ਇਨਾਂ ਸ੍ਰੋਤਨ (ਇੰਦ੍ਰੀਆਂ ਦੇ ਅੰਤਰ = ਅੰਦਰ ਨਿਰੰਤਰ ਸਮਾਈ ਹੋਈ ਭੀ (ਉਹ ਸਮਾਨ ਸੱਤਾ) ਹੈ, ਪਰ (ਸਭ ਵਿਖੇ) ਅੰਤਰ = ਪੜਦਾ ਪਾ ਰਖਿਆਸੂ, ਜਿਸ ਕਰਕੇ ਕੋਈ ਇੰਦ੍ਰੀ ਕਿਸੇ ਦੂਈ ਦੀ ਵਿਥ੍ਯਾ ਨੂੰ ਨਹੀਂ ਜਾਣ ਰਹੀ। ਸੋ ਕਿਡਾ ਅਉਖਾ ਇਸਦਾ ਸਮਝਨਾ ਹੈ ॥

**ਅਗਮ ਚਰਿਤ੍ਰ ਚਿਤ੍ਰ ਜਾਨੀਐ ਚਿਤੇਰੋ ਕੈਸੋ,**
**ਨੇਤਿ ਨੇਤਿ ਨੇਤਿ ਨਮੋ ਨਮੋ ਨਮਸਕਾਰ ਹੈ ॥੨੩੨ ॥**

ਅਰਥ-ਇਸ ਚਿਤ੍ਰ ਮਈ ਚਲਿਤ੍ਰ ਦਾ ਜਾਨਣਾ ਹੀ ਜਦ ਅਗਮ = ਪਹੁੰਚੋਂ-ਸਮਝੋਂ ਦੂਰ ਹੈ, ਤਾਂ ਇਸਦੇ ਚਿਤੇਰੇ = ਚਿਤਰਨਹਾਰੇ ਨੂੰ ਕੋਈ ਕੀਕੂੰ ਜਾਣ ਸਕੇ। ਤਾਂਤੇ ਮਨ ਬਾਨੀ ਸਰੀਰ ਕਰਕੇ ਨੇਤਿ ਨੇਤਿ ਨੇਤਿ ਆਖਦਾ ਹੋਯਾ ਤਿਸਦੇ ਤਾਂਈ ਨਮਸਕਾਰ ਹੀ ਕਰਦਾ ਹਾਂ ॥ ੨੩੨ ॥

ਵੀਚਾਰ:-

ਚਿਤੇਰਾ-ਇਸ ਕਬਿੱਤ ਵਿਚ ਮਨ ਨੂੰ ਨਿਰੂਪਯਾ ਹੈ, ਕ੍ਯੋਂਕਿ ਮਨ ਦੀ ਮੂਲ ਮਨਸਾ ਨੇ ਹੀ ਅਪਣੇ ਤੋਂ ਮਨ ਉਤਪੰਨ ਕਰਕੇ ਇਸ ਦ੍ਵਾਰੇ ਸ੍ਰਿਸ਼੍ਰੀਦੀ ਰਚਨਾ ਕੀਤੀ ਹੋਈ ਹੈ, ਤੇ ਇਉਂ ਮਨਸਾ ਹੀ ਸਭ ਦੇ ਅੰਦਰ ਮਨ ਰੂਪ ਵਿਖੇ ਵਰਤ ਰਹੀ ਹੈ ॥-॥

ਉਸੀ ਦੇਵੀ ਮਨਸਾ ਅਧੀਨ ਮਨ ਭਟਕ ਰਿਹਾ ਹੈ ਤੇ ਗੁਰੂ ਚਰਣ ਸਰਣ ਪ੍ਰਾਪਤ ਹੋਯਾਂ ਹੀ ਸਾਧ੍ਯਾ ਜਾ ਸਕਦਾ ਹੈ:-

**ਮਾਯਾ ਛਾਯਾ ਪੰਚ ਦੂਤ ਭੂਤ ਉਦਮਾਦ ਰਚਿ,**
**ਘਟ ਘਟ ਘਟਿਕਾ ਮੈ ਸਾਗਰ ਅਨੇਕ ਹੈ ॥**

ਅਰਥ-ਮਾਯਾ ਦੀ ਛਾਯਾ (ਪ੍ਰਛਾਵੇਂ = ਅੰਧਕਾਰ ਮਈ ਪਰਤੋ) ਅੰਦਰ ਕਾਮ

ਕ੍ਰੋਧ ਆਦ ਪੰਜੇ ਦੁਸ਼੍ਰ, ਭੂਤਨਿਆਂ ਨਜਾਈਂ ਉਦਮਾਦ (ਕਮਲਪਨ = ਊਧਮ) ਠਵਿ ਰਹੇ = ਮਚਾ ਰਹੇ ਹਨ। (ਜਿਸਦੇ ਅਧੀਨ)ਘਟ ਘਟ--ਸ਼ਰੀਰਸ਼ਰੀਰਵਿਖੇ,ਘਟਿਕਾ ਮੈ ਘੜੀ (ਝੱਜਰ) ਵਿਚਾਲੇ ਮਾਨੋਂ *ਅਨੇਕਾਂ ਸਮੁੰਦ੍ਰਾਂ ਨੂੰ ਬੰਦ ਕੀਤਾ ਜਾ ਰਿਹਾ ਹੈ॥

**ਅਉਧ ਪਲ ਘਟਿਕਾ ਜੁਗਾਦਿ ਪ੍ਰਜੰਤ ਆਸਾ,**
**ਲਹਿਰ ਤਰੰਗ ਮੈ ਨ ਤ੍ਰਿਸ਼ਨਾ ਕੀ ਟੇਕ ਹੈ॥**

ਅਰਥ–(ਜਿਸ ਕਰਕੇ) ਪਲ ਘੜੀਆਂ ਅਰੁ ਜੁਗਾਂ ਜੁਗਾਂਤ੍ਰਾਂ ਪ੍ਰਯੰਤ ਉਮਰਾਂ ਅੰਦਰਲੀਆਂ ਆਸਾਂ = ਉਮੈਦਾਂ ਦੇ ਸਰੂਪ ਵਿਚ ਤ੍ਰਿਸਣਾਂ ਲਹਿਰਾਂ ਤਰੰਗਾਂ ਮਈ ਹੋਕੇ (ਉਛਾਲੇ ਮਾਰ) ਰਹੀ ਹੈ, ਤੇ ਇਸਨੂੰ ਟੇਕ (ਸਹਾਰਾ–ਢਾਰਸ) ਨਹੀਂ ਮਿਲਦੀ–ਭਾਵ ਬੱਸ ਹੋਣ ਵਿਚ ਨਹੀਂ ਔਂਦੀ॥

**ਮਨ ਮਨਸਾ ਪ੍ਰਸੰਗ ਧਾਵਤ ਚਤੁਰ ਕੁੰਟ,**
**ਛਿਨਕ ਮੈਂ ਖੰਡ ਬ੍ਰਹਮੰਡ ਜਾਵਦੇਕ ਹੈ॥**

ਅਰਥ–ਸੋ–'ਜਾਵਦੇਕਹੈ' = ਜਦੋਂ ਤਕ ਇਹ ਇਕ (ਤ੍ਰਿਸ਼ਨਾ-ਮਾਯਾ) ਹੈ, ਤਦੋਂ ਤਕ ਇਹ ਮਨ ਮਨਸਾ ਦੇ ਪ੍ਰਸੰਗ (ਸਾਥ) ਵਿਚ ਚੌਹੀਂ ਕੂੰਟੀਂ, ਇਕ ਛਿਣ ਭਰ ਅੰਦਰ ਖੰਡਾਂ ਬ੍ਰਹਮਾਂਡੇ ਵਿਚਾਲੇ ਭੌਂਦਾ ਭਟਕਦਾ ਹੀ ਰਹੇਗਾ॥

**ਆਧਿ ਕੈ ਬਿਆਧਿ ਕੈ ਉਪਾਧਿ ਕੈ ਅਸਾਧ ਮਨ,**
**ਸਾਧਬੇ ਕਉ ਚਰਣ ਸਰਣ ਗੁਰ ਏਕ ਹੈ ॥੨੩੩॥**

ਅਰਥ–ਇਸੇ ਕਰਕੇ ਹੀ ਬੱਸ, ਮਨ ਆਧੀਆਂ (ਮਾਨਸੀ ਦੁੱਖਾਂ) ਕਰਕੇ, ਬਯਾਧਿਕੇ (ਸ਼ਾਰੀਰਿਕ ਰੋਗਾਂ ਕਰਕੇ) ਤਥਾ ਉਪਾਧਿਕੇ (ਲੌਕਿਕ ਬਖੇੜਿਆਂਕਰਕੇ) ਕਸ਼੍ਰਾਤੁਰ (ਦੁਖੀ) ਰਹਣੋਂ 'ਅਸਾਧ ਹੈ'–ਨਹੀਂ ਸਾਧਯਾ (ਬਚਾਯਾ) ਜਾ ਸਕਦਾ। ਇਸਦੇ ਸੁਧੀਨ ਲਈ (ਭਟਕਨੋਂ–ਭਰਮਨੋਂ ਬਚਾਨ ਵਾਸਤੇ) ਇਕ ਮਾਤ੍ਰ ਉਪਾਵ ਹੈ ਤਾਂ ਉਹ ਕੇਵਲ ਗੁਰੂ ਮਹਾਰਾਜ ਦੇ ਚਰਣਾਂ ਦੀ ਸਰਣ ਹੀ ਹੈ॥ ੨੩੩॥

ਲੋਕਾਂ ਨੂੰ ਬੋਲੀਆਂ ਮਾਰ ਮਾਰਕੇ ਭੀ ਮਨ ਦਾ ਰੁਖ਼ ਪਰਤਾ ਗੁਰ ਉਪਦੇਸ਼ ਵਿਚ ਪ੍ਰਵਿਰਤ ਹੋਣ ਵਾਸਤੇ ਜੋਰ ਦਿੰਦੇ ਹਨ:–

**ਜੈਸੋ ਮਨ ਲਾਗਤ ਹੈ ਲੇਖਕ ਕੋ ਲੇਖੈ ਬਿਖੈ,**
**ਹਰਿ ਜਸ ਲਿਖਤ ਨ ਤੈਸੋ ਠਹਿਰਾਵਈ॥**

ਅਰਥ–ਜਿਸ ਤਰਾਂ ਲਿਖਾਰੀ ਦਾ ਮਨ ਲਿਖਣੇ ਵਿਚ ਪਰਚਦਾ ਹੈ, ਓਹੋ ਜਿਹਾ ਹਰਿਜਸ (ਵਾਹਗੁਰੂ ਦੇ ਗੁਣਾਨੁਵਾਦ) ਵਾ ਹਰਿ ਚਰਚਾ ਸੰਬੰਧੀ (ਲੇਖ)

---

*ਭਾਵ–ਇਸ ਮਾਯਾ ਰੂਪ ਮਨ ਮਨਸਾ ਨੇ ਆਪਣੇ ਵਿਚ ਉਸ ਵਾਹਗੁਰੂ ਦਾ ਤੇਜ ਲੈਕੇ ਅਨੰਤ ਸਰੀਰਾਂ ਦੀ ਅਗਯਾਨ ਮਈ ਰਚਨਾਂ ਕਰਕੇ ਉਸ ਅਪਰੰਪਾਰ ਤੇਜ ਨੂੰ ਭਰਮ ਮਾਤ੍ਰ ਤੇ ਹੀ ਪਦਾਰਥਾਂ ਪਿਛੇ ਭਟਕਨ ਹਾਰੇ, ਦੇਸ਼ ਕਾਲ ਅਧੀਨ ਵਰਤਨ ਹਾਰੇ, ਦੁਖੀ ਸੁਖੀ ਰਹਣ ਵਾਲੇ, ਅਨੇਕਾਂ ਜੀਵ ਰੂਪ ਬਣਾ ਰਖਯਾ ਹੈ॥

ਲਿਖਦਿਆ ਹੋਯਾਂ ਨਹੀਂ ਵਿਕਦਾ ॥

ਜੈਸੋ ਮਨ ਬਣਜ ਬਿਉਹਾਰ ਕੇ ਬਿਥਾਰ ਬਿਖੈ,

ਸ਼ਬਦ ਸੁਰਤਿ ਅਵਗਾਹਨ ਨਾ ਭਾਵਈ ॥

ਅਰਥ—ਜਿਸ ਪ੍ਰਕਾਰ (ਫੇਰ) ਵਣਜ ਵਪਾਰ (ਸੌਦੇ ਸੂਤ) ਲੈਣ ਦੇਣ ਦੇ ਪਸਾਰੇ ਵਿਚ (ਪਸਰਦਾ ਹੈ), ਸ਼ਬਦ ਸੁਰਤਿ ਦਾ ਅਵਗਾਹਨ = ਅਭ੍ਯਾਸ (ਓਹੋ ਜੇਹਾ) ਇਸਨੂੰ ਨਹੀਂ ਭੌਂਦਾ (ਪਸਿੰਦ ਔਂਦਾ) ॥

ਜੈਸੋ ਮਨ ਕਨਿਕ ਅਉ ਕਾਮਿਨੀ ਸਨੇਹ ਬਿਖੈ,

ਸਾਧ ਸੰਗਿ ਤੈਸੋ ਨੇਹ ਪਲ ਨ ਲਗਾਵਈ ॥

ਅਰਥ—ਜਿਸ ਭਾਂਤ ਮਨ ਕਨਿਕ = ਸੋਨੇ ਅਤੇ ਕਾਮਿਨੀ = ਇਸਤ੍ਰੀ ਦੇ ਸਨੇਹ ਪਜਾਰ ਵਿਚ (ਮਗਨ ਹੁੰਦਾ ਹੈ) ਓਸ ਤਰਾਂ ਦਾ ਸਾਧ ਸੰਗਤਿ (ਗੁਰੂਆਂ ਸੰਤਾਂ ਦੇ ਸਤ ਸੰਗ) ਵਿਚ ਪਲ ਭਰ ਭੀ ਪ੍ਰੇਮ ਨਹੀਂ ਲੌਂਦਾ ॥

ਮਾਇਆ ਬੰਧ ਧੰਧ ਬਿਖੈ ਆਵਧ ਬਿਹਾਇ ਜਾਇ,

ਗੁਰ ਉਪਦੇਸ਼ ਹੀਨ ਪਾਛੇ ਪਛੁਤਾਵਈ ॥ ੨੩੪ ॥

ਅਰਥ—(ਸਾਰ ਕੀਹ ਕਿ) ਮਾਯਾ ਦਿਆਂ ਧੰਦਿਆਂ (ਕਾਰਾਂ ਵਿਹਾਰਾਂ—ਜੰਜਾਲਾਂ) ਵਿਚ ਬੰਧ = ਫਸਿਆਂ ਹੋਯਾਂ (ਇਸੇ ਤਰਾਂ ਹੀ) ਆਵਧ = ਆਯੂ (ਅਕਾਰਥ) ਹੀ ਬਿਤੀਤ ਹੋ ਜਾਵੇਗੀ (ਤਾਂ ਫਿਰ ਹੱਥੋਂ ਵੰਜਿਆ) ਗੁਰ ਉਪਦੇਸ਼ ਦੀ ਪ੍ਰਾਪਤੀ ਬਿਨਾਂ ਪਿਛੋਂ ਫੇਰ ਪਛੁਤਾਵੇਗਾ ॥ ੨੩੪ ॥

ਓਸੇ ਹੀ ਲੋਰ ਵਿਚ ਮੁੜ:—

ਜੈਸੋ ਮਨ ਧਾਵੈ ਪਰ ਤਨ ਧਨ ਦੂਖਨ ਲਉ,

ਸ੍ਰੀ ਗੁਰ ਸਰਨਿ ਸਾਧ ਸੰਗਿ ਲਉ ਨ ਆਵਈ ॥

ਅਰਥ—ਜਿਸ ਤਰਾਂ ਨਾਲ ਮਨ ਦੌੜਦਾ ਹੈ ਪਰ ਤ੍ਰਿਯਾ, ਪਰਧਨ ਤਥਾ ਪਰਾਏ ਔਗੁਣਾਂ ਦੇ ਤੱਕਨ ਵੱਲ (ਓਸ ਤਰਾਂ ਦੀ ਖਿੱਚ ਨਾਲ) ਗੁਰੂ ਮਹਾਰਾਜ ਦੀ ਸਰਣ ਵਾ ਸਾਧ ਸੰਗਤ ਵੱਲ ਨਹੀਂ (ਦੌੜਦਾ) ਔਂਦਾ ॥

ਜੈਸੇ ਮਨ ਲਾਗੈ ਪਰਾਧੀਨ ਹੀਨ ਦੀਨਤਾ ਮੈ,

ਸਾਧ ਸੰਗਿ ਸਤਿਗੁਰ ਸੇਵਾ ਨ ਲਗਾਵਈ ॥

ਅਰਥ—ਜਿਸ ਤਰਾਂ ਨਾਲ ਮਨ ਲਗਦਾ ਹੈ ਪਰਾਈ ਅਧੀਨਗੀ (ਦੂਸਰੇ ਦੀ ਤਾਬਿਆਦਾਰੀ-ਸੇਵਾ) ਅਰੁ ਹਾਨਤ ਵਾਲੀ (ਕਮੀਨੀ ਕਾਰ) ਵਿਚ ਤਥਾ ਦੀਨਤਾ (ਖੁਸ਼ਾਮਦ ਕਰਨ ਯਾ ਲੋਕਾਂ ਦੀਆਂ ਜੁੱਤੀਆਂ ਕਢਨ) ਵਿਖੇ। (ਓਹੋ ਜੇਹਾ ਇਹ) ਸਾਧ ਸੰਗਤ ਵਾ ਸਤਿਗੁਰਾਂ ਦੀ ਸੇਵਾ ਟਹਲ ਵਿਖੇ ਨਹੀਂ (ਅਪਣੇ ਆਪਨੂੰ) ਲਗੌਂਦਾ ॥

ਜੈਸੋ ਮਨ ਕਿਰਤਿ ਬਿਰਤਿ ਮੈ ਮਗਨ ਹੋਇ,

ਸਾਧ ਸੰਗਿ ਕੀਰਤਨ ਮੈ ਨ ਠਹਿਰਾਵਈ ॥

ਅਰਥ-ਜਿਸ ਭਾਂਤ ਮਨ ਬਿਰਤਿ = ਅਪਜੀਵਕਾ (ਪਾਲਣ ਪੋਸਨ = ਜਿੰਦਗੀ ਬਿਤੀਤ ਕਰਣ ਵਾਲੀ) ਕਿਰਤ ਕਮਾਈ ਵਿਚ ਮਗਨ ਹੁੰਦਾ (ਭਿਜਦਾ) ਰੁਝਦਾ ਹੈ। ਸਾਧ ਸੰਗਤਿ ਅੰਦਰ ਵਾਹਗੁਰੂ ਦੇ ਭਜਨ ਕੀਰਤਨ ਕਰਣ ਵਿਚ ਉਸ ਭਾਂਤ ਨਹੀਂ ਟਿਕਿਆ ਕਰਦਾ ॥

ਕੂਕਰ ਜਿਉ ਚਉਚਿ ਕਾਢਿ ਚਾਕੀ ਚਾਟਿਬੇ ਕਉ ਜਾਇ,
ਜਾਕੇ ਮੀਠੀ ਲਾਗੀ ਦੇਖੈ, ਤਾਹੀ ਪਾਛੇ ਧਾਵਈ ॥ ੨੩੫ ॥

ਅਰਥ-(ਸਚ ਮੁੱਚ) ਜੀਕੂੰ ਕੁੱਤਾ (ਲੱਬ ਮਾਰਿਆ) ਬੂਥੀ ਕੱਢੀ ਚੱਕੀ ਚੱਟਨ ਵਾਸਤੇ ਦੌੜਿਆ ਜਾਂਦਾ ਹੈ, ਤੀਕੂੰ ਹੀ ਇਹ ਭੀ (ਲਾਲਚ ਦਾ ਮਾਰਿਆ) ਜਿਸਦੇ ਪਾਸ ਮੀਠੀ = ਮਾਯਾ, ਲਾਗੀ ਦੇਖੈ = ਦੇਖਣ ਲਗਦਾ-ਦੇਖ ਪੌਂਦਾ ਹੈ, ਓਸੇ ਦੇ ਪਿਛੇ ਹੀ ਦੌੜ ਤੁਰਦਾ ਹੈ ॥ ੨੩੫ ॥

ਵਿਚ ਵਿਚਾਲੇ ਮਨ ਦੀ ਦਸ਼ਾ ਆਖ ਕੇ ਮੁੜ ਆਪਣੇ ਉਪਰ ਘਟਾਂਦੇ ਹੋਏ ਲੋਕਾਂ ਨੂੰ ਉਭਾਰਦੇ ਹਨ:-

ਸਰਵਰ ਮੈ ਨ ਜਾਨੀ ਦਾਦਰ ਕਮਲ ਗਤਿ,
ਮ੍ਰਿਗ ਮ੍ਰਿਗਮਦ ਗਤਿ ਅੰਤਰ ਨ ਜਾਨੀ ਹੈ ॥

ਅਰਥ-ਜਿਸਤਰਾਂ-ਦਾਦਰ = ਡਡੂ ਨੇ ਸੋ੍ਵਰ ਅੰਦਰ (ਹੁੰਦਿਆਂ ਸੰਦਿਆਂ ਭੀ) ਨਹੀਂ ਕਮਲ ਦੀ ਗਤੀ (ਕੌਲ ਫੁੱਲ ਦੀ ਮਹਮਾਂ) ਨੂੰ ਜਾਣਿਆ, ਤੇ ਮਿਰਗ (ਹਿਰਣ) ਨੇ ਆਪਣੇ ਅੰਦਰ (ਨਾਭੀ ਵਿਖੇ) ਮ੍ਰਿਗਮਦ (ਕਸਤੂਰੀ) ਦੀ ਗਤੀ (ਪ੍ਰਾਪਤੀ-ਮੌਜੂਦਗੀ) ਨਹੀਂ ਜਾਣੀ ॥

ਮਣਿ ਮਹਿਮਾ ਨ ਜਾਨੀ ਅਹਿ ਬਿਖ਼ ਬਿਖ਼ਮ ਕੈ,
ਸਾਗਰ ਮੈਂ ਸੰਖ ਨਿਧਿ ਹੀਨ ਬਕ ਬਾਨੀ ਹੈ ॥

ਅਰਥ-(ਐਸਾ ਹੀ ਜਿਸਤਰਾਂ) ਮਣੀ (ਰਤਨ = ਸੱਪ ਦੇ ਮਣਕੇ) ਦੀ ਮਹਮਾਂ, ਅਹਿ = ਸਰਪ, ਬਿਖ਼ ਬਿਖਮ = ਭਜਾਨਕ ਵਿਖ਼ ਦੇ (ਬੇਗ) ਕਾਰਣ ਨਹੀਂ ਜਾਣੀ (ਜਾਣ ਸਕਦਾ), ਅਤੇ ਸੰਖ ਸਮੁੰਦ੍ਰ ਅੰਦਰ ਹੁੰਦਿਆਂ ਭੀ ਨਿਧੀ (ਉਸਦੇ ਰਤਨ ਆਦਿ ਖਜ਼ਾਨਿਆਂ ਤੋਂ)) ਹੀਨ (ਛੂਛਾ) ਰਹਿੰਦਾ ਹੈ, ਤੇ ਬਕਬਾਨੀ-ਬਕਵਾਸ ਕਰਦਾ (ਢਾਹਾਂ ਮਾਰਦਾ) ਰਹਿੰਦਾ ਹੈ ॥

ਚੰਦਨ ਸਮੀਪ ਜੈਸੇ ਬਾਂਸ ਨਿਰਗੰਧ ਕੰਧ,
ਉਲੂਐ ਅਲਖ ਦਿਨ ਦਿਨਕਰ ਧਿਆਨੀ ਹੈ॥

ਅਰਥ-ਅਤੇ ਜਿਸ ਭਾਂਤ ਚੰਨਣ ਦੇ ਸਮੀਪ (ਨੇੜੇ) ਹੁੰਦਜਾਂ ਹੋਇਆਂ ਭੀ ਬਾਂਸ ਨਿਰਗੰਧ (ਸੁਗੰਧ ਰਹਤ) *ਕੰਧ (ਸ਼ਾਖ਼ਾ = ਟਾਹਣੀ ਮਾਤ੍ਰ ਹੀ ਰਹਿੰਦਾ ਹੈ,

*ਪੰ. ਜਾ. ਕੋਸ਼ ਅੰਦਰ, ਕੰਧ = ਸ਼ਾਖ਼ (ਟਾਹਣੀ) ਦਾ ਨਾਮ ਹੈ।

ਅਰੁ ਉੱਲੂ ਲਈ ਦਿਨ ਵੇਲੇ ਭੀ ਦਿਨ ਕਰ = ਸੂਰਜ, ਅਲਖ (ਲਖਤਾ ਵਿਚ ਨਾਂ ਆ ਸਕਨ ਵਾਲਾ) ਹੀ ਬਣਜਾ ਰਹਿੰਦਾ ਹੈ, ਜਿਸ ਕਰਕੇ ਉਹ 'ਧਿਆਨੀ' ਹੋਇਆ (ਅੱਖੀਆਂ ਮੀਟੀ ਰਖਜਾ) ਕਰਦਾ ਹੈ ॥

**ਤੈਸੇ ਬਾਂਝ ਬਧੂ ਮਮ ਸ੍ਰੀ ਗੁਰ ਪੁਰਖ ਭੇਟ,**
**ਨਿਹਫਲ ਸੇਂਬਲ ਜਿਉਂ ਹਉਮੈ ਅਭਿਮਾਨੀ ਹੈ ॥੨੩੬॥**

ਅਰਥ ਤਿਸੇ ਭਾਂਤ 'ਮਮ' ਮੈਂ, ਪੂਰਨ ਪੁਰਖ ਗੁਰੂ ਮਹਾਰਾਜ ਨੂੰ ਭੇਟ ਕੇ (ਮਿਲਕੇ) ਬੰਧਜਾ (ਸੰਢ) ਇਸਤ੍ਰੀ ਸਮਾਨ ਅਫਲ ਰਿਹਾ, ਵਾ ਸਿੰਬਲ ਬਿਰਛ ਵਾਕੂੰ ਉੱਚਾ ਤੇ ਪਸਾਰੇ ਵਾਲਾ ਅਭਿਮਾਨੀ (ਹੰਕਾਰੀ) ਪ੍ਰਪੰਚੀ ਬਣਕੇ, ਹਉਮੈਂ ਦੇ ਕਾਰਣ ਗੁਰੂ ਮਹਾਰਾਜ ਦੀ ਸੰਗਤ ਵਿਚੋਂ ਲਾਭ ਨਹੀਂ ਉਠਾ ਸਕਜਾ ॥ ੨੩੬ ॥

ਓਸੇ ਹੀ ਵਹਣ ਵਿਚ:-

**ਬਰਖਾ ਚਤੁਰਮਾਸ ਭਿਦੈ ਨ ਪਖਾਨ ਸਿਲਾ,**
**ਨਿਪਜੈ ਨ ਧਾਨ *ਪਾਨ ਅਨਿਕ ਉਪਾਵ ਕੈ॥**

ਅਰਥ-ਚਤੁਰ ਮਾਸੇ ਦੀ (ਮੋਹਲੇ ਧਾਰ) ਬਰਖਾ ਹੋਣ ਨਾਲ ਭੀ ਜਿਸ ਪ੍ਰਕਾਰ 'ਪ੍ਰਖਾਨ ਸਿਲਾ'-ਪਥਰ ਦੀ ਚਿਟਾਨ ਕਿਸੇ ਪ੍ਰਕਾਰ ਨਹੀਂ ਭਿਜਜਾ ਕਰਦੀ ਵਾ ਭੇਦਨ ਹੋਯਾਕਰਦੀ, (ਅਰੁ ਇਸ ਤੋਂ ਛੁੱਟ ਹੋਰ ਭੀ ਧਰਤੀ ਨੂੰ ਵਾਹਨ ਸੁਹਾਗਨ ਆਦ) ਅਨੇਕਾਂ ਉਪਾਵ ਕੀਤਿਆਂ ਓਸ ਵਿਚੋਂ 'ਧਾਨ ਪਾਨ'-ਅੰਨ ਦਾ ਪੱਤਾ ਮਾਤ੍ਰ ਵਾ (ਜੀਵਾਂ ਦੇ ਨਿਰਬਾਹ ਖਾਤ੍ਰ) ਅੰਨ ਪਾਣੀ ਅਥਵਾ ਅੰਨ ਆਦ ਦੀ ਖੇਤੀ, ਵਾ ਪਾਨਾਂ ਦੀ ਵਾੜੀ ਨਹੀਂ ਉਪਜਜਾ ਕਰਦੀ ॥

**ਉਦਿਤ ਬਸੰਤ ਪ੍ਰਫੁੱਲਿਤ ਬਨਾਸਪਤੀ,**
**ਮਉਲੈ ਨ ਕਰੀਰ ਆਦਿ ਬੰਸ ਕੇ ਸੁਭਾਵ ਕੈ॥**

ਅਰਥ-ਬਸੰਤ ਰੁੱਤ ਦੇ ਉਦੇ(ਪ੍ਰਗਟ)ਹੋਯਾਂ ਸਭ ਹੀ ਬਨਾਸਪਤੀ (ਹਰਜੌਲ) ਖਿੜ ਮਉਲ ਆਯਾ ਕਰਦੀ ਹੈ। ਪਰ 'ਆਦਿ'-ਧੁਰੋਂ ਬੰਸ ਦੇ ਸੁਭਾਵ ਕਾਰਣ

---

*ਪਾਨ ਦੇ ਅਰਥ ਪਾਣੀ-ਪਾਣੀ ਦਾ ਅੰਨ ਨਾਲ ਸੰਬੰਧ ਹੋਣ ਤੇ ਕੀਤੇ ਹਨ, ਸੋ ਪਹਾੜਾਂ ਵਿਚੋਂ ਝਰਨਿਆਂ ਯਾ ਦਰਯਾਵਾਂ ਦਾ ਨਿਕਲਨਾ ਸਮਝਕੇ ਕਿਸੇ ਇਹ ਖ਼ਯਾਲ ਨਹੀਂ ਕਰਨਾ ਕਿ ਉਹ ਪਾਣੀ, ਪਥਰਾਂ ਯਾ ਪਥਰਾਂ ਦੀਆਂ ਸਿਲਾਂ ਵਿਚੋਂ ਨਿਕਲਜਾ ਕਰਦਾ ਹੈ। ਅਸਲ ਵਿਚ ਉਹ ਰਿਸ ਦਾ ਪਾਣੀ ਤਹਿ ਅੰਦਰ ਅਸਗਾਹ ਰੂਪ ਵਿਚ ਮੌਜੂਦ ਹੋਯਾ ੨ ਹੁੰਦਾ ਹੈ, ਜੋ ਬੇਗ ਮਾਰਕੇ ਕਿਸੇ ਤਰੇੜ ਛਿਦਰ ਆਦ ਦਾ ਅਵਿਕਾਸ਼ ਪਾਕੇ ਬਾਹਰ ਫੁੱਟਿਆ ਹੁੰਦਾ ਹੈ ॥

ਪਾਨ-ਦੇ ਅਰਥ ਪਾਨ ਕਰਣੇ ਚਾਹੇ ਪ੍ਰਸੰਗ ਅਨੁਸਾਰੀ ਤਾਂ ਨਹੀਂ ਜਾਪਦੇ, ਪ੍ਰੰਤੂ ਅੰਨ ਵਾਕੂੰ ਹੀ ਪੂਰਬੀ ਲੋਕ ਪਾਨਾਂ ਬਿਨਾਂ ਰਹਿ ਹੀ ਨਹੀਂ ਸਕਜਾ ਕਰਦੇ। ਇਸਲਈ ਦੇਸ਼ ਚਾਲੀ ਨੂੰ ਤੱਕਕੇ ਐਸਾ ਭੀ ਪ੍ਰਵਾਨ ਕੀਤਾ ਜਾ ਸਕਦਾ ਹੈ ॥

ਕਰੀਰ ਦਾ ਬੂਟਾ ਨਹੀਂ ਮਉਲਜਾ (ਖਿੜਜਾ) ਕਰਦਾ ॥

ਸਿਹਜਾ ਸੰਜੋਗ ਭੋਗ ਨਿਸਫਲ ਬਾਂਝ ਬਧੂ,
ਹੋਇ ਨ ਅਧਾਨ ਦੁਖੇ ਦੁਬਿਧਾ ਦੁਰਾਵ ਕੈ ॥

ਅਰਥ—ਸਿਹਜਾ ਸਮੇਂ ਪਤੀ ਦਾ ਸੰਜੋਗ (ਮੇਲ) ਪਾ ਕੇ (ਓਸ ਨੂੰ) ਬੰਧਜ ਇਸਤ੍ਰੀ ਭੋਗ ਦੀ (ਮ ਣਦੀ) ਭੀ ਹੈ, ਪ੍ਰੰਤੂ ਓਸਦੇ ਅਧਾਨ (ਪੇਟ ਦਾ ਉਮੇਦਵਾਰੀ ਵਿਚ ਫੁਲਨਾਂ) ਨਹੀਂ ਹੀ ਹੋਯਾ ਕਰਦਾ, ਜਿਸ ਕਰਕੇ ਉਹ ਅਪਣੇ ਦੁਖ ਅਰੁ ਦੁਬਿਧਾ (ਦੁਚਿਤਾਈ) ਨੂੰ ਦੁਰਾਯਾ (ਛਪਾਯਾ) ਕਰਦੀ ਹੈ ॥

ਤੈਸੇ ਮਮ ਕਾਗ ਸਾਧ ਸੰਗਤਿ ਮਰਾਲ ਸਭਾ,
ਰਹਿਓ ਨਿਰਾਹਾਰ ਮੁਕਤਾਹਲ ਅਪਿਆਵ ਹੈ ॥੨੩੭॥

ਅਰਥ—ਤਿਸੀ ਪ੍ਰਕਾਰ ਮੈਂ (ਕਾਮਨਾਂ—ਕਲਪਨਾਂਦਾ ਮਾਰਜਾਵਾ ਕੂੜਰੂਪਗੰਦ ਕੂੜੇਨਾਲ ਪਜਾਰ ਕਰਣਹਾਰਾ 'ਕਾਂ', ਮਰਾਲ ਸਭਾ(ਹੰਸਾਂ ਬਿਬੇਕੀਆਂਦੀਸਭਾ) ਸਾਧ ਸੰਗਤਿ ਅੰਦਰ ਬੈਠਕੇ ਭੀ ਨਿਰਾਹਾਰ (ਭੁੱਖਾ)ਹੀ ਰਿਹਾ, 'ਮੁਕਤਾਹਲ' = ਮੋਤੀਆਂ ਦੇ (ਮੇਰੇ ਲਈ) ਅਪਿਆਵ (ਅਪੇਯ) ਪੀਨੋਂ ਛਕਨੋਂ ਅਜੋਗ ਹੋਣ ਕਰਕੇ। ਭਾਵ— ਕਾਂ ਲਈ ਤਾਂਮਲ ਅਹਾਰ ਹੀ ਧੁਰਦਾਹੈ, ਤੇ ਮੋਤੀਆਂ ਦਾ ਅਧਿਕਾਰ ਓਸ ਲਈ ਨਾਂ ਹੋਣ ਕਰਕੇ ਮਾਨੋਂ ਨਿਖਿੱਧ ਹੈ, ਜਿਸ ਵਾਸਤੇ ਉਹ ਭੁਖਾ ਰਿਹਾ ! ਬਿਬੇਕੀਆਂ ਵਾਲੇ ਗੁਣ ਅਰੁ ਲਾਭ ਸਤਿਸੰਗ ਵਿਚੋਂ ਨਾਂ ਪ੍ਰਾਪਤ ਕਰ ਸਕਜਾ ॥ ੨੩੭ ॥

ਉਲਾਂਭਾ ਕਿਸਨੂੰ ਦੇਈਏ, ਚੰਗਾ ਹੋਵੇ ਚਾਹੇ ਮੰਦਾ, ਆਪੋ ਆਪਨਾ ਸੁਭਾਵ ਹੀ ਫਲਦਾ ਹੈ:—

ਕਪਟ ਸਨੇਹ ਜੈਸੇ ਢੇਕੁਲੀ ਨਵਾਵੈ ਸੀਸ,
ਤਾ ਕੈ ਬਸਿ ਹੋਇ ਜਲੁ ਬੰਧਨ ਮੈ ਆਵਈ ॥

ਅਰਥ—ਦੇਖੋ! ਜਿਸ ਤਰਾਂ ਚਿੱਤਅੰਦਰ ਕਪਟ ਦਾ ਪਜਾਰ ਧਾਰ ਕੇ ਢੀਂਗਲੀ (ਪਾਣੀ ਵੱਲ) ਸਿਰ ਨੂੰ ਝੁਕਾਯਾ ਕਰਦੀਹੈ। ਤੇ ਪਾਣੀ(ਓਸਦਾਸ੍ਵਾਗਤ—ਆਉ ਭਗਤ ਕਰਣ ਲਗਾਹੀ)ਓਸਦੇ(ਧੋਖੇ) ਅਧੀਨਹੋਕੇ(ਡੋਲ ਦੇ)ਬੰਨਣ ਵਿਚ ਪੈ ਜਾਯਾ ਕਰਦਾ ਹੈ ॥ ਭਾਵ—ਡੇੜੀ ਅਸਗਾਹ ਸੋਮੇ ਦੀ ਸੰਗਤ ਵਿਚ ਜਾ ਕੇ ਭੀ ਅਪ੍ਰਾਧਹੀਕਮੌਂਦੀਹੈ॥

ਡਾਰਿ ਦੇਤ ਖੇਤ ਹੁਇ ਪ੍ਰਫੁਲਿਤ ਸਫਲ ਤਾਤੇ,
ਆਪਿ ਨਿਹਫਲ ਪਾਛੇ ਏੜ ਉਕਤਾਵਈ ॥

ਅਰਥ—(ਇਥੇ ਹੀ ਉਹ ਢੀਂਗਲੀ ਬਸ ਨਹੀਂ ਕਰਦੀ, ਉਸ ਪਾਣੀ ਨਾਲ ਭਰਪੂਰ ਹੋਕੇ ਭੀ) ਫੇਰ ਓਸ ਪਾਣੀ = ਨੂੰ ਬਾਹਰ ਖੇਤ ਵਿਚ ਸੁੱਟ ਮਾਰਦੀ ਹੈ, (ਉਹ ਭਲੇ ਸੁਭਾਵ ਕਾਰਣ) ਤਾਂਤੇ (ਤਿਸ ਤੋਂ) ਨਿਰਾਦਰ ਪਾਕੇ ਭੀ, ਅਪਣੇ ਨਾਲ ਓਸ ਖੇਤ ਨੂੰ 'ਪ੍ਰਫੁਲਤ' ਹਰਜਾ ਭਰਜਾ ਤੇ ਸਫਲਾ ਬਣਾ ਦਿੰਦਾ ਹੈ। ਤੇ ਢਿੰਗਲੀ (ਡੇੜੀ) ਪਿਛੋਂ ਨਿਹਫਲ (ਸੁਕੀ) ਰਹਿਕੇ, ਬੋਝ ਹੀ ਢੁਕਨ ਜੋਗੀ ਰਹਿ

ਜਾਇਆ ਕਰਦੀ ਹੈ ॥

**ਅਰਧ ਉਰਧ ਹੁਇ ਅਨੁਕ੍ਰਮ ਕੈ,**
**ਪਰ ਉਪਕਾਰ ਅਬਿਕਾਰ ਨ ਮਿਟਾਵਈ ॥**

ਅਰਥ—ਅਨੁਕ੍ਰਮ = ਆਨੁਪੂਰਬ—ਪਹਿਲੀ ਵਾਕੂੰ ਹੀ ਮੁੜ ਮੁੜ(ਯਥਾਕ੍ਰਮ) ਉਪ੍ਰੋਥਲ਼ੀ ਹੇਠਾਂ ਉਤਾਹਾਂ ਦੇ ਗੇੜਾਂ ਵਿਚ (ਜਲ ਵਿਚਾਰਾ ਤਾਂ) ਪਰਉਪਕਾਰ (ਵਾਲੇ ਸੁਭਾਵ) ਨੂੰ ਨਹੀਂ ਤਜਾਗਜਾ ਕਰਦਾ, (ਤੇ ਢੀਂਗਲ਼ੀ ਉਪ੍ਰੋਥਲ਼ੀ) ਅਬਿਕਾਰ (ਅਪ-ਕਾਰ) ਵਾਲੀ ਭੈੜੀ ਕਾਰ (ਭੇੜ—ਚਾਲੀ) ਨਹੀਂ ਛਡਜਾ ਕਰਦੀ ॥

**ਤੈਸੇ ਹੀ ਅਸਾਧ ਸਾਧ ਸੰਗਤਿ ਸੁਭਾਵ ਗਤਿ,**
**ਗੁਰਮਤਿ ਦੁਰਮਤਿ ਸੁਖ ਦੁਖ ਪਾਵਈ ॥੨੩੯॥**

ਅਰਥ—ਤਿਸੇ ਤਰਾਂ ਨਾਲ ਹੀ 'ਅਸਾਧ'—(ਅਪਣੇ) ਸੁਭਾਵ ਦੀ ਗਤੀ (ਦਸ਼ਾ—ਹਾਲਤ) ਅਨੁਸਾਰ ਸੰਗਤਿ ਵਿਚੋਂ ਦੁਰਮਤਿ ਦੇ (ਪਜਾਰਣ) ਕਾਰਣ ਦੁਖ ਪੌਂਦੇ ਹਨ, ਅਤੇ 'ਸਾਧ'—(ਆਪਣੇ ਸ੍ਰੇਸ਼੍ਟ) ਸੁਭਾਵ ਮੂਜਬ ਹੀ ਸੰਗਤਿ ਵਿਚੋਂ ਗੁਰ-ਮਤਿ (ਗ੍ਰਹਣ ਕਰਣ) ਕਰਕੇ ਸੁਖ ਪ੍ਰਾਪਤ ਕਰਦੇ ਹਨ ॥ ੨੩੯ ॥

ਵੀਚਾਰ:—

"ਅਬਿਕਾਰ"—ਸਬਦ ਦੇ ਸਪਸ਼੍ਟ ਅਰਥ ਵਿਕਾਰ ਰਹਿਤ ਲਏ ਜਾਂਦੇ ਹਨ, ਪਰ ਇਥੇ 'ਅਪਕਾਰ'—ਸਬਦ ਨੂੰ ਰੂਢਾ ਬੋਲੀ ਵਿਚ 'ਅਬਿਕਾਰ'—ਰੂਪ ਵਿਖੇ ਉਚਾਰਜਾ ਹੈ, ਜੋ ਅਸ਼ੁਧ ਨਹੀਂ ਹੈ; ਕਜੋਂਕਿ 'ਅ'—ਅਕਾਰ ਅਖਜਰ ਦੇ ਅਰਥ ਹਨ, ਅਲ਼ਪ, ਅਭਾਵ, ਅਨੁਕੰਪਾ, ਸਾਦ੍ਰਸ਼ਜ ਵਾ ਭੇਦ—ਜਿਸਤੋਂ 'ਅ+ਬਿਕਾਰ' ਸਬਦ ਦੇ ਅਰਥ ਸਿੱਧ ਹੁੰਦੇ ਹਨ:— ਵਿਕਾਰ ਭਰੀ ਅਨੁਕੰਪਾ, ਭੇਦ ਭਾਵੀ ਵਿਕਾਰ, ਵਾ ਸਾਦ੍ਰਸ਼ਜ ਵਿਕਾਰ (ਪਹਲੇ ਸਮਾਨ ਹੀ ਵਿਕਾਰ), ਅਥ੍ਵਾ ਅਭਾਵ ਯਾ ਅਲਪ ਕਰਣ ਦੀ ਵਾਦੀ (ਬਾਣ) ॥—॥

ਇਸੇ ਨਮਿੱਤ ਨੂੰ ਪਾਕੇ ਹੀ, ਉਪਰ ਦੇ ਕੁਛ ਹੋਰ ਤੇ ਅੰਦਰ ਦੇ ਹੋਰ ਕਪਟ ਚਾਲੀਏ (ਭੇਖੀ) ਸਨੇਹੀਆਂ ਨੂੰ ਨਿੰਦਦੇ ਹਨ:—

**ਜੈਸੇ ਤਉ ਕੁਚਾਲ ਪਵਿਤ੍ਰਤਾ ਅਤੀਤ ਮਾਖੀ,**
**ਰਾਖੀ ਨ ਰਹਿਤ ਜਾਇ ਬੈਠੇ ਇਛਾਚਾਰੀ ਹੈ ॥**

ਅਰਥ—'ਤਉ'—ਫੇਰ ਜੀਕੂੰ ਮਖੀ ਪਵਿਤ੍ਰਤਾ ਤੋਂ ਰਹਿਤ ਕੁਚੈਲ (ਗੰਦੀ) ਹੁੰਦੀ ਹੈ, ਅਤੇ ਹਟਾਈ ਹੋਈ ਨਹੀਂ (ਹਟਕੀ) ਰਹਿੰਦੀ (ਸਗੋਂ) ਇਛਾ ਚਾਰੀ (ਆਪਹੁਦਰੀ ਹੋਈ = ਬਦੋ ਬਦੀ) ਹੀ (ਉਥੇ) ਜਾ ਬੈਠਿਆ ਕਰਦੀ ਹੈ (ਏਕੂੰ ਹੀ ਅਨਅਧਿਕਾਰੀ ਕਪਟ ਚਾਲੀਏ ਲੋਕ ਭੀ ਬਦੋ ਬਦੀ ਹੀ ਸਤਿਸੰਗ ਅੰਦਰ ਆਨ ਘੁਸਿਆ ਕਰਦੇ ਹਨ ਤੇ ਰੋਕੇ ਨਹੀਂ ਰੁਕਜਾ ਕਰਦੇ) ॥

**ਪੁਨਿ ਜਉ ਅਹਾਰ ਸਨਬੰਧ ਪ੍ਰਵੇਸ਼ ਕਰੈ,**

**ਜਰੈ ਨ ਅਜਰ ਉਕਲੇਦ ਖੇਦ ਭਾਰੀ ਹੈ ॥**

ਅਰਥ–ਉਪ੍ਰੰਤ ਜੇਕਰ ਭੋਜਨ ਨਾਲ ਉਹ (ਕਿਤੇ ਅੰਦਰ) ਪ੍ਰਵੇਸ਼ ਕਰ ਜਾਵੇ (ਲੰਘ ਜਾਯ) ਤਾਂ ਅਜਰ (ਅਪਚ) ਹੋਣ ਕਾਰਣ 'ਜਰੈ ਨ'–ਪਚ ਨਹੀਂ ਸਕਯਾ ਕਰਦੀ (ਸਗੋਂ ਉਲਟਾ ਉਸ ਖਾਧੇ ਪੀਤੇ ਨੂੰ ਭੀ) ਉਕਲੇਦ–ਬਾਹਰ ਉਛਾਲਕੇ ਭਾਰੀ ਖੇਦ ਦਿੱਤਾ ਕਰਦੀ ਹੈ(ਸੋ ਕਪਟੀ ਸਤਸੰਗੀ ਭੀ ਸਤਸੰਗਵਿਚੋਂ ਉਪਦੇਸ਼ ਸੁਣ ਕਦਾਚਿਤ ਕ੍ਰਿਪਾਪਾਤ੍ਰ ਅਧਿਕਾਰੀਆਂ ਅੰਦਰ ਆ ਧਸਨ, ਤਾਂ ਈਰਖਾ ਬਖੀਲੀ ਆਦ ਕਰਦਿਆਂ ਗੜ ਬੜ ਹੀ ਮਚਾ ਦਿੱਤਾ ਕਰਦੇ ਹਨ) ॥

***ਬਧਿਕ ਬ੍ਰਿਧਾਨ ਜਿਉ ਉਦਿਆਨ ਮੈ ਟਾਟੀ ਦਿਖਾਇ,**
**ਕਹੈ ਜੀਵ ਘਾਤ ਅਪ੍ਰਾਧ ਅਧਿਕਾਰੀ ਹੈ ॥**

ਅਰਥ–ਬਧਿਕ (ਫੰਧਕ-ਸ਼ਿਕਾਰੀ) (ਸ਼ਿਕਾਰ ਸੰਬੰਧੀ)ਬਿਧਾਨ ਵਾ ਮ੍ਰਯਾਦਾ ਚਾਲੇ ਵਾਕੂੰ ਜੀਕੂੰ ਉਜਾੜਵਿਚ ਧੋਖੇ ਦੀ ਟੱਟੀ ਦਿਖਾਲਕੇ ਉਹ ਜੀਵ ਘਾਤ ਕਰਯਾ ਕਰਦਾ ਤੇ ਅਪ੍ਰਾਧ ਦਾ ਭਾਗੀ ਹੁੰਦਾ ਹੈ। (ਤੀਕੂੰ ਹੀ ਐਸੇ ਸਾਂਗ ਧਾਰੀ, ਆਪਣੇਆਪ ਨੂੰ ਗੁਰ ਸਿੱਖ ਵਾ ਸਾਧ ਦਿਖਾਲਕੇ, ਕੇਵਲ ਲੋਕਾਂ ਨੂੰ ਠਗਿਆ ਹੀ ਕਰਦੇ ਹਨ ਅਰੁ ਉਸੇਤਰਾਂ ਅਪ੍ਰਾਧ ਕਾਰਣ ਜਮ ਦੰਡ ਰੂਪ ਸਜ਼ਾ ਦੇ ਭਾਗੀ ਹੁੰਦੇ ਹਨ) ॥

**ਹਿਰਦੈ ਬਿਲਾਉ ਅਰੁ ਨੈਨ ਬਗ ਧਯਾਨੀ ਪ੍ਰਾਣੀ**
**ਕਪਟ ਸਨੇਹੀ ਦੇਹੀ ਅੰਤ ਹੋਯ ਦੁਖਾਰੀ ਹੈ ॥ ੨੩੯ ॥**

ਅਰਥ–ਏਨਾਂ ਕਪਟ ਸਨੇਹੀਆਂ (ਦਿਖਾਵੇ ਦੇ ਪ੍ਰੇਮੀ) ਪ੍ਰਾਣੀਆਂ (ਮਨੁੱਖਾਂ)ਦੇ ਹਿਰਦੇ ਤਾਂ ਚੂਹੇ ਲੋਭਾ ਵਾਲੀਆਂਬਿੱਲੀਆਂ ਵਾਲੇ ਗ੍ਰੀਬੀ ਸੁਭਾਵ ਵਾਲੇ ਹੁੰਦੇਹਨ ਤੇ ਨੇਤ੍ਰ ਏਨਾਂ ਦੇ ਬਗਲ ਸਮਾਧੀਏ–ਐਹੋ ਜਿਹਾਂ 'ਦੇਹੀ'-ਦੇਹ ਧਾਰੀਆਂ ਦੀ ਦੇਹ ਅੰਤ ਨੂੰ (ਜਦ ਕਦ)ਦੁਖਯਾਰੀ ਹੀ ਹੋਵੇਗੀ-ਭਾਵ ਓੜਕ ਸਿਰ ਇਨਾਂ ਨੂੰ ਕਸ਼੍ਰ ਹੀ ਭੋਗਨਾ ਪਊ ॥ ੨੩੯ ॥

ਉਹੀ ਪ੍ਰਸੰਗ ਪ੍ਰਚਲਿਤ:–

**ਗਊ ਮੁਖ ਬਾਘ ਜੈਸੇ ਬਸੇ ਮ੍ਰਿਗਮਾਲ ਬਿਖੈ,**
**ਕੰਗਨਾ ਪਹਿਰ ਜਿਉ ਬਿਲਈਆ ਖਗ ਮੋਹਈ ॥**

ਅਰਥ–ਜੀਕੂੰਮੂੰਹਦੇ ਮਿਠੇ ਗ੍ਰੀਬਗਊਵਰਗੇ,ਤੇ ਉਂਦਾਂ'ਬਾਘ'–ਸ਼ੇਰ(ਸ਼ਿਕਾਰ ਦੀ ਖਾਤਰ) ਮਿਰਗਾਂ ਦੀ ਡਾਰ ਵਿਚ ਵੱਸਦੇ ਹੋਣ, ਅਥਵਾ (ਸੰਜਮ ਧਾਰ ਲੈਣ ਦੀ ਪ੍ਰਤਿਗਯਾ ਦਾ) ਗਾਨਾਂ ਬੰਨਕੇ ਬਿੱਲੀ ਜੀਕੂੰ ਪੰਛੀਆਂ (ਜਨੌਰਾਂ) ਨੂੰ ਭ੍ਰਮਾਵੇ ॥

**ਜੈਸੇ ਬਗ ਧਯਾਨ ਧਾਰ ਕਰਤ ਅਹਾਰ ਮੀਨ,**
**ਗਨਿਕਾ ਸਿੰਗਾਰ ਸਾਜਿ ਬਿਭਚਾਰ ਜੋਹਈ ॥**

---

*ਬਧਿਕ (ਫੰਧਕ, ਨਾਮ ਨਾਲ, ਵਿਧਾਨ(ਕਥਨ)ਕੀਤਾ ਜਾਂਦਾ ਹੈ ਜਿਸਦਾ, ਐਸਾ ਮਾਯਾ ਲੁਬਧਕ (ਲੋਭੀ) ਪੁਰਖ ॥

ਅਰਥ—ਵਾ ਜਿਸ ਭਾਂਤ ਬਗਲਾ ਅਖੀਆਂ ਮੀਟ ਮੀਟ ਕੇ ਮਛੀਆਂ ਨੂੰ ਠੱਗ ਠੱਗ ਭਛਣਾ ਕਰਦਾ ਹੈ। ਅਥ੍ਵਾ—ਵੇਸ਼੍ਵਾ (ਸਤਵੰਤੀਆਂ ਵਾਲੇ) ਸਿੰਗਾਰ ਨੂੰ (ਬਦਨ ਤੇ) ਸਜਾ ਸਜਾ ਕੇ ਪਾਪ ਕਰਮ ਨੂੰ ਹੀ 'ਜੋਹਈ'—ਤਾਂਘਿਆ ਕਰਦੀ ਹੈ॥

ਪੰਚ ਬਟਵਾਰੋ ਭੇਖ ਧਾਰੀ ਜਿਉ ਸੰਘਾਤੀ ਹੋਇ,
ਅੰਤਿ ਫਾਸੀ ਡਾਰਿ ਮਾਰੇ ਦ੍ਰੋਹ ਕਰ ਦ੍ਰੋਹਈ॥

ਅਰਥ—'ਪੰਚ'—ਪੈਂਚ ਹੋਵੇ ਭੇਖ ਧਾਰੀ ਸਾਂਗੀ = ਕੇਵਲ ਬਣੌਟੀ) ਤੇ ਹੋਵੇ (ਅਸਲ ਵਿਚ) ਬਟਵਾਰੋ = ਰਾਹ ਮਾਰ, ਧਾੜਵੀ, ਜੀਕੂੰ ਉਹ ਦ੍ਰੋਹੀ (ਕਪਟੀ) ਛਲ ਕਪਟ ਕਰਕੇ ਸੰਘਾਤੀ = ਹਤਯਾਰਾ 'ਅੰਤਿ'—ਓੜਕ ਨੂੰ ਗਲ ਵਿਚ ਫਾਹ ਪਾਕੇ ਮਾਰ ਸਿੱਟਦਾ ਹੈ। ਅਥ੍ਵਾ—ਸੰਘਾਤੀ = ਸਾਥੀ ਬਣਕੇ........॥

ਕਪਟ ਸਨੇਹ ਕੈ ਮਿਲਤ ਸਾਧ ਸੰਗਤਿ ਮੈ,
ਚੰਦਨ ਸੁਗੰਧ ਬਾਸ ਗਠੀਲੋ ਨ ਬੋਹਈ॥ ੨੪੦॥

ਅਰਥ—ਇਸੇ ਤਰਾਂ ਕਪਟ ਦਾ ਪ੍ਰੇਮ ਧਾਰਕੇ ਜਿਹੜਾ ਕੋਈ ਸਾਧ ਸੰਗਤਿ ਵਿਚ ਆਣਕੇ ਰਲਿਆ ਕਰਦਾ ਹੈ, ਉਹ ਅੰਦਰਲੀਆਂ ਪਾਪ ਬਾਸਨਾਂ ਮਈ ਗੰਢਾਂ ਨਾਲ ਗ੍ਰਸਿਆ ਹੋਣ ਕਾਰਣ ਵਿਨਾਹ ਕਰਣ ਵਾਲਾ ਹੀ ਰਹਿੰਦਾ ਹੈ, ਕੋਈ ਓਸ ਵਿਚ ਚੰਦਨ ਵਾਲੀ ਸੁਗੰਧੀ ਨਹੀਂ ਮਹਕਨ ਲਗ ਪੈਂਦੀ—ਭਾਵ, ਸਤਸੰਗ ਦਾ ਪਰ ਓਨਾਂ ਨੂੰ ਨਹੀਂ ਲਗਯਾ ਕਰਦਾ ਹੈ॥ ੨੪੦॥

ਪ੍ਰਸੰਗਾਂਤਰ ਤੇ ਮਨ ਆਦ ਦੀ ਦਸ਼ਾ ਕਹਿ ਮੁੜ ਪਿਛਲੇ ਪ੍ਰਸੰਗ ਵੱਲ ਹੀ ਆਣ ਕੇ ਗੁਰ ਉਪਦੇਸ਼ ਦੀ ਪ੍ਰੇਰਣਾ:—

ਆਦਿ ਹੀ ਅਧਾਨ ਬਿਖੈ ਹੋਇ ਨਿਰਮਾਣ ਪ੍ਰਾਣੀ,
ਮਾਸ ਦਸ ਗਨਤ ਹੀ ਗਨਤ ਬਿਹਾਤ ਹੈ॥

ਅਰਥ—ਪ੍ਰਾਣੀ = ਜੀਵ 'ਅਧਾਨ'—ਗਰਭ ਅੰਦਰ (ਔਣ ਸਾਰ) 'ਆਦਿ ਹੀ'—ਅਰੰਭ ਤੋਂ ਹੀ 'ਹੋਇ ਨਿਰਮਾਨ'—ਦੀਨ (ਆਜਜ਼) ਬਣਕੇ ਯਾ ਆਤੁਰ ਆਯਾ ਹੋਯਾ (ਇਕ ਇਕ ਦਿਨ) ਗਿਣਦਿਆਂ ਗਿਣਦਿਆਂ, ਦਸ ਮਹੀਨੇ (ਇਸੇ ਤਰਾਂ) ਬਿਤਾ ਲੈਂਦਾ ਹੈ॥

ਜਨਮਤ ਸੁਤ ਸਬ ਕੁਟੰਬ ਆਨੰਦ ਮਈ,
ਬਾਲ ਬੁਧਿ ਗਨਤ ਬਿਤੀਤ ਨਿਸ ਪ੍ਰਾਤ ਹੈ॥

ਅਰਥ—(ਤੇ ਜਦ ਉਹ) ਪੁਤ੍ਰ ਰੂਪ ਹੋਕੇ ਜੰਮ ਪੈਂਦਾ ਹੈ ਤਾਂ ਸਾਰਾ ਪ੍ਰਵਾਰ ਹੀ 'ਆਨੰਦ ਮਈ'—ਆਨੰਦ ਰੂਪ (ਖੁਸ਼ ਪ੍ਰਸੰਨ) ਹੋ ਜਾਂਦਾ ਹੈ, (ਅਰੁ ਇਸੇ ਤਰਾਂ ਨਾਲ) ਰਾਤ, 'ਪ੍ਰਾਤ'—ਦਿਨ ਗਿਣਦਿਆਂ 'ਬਾਲ ਬੁਧਿ' = ਬਾਲਪੁਣਾ ਭੀ ਬਿਤਾ ਲਿਆ ਕਰਦਾ ਹੈ॥

ਪਢਤ ਬਿਆਹੀਅਤਿ ਜੋਬਨ ਮੈ ਭੋਗ ਬਿਖੈ,

**ਬਨਜ ਬਿਉਹਾਰ ਕੇ ਬਿਥਾਰ ਲਪਟਾਤ ਹੈ ॥**

ਅਰਥ–ਫੇਰ ਪੜ੍ਹਨ ਉਪ੍ਰੰਤ ਵਿਆਹੀਦਾ ਹੈ, ਜਦ ਕਿ ਜੋਬਨ ਅਵਸਥਾ ਵਿਖੇ ਭੋਗਾਂ ਦੇ ਅਤੇ ਵਣਜ ਵਪਾਰ ਦੇ ਪਸਾਰੇ ਵਿਚ ਲੰਪਟ ਹੋਯਾ ਰਹਿੰਦਾ ਹੈ ॥

**ਬਢਤਾ ਬਿਆਜ ਕਾਜ ਗਣਤ ਅਵਧ ਬੀਤੀ,**
**ਗੁਰ ਉਪਦੇਸ਼ ਬਿਨ ਜਮਪੁਰ ਜਾਤ ਹੈ ॥ ੨੪੧ ॥**

ਅਰਥ–(ਇਸੇ ਭਾਂਤ) 'ਕਾਜ' = ਕਾਰਜਾਂ–ਕੰਮਾਂ ਧੰਦਿਆਂ ਨੂੰ ਗਿਣਦਿਆਂ (ਚਿਤਾਰਦਿਆਂ ਚਿਤਾਰਦਿਆਂ) ਆਯੂ ਹੀ ਬੀਤ ਜਾਂਦੀ ਹੈ (ਤੇ ਪਿਛਲੇ ਜਨਮ ਜਨਮਾਂਤ੍ਰਾਂ ਦੇ ਕੀਤਿਆਂ ਹੋਯਾਂ ਸੰਚਿਤ ਕਰਮਾਂ ਦੇ ਮੂਲ ਵਿਚ, ਇਸ ਜਨਮ ਦੇ ਕੀਤੇ ਹੋਏ ਕ੍ਰਿਯਮਾਨ ਕਰਮਾਂ ਦਾ) ਬਯਾਜ (ਫਲ ਭੁਗਤਨਾਂ) ਹੋਰ ਵਾਧਾ ਹੋ ਜਾਂਦਾ ਹੈ। ਬੱਸ–ਇਕ ਗੁਰ ਉਪਦੇਸ਼ ਧਾਰੇ ਬਿਨਾਂ ਨਰਕ ਵਿਚ ਪੁਜਕੇ (ਪਿਆ ਓੜਕ ਨੂੰ) ਪਛੁਤਾਯਾ ਕਰਦਾ ਹੈ ॥ ੨੪੧ ॥

ਗੁਰ ਉਪਦੇਸ਼ ਖਾਤਰ ਅਨੰਤ ਦੁੱਖ ਭੀ ਜੇ ਸਹਣੇ ਪੈਣ ਤਾਂ ਉਹ ਸੁਖ ਰੂਪ ਹੁੰਦੇ ਹਨ, ਤੇ ਬਅੰਤ ਸੁਖ ਗੁਰ ਉਪਦੇਸ਼ ਪ੍ਰਾਪਤੀ ਬਿਹੂਨ ਮਹਾਂਨ ਦੁੱਖਰੂਪ, ਦ੍ਰਿਸ਼ਟਾਂਤ ਦ੍ਵਾਰਾ ਦ੍ਰਿੜ੍ਹ ਕਰੌਂਦੇ ਹਨਃ–

**ਜੈਸੇ ਚਕਈ ਚਕਵਾ ਬੰਧਿਕ ਇਕਤ੍ਰ ਕੀਨੇ,**
**ਪਿੰਜਰੀ ਮੈਂ ਬਸੇ ਨਿਸਿ ਦੁਖ ਸੁਖ ਮਾਨੇ ਹੈਂ ॥**

ਅਰਥ–ਜਿਸ ਪ੍ਰਕਾਰ 'ਬੰਧਿਕ'–ਫੰਧਕ (ਚਿੜੀਮਾਰ) ਚਕਵੀ ਤੇ ਚਕਵੇ ਦੇ ਜੋੜੇ ਨੂੰ (ਫੜਕੇ) ਪਿੰਜਰੇ ਵਿਚ ਪਾ ਇਕਠਿਆਂ ਕਰ ਦਿੰਦਾ ਹੈ ਤਾਂ ਉਹ ਦਿਨ ਭਰ ਦੀ ਫਸੌੜੀ (ਦੇ) ਦੁੱਖ ਨੂੰ ਰਾਤ (ਇਕਠਿਆਂ) ਵਸਦੇ ਹੋਏ ਸੁਖ ਕਰਕੇ ਮੰਨਿਆ ਕਰਦੇ ਹਨ (ਕਯੋਂਜੁ ਹੁਣ) ਧੁਰਾਹੂੰ ਰਾਤ ਦਾ ਵਿਛੋੜਾ ਓਨਾਂ ਨੂੰ ਨਹੀਂ ਵਾਪਰ ਸਕਯਾ ਕਰਦਾ) ॥

**ਕਹਤ ਪਰਸ ਪਰ ਕੋਟਿ ਸੁਰਜਨ ਵਾਰਉ,**
***ਓਟ ਦੁਰਜਨ ਪੁਰ ਜਾਹਿ ਗਹਿ ਆਨੇ ਹੈ ॥**

ਅਰਥ–ਤੇ ਆਪੋ ਵਿਚ ਐਉਂ ਆਖਯਾ ਕਰਦੇ ਹਨ ਕਿ ਕ੍ਰੋੜਾਂ ਭਲਿਆਂ ਪੁਰਖਾਂ ਨੂੰ ਅਸੀਂ ਵਾਰਣੇ (ਕੁਰਬਾਨ) ਕਰ ਸਿੱਟਦੇ ਹਾਂ, ਓਸ ਦੁਰਜਨ (ਬੁਰੇ ਸ਼ਿਕਾਰੀ) ਉਪਰੋਂ ਜਿਸਨੇਕਿਸਾਨੂੰ ਫੜ ਲਿਆਂਦਾ ਹੈ(ਤੇ ਇਸ ਭਾਂਤਇਕਠਿਆਂ ਵੱਸਨ ਦਾ ਅਉਸਰ ਦਿੱਤਾ ਹੈ। ਅਥ੍ਵਾ–ਆਪੋ ਵਿਚ ਆਖਦੇ ਹਨ ਕਿ "ਕੋਟਿ"ਜੂਹ ਸਜਨਾਂ ਦੀ ਵਾਰ ਸਿੱਟੀਏ (ਓਸ) ਦੁਸ਼ਟ ਦੀ "ਓਟ"–ਓਹਲੇ (ਪਿੰਜਰੇ) ਉਤੋਂ,ਜਿਸਨੇ ਸਾਨੂੰ

---

*ਓਟ = ਓਤ = ਓਸ, ਕਯੋਂਕਿ 'ਟ'–ਕਾਰ ਦਾ 'ਤ'–ਕਾਰ ਤੇ 'ਤ' ਕਾਰ ਦਾ 'ਟ'–ਕਾਰ ਹੋ ਜਾਯਾ ਕਰਦਾ ਹੈ, ਜਿਸ ਕਰਕੇ ਓਟ ਦੇ ਓਤ ਬਣਜਾਂ–ਇਸ ਸ਼ਬਦ ਦੇ ਅਰਥ ਦੇਸ ਭਾਖਾ ਅਨੁਸਾਰ ਬਣਦੇ ਹਨ 'ਓਸ' ॥

ੜ ਲਿਆਂਦਾ ਹੈ ॥

**ਸਿਮਰਣ ਮਾਤ੍ਰ ਕੋਟਿ ਆਪਦਾ ਸੰਪਦਾ ਕੋਟਿ,**
**ਸੰਪਦਾ ਆਪਦਾ ਕੋਟਿ ਪ੍ਰਭੁ ਬਿਸਰਾਨੇ ਹੈ ॥**

ਅਰਥ—ਵਾਹਗੁਰੂ ਦਾ ਨਾਮ ਸਿਮਰਣ ਮਾਤ੍ਰ ਵਿਖੇ ਜੇਕਰ ਕ੍ਰੋੜਾਂ ਬਿਪਤੀ (ਕਸ਼੍ਟ) ਸਿਰ ਤੇ ਆਨ ਝੁੱਲਨ, ਤਾਂ ਉਹ ਮਾਨੋ ਕ੍ਰੋੜਾਂ ਹੀ ਸੰਪਤਾ (ਸੁਖ ਸਰੂਪ) ਹਨ ਅਤੇ ਜੇਕਰ ਪ੍ਰਭੂ = ਪਰਮਾਤਮਾ ਬਿਸਰਦਾ ਹੈ ਤੇ ਕ੍ਰੋੜਾਂ ਸੰਪਦਾ (ਸੁਖ ਦੀਆਂ ਵਿਭੂਤੀਆਂ) ਪ੍ਰਾਪਤ ਹੁੰਦੀਆਂ ਹਨ, ਤਾਂ ਉਹ ਮਾਨੋ ਕ੍ਰੋੜਾਂ ਅਪਦਾ (ਮਹਾਨ ਦੁਖਰੂਪ ਹੀ) ਹਨ। ਭਾਵ—ਸੰਸਾਰਿਕ ਪਦਾਰਥਾਂ ਦੀ ਭਟਕਨਾਂ ਅੰਦਰ ਦਿਨ ਰਾਤ ਪਚਪਚ ਮਰਦਾ ਮਨ ਜਦ ਨਾਮ ਸਿਮਰਣ ਦੇ ਪਰਮ ਆਨੰਦ ਨੂੰ ਮਾਣਜਾ ਕਰਦਾ ਹੈ ਤਾਂ ਸਿਮਰਣ ਦੇ ਸਹਾਈ ਸਾਧਨਾਂ ਦੇ ਸੰਜਮ ਸਾਧਨ ਆਦ ਵਿਖੇ ਜੋ ਕਲੇਸ਼ ਗੁਰਮੁਖ ਨੂੰ ਸਹਿਣੇ ਪੈਂਦੇ ਹਨ ਓਨਾਂ ਨੂੰ ਪਰਮ ਸੁਖ ਰੂਪ ਕਰਕੇ ਮੰਨਜਾ ਕਰਦਾ ਹੈ, ਅਰੁ ਆਪਣੇ ਵਿਚ ਪ੍ਰਚਾਕੇ ਵਾਹਗੁਰੂ ਨੂੰ ਭੁਲਾਨ ਦਾ ਕਾਰਣ ਹੋਕੇ ਉਸ ਰੱਬੀ ਸੁਖ ਦੀ ਪ੍ਰਾਪਤੀ ਤੋਂ ਬੰਚਿਤ ਰਖਣ ਹਾਰੀਆਂ ਸੰਸਾਰਿਕ ਸੁਖ ਵਿਭੂਤੀਆਂ ਨੂੰ ਦੁਖ ਰੂਪ ਅਤੇ ਤੁੱਛ ਮੰਨਜਾ ਕਰਦਾ ਹੈ ॥

**ਸਤਿਰੂਪ ਸਤਿਨਾਮੁ ਸਤਿਗੁਰ ਗਿਆਨ ਧਿਆਨ,**
**ਸਤਿਗੁਰ ਮਤਿ ਸਤਿ ਸਤਿ ਕਰ ਜਾਨੇ ਹੈ ॥੨੪੨॥**

ਅਰਥ—ਬਸ, ਉਹ ਤਾਂ ਹੁਣ ਕੇਵਲ ਏਹੋ ਹੀ ਸਮਝਦਾ ਹੈ ਕਿ ਸਤਿ ਸਰੂਪ ਸਤਿਗੁਰਾਂ ਦਾ ਸਤਜਨਾਮ ਹੀ ਗੁਰੂ ਮਹਾਰਾਜ ਜੀ ਦਾ ਪਰਮ ਗਜਾਨ ਹੈ, ਅਰੁ ਸਤਿਗੁਰਾਂ ਦੀ ਮਤਿ = ਸਿਖਜਾ ਦਾ ਸਤਜ ਸਤਜ ਕਰਕੇ ਧਾਰਨਾ ਹੀ ਓਨਾਂ ਦਾ ਪਰਮ ਧਜਾਨ ਹੈ ॥ ੨੪੨ ॥

ਨਿਹੋਰਾ ਦੇਕੇ ਸ਼ੀਘਰ ਗੁਰਮੁਖਤਾ ਧਾਰਣ ਦੀ ਪ੍ਰੇਰਣਾ ਕਰਦੇ ਹਨ:—

**ਪੁਨਿ ਕਤ ਪੰਚ ਤਤ ਮੇਲ ਖੇਲ ਹੋਇ ਕੈਸੇ,**
**ਭ੍ਰਮਤ ਅਨੇਕ ਜੋਨਿ ਕੁਟੰਬ ਸੰਜੋਗ ਹੈ ॥**

ਅਰਥ—'ਭ੍ਰਮਤ'—ਭਰਮਦਿਆਂ (ਭਟਕਦਿਆਂ) ਅਨੇਕਾਂ ਜੂਨਾਂ ਅੰਦਰ ਭੀ 'ਕੁਟੰਬ'—ਕੋੜਮੇ ਦਾ ਤਾਂ ਸੰਜੋਗ 'ਹੈ'—ਹੋ ਜਾਵੇਗਾ, ਪ੍ਰੰਤੂ 'ਪੁਨਿ ਕਤ'—ਪੰਜਾਂ ਤੱਤਾਂ ਦਾ ਮੇਲ ਇਸ ਪ੍ਰਕਾਰ = ਹੁਣ ਵਾਕੂੰ, ਫੇਰ ਕਦ ਹੋਊ ਤੇ ਕਿਸ ਪ੍ਰਕਾਰ ਇਹ ਖੇਲ (ਐਉਂ ਦੀ ਰਚਨਾ) ਵਰਤੇਗੀ ? ਭਾਵ—ਇਹ ਦੁਰਲਭ ਸਮਾਂ ਛਲ ਜਾਵੇਗਾ ॥

**ਪੁਨਿ ਕਤ ਮਾਨਸ ਜਨਮ ਨਿਰਮੋਲ ਹੋਇ,**
**ਦ੍ਰਿਸ਼ਟਿ ਸ਼ਬਦ ਸੁਰਤਿ ਰਸ ਕਸ ਭੋਗ ਹੈ ॥**

ਅਰਥ—"ਦ੍ਰਿਸ਼ਟੀ"—ਨੇਤ੍ਰਾਂ ਦਾ ਭੋਗ ਰੂਪ ਤੱਕਨਾਂ, ਤੇ ਸ਼ਬਦ (ਰਾਗ ਰੰਗ ਆਦ) ਸੁਨਣਾਂ ਕੰਨਾਂ ਦਾ ਭੋਗ, ਸੁ ਰਤਿ (ਕਾਮ ਕ੍ਰੀੜਾ ਰੂਪ) ਤ੍ਵਚਾ ਦਾ ਭੋਗ, ਤਥਾ

ਰਸ ਕਸ = ਅਪਣੀ ਵਲ ਖਿੱਚ ਲੈਣ ਵਾਲੇ (ਜੋ ਹੋਰ ਸੁਾਦ ਤੇ ਸੁਗੰਧੀ ਰੂਪ ਹਨ) ਸੋ ਰਸਨਾਂ ਨਾਸਾਂ ਆਦਿ ਦੇ ਭੋਗ ਹਨ (ਇਹ ਸਭ ਤਾਂ ਹੋਰਨਾਂ ਜੂਨਾਂ ਵਿਚ ਭੀ) ਹਨ, ਪ੍ਰੰਤੂ ਇਹ 'ਨਿਰਮੋਲ ਮਾਨਸ ਜਨਮ ਪੁਨ ਕਤ ਹੋਇ' ਅਰਥਾਤ ਅਮੋਲਕ ਮਨੁੱਖਾ ਜਨਮ ਫੇਰ ਕਦ ਹੋਵੇ(ਮਿਲੇਗਾ)? ਭਾਵ-ਇਹ ਅਮੋਲਕ,ਸਮਾਂ ਖੁੰਜਿਆ ਪਤਾ ਨਹੀਂ ਕਦੇ ਹੱਥ ਆਵੇ ਕਿ ਨਾਂ ॥

**ਪੁਨ ਕਤ ਸਾਧ ਸੰਗਿ ਚਰਨ ਸਰਨ ਗੁਰ,**
**ਗਿਆਨ ਧਿਆਨ ਸਿਮਰਨ ਪ੍ਰੇਮ ਮਧੁ ਪ੍ਰਜੋਗ ਹੈ ॥**

ਅਰਥ-(ਇਸਤੇ ਭੀ ਵਧਕੇ ਜਦਕਿ ਇਸ ਵੇਲੇ)ਗੁਰੂ ਮਹਾਰਾਜ ਦੇ ਗਿਆਨ ਧਿਆਨ ਤਥਾ ਸਿਮਰਨ ਦੇ ਪ੍ਰੇਮ ਰੂਪ ਅੰਮ੍ਰਿਤ ਦਾ 'ਪ੍ਰਜੋਗ'-ਸੰਜੋਗ (ਸਮਾਗਮ) ਬਣਿਆ ਹੋਯਾ ਹੋਵੇ ਤੇ ਸਾਧ ਸੰਗਤ ਦੀ ਚਰਨ ਸਰਨ ਦਾ (ਅਉਸਰ ਮਿਲਯਾ) ਹੋਵੇ-ਇਹ ਫੇਰ ਕਦ (ਮਿਲੇਗਾ) ? ਭਾਵ,ਜੇ ਇਹ ਅਉਸਰ ਛਲ ਗਿਆ ਤਾਂ ਹੱਥ ਨਹੀਂ ਆਵੇਗਾ ॥

**ਸਫਲ ਜਨਮ ਗੁਰਮੁਖਿ ਸੁਖ ਫਲ ਚਾਖ,**
**ਜੀਵਨ ਮੁਕਤ ਹੋਇ ਲੋਗ ਮੈਂ ਅਲੋਗ ਹੈ ॥੨੪੩॥**

ਅਰਥ-ਤਾਂਤੇ ਸ਼ੀਘਰ ਹੀ'ਗੁਰਮੁਖਿ ਸੁਖ ਫਲ ਚਾਖ'-ਗੁਰਮੁਖਤਾ ਧਾਰਨ ਦੇ ਸੁਖ ਰੂਪ ਫਲ ਨੂੰ ਚੱਖਕੇ (ਅਨੁਭਵ ਕਰਕੇ) ਅਪਨੇ ਜਨਮ ਨੂੰ ਸਫਲਾ ਕਰਦਿਆਂ ਜੀਵਨ ਮੁਕਤ ਹੋਕੇ "ਲੋਗ ਮੈਂ ਅਲੋਗ ਹੈ"-ਸੰਸਾਰ ਵਿਚ (ਵਸਦੇ ਰਸਦੇ) ਭੀ ਅਸੰਸਾਰੀ ਹੋ ਵਰਤੋ ॥ ੨੪੩ ॥

ਐਸਿਆਂ ਗੁਰਮੁਖੀ ਭਾਵ ਪ੍ਰਾਪਤ ਜੀਵਨ ਮੁਕਤਾਂ ਦਾ ਗਿਆਨ:-

**ਰਚਨ ਚਰਿਤ੍ਰ ਚਿਤ੍ਰ ਬਿਸਮ ਬਚਿਤ੍ਰਪਨ,**
**ਚਿਤ੍ਰਹਿ ਚਿਤੈ ਚਿਤੈ ਚਿਤੇਰਾ ਉਰ ਆਨੀਐ ॥**

ਅਰਥ-ਇਹ ਰਚਨਾਂ ਦਾ ਚਿਤ੍ਰ ਰੂਪ ਜੋ ਚਲਿਤ੍ਰ (ਵਿਸ਼੍ਰਾ = ਕਾਰਾ) ਹੈ, ਸੋ 'ਬਿਸਮ'-ਹਰਾਨ ਕਰ ਦੇਣ ਵਾਲੇ ਬਚਿਤ੍ਰਪਨੇ (ਅਚਰਜ ਭਾਵ) ਵਾਲਾ ਹੈ। (ਇਸ ਭਾਂਤ) ਇਸ ਚਿਤ੍ਰ ਨੂੰ 'ਚਿਤੈ ਚਿਤੈ'-ਚਿੰਤਨ ਕਰਦਿਆਂ ਕਰਦਿਆਂ (ਤਕਦਿਆਂ ਤਕਦਿਆਂ) ਇਸਦੇ ਚਿਤੇਰੇ = ਚਿਤਰਨ ਹਾਰੇ (ਕੁਦਰਤ ਦੇ ਮਾਲਕ ਕਾਦਰ) ਨੂੰ ਹਿਰਦੇ ਵਿਚ ਲਿਆਂਦੇ (ਨਿਸਚਾ ਧਾਰਦੇ) ਹਨ । ਭਾਵ,ਗੁਰਮੁਖ ਐਸੇ ਨਿਸਚੇ ਵਾਲੇ ਬਣ ਜਾਯਾ ਕਰਦੇ ਹਨ ॥

**ਬਚਨ ਬਿਬੇਕ ਟੇਕ ਏਕ ਹੀ ਅਨੇਕ ਮੇਕ,**
**ਸੁਨਿ ਧੁਨਿ ਜੰਤ੍ਰ ਜੰਤ੍ਰ ਧਾਰੀ ਉਨਮਾਨੀਐ ॥**

ਅਰਥ-ਬਚਨ = ਬਾਣੀ ਦੇ ਬਿਬੇਕ (ਵੀਚਾਰ) ਦੀ ਟੇਕ (ਓਟ) ਵਿਚ ਇਕੋ ਸ੍ਵਰੂਪ ਸੱਤਾ ਮਾਤ੍ਰ ਸਭ ਵਿਖੇ ਮਿਲੀ(ਰਮੀ)ਹੋਈ ਜਾਣਕੇ ਹਰ ਧੁਨੀ(ਆਵਾਜ਼)ਨੂੰ

ਸੁਣਕੇ ਐਉਂ ਇੱਕ ਰੂਪ ਉਨਮਾਨ ਕਰਦੇ(ਮੰਨਦੇ)ਹਨ,ਜੀਕੂੰ ਜੰਤ੍ਰ(ਵਾਜੇ)ਦੀ ਤੇ ਜੰਤ੍ਰ ਧਾਰੀ(ਵਾਜਾਵਜੌਨਹਾਰੇ)ਦੀ ਧੁਨੀ ਨੂੰ ਸੁਣਕੇ ਇਕ ਰੂਪ ਹੀ ਉਨਮਾਨਕਰੀਦਾ ਹੈ॥

**ਅਸਨ ਬਸਨ ਧਨ ਸਰਬ ਨਿਧਾਨ ਦਾਨ,**
**ਕਰੁਨਾ ਨਿਧਾਨ ਸੁਖਦਾਈ ਪਹਿਚਾਨੀਐ॥**

ਅਰਥ-ਭੋਜਨ, ਬਸਤ੍ਰ, ਧਨ ਤਥਾ ਸਮੂਹ ਨਿਧੀਆਂ (ਪਦਾਰਥਾਂ) ਦਾ ਦਾਨ ਕਰਣ ਹਾਰਾ ਦਾਤਾ, ਕ੍ਰਿਪਾ ਦੇ ਭੰਡਾਰ ਸੁਖਾਂ ਦੇ ਦਾਤੇ ਵਾਹਗੁਰੂ ਨੂੰ ਹੀ ਪਛਾਨਦੇ ਹਨ-ਭਾਵ,ਵਾਹਗੁਰੂ ਬਿਨਾਂ ਹੋਰਸ ਦੀ ਓਟ ਅੰਦਰ ਨਹੀਂ ਧਾਰਦੇ ਵਾ ਕਿਸੇ ਹੋਰਸ ਨੂੰ ਪਛਾਣਦੇ ਹੀ ਨਹੀਂ ਹਨ॥

**ਕਥਤਾ ਬਕਤਾ ਸ੍ਰੋਤਾ ਦਾਤਾ ਭੁਗਤਾ ਸ੍ਰਬਗਿ,**
**ਪੂਰਨ ਬ੍ਰਹਮ ਗੁਰ ਸਾਧ ਸੰਗਿ ਜਾਨੀਐ॥੨੪੪॥**

ਅਰਥ-ਤਾਤਪ੍ਰਜ ਇਹ ਕਿ ਕਥਨ ਹਾਰਾ, ਵਖਜਾਨ ਕਰਤਾ (ਨਿਰਣਾ ਕਰਣ ਵਾਲਾ) ਸੁਣਨ ਹਾਰਾ (ਸ੍ਰੋਤਾ) ਵਾ ਦਾਤਾ ਭੁਗਤਾ (ਭੋਗਨ ਹਾਰਾ) ਸਰਬਗਤ (ਸਰਬ ਬਜਾਪੀ) ਪੂਰਣ ਬ੍ਰਹਮ ਸਰੂਪ ਗੁਰੂ ਨੂੰ ਹੀ ਸਾਧ ਸੰਗਤ ਵਿਚ ਮਿਲਕੇ (ਗੁਰਮੁਖ) ਜਾਣਜਾ ਕਰਦੇ ਹਨ॥੨੪੪॥

ਉਸੇ ਗੁਰਮੁਖੀ ਦ੍ਰਿਸ਼ਟੀ ਦਾ ਪੁਨ: ਕਥਨ:-

**ਲੋਚਨ ਸ੍ਰਵਣ ਮੁਖਿ ਨਾਸਿਕਾ ਹਸਤ ਪਗ,**
**ਚਿਹਨ ਅਨੇਕ ਮਨ ਮੇਕ ਜੈਸੇ ਜਾਨੀਐ॥**

ਅਰਥ-ਨੇਤ੍ਰ, ਕੰਨ, ਮੂੰਹ (ਰਸਨਾਂ), ਨਾਸਾਂ, ਹੱਥ ਤਥਾ ਪੈਰ (ਆਦਿਕ) ਚਿਹਨ = ਅੰਗ ਅਨੇਕਾਂ ਹੀ ਹਨ (ਪ੍ਰੰਤੂ) ਮਨ ਏਨਾਂ (ਅਨੇਕਾਂ) ਵਿਚ ਜੀਕੂੰ ਇਕੋ ਹੀ ਮਿਲਿਆ ਹੋਯਾ ਜਾਣੀਦਾ ਹੈ॥

**ਅੰਗ ਅੰਗ ਪੁਸ਼੍ਰ ਤੁਸ਼੍ਰਮਾਨ ਹੋਤ ਜੈਸੇ,**
**ਏਕ ਮੁਖਿ ਸ੍ਵਾਦ ਰਸ ਅਰਪਤਿ ਆਨੀਐ॥**

ਅਰਥ-ਅੰਗ ਅੰਗ (ਹਰ ਇਕ ਅੰਗ ਹੀ ਸਰੀਰ ਦਾ) ਪੁਸ਼੍ਰ(ਪੀਡਾ = ਪੱਕਾ ਗੰਢਿਆ ਹੋਯਾ, ਬਣ ਜਾਂਦਾ ਅਤੇ ਤੁਸ਼੍ਰਮਾਨ (ਪ੍ਰਸੰਨ-ਪ੍ਰਫੁਲਤ-ਫੁਲਾਰਦਾਰ) ਹੋ ਜਾਂਦਾ ਹੈ। ਜਿਸ ਪ੍ਰਕਾਰ ਇਕੋ ਹੀ ਮੂੰਹ ਵਿਚ ਸ੍ਵਾਦੀਕ ਰਸਾਂ (ਪਦਾਰਥਾਂ) ਦੇ ਆਣ ਅਰਪਿਆਂ॥ (ਇਕ ਦੇ ਅਧੀਨ ਐਕੂੰ ਠਾਠ ਨਿਭਦਾ ਹੈ)॥

**ਮੂਲ ਏਕ ਸ਼ਾਖਾ ਪਤ੍ਰਸ਼ਾਖ਼ਾ ਜਲ ਜਿਉ ਅਨੇਕ,**
**ਬ੍ਰਹਮ ਬਿਬੇਕ ਜਾਵਦੇਕ ਉਰ ਆਨੀਐ॥**

ਅਰਥ-'ਜਿਉਂ' ਜਿਸ ਭਾਂਤ ਇਕ ਮੁਢ ਨੂੰ ਜਲ ਦਿੱਤਿਆਂ ਅਨੇਕਾਂ ਹੀ ਸ਼ਾਖ਼ਾਂ (ਟਾਹਣਾਂ) ਤੇ ਪਰਸ਼ਾਖ਼ਾਂ (ਟਾਹਣੀਆਂ) ਨੂੰ (ਸੁਤੇ ਹੀ)ਪੁਜਜਾਇਆਕਰਦਾ ਹੈ। ਐਸਾ ਹੀ 'ਜਾਵਦੇਕ'-ਜਿਥੋਂ ਪ੍ਰਯੰਤ ਭੀ ਕੁਛ(ਪਸਾਰਾ ਪ੍ਰਪੰਚ ਦਾ ਦ੍ਰਿਸ਼ਟ ਆ ਰਿਹਾ)

ਹੈ, ਇਕ ਬ੍ਰਹਮ ਹੀ 'ਬਿਬੇਕ'-ਬਿਬ (ਦ੍ਵੈਤ-ਅਨੇਕਤਾ) ਵਿਚ ਇਕ ਮਾਤ੍ਰ (ਪ੍ਰੀਪੂਰਣ) ਹਿਰਦੇ ਅੰਦਰ ਸਮਝੋ ॥

ਗੁਰਮੁਖਿ ਦਰਪਨ ਦੇਖੀਅਤਿ ਆਪਾ ਆਪ,
ਆਤਮ ਅਵੇਸ਼ ਪਰਮਾਤਮ ਗਿਆਨੀਐ ॥੨੪੫॥

ਅਰਥ-ਗੁਰਮੁਖ ਪੁਰਖ ਆਤਮੇ (ਆਪੇ) ਵਿਚ ਅਵੇਸ਼ ਪਾਕੇ (ਲਿਵ ਲੀਨ ਹੋ) ਆਪੇ ਮਾਤ੍ਰ ਦਾ ਪਰਤੋ ਸੀਸ਼ੇ ਅੰਦਰ ਦੇਖਦਾ ਹੋਯਾ (ਜਜੋਂ ਕਾ ਤਜੋਂ) ਇਕ ਮਾਤ੍ਰ ਪਰਮਾਤਮਾਂ ਨੂੰ ਹੀ "ਗਿਆਨੀਐ" ਜਾਣਿਆ-ਤਕਿੱਆ ਕਰਦਾ ਹੈ ॥ ੨੪੫ ॥

੧੨/੪੬ ਤੇ ੧੩/੪੭ ਅੰਕ ਦੇ ਕਬਿੱਤਾਂ ਦ੍ਵਾਰਾ ਜੀਕੂੰ ਪਿਛੇ ਜੀਵਨ ਮੁਕ੍ਤ ਭਾਵ ਪ੍ਰਾਪਤ ਗੁਰਮੁਖ ਨੂੰ ਛਤ੍ਰ ਪਤੀ ਨਿਰੂਪਣਾ ਸੀ, ਓਹੀ ਬਾਤ ਮੁੜ ਇਥੇ ਪ੍ਰਸੰਗ ਪਾਕੇ ਹੁਣ ਹੋਰ ਤਰਾਂ ਦ੍ਰਿੜ੍ਹਤਾ ਲਈ ਸਮਰਣ ਕਰੋਂਦੇ ਹਨ:-

ਜਤ ਸਤ ਸਿੰਘਾਸਨ ਸਹਜ ਸੰਤੋਖ ਮੰਤ੍ਰੀ,
ਧਰਮ ਧੀਰਜ ਧੁਜਾ ਅਬਿਚਲ ਰਾਜ ਹੈ॥

ਅਰਥ-ਜਤ (ਬ੍ਰਹਮ ਚਰਜ) ਦ੍ਵਾਰੇ ਹੀ ਸਤ ਪਾਲਨ ਦਾ ਵਿਸ਼੍ਵਾਸ, ਅਥ੍ਵਾ, ਸਤ ਦੀ ਸਤਜ ਸਰੂਪੀ ਪ੍ਰਤਿਗਜਾ ਨਿਬਾਹਨੀ, ਇਹ ਓਨਾਂ ਦੀ ਇਸਥਿਤੀ ਦਾ ਸਥਾਨ ਰੂਪ (ਸਿੰਘਾਸਨ) ਹੁੰਦਾ ਹੈ। ਅਤੇ ਸੰਤੋਖ ਦਾ ਸੁਭਾਵ ਹੀ ਧਾਰ ਲੈਣਾ ਵਾ ਸਹਜੇ ਹੀ ਸੰਤੋਖ ਵਿਚ ਵਰਤਨਾਂ ਇਹ ਓਨਾਂ ਦਾ ਮੰਤ੍ਰੀ (ਸਲਾਹਕਾਰ) ਬਣ ਜਾਂਦਾ ਹੈ, ਧਰਮ ਨੂੰ ਧਾਰੇ ਰਖਣ ਵਿਚ ਧੀਰਜ ਨਾਂ ਤਜਾਗਨੀ (ਇਹ ਓਨਾਂ ਦੇ ਦਿਬਜ ਰਾਜ ਦਾ ਨਿਸ਼ਾਨ) ਧੁਜਾ ਹੁੰਦੀ ਹੈ, ਐਸਾ ਓਨਾਂ ਗੁਰਮੁਖਾਂ ਦਾ ਅਬਿਚਲ ਰਾਜ ਹੁੰਦਾ ਹੈ।

ਸਿਵਨਗਰੀ ਨਿਵਾਸ ਦਇਆ ਦੁਲਹਨੀ ਮਿਲੀ,
ਭਾਗ ਤਉ ਭੰਡਾਰੀ ਭਾਉ ਭੋਜਨ ਸਕਾਜ ਹੈ॥

ਅਰਥ-ਸ਼ਿਵ ਸ਼ਕਤੀ ਦੇ ਵਾਸੇ ਦੀ ਠੌਰ-ਸੁਖਮਣਾ ਦਾ ਘਾਟ ਵਾ ਸਹਜ ਸੁੰਨ ਅਸਥਾਨ (ਆਨੰਦ ਦਾ ਮੰਡਲ) ਜਿਥੇ ਸੁਭਾਵੇਕ ਹੀ ਪੁਰਖ ਅਫੁਰ ਹੋਕੇ ਬੋਧ ਨੂੰ ਪ੍ਰਾਪਤ ਹੋ ਜਾਂਦਾ ਹੈ, ਐਸੀ ਸ਼ਿਵਨਗਰੀ ਵਿਖੇ ਓਨਾਂ ਦਾ ਵਾਸਾ ਹੋ ਔਂਦਾ ਹੈ ਦਯਾ-ਪੁਰਖ ਦੀ ਅਰਧੰਗੀ ਸਮਾਨ ਸਦਾ ਮਿਲੀ ਰਹਣ ਵਾਲੀ ਓਨਾਂ ਦੀ ਖ਼ਾਸਾ ਅੰਗ ਬਣੀ ਰਹਿੰਦੀ ਹੈ। 'ਤਉ'-ਉਪ੍ਰੰਤ ਭਾਗ (ਪ੍ਰਾਰਬਧ ਕਰਮ) ਓਨਾਂ ਦਾ ਭੰਡਾਰੀ (ਖਜ਼ਾਨਚੀ = ਤੋਸ਼ੇ ਖਾਨੀਆ), ਅਤੇ ਭਾਉ (ਪ੍ਰੇਮ ਪ੍ਰੀਤ) ਉਸਦਾ ਭੋਜਨ 'ਸਕਾਜ'-ਸਕਾਰਥਾ ਹੁੰਦਾ ਹੈ।

ਅਰਥ ਬੀਚਾਰ ਪਰਮਾਰਥ ਕੈ ਰਾਜਨੀਤਿ,
ਛਤ੍ਰਪਤਿ ਛਿਮਾ ਛਤ੍ਰ ਛਾਯਾ ਛਬਿ ਛਾਜ ਹੈ॥

ਅਰਥ-ਪਰਮਾਰਥ ਦੇ ਅਰਥ (ਸਿਧਾਂਤ-ਪ੍ਰਯੋਜਨ) ਅਨੁਸਾਰ 'ਬੀਚਾਰ' = ਵਿਚਰਨਾ-ਵਰਤਨਾ ਓਨਾਂ ਦੀ ਰਾਜਨੀਤੀ ਹੁੰਦੀ ਹੈ। ਐਸੇ ਉਹ ਛਤ੍ਰ ਪਤੀ

(ਮਹਾਰਾਜੇ)ਛਿਮਾਂ(ਸਹਾਰੇ)ਦੇ ਛਤ੍ਰ ਦੀ ਸਾਇਆ ਹੇਠ'ਛਬਿ'–ਸੋਭਾ ਕਰਕੇ'ਛਾਜੇ'– ਸੋਭੇ ਹੋਏ (ਸੁਭਾਯਮਾਨ) ਹੋਯਾ ਕਰਦੇ ਹਨ ॥

**ਆਨੰਦ ਸਮੂਹ ਸੁਖ ਸਾਂਤਿ ਪਰਜਾ ਪ੍ਰਸੰਨਿ,**
**ਜਗ ਮਗ ਜੋਤਿ ਅਨਹਦ ਧੁਨਿ ਬਾਜ ਹੈ ॥ ੨੪੬ ॥**

ਅਰਥ–'ਸਮੂਹ'–ਸਰਬ ਠੌਰ ਜੜ੍ਹ ਜੰਗਮ ਵਿਖੇ ਆਨੰਦ ਰੂਪ ਰਮਜਾ ਹੋਣ ਦਾ ਨਿਸਚਾ,ਓਨਾਂ ਦਾ ਸੁਖ ਹੁੰਦਾ ਹੈ,ਅਰੁ ਸਰਣਾਗਤਾਂ (ਸਿੱਖਾਂ ਸੇਵਕਾਂ) ਨੂੰ ਪ੍ਰਸੰਨ ਰਖਣਾ,ਵਾ ਓਨਾਂ ਵਿਚ ਪ੍ਰਸੰਨ ਰਹਣਾ, ਇਹ ਓਨਾਂ ਦੀ ਸਾਂਤੀ ਹੁੰਦੀ ਹੈ। ਇਹ ਰੱਬੀ ਪ੍ਰਕਾਸ਼ ਦੀ ਜਗਮਗਾਹਟ ਓਨਾਂ ਦੇ ਘਟ ਜੋਤ ਜਗਜਾ ਕਰਦੀ (ਭਾਵ– ਆਰਤੀ ਹੋਯਾ ਕਰਦੀ ਹੈ,ਅਰੁ ਅਨਹਦ ਧੁਨੀ ਦਾ ਜੰਜੈ ਕਾਰ ਇਹ ਓਨਾਂ ਦੇ ਸਨਮੁਖ ਵਾਜੇ ਵਜਜਾ ਕਰਦੇ ਹਨ। (ਐਸੇ ਪ੍ਰਤਾਪ ਸੰਯੁਕ੍ਤ ਉਹ ਸੱਚੇ ਮਹਾਰਾਜੇ ਹੋਯਾ ਕਰਦੇ ਹਨ) ॥ ੨੪੬ ॥

ਇਹ ਚਕ੍ਰਵਰਤੀ ਮਹਾਰਾਜ ਪਦਵੀ ਕੀਕੂੰ ਪ੍ਰਾਪਤ ਹੁੰਦੀ ਹੈ, ਮੁੜ ਅਭਯਾਸ ਕ੍ਰਮ ਦ੍ਵਾਰੇ ਨਿਰੂਪਦੇ ਹਨ:–

**ਪਾਂਚੈਂ ਮੁੰਦ੍ਰਾ ਚਕ੍ਰ ਖਟ ਭੇਦਿ ਚਕ੍ਰਵੈ ਕਹਾਏ,**
**ਉਲੰਘਿ ਤ੍ਰਿਬੇਣੀ ਤ੍ਰਿਕੁਟੀ ਤ੍ਰਿਕਾਲ ਜਾਨੇ ਹੈ ॥**

ਅਰਥ–ਭੂਚਰੀ, ਖੇਚਰੀ, ਚਾਚਰੀ, *ਸਾਂਭਵੀ,ਉਨਮਨੀ ਇਨਾਂ ਪੰਜਾਂ ਮੁੰਦ੍ਰਾਂ ਨੂੰ ਸਾਧਨ ਦ੍ਵਾਰਾ (ਮੂਲਾ ਧਾਰ, ਸ੍ਵਾਧਿਸ਼੍ਟਾਨ, ਮਣੀਪੂਰ, ਅਨਾਹਤ, ਵਿਸ਼ੁੱਧ ਅਰੁ ਆਗਜਾ,ਏਨਾਂ)ਛੀਆਂ ਚਕ੍ਰਾਂ ਨੂੰ'ਭੇਦਿ'–ਬੇਧਨ ਕਰਕੇ, ਗੁਰਮੁਖ ਚਕ੍ਰਵਰਤੀ ਮਹਾਰਾਜੇ ਵਤ ਅਟੱਲ ਪ੍ਰਤਾਪੀ (ਅਕੰਟਕ = ਸਰਬ ਪ੍ਰਕਾਰ ਕਰਕੇ ਅਜ਼ਾਦ–ਮੁਕਤ) ਕਹੌਂਦੇ ਹਨ। ਭਾਵ–ਸੰਤ ਪਦ ਨੂੰ ਐਸੇ ਪੁਰਖ ਹੀ ਪ੍ਰਾਪਤ ਹੋਯਾ ਕਰਦੇ ਹਨ । ਸਾਥ ਹੀ ਇੜਾ ਪਿੰਗਲਾ ਸੁਰ ਨੂੰ ਸਮੇਤ ਸੁਖਮਣਾ ਸੁਰ ਦੇ ਸਾਧਕੇ (ਇਨਾਂ ਤਿੰਨਾਂ ਦੇ ਸੰਗਮ ਸਥਾਨ ਰੂਪ) ਤ੍ਰਿਬੇਣੀ ਘਾਟ (ਸਹਜ ਸੁੰਨ ਘਾਟ) ਨੂੰ ਭੀ ਧਯਾਨ ਬਲ ਕਰਕੇ ਉਲੰਘ ਜਾਂਦਾ ਹੈ,ਤੇ ਇਉਂ ਗੁਰਮੁਖ 'ਤ੍ਰਿਕੁਟੀ'–ਤ੍ਰਿਕੋਣੇ ਅਕਾਰ ਚਕ੍ਰ ਵਿਚ ਜਾ ਪੁਜਦਾ ਹੈ (ਉਤਪਤੀ, ਪਾਲਨਾਂ ਤਥਾ ਸੰਘਾਰ ਕਾਰਿਣੀ ਸ਼ਕਤੀ ਦਾ ਇਹ ਟਿਕਾਣਾ ਹੋਣ ਕਾਰਣ ਇਥੇ ਗੁਰਮੁਖ)ਤਿੰਨਾਂ ਕਾਲਾਂ ਵਿਖੇ ਵਰਤਮਾਨ ਦਸ਼ਾ ਦਾ ਜਾਨਣ ਹਾਰਾ ਬਣ ਜਾਯਾ ਕਰਦਾ ਹੈ ॥

**ਨਵ ਘਰ ਜੀਤਿ ਨਿਜ ਆਸਨ ਸਿੰਘਾਸਨ ਮੈਂ,**
**ਨਗਰ ਅਗਮ ਪੁਰ ਜਾਇ ਠਹਿਰਾਨੇ ਹੈ ॥**

---

*ਸਾਂਭਵੀ ਦੀ ਥਾਂ ਅਗੋਚਰੀ ਨਾਮ ਨਾਲ ਭੀ ਇਸਨੂੰ ਉਚਾਰਜਾ ਜਾਂਦਾ ਹੈ। ਮੁੰਦ੍ਰਾ ਤਾਂ ਅਨੰਤ ਹਨ ਪਰ ਅਵਸ਼ਜਕ ਉਪਯੋਗੀ ਜਾਣਕੇ ਮੁੱਖ ਵਾਸਤਾ ਇਨਾਂ ਪੰਜਾਂ ਨਾਲ ਹੀ ਪਿਆ ਕਰਦਾ ਹੈ ॥

ਅਰਥ-ਇਤੁੰ ਸਰੀਰ ਅੰਦਰਲੇ ਬਾਹਰ ਮੁਖ਼ੀ ਪਾਸੇ ਸਰਨ ਦੇ ਸਾਧਨ-ਜੋ ਨੇਤ੍ਰ, ਨਾਸਾਂ, ਕੰਨ, ਮੁਖ ਤਥਾ ਮਲ ਮੂਤ੍ਰ ਦੇ ਦ੍ਵਾਰ ਰੂਪ ਨੌਂ ਗੋਲਕ ਹਨ, ਏਨਾਂ ਇੰਦ੍ਰੀਆਂ ਦੇ ਘਰਾਂ ਨੂੰ ਜਿੱਤ ਕੇ, 'ਨਿਜ'-ਆਪਣਾ (ਆਪੇ ਦਾ) ਜੋ ਆਸਨ ਇਸਥਿਤੀ ਦਾ ਟਿਕਾਣਾ ਹੈ) ਤਿਸ ਸਿੰਘਾਸਨ ਰੂਪ ਦਸਮਦ੍ਵਾਰ ਵਿਖੇ, ਜਿਸ ਨੂੰ ਸਹਸ੍ਰਾਰ ਵਾ ਸਹੰਸ੍ਰਦਲ ਕਮਲ ਭੀ ਆਖਦੇ ਹਨ-ਉਸ ਵਿਚ ਪਹੁੰਚਿਆ ਕਰਦਾ ਹੈ, ਅਤੇ ਐਸਾ ਹੀ ਉਥੋਂ ਭੀ ਅਭ੍ਯਾਸ ਰੀਤੀ ਨਾਲ ਚੜ੍ਹਾਈ ਕਰਦਾ ਕਰਦਾ ਅਗੰਮ ਪੁਰ (ਬੇਗੰਮ ਸਥਾਨ) ਪਰਮਾਨੰਦ ਪਦ ਵਿਖੇ ਜਾ ਸਮਾਯਾ ਕਰਦਾ ਹੈ॥

ਆਨ ਸਰ ਤ੍ਯਾਗ ਮਾਨਸਰ ਨਿਹਚਲ ਹੰਸ,
ਪਰਮ ਨਿਧਾਨ ਬਿਸਮਾਹਿ ਬਿਸਮਾਨੇ ਹੈ॥

ਅਰਥ-ਸਹਸ੍ਰਾਰ ਚਕ੍ਰ ਰੂਪ ਦਸਮ ਦ੍ਵਾਰੇ ਪੁਜਕੇ (ਸਰਨ ਦੇ ਸਥਾਨ ਰੂਪ) ਹੋਰਨਾਂ ਸਰਾਂ ਨੂੰ ਵਾ ਹੋਰ ਪਾਸੇ ਸਰਨਾਂ (ਇੰਦ੍ਰੀਆਂ ਦੇ ਅਧੀਨ ਹੋ, ਮਨ ਦੇ ਬੇਗ ਨਾਲ ਚਲਾਯਮਾਨ ਹੋ ਵਰਤਨਾਂ ਤ੍ਯਾਗਕੇ, ਮਨ ਜਿਥੋਂ ਸਰਦਾ (ਪ੍ਰਗਟਦਾ) ਹੈ, ਉਸ ਮਾਨ-ਸ੍ਰੋਵਰ (ਸੁੰਨ ਸ੍ਰੋਵਰ) ਦਾ ਨਿਹਚਲ (ਸਦੀਵ ਕਾਲ ਵਾਸੀ) ਹੰਸ (ਪੂਰਣ ਸਿੱਖ) ਬਣ ਜਾਯਾ ਕਰਦਾ ਹੈ, ਤੇ 'ਬਿਸਮਾਹਿ ਬਿਸਮਾਨੇ'-ਅਚਰਜਤਾ ਨੂੰ ਭੀ ਅਚਰਜ ਕਰਣ ਹਾਰੇ ਪਰਮ ਨਿਧਾਨ = ਪਰਮ ਤੱਤ ਨੂੰ ਪ੍ਰਾਪਤ ਹੋ ਜਾਂਦਾ ਹੈ॥

ਉਨਮਨ ਮਗਨ ਗਗਨ ਅਨਹਦ ਧੁਨਿ,
ਬਾਜਤ ਨੀਸਾਨ ਗ੍ਯਾਨ ਧ੍ਯਾਨ ਬਿਸਰਾਨੇ ਹੈ॥੨੪੬॥

ਅਰਥ--ਜਿਸ ਪਰਮ ਤਤ੍ਵ ਸਰੂਪ ਪਰਮ ਪਦ ਅਵਸਥਾ ਵਿਖੇ ਉਨਮੱਤ ਹੋਯਾ ਇਹ ਮਗਨ ਹੋ ਜਾਂਦਾ ਹੈ, ਤੇ ਉਸ 'ਗਗਨ'--ਪਰਮ ਆਕਾਸ਼ ਅਗੰਮ ਪੁਰ ਵਿਖੇ ਅਨਹਦ ਧੁਨੀ ਦੇ 'ਨੀਸਾਨ'--ਨਗਾਰੇ ਵਜਨ ਲਗ ਪੈਂਦੇ ਹਨ, ਜਿਨਾਂ ਦੀ ਧੁਨੀ ਅਗੇ ਸਭ ਗ੍ਯਾਨ ਧ੍ਯਾਨ ਮੂਲੋਂ ਹੀ ਬਿਸਰ ਜਾਂਦੇ ਹਨ॥ ੨੪੬॥

ਵੀਚਾਰ:-

ਹਰ ਇਕ ਮਨੁੱਖ ਦੇ ਅੰਦਰ ਸਰੀਰ ਵਿਖੇ ਪਿੰਡੀ ਮੰਡਲ ਨਾਲ ਸੰਬੰਧ ਰਖਦੇ ਮੂਲਾਧਾਰ ਆਦਿ ਛੀ ਚਕ੍ਰ ਹੁੰਦੇ ਹਨ। ਇਹ ਹਰ ਇਕ ਪ੍ਰਕਾਰ ਦੀਆਂ ਸੂਖਮ ਭਾਵੀ ਮਾਂਸਲ ਕਿੰਗ੍ਰੇਦਾਰ ਮਾਸ ਪੇਸ਼ੀਆਂ ਹੀ ਹੁੰਦੀਆਂ ਹਨ, ਤੇ ਵਾਂਸ ਦੀਆਂ ਪੋਰੀਆਂ ਸਮਾਨ ਇਹ ਇਕ ਸੁਖਮਣਾ ਨਾਮੀ ਨਾੜੀ ਦੇ ਮੱਧ ਵਰਤੀ (ਮਾਨੋ) ਪੋਰ ਯਾ ਅੱਡੇ ਹਨ, ਅਰੁ ਇਨਾਂ ਟਿਕਾ-ਣਿਆਂ ਉਪਰ ਪਿੰਡੀ) ਕਾਰਜਾਂ ਨੂੰ ਸਾਧਨ ਲਈ ਸੁਰਤ ਦੌਰਾ ਕਰਦੀ ਰਹਿੰਦੀ ਹੈ, ਇਸੇ ਤਰਾਂ ਆਗਯਾ ਚਕ੍ਰ ਤੋਂ ਉੱਤੇ ਬ੍ਰਹਮਾਂਡੀ ਚਕ੍ਰ ਵੱਖ ਹੁੰਦੇ ਹਨ। ਫੇਰ ਹਰ ਇਕ ਚਕ੍ਰ ਦੀ ਧੁਨੀ ਤੇ ਉਥੋਂ ਦਾ ਤੇਜ ਨਜ਼ਾਰਾ ਨਜ਼ਾਰਾ ਹੁੰਦਾ ਹੈ, ਤੇ ਇਨਾਂ ਚਕ੍ਰਾਂ ਦੀਆਂ ਅਧਿਸ਼੍ਟਾਤਾਂ ਸ਼ਕਤੀਆਂ ਭੀ ਨਯਾਰੀਆਂ ੨ ਹੀ ਹੁੰਦੀਆਂ ਹਨ। ਸ਼ਰੀਰ ਭਰ ਦੇ ਅੰਦਰ ਇਹ ਗੇੜ ਪ੍ਰਾਣ ਕਲਾ ਦੇ ਅਧੀਨ ਸੁਰਤ ਲਗਾਯਾ ਕਰਦੀ ਹੈ। ਬਿਧੀ ਵਤ ਗੁਰਸਿੱਖ ਸਜਿਆਂ ਏਨਾਂ ਨੂੰ ਇਕੋ ਵਾਰ ਹੀ ਭੇਨਕੇ--ਭਾਵ--ਨਿਜ ਘਰ ਵਿਚ ਪੁਜਨ ਦੀਆਂ ਇਨਾਂ

ਮਜਲਾਂ ਨੂੰ ਇਕਸਾਰਚੀਰਕੇਵਾਹਗੁਰੂਦੇਦਰਬਾਰਪੁਜਨਦੀਜੁਗਤੀ ਪ੍ਰਾਪ੍ਤ ਹੋਯਾਕਰਦੀ ਹੈ। ਜਿਸ ਜੁਗਤੀ ਦੇ ਪਾਲਨ ਕਰਣ ਵਿਖੇ ਅਨੰਤ ਵਿਘਨ ਪਿਆ ਕਰਦੇ ਹਨ, ਜਿਨਾਂ ਵਿਘਨਾਂ ਦੀ ਨਿਵਿਰਤੀ ਖਾਤਰ ਨਾਲ ਹੀ ਨਾਲ ਮੁਦ੍ਰਾ ਸਾਧਨਾਂ ਸਾਧਨੀਆਂ ਪੈਂਦੀਆਂ ਹਨ। ਮੁਦ੍ਰਾ ਨਾਮ = ਮੋਹਰ ਦਾ ਵਾ ਮੁੰਦਨ ਦਾ ਹੁੰਦਾ ਹੈ, ਸੋ ਅਭ੍ਯਾਸ ਨੂੰ ਨਿਰਵਿਘਨ ਬਨਾਣ ਲਈ ਨੇਤ੍ਰ, ਨਾਸਿਕਾ, ਰਸਨਾਂ ਅਰੁ ਉਂਗਲੀਆਂ ਆਦਿ ਅੰਗਾਂ ਦੀ ਖਾਸ ਦਸ਼ਾ ਬਣਾਈ ਜਾਂਦੀ ਹੈ, ਜਿਸ ਕਰਕੇ ਮਨ ਦਾ ਰੁਖ਼ ਅੰਤਰਮੁਖ ਪਲਟਿਆ ਰਹਿੰਦਾ ਹੈ, ਤੇ ਸੁਰਤ ਉਨ੍ਹ ਟਿਕਾਣਿਆਂ ਨੂੰ ਚੀਰਕੇ ਪਹਿਲੋਂ ਪਿੰਡੀ ਮੰਡਲ (ਹੱਦ) ਨੂੰ ਤਯਾਗਕੇ 'ਸਹਸ੍ਰਾਰ'--ਰੂਪ ਖਟ ਚਕ੍ਰਾਂ ਦੇ ਪਾਰਲੇ ਪਦ ਬ੍ਰਹਮੰਡ ਵਿਚ ਪੁਜਦੀ ਹੈ,ਅਰੁ ਫੇਰ ਓਸ ਨੂੰ ਭੀ (ਉਸੀ ਪ੍ਰਕਾਰ ਅਭ੍ਯਾਸਦੀ ਹੋਈ) ਤਯਾ-ਗਕੇ ਉਸਤੋਂ ਪਾਰ ਪਦ--ਅਪਰੰਪਰ ਪਦ ਨੂੰ ਪ੍ਰਾਪਤ ਹੋਯਾ ਕਰਦੀ ਹੈ।

ਇਥੇ ਸੰਖੇਪ ਮਾਤ੍ਰ ਤੇ ਸੂਚਨਾਂ ਦਿੱਤੀ ਹੈ ਵਿਸਤਾਰ ਦੇਖਣਾ ਹੋਵੇ ਤਾਂ ਸ੍ਰੀ ਮਾਹਰਾਜ ਆਦਿ ਗੁਰੂ ਜੀ ਰਚਿਤ ਸ੍ਰੀ ਪ੍ਰਾਣ ਸੰਗਲੀ ਉਪਰ ਕੀਤੀ ਹੋਈ ਸਾਡੀ ਹਿੰਦੀ ਭਾਖ਼ਾ ਦੀ ਟਿਪਣੀ ਟੀਕਾ ਦੇਖੋ॥ ਗਯਾਨੀ ਲੋਕ ਇਨਾਂ ਬਾਤਾਂ ਨੂੰ ਯੋਗ ਦੀਆਂ ਬਾਤਾਂ ਕਹਿਕੇ ਛਡੀ ਜਾ ਰਹੇ ਹਨ, ਜਿਸ ਕਰਕੇ ਪ੍ਰਪਾਟੀ ਦਾ ਲੋਪ ਹੋਯਾ ਚਲਾ ਜਾ ਰਿਹਾ ਹੈ, ਜੋ ਹਾਨੀ ਦਾ ਕਾਰਣ ਹੈ ॥--॥

ਕਿਹੜਿਆਂ ਸਾਧਨਾਂ ਨੂੰ ਸਾਧਕੇ ਗੁਰਮੁਖ ਜੀਵਨ ਮੁਕ੍ਤਾਂ ਵਾਲੀ ਮਹਾਰਾਜ ਪਦਵੀ ਪ੍ਰਾਪਤ ਕਰਦਾ ਹੈ-ਦੱਸਕੇ, ਇਹ ਯੋਗ ਦੀ ਪ੍ਰਪਾਟੀ ਨਹੀਂ ਸਗਮਾਂ ਗੁਰੂ ਘਰ ਦਾ ਬਿਹੰਗਮ ਮਾਰਗ ਹੈ, ਜਿਸਨੂੰ ਸਹਲ ਕਰਕੇ ਐਉਂ ਨਿਰੂਪਯਾ ਜਾ ਸਕਦਾ ਹੈ:-

**ਅਵਘਟਿ ਉਤਰਿ ਸਰੋਵਰਿ ਮਜਨ ਕਰੈ,**
**ਜਪਤ ਅਜਪਾ ਜਾਪੁ ਅਨਭੈ ਅਭ੍ਯਾਸੀ ਹੈ ॥**

ਅਰਥ-ਉਲਟੇ ਘਟਿ "ਉਤਰਿ"-ਉਤਾਰਾ ਲੈਕੇ-ਸਾਂਤਿ ਸਰੋਵਰ (ਸ੍ਰੁੰਨ ਸ੍ਰੋਵਰ-ਦਸਮ ਦ੍ਵਾਰ) ਵਾ ਕਥਨ ਕੀਤੇ ਮਾਨਸਰ ਵਿਖੇ ਸਨਾਨ ਕਰੇ। (ਮਜਨ ਦੇ ਮਗਨ ਅਰਥ ਕੀਤਿਆਂ) ਅਪਣੇ ਆਪਨੂੰ ਉਥੇ ਮਗਨ ਕਰੇ ਵਾ ਲਿਵ ਲਗਾਵੇ-ਅਜਪਾ ਜਾਪ ਜਪਦਿਆਂ ਹੋਯਾਂ, (ਤਾਂ) ਅਨੁਭੈ (ਅਨੁਭਵੀ ਅਵਸਥਾ) ਦਾ ਅਭ੍ਯਾਸੀ ਬਣ ਜਾਈਦਾ ਹੈ ॥

**ਨਿਝਰ ਅਪਾਰ ਧਾਰ ਬਰਖਾ ਅਕਾਸ਼ ਬਾਸ,**
**ਜਗ ਮਗ ਜੋਤਿ ਅਨਹਦ ਅਬਿਨਾਸੀ ਹੈ ॥**

ਅਰਥ-ਜਦ ਕਿ ਇਕ ਰਸ ਅਪਾਰ ਧਾਰਾ(ਨਾਮ ਅੰਮ੍ਰਿਤ ਵਾ ਪ੍ਰੇਮ ਰਸਦੀ) ਬਰਸਨ ਲਗ ਪਿਆ ਕਰਦੀਹੈ,ਤੇ ਗੁਰਮੁਖ(ਪ੍ਰਾਣ ਪਿੰਡ ਰੂਪ ਧਰਤੀ ਦੇ ਨਿਵਾਸਨੂੰ ਤਯਾਗਕੇ) ਅਕਾਸ (ਬ੍ਰਹਮਾਂਡੀ ਮੰਡਲਾਂ ਦਾ) ਬਾਸੀ ਹੋ ਜਾਂਦਾ ਹੈ-ਅਥ੍ਵਾ ਇਸਸਰੀਰ ਵਾ ਇਸ ਲੋਕ ਦੀਆਂ ਬਾਸਨਾਂ ਨੂੰ ਤਯਾਗਕੇ ਪਰਲੋਕ ਸੰਬੰਧੀ (ਪਰਮਾਤਮਾ

ਪ੍ਰਾਯਣੀ) ਬਾਸਨਾਂ (ਉਤਕੰਠਾ) ਵਾਲਾ ਬਣ ਜਾਯਾ ਕਰਦਾ ਹੈ, ਜਿੱਥੇ ਕਿ ਰੱਬੀ ਪ੍ਰਕਾਸ਼ ਦੀ ਜੋਤ ਜਗ ਮਗ ਕਰਦੀ ਰਹਿੰਦੀ ਹੈ, ਅਤੇ ਅਗੰਮੀ ਵਿਬਜ ਧੁਨੀ ਦਾ 'ਅਬਿਨਾਸੀ'-ਇਕ ਰਸ ਨਾਦ ਹੁੰਦਾ ਰਹਿੰਦਾ ਹੈ ॥

**ਆਤਮ ਅਵੇਸ਼ ਪਰਮਾਤਮ ਪ੍ਰਵੇਸ਼ ਹੈ,**
**ਅਧ੍ਯਾਤਮ ਗ੍ਯਾਨ ਧ੍ਯਾਨ ਰਿਧਿ ਸਿਧਿ ਨਿਧਿ ਦਾਸੀ ਹੈ ॥**

ਅਰਥ-ਜਿਸਦੇ ਸਹਾਰੇ (ਪਹਿਲੇ) ਆਪੇ ਵਿਚ ਆਵੇਸ਼ (ਸਮਾਈ) ਪਾਕੇ ਭਾਵ--ਨਿਜ ਭਾਵ ਵਿਖੇ ਲਿਵ ਲਗੌਂਦਾ ਲਗੌਂਦਾ ਪਰਮਾਤਮਾ ਵਿਖੇ ਪ੍ਰਵੇਸ਼ ਪਾ ਜਾਯਾ (ਅਭੇਦ ਹੋ ਜਾਯਾ) ਕਰਦਾ ਹੈ। ਇਸੇ ਨੂੰ ਹੀ ਆਤਮਾ ਨੂੰ ਆਸ਼੍ਰੈ ਕਰਣਵਾਲਾ ਅਧ੍ਯਾਤਮ ਗ੍ਯਾਨ ਕਹਿੰਦੇ ਹਨ, ਅਰੁ ਇਸਦੇ ਧ੍ਯਾਨ (ਅਨਭਉ) ਵਿਚ ਜ੍ਯੋਂਕਾ ਤ੍ਯੋਂ ਆ ਜਾਣ ਕਰਕੇ ਸਮੂਹ ਰਿਧੀਆਂ ਸਿਧੀਆਂ ਅਰੁ ਨਿਧੀਆਂ ਗੋੱਲੀਆਂ ਬਣ ਜਾਯਾ ਕਰਦੀਆਂ ਹਨ ॥

**ਜੀਵਨ ਮੁਕਤ ਜਗ ਜੀਵਨ ਜੁਗਤਿ ਜਾਨੀ,**
**ਸਲਿਲ ਕਮਲ ਗਤਿ ਮਾਯਾ ਮੈ ਉਦਾਸੀ ਹੈ ॥੨੪੯॥**

ਅਰਥ-ਸੋ ਜਿਨਾਂ ਐਸਿਆਂ ਗੁਰਮੁਖਾਂ ਨੇ 'ਜਗ ਜੀਵਨ'-ਪ੍ਰਮਾਤਮਾ ਨਾਲ (ਇਉਂ ਜੁੜਨ ਦੀ) ਜੁਗਤੀ ਜਾਨੀ (ਜਾਣ ਲਈ) ਹੈ, ਉਹ ਜੀਉਂਦੇ ਜੀ ਹੀ ਸਮੂਹ ਬੰਧਨਾਂ ਤੋਂ ਖਲਾਸ ਹੋਕੇ ਮਾਯਾ (ਸੰਸਾਰੀ ਕਾਰ ਵਿਹਾਰ) ਵਿਚ ਵਰਤਦੇ ਭੀ ਜਲ ਕਮਲ ਵਾਕੂੰ 'ਉਦਾਸੀ'-ਅਲੇਪ ਰਿਹਾ ਕਰਦੇ ਹਨ ॥ ੨੪੯ ॥

ਵੀਚਾਰ:-

ਇਸ ਸਰੀਰ ਨੂੰ ਸੰਤਾਂ ਦੀ ਪ੍ਰੀਭਾਖਾ ਵਿਚ 'ਘਟ' ਸ਼ਬਦ ਨਾਲ ਹੀ ਬਹੁਤ ਕਰਕੇ ਉਚਾਰ੍ਯਾ ਜਾਂਦਾ ਹੈ, ਕ੍ਯੋਂਕਿ ਇਸਦੀ ਬਨੌਟ ਬਿਲਕੁਲ ਘੜੇ ਦੀ ਸ਼ਕਲ ਤੇ ਹੀ ਘੜੀ ਗਈ ਹੈ, ਜਿਹਾ ਕਿ ਇਕ ਸੇਧ ਵਿਚ ਖੜਿਆਂ ਹੋਕੇ-ਬਾਹਵਾਂ ਨੂੰ ਸਰੀਰ ਦੇ ਨਾਲ ਹੀ ਅਪਣੇ ਪਾਸਿਆਂ ਵੱਲ ਕੀਤਿਆਂ ਪਤਾ ਲਗੇਗਾ ਕਿ ਗਰਦਨ ਤੋਂ ਲੈਕੇ ਧੜ ਪ੍ਰਯੰਤ ਸਰੀਰ ਦਾ ਆਕਾਰ ਜ੍ਯੋਂਕਾ ਤ੍ਯੋਂ ਇਕ ਘੜੇ ਵਾ ਮੱਟ ਸਮਾਨ ਹੈ-ਇਉਂ ਇਹ ਪਿੰਡੀ ਮੰਡਲਾਂ ਨਾਲ ਸੰਬੰਧ ਰਖਦਾ ਹੋਯਾ ਪ੍ਰਾਣ ਪਿੰਡ ਰੂਪ ਹੇਠਲਾ ਘਟ ਹੁੰਦਾ ਹੈ। ਅਤੇ ਇਵੇਂ ਹੀ ਗਰਦਨ ਤੋਂ ਲੈਕੇ ਸਿਰ ਦੇ ਸਮੂਹ ਗੋਲਾ ਕਾਰ ਸਮੇਤ ਜੋ ਸ਼ਰੀਰ ਦਾ ਭਾਗ ਹੈ, ਉਹ ਉਪਰਲਾ ਘਟ ਹੈ। ਜਿਸ ਵਿਚ ਬ੍ਰਹਮੰਡੀ ਮੰਡਲਾਂ ਦੇ ਕੇਂਦ੍ਰੀ ਸਥਾਨ ਰੂਪ ਊਰਧ ਚਕ੍ਰ ਹਨ। ਸੋ ਇਸ 'ਅਵਿਘਟ' ਰੂਪੀ ਉਲਟੇ ਘਟ ਵਿਖੇ ਇਸਥਿਤੀ ਕਰਕੇ ਮਗਨ ਹੋਵੇ-ਐਸਾ ਭਾਵ ਹੈ ॥

'ਅਜਪਾ ਜਾਪ' = ਦੀ ਵ੍ਯਾਖ੍ਯਾ ਕਈਆਂ ਢੰਗਾਂ ਨਾਲ ਵਿਦ੍ਵਾਨ ਕਰਦੇਹਨ ਪ੍ਰੰਤੂ ਇਥੇ ਸ੍ਵਾਸ ਪ੍ਰਸ੍ਵਾਸ ਦ੍ਵਾਰੇ ਲੋਮ ਪ੍ਰਤਿਲੋਮ ਰੂਪਾ ਨਾਮ ਅਭ੍ਯਾਸ ਤੋਂ ਹੀ ਭਾਵ ਹੈ ਤੇ ਅਸਲ ਮਰਮ ਹੈ ਹੀ ਇਸੇ ਵਿਖੇ ॥-॥

ਐਸੀ ਮਹਾਂਨ ਪ੍ਰਤਾਪੀ ਦਸ਼ਾ ਪ੍ਰਾਪਤ ਸਤਿਗੁਰਾਂ ਦੇ ਚਰਣਕਮਲਾਂ ਦੀ ਸ਼ਰਣ

ਵਿਖੇ ਹੀ ਹੁੰਦੀ ਹੈ, ਮੁੜ ਅਪਣੇ ਲਖਸ਼ ਉਪਰ ਕਥਨ ਕਰਦੇ ਹਨ:-

**ਚਰਣ ਕਮਲ ਸਰਣਿ ਗੁਰ ਕੰਚਨ ਭਏ ਮਨੂਰ,**
**ਕੰਚਨ ਪਾਰਸ ਭਏ ਪਾਰਸ ਪਰਸਿਕੈ ॥**

ਅਰਥ-ਗੁਰੂ ਮਹਾਰਾਜ ਦਿਆਂ ਚਰਣ ਕਮਲਾਂ ਦੀ ਸਰਣਿ ਵਿਚ ਆਯਾਂ ਮਨੂਰ ਵਾਕੂੰ ਅੰਦਰ ਦੇ ਜੰਗਾਲ ਪਾਪੇ ਵਾ ਵਿਕਾਰਾਂ ਕਰਕੇ ਮਲੀਨ(ਮੈਲੇ) ਮਨਵਾਲੇ (ਊਣਤਾਈਆਂ ਭਰੇ ਚਿੱਤ) ਸੁਵਰਣ ਵਤ ਤੇਜਸ੍ਵੀ (ਸ਼ੁੱਧ) ਭਾਵ ਦੀ ਪ੍ਰਾਪਤੀ ਵਾਲੇ (ਉਤਮ ਪੁਰਖ) ਬਣ ਜਾਂਦੇ ਹਨ, ਤੇ ਉਹੀ ਉਤਮ ਪੁਰਖ ਸਤਿਗੁਰਾਂ ਦੇ ਉਪਦੇਸ਼ ਨੂੰ ਕਮਾ ਕੇ ਪਾਰਸ ਸਰੂਪ ਸਤਿਗੁਰਾਂ ਦੀ ਦ੍ਰਿਸ਼ਟੀ ਵਿਚ ਜਚਨ ਰੂਪ ਸਪਰਸ਼ ਨੂੰ ਪ੍ਰਾਪਤ ਹੋ, ਸੁਵਰਣ ਭਾਵੋਂ (ਸਿੱਖੀ ਦੇ ਦਰਜਿਓਂ) ਸਾਖਸ਼ਾਤ ਪਾਰਸ ਹੀ ਬਣ ਜਾਯਾ ਕਰਦੇ ਹਨ-ਅਰਥਾਤ ਗੁਰੂ ਮਹਾਰਾਜ ਦੀ ਕਲਾ ਨੂੰ ਅੰਦਰ ਲੈਕੇ ਉਪਦੇਸ਼੍ਟਾ ਸਰੂਪ ਹੋ ਵਰਤਦੇ ਹਨ ॥

**ਬਾਇਸ ਭਏ ਹੈ ਹੰਸ ਹੰਸ ਤੇ ਪਰਮ ਹੰਸ,**
**ਚਰਣ ਕਮਲ ਚਰਣਾਮ੍ਰਿਤ ਸੁ ਰਸਕੈ ॥**

ਅਰਥ-ਯਾ ਐਉਂ ਆਖੋ ਕਿ ਚਰਣ ਕਮਲਾਂ ਦੇ ਚਰਣਾਮ੍ਰਿਤ ਦੇ ਸ੍ਰੇਸ਼੍ਟ ਰਸ ਨੂੰ ਪਾਨ ਕਰਕੇ ਵਿਖ੍ਯ ਰੂਪ ਮਲ ਭੋਜੀ ਬਾਯਸ (ਕਾਂ, ਹੰਸ-ਬਿਬੇਕੀ) ਤੇ ਹੰਸ ਤੋਂ ਫੇਰ ਪਰਮ ਹੰਸ (ਪਰਮ ਬਿਬੇਕੀ) ਬਣ ਜਾਂਦੇ ਹਨ ॥

**ਸੇਂਬਲ ਸਫਲ ਫਲ ਸਕਲ ਸੁਬਾਸ ਬਾਂਸ,**
**ਸੂਕਰੀ ਸੈਂ ਕਾਮਧੇਨੁ ਕਰੁਣਾ ਬਰਸਕੈ ॥**

ਅਰਥ-ਅਥ੍ਵਾ-ਸਤਿਗੁਰਾਂ ਦੀ ਕ੍ਰਿਪਾ ਦ੍ਵਾਰਾ ਵਰੋਸਾਏ ਜਾਣ ਕਰਕੇ ਸਿੰਬਲ ਸਰੂਪੀ ਦਿਖਾਵੇ ਦੇ ਸਮੂਹ ਪ੍ਰਪੰਚ ਭਾਵੋਂ, ਫਲ ਦਾਰ(ਵਰਤੋਂ ਵਾਲੀ ਧਾਰਣਾ ਸੰਪੰਨ ਜਿੰਦਗੀ ਵਾਲੇ), ਅਤੇ ਬਾਂਸਨਾਂ ਗੁਸ੍ਹ ਵਾ ਹੰਕਾਰੀ ਸੁਭਾਵ ਵਾਨ ਵਾਂਸ ਪਣਿਓਂ ਉਹ ਨਿਰਅਭਿਮਾਨਤਾ ਵਾ ਨੰਮ੍ਰਤਾ ਰੂਪ ਸੁਗੰਧੀ ਸੰਪੰਨ ਬਣ ਜਾਂਦੇ ਹਨ । ਅਰੁ ਮਲ ਭੋਗੀ-ਸਦੀਵ ਮਲੀਨ ਰਹਣ ਹਾਰੀ ਉਨਾਂ ਦੀ ਬੁਧੀ, ਕਾਮਧੇਨੁ = ਦੂਸਰਿਆਂ ਦੇ ਕਾਰਜ ਸਾਧਨ ਹਾਰੀ ਪਰਉਪਕਾਰਣੀ ਬਣ ਜਾਯਾ ਕਰਦੀ ਹੈ ॥

**ਸ੍ਰੀ ਗੁਰ ਚਰਣ ਰਜ ਮਹਿਮਾ ਅਗਾਧ ਬੋਧ,**
**ਲੋਗ ਬੇਦ ਗ੍ਯਾਨ ਕੋਟਿ ਬਿਸਮ ਨਮਸਕੈ ॥੨੪੯॥**

ਅਰਥ-ਤਾਤਪ੍ਰਜ ਕੀਹ ਕਿ ਸਤਿਗੁਰਾਂ ਦੇ ਚਰਨਾਂ ਦੀ ਧੂਲੀ ਦੀ ਮਹਮਾਂ ਦਾ ਬੋਧ ਅਗਾਧ (ਅਥਾਹ) ਹੈ । ਉਸਨੂੰ ਕ੍ਰੋੜਾਂ ਹੀ ਲੌਕਿਕ ਬੈਦਿਕ ਗ੍ਯਾਨ ਹਰਾਨ ਹੋ ਹੋ ਕੇ ਨਮਸਕਾਰਾਂ ਕਰਦੇ ਹਨ ॥ ੨੪੯ ॥

ਉਕ੍ਤ ਮਹਮਾਂ ਨੂੰ ਹੀ ਮੁੜ ਕਥਨ ਕਰਦੇ ਕਰਦੇ, ਇਹ ਕਿਵੇਂ ਐਸ ਤਰਾਂ ਫਲਯਾ ਕਰਦੀ ਹੈ ? ਦਸਦੇ ਹਨ:-

ਕੋਟਿਨ ਕੋਟਾਨਿ ਅਸਚਰਜ ਅਸਚਰਜ ਮੈ,
ਕੋਟਿਨ ਕੋਟਾਨਿ ਬਿਸਮਾਦ ਬਿਸਮਾਦ ਹੈ ॥

ਅਰਥ–ਕ੍ਰੋੜਾਂ ਕੋਟੀਆਂ ਅਸਚਰਜ (ਇਸ ਮਹਮਾਂ ਨੂੰ ਤੱਕਦੇ ਸਾਰ) ਅਸ-ਚਰਜਮਈ (ਅਚਰਜ ਰੂਪ) ਹੀ ਹੋ ਜਾਯਾ ਕਰਦੇ ਹਨ । ਅਤੇ ਕ੍ਰੋੜਾਂ ਕੋਟੀਆਂ ਹਰਾਨੀਆਂ ਹਰਾਨਗੀ ਨੂੰ ਪ੍ਰਾਪਤ ਹੋ ਜਾਂਦੀਆਂ ਹਨ ॥

ਅਦਭੁਤ ਪਰਮਦਭੁਤ ਹੋਇ ਕੋਟਿਨ ਕੋਟਿ,
ਗਦ ਗਦ ਹੋਤ ਕੋਟਿ ਅਨਹਦ ਨਾਦ ਹੈ ॥

ਅਰਥ–ਕ੍ਰੋੜਾਂ ਕੋਟੀਆਂ ਅਨੋਖੇ ਪਨ (ਅਦਭੁਤ ਤਾਈਆਂ) ਪਰਮ ਅਨੋਖ-ਤਾਈ (ਅਲੋਕਾਰਤਾ) ਨੂੰ ਪ੍ਰਾਪਤ ਹੋ ਜਾਂਦੀਆਂ ਹਨ (ਅਰੁ ਇਸ ਮਹਮਾਂ ਦੀ–ਸੁਰ ਅਗੇ) ਕ੍ਰੋੜਾਂ ਹੀ ਅਨਹਦ ਧੁਨੀਆਂ 'ਗਦ ਗਦ'–ਪੁਲਕਿਤ (ਪ੍ਰਸੰਨ–) ਮਗਨ ਹੋ ਜਾਯਾ ਕਰਦੀਆਂ ਹਨ ॥

ਕੋਟਿਨ ਕੋਟਾਨਿ *ਉਨਮਨੀ ਗਨੀ ਜਾਤ ਨਹੀਂ,
ਕੋਟਿਨ ਕੋਟਾਨਿ ਕੋਟਿ ਸੁਨ ਮੰਡਲਾਦਿ ਹੈ ॥

ਅਰਥ–ਕ੍ਰੋੜਾਂ ਕੋਟੀਆਂ ਉਨਮਨੀ ਆਦਿ ਮੁੰਦ੍ਰਾਂ ਦੀ ਸਾਧਨਾਂ ਦੇ ਫਲ (ਇਸ ਮਹਮਾਂ ਅਗੇ) ਕੁਛ ਗਿਣਤੀ ਵਿਚ ਨਹੀਂ ਆ ਸਕਦੇ–ਭਾਵ, ਤੁੱਛ ਹਨ, ਅਰੁ ਕ੍ਰੋੜਾਂ ਕੋਟੀਆਂ ਸੁੰਨ ਮੰਡਲ ਤੋਂ ਆਦਿ ਲੈ ਧਜਾਨ ਦਿਆਂ ਕੇਂਦ੍ਰਾਂ ਵਿਖੇ ਟਿਕਨ ਦਾ ਮਹਾਤਮ (ਉਕ੍ਤ ਮਹਮਾਂ ਦੇ ਸਨਮੁਖ, ਕਿਸੇ ਲੇਖੇ ਨਹੀਂ ਆ ਸਕਦਾ) ॥

ਗੁਰਮੁਖਿ ਸ਼ਬਦਿ ਸੁਰਤਿ ਲਿਵ ਸਾਧ ਸੰਗ,
ਅੰਤ ਕੈ ਅਨੰਤ ਪ੍ਰਭੁ ਆਦਿ ਪਰਮਾਦਿ ਹੈ ॥੨੫੦॥

ਅਰਥ–ਪਰ ਇਹ ਮਹਮਾ ਸਾਧ ਸੰਗਤ ਵਿਖੇ ਗੁਰਮੁਖਤਾ ਧਾਰਕੇ ਗੁਰ ਸ਼ਬਦ ਵਿਚ ਸੁਰਤਿ ਦੀ ਲਿਵ ਲਗਾਯਾਂ ਹੀ ਪ੍ਰਾਪਤ ਹੋਯਾ ਕਰਦੀ ਹੈ, (ਅਰੁ ਇਸ ਮਹਮਾਂ ਦੇ ਸਾਖਜਾਤਕਾਰ ਪਾਇਆਂ) ਉਸ ਪ੍ਰਭੂ (ਸਰਬ ਸ਼ਕਤੀਮਾਨ) ਅੰਤਰਯਾਮੀ ਦੇ ਸਰੂਪ ਦਾ ਅਨਭਉ ਹੋਯਾ ਕਰਦਾ ਹੈ, ਜੋ ਅੰਤ ਵਜੋਂ ਤਾਂ ਅਨੰਤ ਰੂਪ ਹੈ ਤੇ ਆਦਿ ਵਜੋਂ ਪਰਮਾਦਿ (ਆਦ = ਅਰੰਭ ਰਹਤ) ਹੈ । ਭਾਵ, ਅਨਾਦੀ ਅਨੰਤ ਸਰੂਪ ਵਿਖੇ ਅੰਤਰਯਾਮੀ ਅਕਾਲ ਪੁਰਖ ਦੇ ਪ੍ਰਕਾਸ਼ ਦੀ ਪ੍ਰਾਪਤੀ ਹੋਯਾ ਕਰਦੀ ਹੈ॥੨੫੦॥

*ਪਿਛ ੨੪੭ ਵਾ ੨੪੮ ਕਬਿੱਤ ਵਿਚ ਮੁੰਦ੍ਰਾ ਸਾਧਨਾਆ ਤੇ ਚਕ੍ਰ ਅ ਦਿਕਾਂ ਦਾ ਬੇਧਨ ਕਰਨਾ ਅਧਿਕਾਰੀ ਵਾਸਤੇ ਕਰਤਬਜ ਰੂਪ ਨਿਰੂਪਣਾ ਸੀ । ਸੋ ਪ੍ਰਕ੍ਰਿਯਾ ਮਈ ਸਾਧਨਾਂ ਸਾਧਕ ਦੇ ਅਭਜਾਸ ਖਾਤਰ ਦੱਸੀ ਸੀ । ਪ੍ਰੰਤੂ ਇਥੇ ਸਾਧਕ ਦੇ (ਸਾਧਨਾਂ ਨੂੰ ਸਾਧਕੇ) ਸਿੱਧ ਅਵਸਥਾ ਨੂੰ ਪ੍ਰਾਪਤ ਹੋ ਗਿਆਂ, ਓਨਾਂ ਸਾਧਨਾਂ ਦੀ ਕਰਤਬੱਤਾ ਦੀ ਹੁਣ ਲੋੜ ਨਹੀਂ ਰਹਿੰਦੀ । ਜੀਕੂੰ ਗੁਡੀਆਂ ਗੁਡਿਆਂ ਦੀਆਂ ਖੇਡਾਂ ਕੁਆਰੀਆਂ ਲੜਕੀਆਂ ਦੇ ਪਤੀ ਪ੍ਰਾਪਤ ਸਮੇਂ ਨਿਸ਼ਫਲ ਹੋ ਜਾਯਾ ਕਰਦੀਆਂ ਹਨ॥

ਉਕਤ ਅਭ੍ਯਾਸ ਦੀ ਪ੍ਰਾਪਤੀ ਸਿਵਾਯ ਪੂਰਣ ਅਨੁਭਵੀ ਅਵਸਥਾ ਪ੍ਰਾਪਤਹੋਣ ਦੇ,ਸਦੀਵ ਕਾਲ ਲਈ ਹੀ ਕਿਤੇ ਬੇਲੋੜੀ ਨਾਂ ਸਮਝੀ ਜਾਵੇ,ਜਿਸ ਕਰਕੇ ਮੁੜ ਸ਼ਬਦ ਅਭ੍ਯਾਸ ਦੀ ਪ੍ਰਕਿਰਯਾ ਨੂੰ ਸਪਸ਼ਟ ਕਰਕੇ ਫਲ ਪ੍ਰਯੰਤ ਨਿਰੂਪਦੇ ਹਨਃ-

**ਗੁਰਮੁਖਿ ਸ਼ਬਦ ਸੁਰਤਿ ਲਿਵ ਸਾਧ ਸੰਗਿ,**
**ਉਲਟਿ ਪਵਨ ਮਨ ਮੀਨ ਕੀ ਚਪਲ ਹੈ ॥**

ਅਰਥ-ਸਾਧ ਸੰਗਤ ਵਿਖੇ ਗੁਰਮੁਖਤਾ ਪ੍ਰਾਪਤ ਪੁਰਖ (ਗੁਰਮੁਖ) (ਨਦੀ ਅੰਦਰ ਜਲ ਧਾਰਾ ਦੇ ਸਹਾਰੇ ਚੰਚਲ ਮੱਛ ਦੀ ਆਓ ਜਾਈ ਸਮਾਨ) ਮਨ ਨੂੰ ਪਵਣ (ਪ੍ਰਾਣਾਂ) ਦੀ ਗਤੀ (ਬਾਹਰ ਜਾਣ) ਆਗਤੀ (ਅੰਦਰ ਔਣ)ਅਨੁਸਾਰ ਉਲਟੌਂਦਿਆਂ ਪਲਟੌਂਦਿਆਂ ਸ਼ਬਦ ਵਿਖੇ ਸੁਰਤ ਦੀ ਲਿਵ (ਤਾਰ) ਸਾਧੇ ॥ ਤਾਂ

**ਸੋਹੰਸੋ ਅਜਪਾ ਜਾਪ ਚੀਨੀਅਤਿ ਆਪਾ ਆਪ,**
**ਉਨਮਨੀ ਜੋਤਿਕੋ ਉਦੋਤ ਹੁਇ ਪ੍ਰਬਲ ਹੈ ॥**

ਅਰਥ-ਸੋਹੰ ਸੋਹੰ (ਪਰਤ ਸਰਤ) ਅਜਪ ਰੂਪ ਜਪ ਜਾਪਦਿਆਂ ਆਪ (ਸ੍ਵਯੰ ਸਰੂਪੀ) ਆਪੇ ਦੀ ਪਛਾਣ ਹੋ ਔਂਦੀ ਹੈ, ਜਦਕਿ 'ਉਨਮਨੀ'-ਮਨ ਦੀ ਮਨੀ ਊਨ ਹੋਣ ਕਾਰਣ,ਚੈਤੰਨਯ ਜਯੋਤੀ'ਪ੍ਰਬਲ'ਹੋਕੇ-ਜੋਰ ਮਾਰਕੇ(ਬਜਰ ਕਿਵਾੜ ਭੇਦਨ ਕਰਦੀ ਹੋਈ) ਵਾ ਅਪਨੇ ਪੂਰਣ ਬੇਗ ਨਾਲ 'ਉਦੋਤ ਹੁਇ ਹੈ'-ਪ੍ਰਗਟ ਹੋ ਆਯਾ ਕਰਦੀ ਹੈ ॥

**ਅਨਹਦਿ ਨਾਦਿ ਬਿਸਮਾਦਿ ਰੁਨ ਝੁਨਿ ਸੁਨਿ,**
**ਨਿਝਰ ਝਰਨਿ ਬਰਖਾ ਅੰਮ੍ਰਿਤ ਜਲ ਹੈ ॥**

ਅਰਥ-(ਅਰੁ ਨਾਲ ਹੀ ਫੇਰ) ਹਰਾਨ ਕਰਣ ਹਾਰੀ ਅਨਹਦ ਧੁਨੀ ਦੀ ਰਿਮ ਝਿਮ ਰਿਮ ਝਿਮ ਕਾਰਿਣੀ ਅੰਮ੍ਰਿਤ ਜਲ ਦੀ ਨਿਰੰਤ੍ਰ (ਲਗਾਤਾਰ) ਬਰਸਦੀ ਬਰਖਾ ਦੀ ਆਵਾਜ ਸੁਣਨ ਵਿਖੇ ਆਯਾ ਕਰਦੀ ਹੈ ॥

**ਅਨਭੈ ਅਭ੍ਯਾਸ ਕੋ ਪ੍ਰਗਾਸ ਅਸਚਰਜ ਮੈ,**
**ਬਿਸਮ ਬਿਸ੍ਵਾਸ ਬਾਸ ਬ੍ਰਹਮ ਸਥਲ ਹੈ ॥੨੫੧॥**

ਅਰਥ-ਇਸ ਪ੍ਰਕਾਰ ਅਭ੍ਯਾਸ ਨੂੰ ਸਾਧਦਿਆਂ ਅਚਰਜਮਈ ਅਨੁਭਵ ਦਾ ਪ੍ਰਗਾਸ (ਚਾਨਣਾਂ) ਪ੍ਰਗਟ ਹੋਣਾ ਹੋਯਾ ਕਰਦਾ ਹੈ। (ਅਰੁ ਇਸੇ ਅਨੁਭਵੀਅਵਸਥਾ ਦੇ) 'ਬ੍ਰਹਮ ਸਥਲ ਬਾਸ' ਬ੍ਰਹਮ ਦੀ ਠੌਰ (ਬ੍ਰਹਮ ਪੁਰੀ = ਸੱਚ ਖੰਡ) ਵਿਖੇ ਨਿਵਾਸ ਪ੍ਰਾਪਤ ਹੋਣ ਦਾ ਅਪੂਰਬ ਬਿਸ੍ਵਾਸ (ਦ੍ਰਿੜ੍ਹ ਨਿਸਚਾ) (ਉਸਨੂੰ ਦੱਬ ਜਾਯਾ ਕਰਦਾ ਹੈ) ॥ ੨੫੧ ॥

ਸਿੱਟੇ ਤੇ ਪੁਜ ਸ੍ਰੋਤਿਆਂ ਨੂੰ ਹੁਣ ਗੁਰਮੁਖਤਾ ਧਾਰਣ ਦੀ ਸਾਖਯਾਤ ਪ੍ਰੇਰਣਾਂ ਕਰਦੇ ਹਨਃ-

**ਦ੍ਰਿਸ਼ਟਿ ਦਰਸ ਸਮ ਦਰਸ਼ ਧ੍ਯਾਨ ਧਾਰਿ,**

ਦੁਬਿਧਾ ਨਿਵਾਰਿ ਏਕ ਟੇਕ ਗਹਿ ਲੀਜੀਐ ॥

ਅਰਥ—(ਤਾਂਤੇ ਪਜਾਰੇ ਸ੍ਰੋਤਾ ਜਨੋਂ !) ਦ੍ਰਿਸ਼ਟੀ ਅੰਦਰ ਜੋ ਭੀ ਦਰਸ(ਦਿਖਾਈ ਦਿੰਦਾ) ਹੈ, ਓਸਨੂੰ 'ਸਮ'—ਸਮ ਸਰੂਪੀ ਬ੍ਰਹਮ ਹੀ ਦੇਖਦੇ ਹੋਏ, ਇਸੇ ਧਜਾਨ ਨੂੰ ਧਾਰੀ ਰਖਦਿਆਂ ਦ੍ਵੈਤ ਭਾਵ (ਵਾ ਸੰਸੇ ਅੰਦੇਸੇ) ਦੂਰ ਕਰ ਦਿਓ, ਅਰੁ ਇਕ ਮਾਤ੍ਰ (ਅ.ਕਾਲ ਪੁਰਖੀ) ਟੇਕ (ਆਸਰਾ) ਹੀ ਗ੍ਰਹਣ ਕਰ ਲਵੋ ॥

ਸ਼ਬਦ ਸੁਰਤਿ ਲਿਵ ਅਸਤੁਤਿ ਨਿੰਦਾ ਛਾਡਿ,
ਅਕਥ ਕਥਾ ਬੀਚਾਰ ਮੋਨ ਬ੍ਰਤ ਕੀਜੀਐ ॥

ਅਰਥ—(ਐਸਾ ਨਾਂ ਹੋ ਸਕੇ ਤਾਂ) ਸ਼ਬਦ ਵਿਖੇ ਸੁਰਤ ਦੀ ਲਿਵ ਲਗਾਕੇ ਉਸਤਤ ਨਿੰਦਾ (ਭਲੇ ਬੁਰੇ ਆਖਣ ਦੀ ਵਾਦੀ) ਨੂੰ ਛੱਡ ਦਿਓ। ਅਰਥਾਤ 'ਅਕਥ ਕਥਾ'—ਨਾਂ ਕਥਨ ਕੀਤੇ ਜਾ ਸਕਨ ਵਾਲੇ ਅਜਪਾ ਜਾਪ ਰੂਪ ਅਭਜਾਸ ਵਿਚ 'ਬੀਚਾਰ'—ਵਿਚਰਦਿਆਂ (ਵਰਤਦਿਆਂ) ਹੋਯਾਂ 'ਮੋਨ ਬ੍ਰਤ'—ਚੁੱਪ ਦੀ ਪ੍ਰਤਿਗਜ਼ਾ ਕਰ ਲਵੋ—ਭਾਵ, ਬਜਰਥ ਬਕਵਾਦ ਨੂੰ ਮੂਲੋਂ ਹੀ ਤਜਾਗ ਦਿਓ ॥

ਜਗ ਜੀਵਨ ਮੈ ਜਗ, ਜਗ ਜਗ ਜੀਵਨ ਕੈ,
ਜਾਨੀਐ, ਜੀਵਨ ਮੂਲ ਜੁਗ ਜੁਗ ਜੀਜੀਐ ॥

ਅਰਥ—(ਇਸ ਪ੍ਰਕਾਰ ਦੀ ਧਾਰਣਾਂ ਕਰਕੇ)'ਜਗ ਜੀਵਨ ਮੈ'—ਪਰਮਾਤਮਾ ਮਈ(ਬ੍ਰਹਮ ਸਰੂਪ ਹੀ)ਜਗਤ ਨੂੰ,ਅਰੁ ਜਗਤ ਰੂਪ ਹੋਯਾ'ਜਗ ਜੀਵਨ'—ਪਰਮਾਤਮਾਂ ਨੂੰ ਜਾਣ ਲਵੋਗੇ-ਭਾਵ,ਜਥਾਰਥ ਬ੍ਰਹਮ ਗਜਾਨ ਨੂੰ ਪ੍ਰਾਪਤ ਹੋ ਜਾਓਗੇ, ਤੇ ਇਉਂ 'ਜੀਵਨ ਮੂਲ'—ਜਿੰਦਗੀ ਦੇ ਤੱਤ (ਪਰਮ ਤੱਤ) ਪਰਮਾਰਥ ਨੂੰ ਪ੍ਰਾਪਤ ਹੋਕੇ, ਜੁਗਾਂ ਜੁਗਾਂਤਰਾਂ ਪ੍ਰਯੰਤ ਜੀਉਨ ਹਾਰੇ (ਅਬਿਨਾਸੀ ਪਦ ਪ੍ਰਾਪਤ ਤੁਸੀਂ) ਬਣ ਜਾਓਗੇ ॥

ਏਕ ਹੀ ਅਨੇਕ ਅਉ ਅਨੇਕ ਏਕ ਸਰਬ ਮੈ,
ਬ੍ਰਹਮ ਬਿਬੇਕ ਟੇਕ ਪ੍ਰੇਮ ਰਸ ਪੀਜੀਐ ॥ ੨੫੨ ॥

ਅਰਥ—(ਸੋ) ਇਕ ਅਕਾਲੀ ਸੱਤਾ ਹੀ ਅਨੇਕ ਰੂਪ ਹੋਈ ਹੋਈ ਅਤੇ ਅਨੇਕਾਂ ਵਿਖੇ ਉਹੀ ਇਕ 'ਸਰਬ ਮੈ' ਸਰਬ ਸਰੂਪੀ ਬਣੀ ਹੋਈ ਦੇ 'ਬ੍ਰਹਮ ਬਿਬੇਕ'—ਬ੍ਰਹਮ ਗਜਾਨ ਦੀ ਟੇਕ ਧਾਰਕੇ (ਐਸੀ ਦ੍ਰਿੜ੍ਹ ਨਿਸਚੇ ਮਈ ਇਸਥਿਤੀ ਨੂੰ ਸਾਧਕੇ) ਪ੍ਰੇਮ ਰਸ (ਬ੍ਰਹਮ ਸਾਖਜ਼ਾਤਕਾਰ ਤੋਂ ਪ੍ਰਾਪਤ ਹੋਣ ਹਾਰੇ ਪਰਮਾਨੰਦ) ਨੂੰ ਪਾਨ ਕਰੋ ॥ ੨੫੨ ॥

ਇ। ਪ੍ਰੇਮ ਰਸ ਦਾ ਮਰਮ ਅਨੰਤ ਵਾਰ ਕਹਣੇ ਸੁਨੌਣ ਦਾ ਜਤਨ ਕੀਤਜਾਂ ਭੀ ਪੂਰਾ ਰ ਸਮਝ ਨਹੀਂ ਹੀ ਆ ਸਕਦਾ, ਕਜੋਂਕਿ ਗੁਰਸਿੱਖ ਸਜੇ ਬਿਨਾਂ ਇਹ ਅਵਾਂਛਤ ਪ੍ਰਾਪਤ ਹੋ ਹੀ ਨਹੀਂ ਸਕਦਾ:-

ਅਬਿਗੀਤਿ ਗਤਿ ਕਤ ਆਵਤ ਅੰਤਰ ਗਤਿ,
ਅਕਥ ਕਥਾ ਸੁ ਕਹਿ ਕੈਸੇ ਕੈ ਸੁਨਾਈਐ ॥

ਅਰਥ-(ਇਹ ਪ੍ਰੇਮ ਰਸ) ਅਥਜਕ੍ਰ ਗਤੀ ਵਾਲਾ ਹੈ-ਅਰਥਾਤ ਇਸ ਦੀ ਗਤੀ (ਗਜਾਨ ਯਾ ਦਸ਼ਾ) ਨਹੀਂ ਨਿਰੂਪੀ ਜਾ ਸਕਦੀ, ਇਸੇ ਕਰਕੇ ਹੀ ਇਸ ਦੀ ਕਥਾ ਅਕਥ (ਅਕਹਿ) ਰੂਪ ਕਹੀ ਜਾਂਦੀ ਹੈ। ਸੋ ਕਿਸ ਪ੍ਰਕਾਰ ਉਸਨੂੰ ਇਸ ਮਾਂਸ ਰਸਨਾ ਦ੍ਵਾਰਾ ਆਖਕੇ ਸੁਨਾਈਏ ?

**ਅਲਖ ਅਪਾਰ ਕਿਧੌ ਪਾਈਅਤਿ ਪਾਰ ਕੈਸੇ,**
**ਦਰਸ ਅਦਰਸ ਕੋ ਕੈਸੇ ਕੈ ਦਿਖਾਈਐ ॥**

ਅਰਥ-"ਕਿਧੌ"-ਅਥ੍ਵਾ ਜਿਸਦਾ ਲਖਨਾਂ ਅਲਖ ਰੂਪ ਹੈ ਅਤੇ ਨਹੀਂ ਪਾਇਆ ਜਾ ਸਕਦਾ ਜਿਸਦਾ ਪਾਰਾ ਵਾਰ, ਅਪਾਰ ਹੋਣ ਕਰਕੇ ਕਿਸਤਰਾਂ ਉਸਦਾ ਪਾਰ ਪਾਯਾ ਜਾਵੇ,ਅਰਥਾਤ ਕੀਕੂੰ ਦਸਜਾ ਜਾ ਸਕੇਕਿ ਅਮੁਕੀ ਅਵਸਥਾ ਵਿਖੇ ਉਹ ਐਹੋ ਜੇਹਾ ਹੈ, ਤਥਾ ਕਿਸ ਪ੍ਰਕਾਰ ਉਸਦੇ ਇਨਾਂ ਨੇਤ੍ਰਾਂ ਆਦਿ ਕਰਕੇ ਨਾਂ ਦੇਖਜਾ ਜਾ ਸਕਨ ਹਾਰੇ ਅਦਰਸ ਰੂਪ ਦਰਸ਼ਨ ਨੂੰ ਦਿਖਾਲਿਆ ਜਾ ਸਕੇ ?

**ਅਗਮ ਅਗੋਚਰ ਅਗਹੁ ਗਹੀਐ ਧੌ ਕੈਸੇ,**
**ਨਿਰਲੰਬ ਕਉ ਨ ਅਵਿਲੰਬ ਠਹਿਰਾਈਐ ॥**

ਅਰਥ-"ਧੌ"-ਐਸਾ ਹੀ ਫੇਰ ਜੋ ਅਗਮ (ਗਜਾਨ ਦੀ ਗੰਮਤਾ ਵਿਚ ਨਹੀਂ ਆ ਸਕਦਾ) ਹੈ, ਅਰੁ ਅਗੋਚਰ = ਇੰਦ੍ਰੀਆਂ ਦਾ ਅਵਿਖ੍ਯ ਹੈ, ਭਾਵ-ਮਨ ਇੰਦ੍ਰੀਆਂ ਦੇ ਘੇਰੇ ਵਿਚ ਨਹੀਂ ਆ ਸਕਦਾ,ਉਸ "ਅਗਹੁ" = ਅਗ੍ਰਾਹਜ (ਗ੍ਰਹਣ ਕਰਣੇ ਅਜੋਗ-ਪਕੜ ਵਿਚ ਔਣੋਂ ਪਰਬਾਹਰੇ) ਸਰੂਪ ਨੂੰ ਕਿਸ ਭਾਂਤ ਗ੍ਰਹਣ ਕਰ ਸਕੀਏ,ਤੇ ਕਿਸਤਰਾਂ ਉਸ'ਨਿਰਾਲੰਬ'ਨਿਰ ਸਹਾਰੇ ਸਰੂਪ ਦਾ ਕੋਈ ਆਲੰਬ = ਸਹਾਰਾ (ਸਾਧਨ ਰੂਪ) ਠਹਿਰਾਈਏ (ਨਿਸਚੇ ਕਰੀਏ) ਕਲਪੀਏ ?

**ਗੁਰਮੁਖਿ ਸੰਧਿ ਮਿਲੈ ਸੋਈ ਜਾਨੈ ਜਾਮੈ ਬੀਤੈ,**
**ਬਿਸਮ ਬਿਦੇਹ ਜਲ ਬੂੰਦ ਹੁਇ ਸਮਾਈਐ ॥ ੨੫੩ ॥**

ਅਰਥ-ਗੁਰਮੁਖੀ ਭਾਵ ਵਿਚ ਆਣ ਕਰਕੇ ਗੁਰੂ ਸਿੱਖ ਭਾਵ ਵਾਲੀ ਸੰਧੀ ਮਿਲਜਾਂ ਜਿਸ ਗੁਰਮੁੱਖ ਅੰਦਰ ਇਹ "ਬੀਤੈ"-ਵਰਤ ਪਵੇ, ਕੇਵਲ ਓਹੀ ਮਾਤ੍ਰ ਹੀ ਜਾਣ ਸਕਦਾ ਹੈ, ਅਰੁ ਜਾਣਕੇ ਬਿਸਮ (ਅਚਰਜ ਵਿਚ ਮਗਨ) ਹੋ ਐਸਾ ਦੇਹੋਂ ਬਿਦੇਹ (ਦੇਹਾਦਿਕਾਂ ਦੀ ਸੁਧ ਰਹਤ) ਹੋ ਜਾਂਦਾ ਹੈ, ਜੈਸਾ ਕਿ ਬੂੰਦ ਅਪਣੇ ਜਲ ਭੰਡਾਰ ਵਿਚ ਸਮਾ ਜਾਂਦੀ-ਅਭੇਦ ਹੋ ਜਾਯਾ ਕਰਦੀ ਹੈ। ਭਾਵ, ਉਹ ਆਪਣੋਂ ਪਾਰ ਹੋ ਵਾਹਗੁਰੂ ਵਿਚ ਸਮਾ ਅਭੇਦ ਹੋ ਜਾਯਾ ਕਰਦਾ ਹੈ ॥ ੨੫੩ ॥

ਇਸ ਵਿਖੇ ਕਾਰਣ ਦੱਸਦੇ ਹਨ:-

**ਗੁਰਮੁਖਿ ਸ਼ਬਦ ਸੁਰਤਿ ਸਾਧ ਸੰਗਿ ਮਿਲਿ,**
**ਪੂਰਣ ਬ੍ਰਹਮ ਪ੍ਰੇਮ ਭਗਤਿ ਬਿਬੇਕ ਹੈ ॥**

ਅਰਥ-ਗੁਰੂ ਮਹਾਰਾਜ ਦੀ ਸਾਧ ਸੰਗਤ (ਸਤਸੰਗ) ਵਿਖੇ ਮਿਲ ਗੁਰਮੁਖ

ਸਜਦਿਆਂ ਸਾਰ (ਮਨੁੱਖ) ਸ਼ਬਦ ਦੀ ਸੁਰਤਿ (ਸੋਝੀ) ਨੂੰ ਪ੍ਰਾਪਤ ਹੋਯਾ ਕਰਦਾ ਹੈ, ਤੇ ਏਸੇ ਕਰਕੇ ਹੀ ਉਹ ਪੂਰਨ ਬ੍ਰਹਮ (ਪਰਮਾਤਮਾ) ਦੀ ਪ੍ਰੇਮਾ ਭਗਤੀ ਦਾ ਭੀ ਬਿਬੇਕ ਪਾਯਾ ਕਰਦਾ ਹੈ ॥

ਰੂਪ ਕੈ ਅਨੂਪ ਰੂਪ ਅਤਿ ਅਸਚਰਜ ਮੈ,
ਦ੍ਰਿਸ਼ਟਿ ਦਰਸ ਲਿਵ ਟਰਤ ਨ ਟੇਕ ਹੈ ॥

ਅਰਥ–ਉਸਦੀ "ਦ੍ਰਿਸ਼ਟੀ" (ਧਯਾਨ) ਦੀ ਲਿਵ "ਦਰਸ"–ਦਰਸ਼ਨ ਯੋਗਯ ਅਤਯੰਤ ਅਸਚਰਜ ਮਈ ਅਨੂਪਮ ਰੂਪ ਸਰੂਪ ਦੀ ਟੇਕ ਦੇ ਕਾਰਣ ਟਲਿਆ ਨਹੀਂ ਕਰਦੀ ਹੈ। ਭਾਵ–ਉਸਦਾ ਧਯਾਨ ਸਤਿਗੁਰੂ ਅੰਤਰਯਾਮੀ ਦੇ ਦਿਬਯ ਸਰੂਪ ਦੇ ਦਰਸ਼ਨ ਵਿਚ ਮਗਨ ਹੋ ਪ੍ਰਪੱਕ ਹੋਯਾ ਰਹਿੰਦਾ ਹੈ ॥

ਰਾਗ ਨਾਦ ਬਾਦ ਬਿਸਮਾਦ ਕੀਰਤਨ ਸਮੈ,
ਸ਼ਬਦ ਸੁਰਤਿ ਗਯਾਨ ਗੋਸ੍ਰਿ ਅਨੇਕ ਹੈ ॥

ਅਰਥ–"ਬਿਸਮਾਦ ਕੀਰਤਨ ਸਮੈ"–ਬਿਸਮਾਦ ਭਾਵੀ (ਬੁਧੀ ਨੂੰ ਵਿਚਿਤ੍ਰਤਾ ਵਿਚ ਪੌਣ ਹਾਰੇ) ਕੀਰਤਨ ਹੁੰਦੇ ਸਮੇਂ ਹੋਰ ਸਭ ਪ੍ਰਕਾਰ ਦੇ ਰਾਗਾਂ (ਗਜ਼ਲਾਂ-ਕਾਫੀਆਂ–ਝੰਝੋਟੀਆਂ ਵਾ ਤੱਰਾਨਿਆਂ ਆਦ) ਦੀਆਂ ਨਾਦਾਂ "ਬਾਦ"–ਬਯਰਥ ਹੋ ਭਾਸਦੀਆਂ ਹਨ, ਐਸੇ ਹੀ ਅਨੇਕਾਂ ਗਯਾਨ ਗੋਸ਼੍ਰੀਆਂ, ਸ਼ਬਦ (ਅਨਹਦ) ਦੀ 'ਸੁਰਤਿ'–ਸੋਝੀ (ਮਰਮ ਦੀ ਸਮਝ) ਅਗੇ (ਬਯਰਥ) ਹਨ ॥

ਭਾਵਨੀ ਭੈ ਭਾਇ ਚਾਇ ਚਾਹ ਚਰਣਾਮ੍ਰਿਤ ਕੀ,
ਆਸ ਪ੍ਰਿਅ ਸਦੀਵ ਅੰਗ ਅੰਗ ਜ਼ਾਵਦੇਕ ਹੈ ॥੨੫੪॥

ਅਰਥ–"ਭਾਵਨੀ"–ਸ਼ਰਧਾ (ਭ੍ਰੋਸੇ) ਦੇ ਕਾਰਣ ਭੈ ਅਰੁ ਭਾਵ (ਪ੍ਰੇਮ) ਵਿਚ ਵਰਤਦਿਆਂ, ਚਾਉ ਉਮਗਿਆ ਰਹਿੰਦਾ ਹੈ, ਚਰਣਾਂ ਦੇ ਅੰਮ੍ਰਿਤ ਪਾਨ ਦਾ ਜਿਸਦੇ (ਚਿੱਤ ਵਿਖੇ), ਓਸਦੇ ਅੰਦਰ ਅੰਗ ਅੰਗ ਵਿਚ "ਜ ਵਦੇਕ"–ਜਿਥੋਂ ਪ੍ਰਯੰਤ ਭੀ ਹੋ ਸਕੇ ਇਕ ਮਾਤ੍ਰ ਪਯਾਰੇ ਪ੍ਰੀਤਮ (ਸੱਚੇ ਮਾਲਕ) ਦੀ ਹੀ ਸਦੀਵਕਾਲ (ਨਿੱਤ) ਆਸਾ (ਧੁਨ) ਲਗੀ ਰਿਹਾ ਕਰਦੀ ਹੈ (ਇਸ ਪ੍ਰਕਾਰ ਮਾਨੋ ਓਸਨੂੰ ਪ੍ਰੇਮ ਰਸ ਪ੍ਰਾਪਤ ਹੋਯਾ ਰਹਿੰਦਾ ਹੈ) ॥ ੨੫੪ ॥

ਸਤਿਗੁਰਾਂ ਦੀ ਚਰਣ ਸਰਣ ਅਰੁ ਸਤਿਸੰਗਤ ਅਗੇ ਸਮੂਹ ਸਾਧਨ ਵਾਰ ਸਿੱਟਨ ਖਾਤਰ ਅਪਣਾ ਅਨਭਉ:–

ਹੋਮ ਜਗ ਨਈਬੇਦ ਕੈ ਪੂਜਾ ਅਨੇਕ,
ਜਪ ਤਪ ਸੰਜਮ ਅਨੇਕ ਪੁੰਨ ਦਾਨ ਕੈ ॥

ਅਰਥ–ਬਿਧੀ ਬਿਧਾਨ ਪੂਰਬਕ ਦੇਵ ਪਿਤਰ ਆਦਿਦੇ ਨਿਮਿੱਤ ਅਹੂਤੀਆਂ ਦੇਣ ਰੂਪ ਹੋਮ ਭੀ "ਕੈ"–ਕਰੇ, ਜੱਗ (ਬ੍ਰਹਮ ਭੋਜ) ਰੂਪ ਭੰਡਾਰੇ ਭੀ ਚਾਹੇ ਪਿਆ ਕਰੇ, ਤਥਾ ਅਨੇਕ ਪ੍ਰਕਾਰ ਕਰਕੇ ਪੂਜਾ ਬੰਦਨ ਕਰੇ ਅਰੁ ਨਈਵੇਦ (ਮੋਹਨ ਭੋਗ)

ਆਦ ਇਸ਼੍ਰ ਦੇਵਤਾ ਤਾਈਂ ਅਰਪਣ ਕਰੇ। ਇਸੀ ਪ੍ਰਕਾਰ ਮੰਤ੍ਰ ਸਾਧਨ ਰੂਪ ਜਪ ਜਪੇ ਤਥਾ ਤਪ (ਚੰਦ੍ਰਾਯਣੀ ਬ੍ਰਤ ਵਾ ਅੰਗ ਆਦ ਦਾ ਸੁਕਾਣਾ ਕਰੇ) ਮੌਨ ਆਦ ਸਾਧਨਾਂ ਦ੍ਵਾਰੇ ਅਪਣੀ ਵਰਤਨ ਵਿਹਾਰ ਨੂੰ ਇਕ ਸਾਰ-ਮਿਤ ਮ੍ਰਯਾਦਾ ਰੂਪ ਸੰਜਮ ਵਿਖੇ ਵਰਤਾਵੇ। "ਕੈ"-ਅਥ੍ਵਾ ਪਰਬ ਆਦਿ ਸਮੇਂ ਸਿਰ ਕੀਤੇ ਜਾਣ ਹਾਰੇ ਦਾਨ ਰੂਪ ਪੁੰਨ ਤਥਾ ਨਿੱਤ ਹੀ ਉਦਾਰ ਸੁਭਾਵ ਅਧੀਨ ਅਧਿਕਾਰੀਆਂ ਨੂੰ ਲੁੜੀਂਦੇ ਪਦਾਰਥਾਂ ਦਾ ਦੇਣ ਰੂਪ ਦਾਨ ਭੀ ਅਨੇਕ ਪ੍ਰਕਾਰ ਦੇ ਕਰੇ॥

**ਜਲ ਥਲ ਗਿਰਿਤਰੁ ਤੀਰਥ ਭਵਨ ਭੂਮ,**
**ਹਿਮਾਚਲ ਧਾਰਾ ਅਗ੍ਰ ਅਰਪਣ ਪ੍ਰਾਨ ਕੈ॥**

ਅਰਥ-ਗੰਗਾ ਸਾਗਰ ਆਦਿ ਜਲਾਂ ਨੂੰ ਪਰਸਨ ਖਾਤਰ, ਅਰੁ ਮਾਰੂਥਲਾਂ ਵਾਲੀ ਧਰਤੀ ਵਿਖੇ ਸਥਿਤ ਸ੍ਰੀ ਰੰਗ ਆਦਿ ਮੰਦ੍ਰਾਂ ਦੀ ਯਾਤ੍ਰਾ ਦੇ ਨਿਮਿਤ,(ਭ੍ਰਮਨ ਕਰੇ) ਅਤੇ"ਗਿਰ"-ਗਿਰਨਾਰ ਆਦ ਪਰਬਤਾਂ ਨੂੰ ਪਰਸਨ ਤਥਾ"ਤਰੁ"-ਅਖਸਯ ਬਟ ਆਦ ਦੇ ਦਰਸਨ ਵਾਸਤੇ, ਤੇ ਇਸੀ ਪ੍ਰਕਾਰ ਪ੍ਰਯਾਗ ਰਾਜ-ਪੁਸ਼ਕਰ ਰਾਜ ਆਦਿ ਤੀਰਥਾਂ ਦੇ ਸਨਾਨ ਕਾਰਣ ਧਰਤੀ ਮੰਡਲ ਉਪਰ ਹੀ ਪਿਆ ਭੌਂਦਾ ਰਹੇ। (ਇਥੋਂ ਤਕ ਕਿ ਭਰਮਦਾ ਭਰਮਦਾ) ਅਗੇ ਹੀ ਅਗੇ(ਇਸ ਪ੍ਰਯੋਜਨ ਨੂੰ ਲੈ ਤੁਰਦਾ ਤੁਰਦਾ) ਓੜਕ ਨੂੰ ਬਰਫ ਦੇ ਪਰਬਤ ਦੀ ਹਿਮਾਂਚਲੀ ਧਾਰਾ ਵਿਖੇ ਅਪਣੇ ਪ੍ਰਾਣਾਂ ਨੂੰ ਹੀ ਅਰਪਣ ਕਰ ਦੇਵੇ॥

**ਰਾਗ ਨਾਦ ਬਾਦ ਸਾਮ ਗਤਿ ਬੇਦ ਪਾਠ ਬਹੁ,**
**ਸਹਜ ਸਮਾਧਿ ਸਾਧ ਕੋਟਿ ਜੋਗ ਧਯਾਨ ਕੈ॥**

ਅਰਥ-(ਇਸੀ ਪ੍ਰਕਾਰ ਚਾਹੇ ਕੋਈ) "ਬਾਦ"-ਬਾਜਿਆਂ ਆਦ ਦੇ ਸਾਜ ਬਾਜ ਦੀ ਸਾਜਨਾਂ ਸਾਜ ਕੇ ਰਾਗ ਨਾਦ (ਰਾਗਾਂ ਦੀਆਂ ਸੁਰਾਂ ਵਿਚ ਪਾ ਪਾ) ਭਜਨ ਬਿਸਨਪਦੇ ਗਾਯਨ ਵਿਚ ਦਿਨ ਰਾਤ ਜੁੱਟਿਆ ਰਹੇ,ਅਥ੍ਵਾ "ਸਾਮਗਤਿ"-ਸਾਂਗੀ-ਤਿਕ ਢੰਗ ਨਾਲ (ਸਾਮ ਬੇਦ ਗਾਯਨ ਦੀ ਬੇਦ ਮ੍ਰਯਾਦਾ ਅਨੁਸਾਰ) ਬਹੁਤ ਕਰਕੇ ਬੇਦ ਪਾਠ ਵਿਚ ਹੀ ਪਰਚਿਆ ਰਹੇ। ਅਥ੍ਵਾ ਕ੍ਰੋੜਾਂ ਹੀ ਜੋਗ ਸੰਬੰਧੀ ਧਯਾਨਾਂ ਨੂੰ ਧਾਰਦਾ ਹੋਯਾ ਸਹਜ ਸਮਾਧੀਆਂ ਨੂੰ ਪਿਆ ਸਾਧੇ॥

**ਚਰਣ ਸਰਣ ਗੁਰ ਸਿਖ ਸਾਧ ਸੰਗਿ ਪਰਿ,**
***ਵਾਰਿ ਡਾਰਿਓ ਨਿਗ੍ਰਹ ਹਠ ਜਤਨ ਕੋਟਾਨਿ ਕੈ॥੨੫੫॥**

---

*ਭਾਵ ਗੁਰੂ ਕੇ ਚਰਣ ਸ਼ਰਣ ਵਿਖੇ ਪ੍ਰਵਿਰਤ ਹੋ ਸਾਧ ਸੰਗਿਤ ਵਿਚ ਮਿਲਨ ਤੋਂ ਭੀ ਜੇਕਰ ਦੇਖਾ ਦੇਖੀ ਯਾ ਸੁਣੋ ਸੁਣੀ ਧਾਰਣ ਕੀਤਿਆਂ ਲੌਕਿਕ ਬੈਦਿਕ ਪ੍ਰਵਿਰਤੀਆਂ (ਰੀਤਾਂ ਰਸਮਾਂ) ਵਿਚ ਵਰਤਨ ਦਾ ਹਠ ਧਾਰੀ ਰਖੇ ਤਾਂ ਗੁਰਮੁਖਤਾ ਦਾ ਦਰਜਾ ਪ੍ਰਾਪਤ ਨਹੀਂ ਹੋਯਾ ਕਰਦਾ, ਇਸ ਲਈ ਸਭ ਸਾਧਨਾਂ ਤੋਂ ਮੁਖ੍ਯ ਦਰਜਾ ਸਤਿਸੰਗ ਅਰੁ ਸਤਿਗੁਰਾਂ ਦੀ ਉਪਦੇਸ਼ ਰੂਪ ਆਗਯਾ ਪਾਲਨ ਨੂੰ

ਅਰਥ-(ਪ੍ਰੰਤੂ) ਗੁਰੂ ਮਹਾਰਾਜ ਦੀ ਚਰਣ ਸਰਣ ਪੈਂਦਿਆਂ-ਗੁਰ ਸਿੱਖ ਸੰਧ ਸੰਗਤ ਵਿਖੇ ਮਿਲਦਿਆਂ ਇਹ(ਸਭ ਪ੍ਰਕਾਰ ਦੇ) ਨਿਗ੍ਰਹ (ਹਠ ਸਾਧਨ) ਅਰੁ ਹਠ ਭਰੇ ਜਤਨ (ਹਠ ਯੋਗ ਆਦ) ਕ੍ਰੋੜਾਂ ਹੀ ਉਨਾਂ ਤੋਂ ਵਾਰਕੇ ਸਿੱਟ ਦਿੱਤੇ ਜਾਂਦੇ ਹਨ ॥੨੫੫॥

ਹਾਂ ! ਗੁਰ ਸਿੱਖਾਂ ਦੀ ਸਾਧ ਸੰਗਤ ਅੰਦਰ ਮਿੱਠੀ ਬੋਲੀ ਦਾ ਨਿਯਮ ਪ੍ਰਵਾਣ ਕੀਤਜਾਂ ਹੀ ਅਗੰਮ ਪਦਾਰਥ ਸੁਗਮ ਹੋਯਾ ਕਰਦਾ ਹੈ:-

ਮਧੁਰ ਬਚਨ ਸਮਸਰਿ ਨ ਪੁਜਸਿ ਮਧੁ,
ਕਰਕ ਸਬਦ ਸਰਿ ਬਿਖੁ ਨ ਬਿਖ਼ਮ ਹੈ ॥

ਅਰਥ-ਮਿੱਠੇ ਬਚਨ ਦੀ ਸਮਸਰੀ (ਬ੍ਰੋਬਰੀ) ਵਿਚ ਸ਼ਹਦ (ਅੰਮ੍ਰਿਤ) ਭੀ ਨਹੀਂ ਪੁਗ ਸਕਦਾ, ਅਤੇ 'ਕਰਕ'-ਕਠੋਰ (ਕੁਰੁਖ਼ੇ) ਵਾ ਚੁਭਵੇਂ 'ਸ਼ਬਦ'-ਬੋਲ 'ਸਰਿ'-ਸ੍ਰੀਖ਼ੀ ਭਯਾਨਕ ਵਿਖ਼ (ਕਾਲ ਕੂਟ) ਭੀ ਨਹੀਂ ਹੁੰਦੀ ॥

ਮਧੁਰ ਬਚਨ ਸੀਤਲਤਾ ਮਿਸ਼੍ਰਾਨ ਪਾਨ,
ਕਰਕ ਸਬਦ ਸ ਤਪਤ ਕਟੁ+ਕਮ ਹੈ ॥

ਅਰਥ-ਮਿੱਠਾ ਬਚਨ 'ਸੀਤਲਤਾ'-ਠੰਢਕ (ਸ਼ਾਂਤੀ ਵਾ ਤ੍ਰਿਪਤੀ) ਨੂੰ ਉਪ-ਜੌਨ ਹਾਰਾ ਮਧੁਰ ਆਹਾਰ ਜਲ ਸਮਾਨ (ਆਦਰ ਜੋਗ) ਹੁੰਦਾ ਹੈ, ਅਰੁ ਕਠੋਰ ਬੋਲੀ ਸ+ਤਪਤ = ਸਹਤ ਤਪਤ ਦੇ (ਸੰਤਾਪ = ਦਾਹ) ਉਤਪੰਨ ਕਰਣ ਹਾਰੀ ਕੌੜੱਤਨ ਵਰਗੀ ਹੁੰਦੀ ਹੈ। 'ਕਟੁ-ਕਮ'-ਸਬਦ 'ਕਟੁਕੰ'-ਦੀ ਬਜਾਯ ਵਰਤਯਾ ਹੈ ਅਤੇ ਕਟੁਕੀ = ਕੌੜ ਗੰਦਲ ਦਾ ਨਾਮ ਹੈ ॥

ਮਧੁਰ ਬਚਨ ਕੈ ਤ੍ਰਿਪਤਿ ਔ ਸੰਤੋਖ ਸ਼ਾਂਤਿ,
ਕਰਕ ਸਬਦ ਅਸੰਤੋਖ ਦੋਖ ਸ਼੍ਰਮ ਹੈ ॥

ਅਰਥ-ਮਿੱਠੇ ਬਚਨ ਕਰਕੇ (ਸੁਨਣ ਹਾਰੇ ਨੂੰ) ਰੱਜ ਆ ਜਾਂਦਾ ਹੈ ਅਤੇ 'ਸੰਤੋਖ'-ਧਯਾ (ਢਾਰਸ) ਬੱਝ ਔਂਦੀ ਤਥਾ ਸ਼ਾਂਤੀ (ਨਿਰ ਸੰਕਪਲਤਾ-ਬੇਫਿਕਰੀ) ਪ੍ਰਾਪਤ ਹੁੰਦੀ ਹੈ, ਪ੍ਰੰਤੂ ਕੌੜੀ ਬੋਲੀ (ਚਿੱਤ ਅੰਦਰ) ਅਸੰਤੋਖ (ਅਧੀਰਜਤਾ) ਪੈਦਾ ਕਰਦੀ ਤੇ ਦੁਖੀ ਬਣੌਂਦੀ ਹੈ ਅਰੁ ਸੁਣਨਹਾਰੇ ਨੂੰ 'ਸ਼੍ਰਮ' ਖੇਦ ਦਿੰਦੀ ਹੇ ॥

ਮਧੁਰ ਬਚਨ ਲਗਿ ਅਗਮ ਸੁਗਮ ਹੋਇ,
ਕਰਕ ਸ਼ਬਦ ਲਗਿ ਸੁਗਮ ਅਗਮ ਹੈ ॥ ੨੫੬ ॥

ਅਰਥ-ਮਿੱਠੇ ਬਚਨ 'ਲਗਿ'-ਪਿਛੇ ਤਾਂ ਅਗੰਮ (ਨਾਂ ਹੋ ਸਕਨ ਵਾਲਾ ਵਾ ਕਠਿਨ ਹੋ ਸਕਨ ਵਾਲਾ) ਕਾਰਜ ਭੀ 'ਸੁਗਮ'-ਸੁਖੱਲਾ ਬਣ ਜਾਂਦਾ ਹੈ, ਅਤੇ ਕੌੜੀ ਬਾਨੀ 'ਲਗਿ'-ਕਾਰਣ ਅਸਾਨ (ਸਖੇਣ) ਤੋਂ ਆਸਾਨ ਕੰਮ ਭੀ 'ਅਗਮ'-

ਹੋ ਦਵ, ਕਜਾਂਕਿ ਐਸਾ ਕਰਣ ਨਾਲ ਸਭ ਉਕ੍ਤ ਸਾਧਨਾ ਦੇ ਸਧਨ ਦਾ ਫਲ ਸੁਤੇ ਹੀ ਪ੍ਰਾਪਤ ਹੋ ਜਾਯਾ ਕਰਦਾ ਹੈ ॥

ਅਉਖਾ ਹੋ ਜਾਯਾ ਕਰਦਾ ਹੈ। ਸੁਧੇਣ ਤਾਂਤੇ ਸਤਿਸੰਗੀ ਗੁਰਮੁਖ ਸਦੀਵ ਕਾਲ ਮਿੱਠਾ ਹੀ ਮਿੱਠਾ ਬੋਲੇ, ਕੌੜੀ ਬਾਣੀ ਭੁੱਲ ਕੇ ਭੀ ਨਾਂ ਉਚਾਰੇ ॥ ੨੫੬ ॥

ਸਤਿ ਸੰਗਤ ਦੇ ਨਿਯਮ ਪਾਲਨਕਰਤਾ ਨੂੰ ਕੀਹ ਕੁਛ ਲਾਭ ? ਭੂਚਰੀ-ਮੁੰਦ੍ਰਾ ਸਾਧਨ ਤੋਂ ਤਤਕਾਲ ਉਨਮਨੀ ਭਾਵ ਦੀ ਪ੍ਰਾਪਤੀਃ-

ਗੁਰਮੁਖਿ ਸ਼ਬਦ ਸੁਰਤਿ ਸਾਧ ਸੰਗਤਿ ਮਿਲਿ,
ਭਾਨੁ ਗਜ਼ਾਨ ਜੋਤਿ ਕੋ ਉਦੋਤ ਪ੍ਰਗਟਾਇਓ ਹੈ ॥

ਅਰਥ-ਸਤਿਸੰਗ ਵਿਖੇ ਮਿਲਿਆਂ ਗੁਰਮੁਖ ਪੁਰਖ ਨੂੰ ਸ਼ਬਦ ਵਿਖੇ ਸੁਰਤਿ ਦੀ ਇਸਥਿਤੀ ਦਾ ਮਰਮ ਪ੍ਰਾਪਤ ਹੋਯਾ ਕਰਦਾ ਹੈ, ਜਿਸਦੇ ਅਭਜ਼ਾਸ ਕਰਕੇ ਗਜ਼ਾਨ ਰੂਪ "ਭਾਨੁ"-ਸੂਰਜ ਦੀ ਜੋਤ ਉਦੇ ਹੋ ਪ੍ਰਗਟਿਆ ਕਰਦੀ ਹੈ ॥

ਨਾਭ ਸਰਵਰੁ ਬਿਖੈ ਬ੍ਰਹਮ ਕਮਲ ਦਲ,
ਹੋਇ ਪ੍ਰਫੁਲਿਤ ਬਿਮਲ ਜਲ ਛਾਇਓ ਹੈ ॥

ਅਰਥ-(ਸੂਰਜ ਚੜ੍ਹਦੇ ਸਾਰ ਕੌਲ ਫੁੱਲਾਂ ਦੇ ਖਿੜਨ ਸਮਾਨ) ਨਾਭੀ ਸ੍ਰੋਵਰ ਅੰਦਰ ਨਿਰਮਲ ਜਲ ਰੂਪ ਪ੍ਰਾਣਾਂ ਵਿਖੇ ਜੋ 'ਬ੍ਰਹਮ ਕਮਲ'-ਬ੍ਰਹਮ ਪ੍ਰਕਾਸ਼ ਪ੍ਰਾਪਤੀ ਦਾ ਕੇਂਦ੍ਰ ਅਸਥਾਨ ਰੂਪ ਚਕ੍ਰ, ਛਾਯਾ ਹੋਯਾ (ਪਸਰਿਆ ਹੋਯਾ) ਹੈ, ਉਸਦੇ ਦਲ (ਪਤ੍ਰ) ਪ੍ਰਫੁਲਿਤ ਹੋ (ਖਿੜ) ਔਂਦੇ ਹਨ, ਭਾਵ-ਉਸਦਾ ਵਿਗਾਸ ਰੂਪ ਅਨੁਭਵ ਹੋ ਔਂਦਾ ਹੈ ॥

ਮਧੁ ਮਕਰੰਦ ਰਸ ਪ੍ਰੇਮ ਪਰਪੂਰਣ ਹੈ,
ਮਨ ਮਧੁਕਰ ਸੁਖ ਸੰਪੁਟ ਸਮਾਇਓ ਹੈ ॥

ਅਰਥ-ਜਿਸਦੀ 'ਮਧੁ'-ਅੰਮ੍ਰਿਤ ਮਈ ਮਕਰੰਦ ਰਸ ਰੂਪ ਲਪਟ (ਲਹਰ) ਦੇ ਪ੍ਰੇਮਵਿਚ ਪਰੀਪੂਰਣ(ਅਘਾਯਾ)ਹੋਯਾ = ਰਜਜਾ ਮਨ ਰੂਪ ਭੌਰਾ ਮਾਨੋ ਸੁਖ ਸੰਪਰ (ਸੁਖ ਦੇ ਪਿਟਾਰੇ = ਡੱਬੇ) ਵਿਖੇ ਮਗਨ ਹੋ ਸਮਾ ਜਾਂਦਾ (ਲੀਨ ਹੋਯਾਰਹਿੰਦਾ) ਹੈ॥

ਅਕਥ ਕਥਾ ਬਿਨੋਦ ਮੋਦ ਅਮੋਦ ਲਿਵ,
ਉਨਮਨ ਹੋਇ ਮਨੋਦ ਅਨਤ ਨ ਧਾਇਓ ਹੈ॥੨੫੭॥

ਅਰਥ-ਇਸ ਅਮੋਦ ਮੋਦ (ਅਨਾਨੰਦ ਰੂਪ ਆਨੰਦ)-ਸੰਸਾਰੀ ਸਮੂਹ ਆਨੰਦਾਂ ਦੀ ਅਪੇਖਯਾ ਤਾਂ ਅਨਅਨੰਦ ਰੂਪ-ਪਰ ਵੈਸੇ ਪਰਮ ਆਨੰਦ ਸਰੂਪ-ਸੁਤੰਤ੍ਰ ਆਨੰਦ ਵਿਖੇ ਲਿਵ ਤੋਂ ਜੋ "ਬਿਨੋਦ"-ਆਨੰਦੀ ਕੌਤੁਕ ਪ੍ਰਾਪਤ ਹੁੰਦਾ ਹੈ, ਉਸਦੀ ਕਥਾ (ਕਹਾਣੀ) ਅਕਥ (ਅਕੱਥ) ਰੂਪ ਹੈ। 'ਮਨੋਦ' = ਮਨ+ਉਦ, ਹੋਇ ਉਨਮਨ = ਉੱਚ ਮਨ ਵਿਖੇ ਉਦੇਹੋ ਔਂਦੀ ਹੈ ਉਨਮਨੀ ਅਵਸਥਾ, ਤੇ ਇਹ (ਮੁੜ) ਹੋਰਦਿਰੇ ਨਹੀਂ ਧਾਇਆ = ਭਟਕਿਆ ਕਰਦਾ।-'ਮਦੋਨ"-ਪਾਠ ਹੋਵੇ ਤਾਂ ਮਸਤ ਅਰਥ ਕਰਣੇ-ਭਾਵ ਮਨ ਉਨਮਨੀ ਭਾਵ ਵਿਖੇ ਮਸਤ ਹੋਕੇ ਹੋਰਨੀਂ ਪਾਸੀਂ (ਵਿਖਯ ਵਿਕਾਰਾਂ ਆਦ ਵੱਲ) ਮੁੜ ਨਹੀਂ ਭਰਮਜਾ ਕਰਦਾ-ਅਰਥਾਤ ਸਦਾ ਲਈ

ਹੀ ਤ੍ਰਿਪਤ ਹੋਯਾ ਰਹਿੰਦਾ ਹੈ ॥ ੨੫੭ ॥ ( "ਮਵੋਨ" ਪਾਠ ਹੀ ਸ਼ੁਧ ਹੈ ) ॥
ਦ੍ਰਿਸ੍ਰਾਂਤ ਦੇਕੇ ਇਸ ਬਾਰਤਾ ਨੂੰ ਸਫੁਟ ਕਰਦੇ ਹਨਃ-

**ਜੈਸੇ ਕਾਚੇ ਪਾਰੋ ਮਹਾਂ ਬਿਖਮ, ਖਾਇਓ ਨ ਜਾਇ,**
**ਮਾਰੇ ਨਿਹਕਲੰਕ ਹੁਇ ਕਲੰਕਨ ਮਿਟਾਵਈ ॥**

ਅਰਥ-ਜਿਸ ਪ੍ਰਕਾਰ ਕੱਚਾ ਪਾਰਾ "ਮਹਾਂ ਬਿਖਮ"-ਭਾਰਾ ਦੁਖਦਾਈ ਹੁੰਦਾ ਹੈ ਤੇ ਖਾਧਾ ਨਹੀਂ ਜਾ ਸਕਦਾ, (ਪਰ ਓਹੋ ਹੀ ਬਿਧੀ ਪੂਰਬਕ) ਮਾਰਯਾ ਹੋਯਾ 'ਨਿਹਕਲੰਕ'-ਸ਼ੁਧ ਨਿਰਮੈਲ ਬਣਕੇ, ਸਾਰੇ 'ਕਲੰਕਨ'-ਰੋਗਾਂ ਵਾ ਪਾਪ; ਦੇ ਮਿਟਾਣ ਵਾਲਾ ਹੋ ਜਾਯਾ ਕਰਦਾ ਹੈ ॥

**ਤੈਸੇ ਮਨ ਸ਼ਬਦ ਬੀਚਾਰਿ ਮਾਰਿ ਹਉਮੈ ਮੇਟਿ,**
**ਪਰਉਪਕਾਰੀ ਹੁਇ ਬਿਕਾਰਨ ਘਟਾਵਈ ॥**

ਅਰਥ-ਤਿਸੀ ਪ੍ਰਕਾਰ ਮਨ ਨੂੰ ਸ਼ਬਦ ਵਿਖੇ 'ਬੀਚਾਰਿ'-ਵਰਤਾਕੇ-ਪ੍ਰਵਿਰਤ ਕਰਕੇ ਮਾਰ ਸਿੱਟੀਏ-ਭਾਵ, ਇਸ ਦੀਆਂ ਬਸਨਾਂ ਨਿਵਿਰਤ ਕਰਦੇਈਏ ਤਾਂ ਹਉਮੈਂ ਦੀ ਮੈਲ ਨੂੰ ਮੇਟਕੇ ਇਹ ਭੀ ਸ਼ੁਧ ਸੁਭਾਵ ਪਰਉਪਕਾਰੀ ਬਣ ਜਾਯਾ ਕਰਦਾ ਹੈ, ਤੇ ਵਿਕਾਰਾਂ ਨੂੰ ਘਟਾ ਦਿੰਦਾ (ਦੂਰ ਕਰ ਦਿੰਦਾ) ਹੈ, ਅਥ੍ਵਾ ਹੋਰਨਾਂ ਸਮੀਪ ਆਯਾਂ ਨੂੰ ਨਿਰਵਿਕਾਰ ਬਣਾਨ ਲਈ ਸਮਰੱਥ ਹੋ ਜਾਂਦਾ ਹੈ ॥

**ਸਾਧ ਸੰਗਿ ਅਧਮ ਅਸਾਧ ਹੁਇ ਮਿਲਤ,**
**ਚੂਨਾ ਜਿਉ ਤੰਬੋਲ ਰਸ ਰੰਗ ਪ੍ਰਗਟਾਵਈ ॥**

ਅਰਥ-(ਹੋਰ ਦ੍ਰਿਸ੍ਰਾਂਤ ਦੇਕੇ ਅਪਣੇ ਪੱਖ ਨੂੰ ਅਧਿਕ ਪੁਸ਼੍ਰ ਕਰਦੇ ਹਨ :- ਜੀਕੂੰ ਕੋਈ ਪੁਰਖ "ਅਧਮ"--ਨੀਚ ਪਾਂਬਰ ਅਰੁ 'ਅਸਾਧ'--ਨਾਂ ਸਧ ਸਕਨ ਜੋਗ ਹਠ ਧਰਮੀ ਭੀ ਹੋਵੇ, ਪਰ ਸਤਿਸੰਗ ਵਿਚ ਮਿਲਦੇ ਸਾਰ ਹੀ ਪਾਨ ਚੁਨੇ ਆਦ ਦੇ ਮਿਲ ਪੈਂਦਿਆਂ ਹੀ (ਲਾਲ ਗੁਲਾਲ ਰੰਗ ਪ੍ਰਗਟਾਨ ਵਤ) (ਅੰਤਰੀਵੀ ਰੰਗ) ਪ੍ਰੇਮ ਨੂੰ ਪ੍ਰਗਟ ਕਰ ਲੈਂਦਾ ਹੈ ॥

**ਤੈਸੇ ਹੀ ਚੰਚਲ ਚਿੱਤ ਭ੍ਰਮਤ ਚਤੁਰ ਕੁੰਟ,**
**ਚਰਨ ਕਮਲ ਸੁਖ ਸੰਪੁਟ ਸਮਾਵਈ ॥ ੨੫੮ ॥**

ਅਰਥ-ਤੀਕੂੰ ਦਾ ਹਾਲ ਹੀ ਚਾਰੋਂ ਕੁੰਟਾਂ ਵਿਖੇ ਭਟਕਦੇ ਹੋਏ ਚੰਚਲ ਚਿੱਤ ਦਾ ਸਮਝੋ ਕਿ ਸਤਿਗੁਰਾਂ ਦੇ ਚਰਨ ਕਮਲਾਂ ਵਿਖੇ ਝੁਕਦੇ ਸਾਰ ਹੀ ਸੁਖ ਸੰਪੁਟ ਵਿਖੇ ਲੀਨ ਹੋ ਜਾਂਦਾ ਹੈ ॥ ੨੫੮ ॥

ਸਤਿਸੰਗਤ ਵਿਖੇ ਆਏ ਸਰਣਾਗਤਾਂ ਦੀ ਕਰਣੀ ਅਤੇ ਪ੍ਰਭਾਵ-(ਖੇਚਰੀ ਮੁਦ੍ਰਾ):-

**ਗੁਰਮੁਖਿ ਮਾਰਗ ਹੁਇ ਧਾਵਤ ਬਰਜਿ ਰਾਖੇ,**
**ਸਹਜਿ ਬਿਸ੍ਰਾਮ ਧਾਮ ਨਿਹਚਲ ਬਾਸ ਹੈ ॥**

ਅਰਥ--ਗੁਰਮੁਖੀ ਮਾਰਗ ਵਿਖੇ ਜੋ ਆਨ ਪ੍ਰਾਪਤ ਹੁੰਦੇ ਹਨ, ਓਹ ਅਪਣੇ

ਮਨ ਨੂੰ ਬਾਹਰਮੁਖੀ ਭਟਕਣਾਂ ਵੱਲੋਂ ਵਰਜਕੇ (ਹੋੜਕੇ) ਰਖਦੇ ਹਨ, ਤੇ ਇਸੇ ਕਰਕੇ ਹੀ ਓਨ੍ਹਾਂ ਨੂੰ "ਸਹਜਿ ਧਾਮ"—ਸਹਜ ਪਦ ਵਿਖੇ "ਬਿਸ੍ਰਾਮ"—ਇਸਥਿਤੀ ਪ੍ਰਾਪਤ ਹੋ ਜਾਂਦੀ ਹੈ, ਅਰੁ ਇਸੇ ਪਦ ਵਿਖੇ ਉਹ ਅਚੱਲ ਨਿਵਾਂਸਕੀਤੀ ਰਖਦੇ ਹਨ॥

ਚਰਣ ਸਰਣਿ ਰਜ ਰੂਪ ਕੈ ਅਨੂਪ ਊਪ,
ਦਰਸ ਦਰਸਿ ਸਮ ਦਰਸ ਪ੍ਰਗਾਸ ਹੈ॥

ਅਰਥ—ਗੁਰੂ ਮਹਾਰਾਜ ਦੇ ਚਰਣਾਂ ਦੀ ਸਰਣ ਵਿਚੋਂ "ਰਜ"—ਧੂਲੀ ਉਨਾਂ ਦੀ ਪ੍ਰਾਪਤ ਹੋਣ ਕਰਕੇ ਅਥਵਾ ਸਤਿਗੁਰਾਂ ਦੀ ਸਰਣ ਪ੍ਰਾਪਤ ਹੋ ਚਰਣਾਂ ਦੀ ਰਜ ਰੂਪ (ਨੰਮ੍ਰ ਭਾਵੀ) ਬਣੇ ਰਹਣ ਕਰਕੇ,ਓਨਾਂ ਗੁਰਮੁਖਾਂ ਨੂੰ ਅਨੂਪਮ ਉਪਮਾਂ ਵਾਲ ਰੂਪ (ਤੇਜ—ਪ੍ਰਾਕ੍ਰਮ) ਦੀ ਪ੍ਰਾਪਤੀ ਹੋ ਔਂਦੀ ਹੈ। ਅਰੁ ਐਸਾ ਹੀ ਸਤਿਗੁਰਾਂ ਦੇ ਦਰਸ਼ਨ ਨੂੰ "ਦਰਸਿ"—ਦੇਖਣ ਕਾਰਣ ਓਨਾਂ ਦੇ ਅੰਦਰ "ਸਮਦਰਸ"—ਬ੍ਰਹਮ ਦਰਸ਼ਨ (ਬ੍ਰਹਮ ਸਰੂਪ ਦਾ ਸਾਖ੍ਯਾਤਕਾਰ ਰੂਪ ਅਨੁਭਵ) ਪ੍ਰਗਾਸ ਹੋ ਔਂਦਾ ਹੈ॥

ਸ਼ਬਦ ਸੁਰਤਿ ਲਿਵ ਬਜ੍ਰ ਕਪਾਟ ਖੁਲੇ,
ਅਨਹਦ ਨਾਦ ਬਿਸਮਾਦ ਕੋ ਬਿਸ੍ਵਾਸ ਹੈ॥

ਅਰਥ—ਸ਼ਬਦ (ਗੁਰ ਸ਼ਬਦ ਰੂਪ ਮੰਤ੍ਰ) ਵਿਖੇ ਸੁਰਤ ਦੀ ਲਿਵ ਲਗਾਕੇ ਬਜ੍ਰ (ਹੀਰੇ ਵਤ ਅਨਭੇਦ) ਕਿਵਾੜ ਜੋ ਜਨਮ ਜਨਮਾਂਤ੍ਰਾਂ ਦੇ ਜਕੜੇ ਹੋਏ ਅਗਯਾਨ ਦੇ ਪੜਦੇ ਹਨ, ਉਹ ਖੁੱਲ ਜਾਂਦੇ(ਦੂਰ ਹੋ ਜਾਂਦੇ) ਹਨ। ਅਤੇ ਅਨਹਦਧੁਨੀ(ਨ ਮਦੀ ਸੁਤੇ ਤਾਰ ਬਝ ਪੈਣ ਤੇ) ਪ੍ਰਗਟ ਹੋਣ ਹਾਰੀ ਅਜਗੈਬੀ (ਅਗੰਮੀ) ਅਵਾਜ਼ੇ ਨੂੰ ਸੁਣ ਸੁਣਕੇ ਬਿਸਮਾਦ (ਅਚਰਜ ਮਈ ਅਨੁਭਵੀ ਅਵਸਥਾ) ਦਾ ਨਿਸਚਾ ਹੋ ਔਂਦਾ ਹੈ। ਭਾਵ, ਸਾਮਰਤਖ ਅਨੁਭਵ ਪ੍ਰਾਪਤ ਹੋ ਆਯਾ ਕਰਦਾ ਹੈ॥

ਅੰਮ੍ਰਿਤ ਬਾਨੀ ਅਲੇਖ ਲੇਖਕੈ ਅਲੇਖ ਭਏ,
ਪਾਦਛਨਾਂ ਕੈ ਸੁਖ ਦਾਸਨ ਕੇ ਦਾਸ ਹੈ॥ ੨੫੯॥

ਅਰਥ—ਅਲੇਖ ਰੂਪ ਐਸੀ ਅੰਮ੍ਰਿਤ ਬਾਨੀ ਨੂੰ "ਲੇਖਕੈ"—ਅਨੁਭਵ ਰੂਪ ਲੇਖੇ ਵਿਚ ਕਰਦੇ, ਭਾਵ-ਗੁਜੌਂਦੇ ਹੋਏ, ਉਹ ਅਲੇਖ ਰੂਪ ਹੀ ਹੋ ਜਾਂਦੇ ਹਨ—ਅਰਥਾਤ, ਚਿਤ੍ਰ ਗੁਪਤ ਆਦਿ ਦੇ ਲੇਖਜੋਂ ਪਾਰ ਹੋ ਜਾਂਦੇ ਹਨ। ਐਹੋ ਜੈਸਿਆਂ ਦਾਸਾਂ ਦੇ ਦਾਸਾਂ (ਗੁਰਮੁਖਾਂ) ਦੀ ਪ੍ਰਦੱਛਣਾ (ਪ੍ਰਕਰਮਾਂ) ਕਰਨ ਕਰਕੇ ਸੁਖ (ਪਰਮਾਨੰਦ) ਦੀ ਪ੍ਰਾਪਤੀ ਮਨੁਖਾਂ ਨੂੰ ਹੁੰਦੀ ਹੈ॥ ੨੫੯॥

ਉਹੀ ਬਾਰਤਾ ਕੁਛ ਹੋਰ ਸਪਸ਼ਟ ਕਰਕੇ ਦ੍ਰਿੜ੍ਹ ਕਰੌਂਦੇ ਹਨਃ—

ਗੁਰ ਸਿਖ ਸਾਧ ਰੂਪ ਰੰਗ *ਅੰਗ ਅੰਗ ਛਬਿ,
ਦੇਹ ਕੈ ਬਿਦੇਹ ਅਉ ਸੰਸਾਰੀ ਨਿਰੰਕਾਰੀ ਹੈ॥

ਅਰਥ—ਉਕ੍ਤ ਭਾਂਤ ਦੇ ਗੁਰ ਸਿੱਖ ਹੀ ਸਾਧ ਸਰੂਪ ਹੁੰਦੇ ਹਨ (ਹੋਰ ਕੋਈ

*ਅੰਗ ਅੰਗ—ਦੇਹਲੀ ਦੀਪਕ ਸਬਦਾਂ ਵਤ ਅਰਥ ਵਿਚ ਲਏ ਹਨ।

ਨੱਲ ਗੇਰੂਏ ਚਿੰਨ ਮਾਤ੍ਰ ਭੇਖ ਵਾਲੇ ਸਾਧ ਨਹੀਂ), ਇਨਾਂ ਦੇ ਅੰਦਰ ਅੰਗ ਅੰਗ ਵਿਖੇ ਗੁਰੂ ਕੇ ਪ੍ਰੇਮ ਦਾ ਰੰਗ ਖਿੜਿਆ ਹੋਯਾ ਹੁੰਦਾ ਹੈ, ਜਿਸ ਕਰਕੇ ਅੰਗ ਅੰਗ ਵਿਖੇ ਰੱਬੀ ਛਬਿ (ਸੁੰਦ੍ਰਤਾ-ਦਮਕ) ਛਾਈ ਹੋਈ ਹੁੰਦੀ ਹੈ। ਦੇਹ ਵੱਲੋਂ ਤਾਂ ਬਿਦੇਹ ਹੋਏ ਰਹਿੰਦੇ ਹਨ, ਭਾਵ-ਸਾਰੀਰਿਕ ਲਿੰਬਾ ਪੋਚੀ ਵਾ ਸੁਖ ਦੁਖ ਆਦਿ ਨੂੰ ਮੂਲੋਂ ਹੀ ਭੁਲਾ ਕੇ ਆਤਮ ਭਾਵ (ਨਿਜ ਰੂਪ) ਵਿਖੇ ਦ੍ਰਿੜ ਰਹਿੰਦੇ ਹਨ,ਅਤੇ ਇਸੇ ਕਰਕੇ ਹੀ ਸੰਸਾਰੀਆਂ ਵਤ ਵਰਤਦੇ ਹੋਏ ਭੀ ਨਿਰੰਕਾਰੀ ਹੁੰਦੇ ਹਨ ॥

**ਦਰਸ ਦਰਸਿ ਸਮਦਰਸਿ ਬ੍ਰਹਮ ਧਯਾਨ,**
**ਸਬਦ ਸੁਰਤਿ ਗੁਰ ਬ੍ਰਹਮ ਬੀਚਾਰੀ ਹੈ ॥**

ਅਰਥ-ਦੇਖਣ ਜੋਗ ਜੋ ਕੁਛ ਭੀ ਉਨਾਂ ਦੇ "ਦਰਸਿ"-ਦੇਖਣ(ਦ੍ਰਿਸ਼ਟੀ)ਵਿਚ ਔਂਦਾ ਹੈ,ਉਸ ਸਮੂਹ ਦਰਸ਼ਨ ਵਿਖੇ "ਸਮ"ਇਕ ਰਸ ਸਰੂਪ ਬ੍ਰਹਮ ਹੀ ਦਿਖਾਈ ਦਿੰਦਾ ਹੋਯਾ ਧਯਾਨ ਵਿਚ ਲਔਂਦੇ ਹਨ। ਅਰੁ ਜੋ ਕੁਛ ਸ਼ਬਦ ਮਾਤ੍ਰ "ਸੁਰਤਿ"-ਕੰਨਾਂ ਅੰਦਰ ਸੁਣ ਈ ਦਿੰਦਾ ਹੈ ਉਸਨੂੰ "ਗੁਰਬ੍ਰਹਮ"-ਸ਼ਬਦ ਸਰੂਪ ਹੀ ਵੀਚਾਰਦੇ (ਖਯਾਲ ਅੰਦਰ ਲਿਔਂਦੇ-ਮਨਨ ਕਰਦੇ) ਹਨ ॥

**ਗੁਰ ਉਪਦੇਸ਼ ਪਰਵੇਸ਼ ਲੇਖ ਕੈ ਅਲੇਖ,**
**ਚਰਣ ਸਰਣਿ ਕੈ ਬਿਕਾਰੀ ਉਪਕਾਰੀ ਹੈ ॥**

ਅਰਥ-ਗੁਰਉਪਦੇਸ਼ ਵਿਚ ਪਰਵੇਸ਼ (ਸਮਾਈ) ਪਾਕੇ ਗੁਰਬਾਣੀ ਨੂੰ ਲਿਖਦਿਆਂ ਲਿਖਦਿਆਂ ਉਹ ਅਲੇਖ ਹੋ ਜਾਂਦੇ ਵਾ ਲਿਖੰਤ ਵੱਲੋਂ ਅਲੇਖ ਹੋ ਜਾਂਦੇ ਹੈਨ, ਅਰਥਾਤ ਧਰਮਰਾਜ ਦਿਆਂ ਲੇਖਿਆਂ ਤੋਂ ਛੁਟ ਜਾਂਦੇ ਹਨ, ਅਰੁ ਸਤਿਗੁਰਾਂ ਦੀ ਸਰਣਿ ਪੈਰਾਂ ਕਰਕੇ ਚੱਲਦਿਆਂ ਵਿਕਾਰੀਓਂ ਪਰਉਪਕਾਰੀ ਬਣ ਜਾਂਦੇ ਹਨ ।।

**ਪ੍ਰਦਛਨਾਂ ਕੈ ਬ੍ਰਹਮਾਦਿਕ ਪਰਿਕ੍ਰਮਾਦਿ,**
**ਪੂਰਣ ਬ੍ਰਹਮ ਅਗ੍ਰਭਾਗ ਆਗਯਾਕਾਰੀ ਹੈ ॥੨੯੦॥**

ਅਰਥ-(ਸੋ ਇਸ ਪ੍ਰਕਾਰ ਦੇ ਜੋ ਗੁਰਸਿੱਖ) "ਪੂਰਣ ਬ੍ਰਹਮ" (ਸਤਿਗੁਰੂ ਜੀ) ਦੇ "ਅਗ੍ਰਭਾਗ"-ਸਨਮੁਖ ਆਗਯਾਕਾਰੀ ਬਣੇ ਉਨਾਂਉਪਰੋਂ ਪ੍ਰਦਖਣਾਂ ਕਰਦੇ (ਵਾਰਣੇ ਜਾਂਦੇ) ਹਨ, ਉਨਾਂ ਦੀ ਪ੍ਰਕਰਮਾਂ ਆਦ ਦ੍ਵਾਰੇ ਸਾਖ੍ਯਾਤ ਬ੍ਰਹਮ, ਬਿਸ਼ਨੂੰ ਮਹੇਸ੍ਵਰ ਪੂਜਨ ਕਰਯਾ ਕਰਦੇ ਹਨ ॥ ੨੯੦ ॥

ਫੇਰ ਉਹੀ ਗੁਰਮੁਖ ਸਜਨ ਦਾ ਮਹੱਤ:-

**ਗੁਰਮੁਖਿ ਮਾਰਗਿ ਹੁਇ ਭ੍ਰਮਨ ਕੋ ਭਰਮ ਖੋਯੋ,**
**ਚਰਣ ਸਰਣਿ ਗੁਰ ਏਕ ਟੇਕ ਧਾਰੀ ਹੈ ॥**

ਅਰਥ-ਗੁਰਮੁਖੀ ਮਾਰਗ ਵਿਖੇ (ਪ੍ਰਵਿਰਤ) ਹੋਣੇ ਸਤੇ ਭਾਵ, ਗੁਰਸਿੱਖ ਸਜਨ ਮਾਤ੍ਰ ਹੈ ਹੀ ਸਭ ਭਰਮਾਂ ਦਾ ਮੂਲ ਭਰਮ(ਅਗਯਾਨ) ਨਿਵਿਰਤਹੋ ਜਾਂਦਾ ਹੈ-ਭ੍ਰਮਣਾ (ਜਨਮ ਜਨਮਾਂਤ੍ਰਾਂ ਵਾ ਪਦਾਰਥਾਂ ਪਿਛੇ) ਅਤੇ ਉਹ ਸਤਿਗੁਰਾਂ ਦੇ ਚਰਣਾਂ ਦੀ

ਸਰਣ ਦੀ ਇਕ ਮਾਤ੍ਰ ਟੇਕ ਧਾਰ ਲਿਆ ਕਰਦਾ ਹੈ। ਵਾ ਪੈਰਾਂ ਕਰਕੇ ਗੁਰੂ ਸਰਣ ਵਿਖੇ ਪ੍ਰਾਪਤ ਹੋਣ ਦਾ ਹੀ ਨਿਸਚਾ ਪੱਕਾ ਧਾਰ ਲੈਂਦਾ ਹੈ (ਹੋਰਵਿਰੇ ਚਲਨਾਂ ਫਿਰਣਾਂ ਤੀਰਥ ਯਾਤ੍ਰਾ ਆਦਿ ਤਯਾਗ ਦਿੰਦਾ ਹੈ)॥

**ਦਰਸ ਦਰਸਿ ਸਮ ਦਰਸ ਧਯਾਨ ਧਾਰਿ,**
**ਸ਼ਬਦ ਸੁਰਤਿ ਕੈ ਸੰਸਾਰੀ ਨਿਰੰਕਾਰੀ ਹੈ॥**

ਅਰਥ—ਦ੍ਰਿਸ਼ਯ ਵਿਖੇ ਸਮ ਸਰੂਪੀ (ਇੱਕ ਕਰਤਾਰ ਨੂੰ) ਤੱਕਦਾ ਹੋਯਾ ਇਸੇ ਹੀ ਧਯਾਨ ਦੀ ਧਾਰਣਾਂ ਧਾਰੀ (ਦ੍ਰਿੜ੍ਹ ਕਰੀ) ਰਖਦਾ ਹੈ। ਅਰੁ ਸ਼ਬਦ ਵਿਖੇ ਸੁਰਤਿ (ਸਾਵਧਾਨ) ਕਰਕੇ ਸੰਸਾਰ ਵਿਚ ਵਰਤਦਾ ਭੀ "ਨਿਰੰਕਾਰੀ"--ਨਿਰੰਕਾਰ ਪ੍ਰਾਯਣ ਹੋਯਾ ਰਹਿੰਦਾ ਹੈ॥

**ਸਤਿਗੁਰ ਸੇਵਾ ਕਰਿ ਸੁਰਿ ਨਰ ਸੇਵਕ ਹ੍ਵੈ,**
**ਮਾਨਿ ਗੁਰ ਆਗ੍ਯਾ ਸਭਿ ਜਗੁ ਆਗ੍ਯਾਕਾਰੀ ਹੈ॥**

ਅਰਥ--(ਐਹੋ ਜੇਹੇ ਗੁਰਮੁਖ ਦੇ) ਸਤਿਗੁਰਾਂ ਦੀ ਸੇਵਾ ਕਾਰਣ, ਦੇਵਤੇ ਅਤੇ ਮਨੁੱਖ (ਸਰਬੱਤ) ਹੀ ਟਹਿਲੀਏ ਬਣ ਜਾਂਦੇ ਹਨ। ਇਸੇ ਤਰਾਂ ਜਿਸ ਐਸੇ ਪੁਰਖ ਨੇ ਗੁਰੂ ਦੀ ਆਗਯਾ ਮੰਨੀ (ਪ੍ਰਵਾਣ ਕੀਤੀ) ਸਾਰਾ ਜਗਤ ਹੀ ਓਸ ਦਾ ਆਗਯਾ ਕਾਰੀ ਹੋ ਤੁਰਦਾ ਹੈ॥

**ਪੂਜਾ ਪ੍ਰਾਨ ਪ੍ਰਾਨਪਤਿ ਸਰਬ ਨਿਧਾਨ ਦਾਨ,**
**ਪਾਰਸ ਪਰਸਿ ਗਤਿ ਪਰ ਉਪਕਾਰੀ ਹੈ॥ ੨੬੧॥**

ਅਰਥ--(ਐਡੀ ਪ੍ਰਤਿਸ਼੍ਟਾ ਨੂੰ ਪ੍ਰਾਪਤ ਹੋਕੇ ਭੀ ਉਹ ਗੁਰਮੁਖ) "ਪ੍ਰਾਣ ਪਤੀ"— ਅੰਤਰਯਾਮੀ ਪਰਮਾਤਮਾ ਸਤਿਗੁਰੂ ਦਾ ਪ੍ਰਾਣਾਂ ਦ੍ਵਾਰੇ ਪੂਜਨ ਕਰਦਾ ਰਹਿੰਦਾ ਹੈ-- ਭਾਵ, ਸ੍ਵਾਸ ਸ੍ਵਾਸ ਗੁਰ ਸ਼ਬਦ ਦ੍ਵਾਰਾ ਵਾਹਗੁਰੂ ਨੂੰ ਆਰਾਧਦਾ ਰਹਿੰਦਾ ਹੈ, ਅਤੇ ਸਮੀਪ ਵਰਤੀ ਸਤਿਸੰਗੀਆਂ ਭਗਤਾਂ ਨੂੰ ਸਭ ਪ੍ਰਕਾਰ ਦੀਆਂ ਨਿਧੀਆਂ (ਮਨ ਚਿੰਦੀਆਂ ਮੁਰਾਦਾਂ) ਬਖਸ਼ਦਾ ਹੈ। ਜੀਕੂੰ ਪਾਰਸ (ਧਾਤੂਆਂ ਨੂੰ) ਪਰਸ ਪਰਸ ਕੇ ਸ੍ਵਰਣ ਬਣਾਈ ਜਾਂਦਾ ਹੈ, ਤੀਕੂੰ ਹੀ ਪ੍ਰਾਣੀ ਮਾਤ੍ਰ ਨੂੰ ਉਤਮ ਗਤੀ ਪ੍ਰਦਾਨ ਕਰਣੇ ਵਿਖੇ ਇਹ ਭੀ ਪਰਉਪਕਾਰੀ ਬਣਯਾ ਰਹਿੰਦਾ ਹੈ॥ ੨੬੧॥

ਅਸਲ ਵਿਚ ਇਹ ਸਭ ਪ੍ਰਤਾਪ ਗੁਰੂ ਮਹਾਰਾਜ ਦੀ ਸੰਗਤ ਦਾ ਹੈ, ਇਸ ਲਈ ਗੁਰੂ ਮਹਮਾਂ ਨੂੰ ਮੁੜ ਪ੍ਰਸੰਗ ਪਾਕੇ ਕਹਿੰਦੇ ਹਨ:-

**ਪੂਰਨ ਬ੍ਰਹਮ ਗੁਰ ਮਹਿਮਾ ਕਹੈ ਸੁ ਥੋਰੀ,**
**ਕਥਨੀ ਬਦਨੀ ਬਾਦਿ ਨੇਤਿ ਨੇਤਿ ਨੇਤਿ ਹੈ॥**

ਅਰਥ-ਪੂਰਨ ਬ੍ਰਹਮ ਸਰੂਪ ਸਤਿਗੁਰਾਂ ਦੀ ਮਹਮਾਂ ਜਿਤਨੀ ਭੀ ਕਹੀਏ, ਉਹ ਥੋੜੀ ਹੀ ਥੋੜੀ ਹੈ। ਸ਼ਾਸਤ੍ਰੋਕ੍ਤ ਕਹਾਣੀਆਂ ਉਚਾਰ ਉਚਾਰ ਕੇ ਵਾ 'ਬਦਨੀ'— ਅਪਣੇ ਅੰਦਰਲੀ ਪ੍ਰੇਮ ਮਈ ਉਮੰਗ ਦ੍ਵਾਰਾ ਵਰਨਣ ਕਰ ਕਰ ਕੇ, ਉਸਤਤੀ ਆਖਣੀ ਚਾਹੀਏ

ਉਹ ਸਭੇ ਜਤਨ ਹੀ) 'ਬਾਦਿ'--ਬਰਥ ਰਹਿੰਦੇ ਹਨ। ਇਸ ਲਈ ਬਾਰੰਬਾਰ ਬਾਣੀ ਸ਼ਰੀਰ ਕਰਕੇ "ਨੇਤਿ ਨੇਤਿ ਨੇਤਿ"--ਨਹੀਂ ਬਸ, ਨਹੀਂ ਬਸ, ਨਹੀਂ ਬਸ ਹੀ ਉਚਾਰਣ ਕਰਦੇ ਹਾਂ ॥--(ਇਉਂ ਤਾਂ ਉਸਤਤੀ ਦੀ ਗੰਮਤਾ ਨਹੀਂ) ॥

**ਪੂਰਣ ਬ੍ਰਹਮ ਗੁਰੁ ਪੂਰਣ ਬ੍ਰਹਮ ਮਈ,**
**ਨਿੰਦਾ ਕਰੀਐ ਸੁ ਕਾਂਕੀ ਨਮੋ ਨਮੋ ਹੇਤਿ ਹੈ ॥**

ਅਰਥ-ਅਤੇ ਪੂਰਣ ਬ੍ਰਹਮ ਸਰੂਪ ਸਤਿਗੁਰੂ ਹੀ ਜਦ ਸਰਬ ਠੌਰ ਪ੍ਰੀਪੂਰਣ ਹੋਏ "ਬ੍ਰਹਮ ਮਈ"-ਸਰਬ ਬ੍ਰਹਮ ਸਰੂਪੀ ਬਣੇ ਹੋਏ ਹਨ, ਤਾਂ ਨਿੰਦਾ ਕਿਸਦੀ ਕਰੀਏ-ਭਾਵ, ਬੁਰਾ ਕਿਸਨੂੰ ਆਖੀਏ, ਤਾਂਤੇ "ਹੇਤਿ" ਸਭ ਨਾਲ ਪਜਾਰ ਪੂਰਬਕ ਵਰਤਦਿਆਂ ਸਭ ਅਗੇ ਨਮਸਕਾਰ ਹੀ ਨਮਸਕਾਰ ਕਰਦਾ ਰਹੇ ॥

**ਤਾਂਹੀਤੇ ਬਿਵਰਜਿਤ ਅਸਤੁਤਿ ਨਿੰਦਾ ਦੋਊ,**
**ਅਕਥ ਕਥਾ ਬੀਚਾਰ ਮੋਨਿ ਬ੍ਰਤ ਲੇਤਿ ਹੈ ॥**

ਅਰਥ-ਤਿਸੇ ਕਰਕੇ ਹੀ ਉਸਤਤੀ ਤੇ ਨਿੰਦਾ ਦੋਹਾਂ ਨੂੰ ਹੀ ਤਜਾਗਕੇ ਅਕਥ ਕਥਨੀ ਭਾਵ ਵਿਚ ਵਰਤਦਾ ਹੋਯਾ, ਵਾ ਅਕਥ ਕਥਾ ਵਾਲੇ ਮਰਮ ਨੂੰ ਸਮਝਕੇ, ਮੋਨ ਬਿਰਤੀ (ਚੁੱਪ ਸਾਧਨਾਂ) ਦੇ ਵਰਤਰੂਪ ਪ੍ਰਤਿਗਜਾ ਨੂੰ ਧਾਰੀ ਰਖੇ ॥

**ਬਾਲ ਬੁਧਿ ਸੁਧਿ ਕਰਿ ਦੇਹ ਕੈ ਬਿਦੇਹ ਭਏ,**
**ਜੀਵਨ ਮੁਕਤ ਗਤਿ ਬਿਸਮ ਸੁਚੇਤ ਹੈ ॥**

ਅਰਥ-(ਇਸ ਭਾਂਤ ਵਰਤਦਾ ਹੋਯਾ) ਬਾਲਕਾਂ ਵਾਲੀ ਬੁਧੀ (ਅਸੰਗ ਅੱਲੇਪ ਬਿਰਤੀ) ਦੀ "ਸੁਧ"-ਸੋਝੀ ਕਰਕੇ (ਅਪਣੇ ਅੰਦਰ ਓਸਦਾ ਜਜੋਂ ਕਾ ਤਜੋਂ ਨਮੂੰਨਾਂ ਢਾਲਕੇ) ਦੇਹ ਵਲੋਂ ਵਿਦੇਹ ਹੋ ਜਾਵੇ (ਦੇਹ ਅਧਜਾਸ ਦਾ ਤਜਾਗ ਕਰ ਦੇਵੇ) ਤੇ ਐਉਂ ਜੀਵਨ ਮੁਕਤ ਗਤੀ ਨੂੰ ਪ੍ਰਾਪਤ ਹੋਯਾ (ਉਪਰੋਂ ਬਾਲਕਾਂ ਵਤ ਵਰਤਦਾ ਹੋਯਾ) ਅੰਦਰੋਂ ਹਰਾਨ ਕਰ ਦੇਣ ਵਾਲਾ ਸੁਚੇਤ (ਸਜਾਣਾ-ਸਾਵਧਾਨ) ਬਣਜਾ ਰਹੇ ॥

ਇਤੀ ਬਰਤਾ ਮੁੜ:-

**(੪) ਗੁਰ ਸਿਖ ਸੰਗਤਿ ਮਿਲਾਪ ਕੋ ਪ੍ਰਤਾਪ (੨) ਅਤਿ,**
**(੩) ਪ੍ਰੇਮ ਕੈ (੧) ਪਰਸਪਰ (੫) ਬਿਸਮ ਸਥਾਨ ਹੈ ॥**

ਅਰਥ-(੧) ਆਪੋ ਵਿਚੀ (੨) ਅਤਯੰਤ (੩) ਪ੍ਰੇਮ ਕਰਣ ਕਾਰਣ (੪) ਗੁਰਸਿੱਖਾਂ ਦੀ ਸੰਗਤ ਦੇ ਮਿਲਾਪ ਦਾ ਪ੍ਰਤਾਪ (੫) ਅਚਰਜਤਾ ਦੀ ਥਾਂ (ਕਾਰਣ) ਹੈ॥

**ਦ੍ਰਿਸ਼ਟਿ ਦਰਸ ਕੈ ਦਰਸ ਕੈ ਦ੍ਰਿਸ਼ਟ ਹਰੀ,**
**ਹੇਰਤਿ ਹਿਰਤ ਸੁਧ ਰਹਤ ਨ ਗਜਾਨ ਹੈ ॥**

ਅਰਥ-(ਕਜੋਂਕਿ) ਨੇਤ੍ਰਾਂ ਦ੍ਵਾਰੇ (ਗੁਰਸਿੱਖਾਂ ਨੂੰ) ਦੇਖਦੇ ਸਾਰ ਹੀ "ਦਰਸਕੈ"-ਦ੍ਰਿਸ਼ਜ (ਪਰਪੰਚ) ਵੱਲੋਂ ਨਿਘਾ ਹਰੀ ਜਾਂਦੀ ਹੈ, ਭਾਵ-ਸੁਤੇ ਹੀ ਬਾਹਰਮੁਖੀ ਹੋਣੋਂ

ਰੁਕ ਜਾਂਦੀ ਹੈ। "ਹੇਰਤ ਹਿਰਾਤ"-(ਜਿਸ ਵੇਲੇ ਓਨਾਂ ਨੂੰ) "ਹੇਰਤਿ"-ਗੂੜ੍ਹ ਭਾਵ ਨਾਲ ਦੇਖੀਏ ਤਾਂ "ਸਧ"-ਮੈਂ ਮੇਰੀ ਦੀ ਹੋਸ਼ ਹੀ "ਹਿਰਾਤ"-ਮਾਰੀ ਜਾਂਦੀ ਨਿਵਿਰਤ ਹੋ ਜਾਂਦੀ ਹੈ। ਤੇ "ਧਯਾਨ"-ਤਾਂਘਾਂ ਵਾਲੀਆਂ ਬਾਤਾਂ ਦਾ ਭੀ ਖਯਾਲ (ਕਲਪਨਾਂ-ਫੁਰਣਾਂ) ਨਹੀਂ ਰਹਿੰਦਾ ਹੈ॥

**ਸ਼ਬਦ ਕੈ ਸੁਰਤਿ ਸੁਰਤਿ ਕੈ ਸ਼ਬਦ ਹਰੇ,**
**ਕਹਤ ਸੁਣਤ ਗਤਿ ਰਹਿਤ ਨ ਗਯਾਨ ਹੈ॥**

ਅਰਥ-(ਗੁਰਸਿੱਖਾਂ ਦੇ) ਸ਼ਬਦ ਸੁਨਣ ਮਾਤ੍ਰ ਤੇ (ਹੋਰਨਾਂ) ਸਬਦਾਂ ਵੱਲੋਂ ਕੰਨ ਹਰੇ ਜਾਂਦੇ (ਟਲ ਔਂਦੇ) ਹਨ। ਅਤੇ ਕਹਣਾਂ ਸੁਨਣਾਂ ਗਤਿ (ਨਿਵਿਰਤ) ਹੋ ਜਾਂਦਾ ਹੈ। ਅਰੁ (ਬਾਹਰਲੇ) ਗਯਾਨ ਤੋਂ ਭੀ ਰਹਤ ਹੋ ਜਾਂਦਾ ਹੈ, ਅਰਥਾਤ ਚਤੁ-ਰਾਈਆਂ ਚਲੌਨ ਦੀ ਵਾਦੀ ਤਯਾਗ ਦਿੰਦਾ ਹੈ॥

**ਅਸਨ ਬਸਨ ਤਨ ਮਨ ਬਿਸਿਮਰਨ ਹੁਇ,**
**ਦੇਹ ਕੈ ਬਿਦੇਹ ਉਨਮੱਤ ਮਧੁ ਪਾਨ ਹੈ॥ ੨੬੩॥**

ਅਰਥ-ਖਾਣ (ਪੀਣ) ਤਥਾ ਬਸਤ੍ਰ ਪਹਿਨਣ ਦਾ ਸ਼ੌਕ ਅਰੁ ਸ਼ਰੀਰ ਦੀ ਸੰਭਾਲ,ਤਥਾ ਮਨ ਦੀਆਂ ਕਪੋਲ ਕਲਪਨਾਂ ਸਭ ਭੁੱਲ ਜਾਂਦੀਆਂ ਹਨ,(ਅਤੇ ਸੁਤੇ-ਸਿੱਧ ਹੀ ਬਿਵਹਾਰ ਵਿਚ ਵਰਤਦਾ ਹੈ। (ਮਾਨੋ) ਅਨੁਭਵ ਅੰਮ੍ਰਿਤ ਨੂੰ ਪਾਨ ਕਰਕੇ "ਉਨਮੱਤ"-ਮਗਨਾਨਾ ਹੋਯਾ,ਦੇਹ ਵਲੋਂ ਬਿਦੇਹ ਹੋਯਾ ਰਹਿੰਦਾ ਹੈ॥ ੧੬੩॥

ਇਸ ਅਨੁਭਵੀ ਅਨੰਦਿਤ ਅਵਸਥਾ ਦੇ ਮਗਨਾਨਿਆਂ ਵਿਚ ਮਨਮੁਖਾਂ ਦੀ ਸਮਾਈ ਨਹੀਂ:-

**ਜੈਸੇ ਲਗ ਮਾਤ੍ਰ ਹੀਨ ਪੜ੍ਹਤ ਅਉਰ ਕਉ ਅਉਰ,**
**ਪਿਤਾ ਪੂਤ ਪਿਤਾ ਸਮਸਰਿ ਜਨੀਐ॥**

ਅਰਥ-ਜਿਸਤਰਾਂ ਕੰਨਾ ਸਿਆਰੀ ਆਦ ਲਗਾਂ ਮਾਤ੍ਰਾਂ ਤੋਂ ਬਿਨਾਂ ਹੋਰ ਦਾ ਹੋਰ ਹੀ ਪੜ੍ਹਨ ਵਿਚ ਆਯਾ ਕਰਦਾ ਹੈ,ਅਰਥਾਤ ਪਿਤਾ ਦੀ ਥਾਂ ਪੁਤ ਤੇ ਪੁਤ, ਦੀ ਥਾਂ ਪਿਤਾ,ਸਮਸਰਿ (ਇਕ ਸਮਾਨ ਹੀ) ਜਾਨੀਐ = ਜਾਨਣ ਵਿਖੇ ਔਂਦਾ ਹੈ (ਜਿਹਾ ਕਿ ਲੰਡਿਆਂ ਦੀ ਲਿਖਤ ਵਿਚ ਪ੍ਰਸਿਧ ਹੀ ਵੇਖੀਦਾ ਹੈ। (ਅਰੁ ਇਵੇ ਹੀ)॥

**ਸੁਰਤਿ ਬਿਹੂਨ ਜੈਸੇ ਬਾਵਰੋ ਬਖਾਨੀਅਤ,**
**ਅਉਰ ਕਹੇ ਅਉਰ ਕਛੁ ਹਿਰਦੈ ਮੈ ਆਨੀਐ॥**

ਅਰਥ-ਜਿਸ ਭਾਂਤ 'ਸੁਰਤਿ ਬਿਹੂਨ'-ਸੁਧ ਮਾਰੀ ਹੋਈ ਵਾਲੇ,ਸੋਝੀ(ਹੋਸ਼) ਰਹਿਤ ਨੂੰ ਬਾਵਲਾ (ਸੁਦਾਈ = ਕਮਲਾ) ਆਖੀਦਾ ਹੈ, (ਤੇ ਏਸੇ ਬਿਸੁਰਤੀ ਵਿਚ ਉਹ) ਕਹਿੰਦਾ ਕੁਛ ਹੋਰ ਤੇ "ਹਿਰਦੈ ਮੈਂ"-ਸ਼ਮਝਨ ਵਿਚ ਕੁਛ ਹੋਰ ਹੀ "ਆਨੀਐ"-ਲਿਆਈਦਾ ਹੈ। (ਅਤੇ ਏਕੂੰ ਹੀ)॥

**ਜੈਸੇ ਗੰਗ ਸਭਾ ਮਧਿ ਕਹਿ ਨ ਸਕਤ ਬਾਤ,**

ਬੋਲਤ ਹਸਾਇ ਹੋਇ ਬਚਨ ਬਿਧਾਨੀਐ ॥

ਅਰਥ—ਜਿਸ ਪ੍ਰਕਾਰ ਗੁੰਗਾ ਸਭਾ ਵਿਚ ਬਾਤ ਨਹੀਂ ਬੋਲ (ਕਰ) ਸਕਦਾ, ਪਰ ਜੇ ਬੋਲਦਾ ਹੀ ਹੈ ਤਾਂ (ਉਲਟੀ ਓਸਦੀ) ਹਾਸੀ ਹੋਇਆ ਕਰਦੀ ਹੈ, (ਕਯੋਂਕਿ ਓਸ ਦਾ ਉਹ) ਬਚਨ (ਬੋਲਨਾਂ) "ਬਿਧ+ਆਨੀਐ" = ਹੋਰ ਹੀ ਬਿਧ ਦਾ ਹੁੰਦਾ ਹੈ। ਭਾਵ—ਉਲਟਾ ਸੁਲਟਾ (ਬੇਪ੍ਰਸੰਗਾ ਯਾ ਬੇਥਹ੍ਵਾ) ਹੁੰਦਾ ਹੈ।

ਗੁਰਮੁਖਿ ਮਾਰਗ ਮੈ ਮਨਮੁਖ ਥਕਤ ਹੁਇ,
ਲਗਨ ਸਗਨ ਮਾਨੇ ਕੈਸੇ ਮਨ ਮਾਨੀਐ ॥੨੬੪॥

ਅਰਥ—(ਇਸੇ ਪ੍ਰਕਾਰ) ਗੁਰਮੁਖੀ ਮਾਰਗ(ਗੁਰਮੁਖ ਪੰਥ) ਵਿਖੇਮਨਮੁਖਭੀ "ਥਕਤ ਹੁਇ"—ਹਾਰ ਹੁੱਟ ਜਾਂਦਾ, ਅਰਥਾਤ ਭੰਬਲ ਭੂਸੇ ਖਾਣ ਲਗ ਜਾਂਦਾ ਹੈ, (ਕਯੋਂਕਿ ਇਥੇ ਲੇਖੇ ਹੁੰਦੇ ਹਨ ਬੇ ਪ੍ਰਵਾਹੀ ਦੇ, ਤੇ ਉਹ)ਮੰਨਦਾ ਹੈ ਲਗਨਾਂ ਸਗਨਾਂ (ਗ੍ਰਹਿ, ਨਛਤ੍ਰ, ਯੋਗਨੀਆਂ, ਦਿਸ਼ਾ ਸੂਲ ਆਦ) ਨੂੰ, ਸੋ ਕਿਸ ਤਰਾਂ ਓਸਦਾ ਮੰਨ ਮੰਨੇ—ਭਾਵ ਪਤੀਜ ਨੂੰ ਪਾ ਸਕੇ ॥ ੨੬੪ ॥

ਵੀਚਾਰ:—

ਗੁਰਮੁਖਾਂ ਦਾ ਦੇਸ—ਸੂਖਮ ਦੇਸ (ਆਤਮਿਕ ਮੰਡਲ) ਹੁੰਦਾ ਹੈ, ਉਹ ਸਦੀਵ ਕਾਲ ਉਥੋਂ ਦੇ ਹੀ ਬਾਸੀ ਰਹਿੰਦੇ ਹਨ, ਤੇ ਓਨਾਂ ਦੀਆਂ ਗੱਲਾਂ ਆਤਮਿਕ ਰਮਜ਼ਾਂ (ਰੱਬੀ ਸੰਕੇਤਾਂ) ਦੀ ਰੰਗਣ ਵਿਚ ਰੰਗੀਆਂ ਹੋਈਆਂ—ਬੇ ਪ੍ਰਵਾਹੀ ਦੇ ਘਰਾਂ ਦੀਆਂ ਹੁੰਦੀਆਂ ਹਨ, ਇਸ ਲਈ ਮਨਮੁਖ ਓਨਾਂ ਨੂੰ ਮੂਲੋਂ ਹੀ ਸਮਝਨੋਂ ਅਸਮਰਥ ਰਹਿੰਦੇ ਹਨ, ਜਿਸ ਕਰਕੇ ਅੰਦਰੋ ਅੰਦਰ ਜਿੱਚ ਹੋਕੇ ਓਨਾਂ ਦੇ ਸਤਿਸੰਗ ਮੰਡਲ ਵਿਚੋਂ ਅਕੁਲਾਕੇ (ਉਸੱਲ ਵੱਟੇ ਭੰਨਦੇ) ਉਠ ਤੁਰਦੇ ਹਨ, ਤੇ ਮੁੜ ਓਧਰ ਰੁਖ਼ ਨਹੀਂ ਕਰਦੇ। ਅਰੁ ਇਵੇਂ ਹੀ ਉਨਾਂ ਨੂੰ ਬੋਲਨ ਦਾ ਭੀ ਹੀਆ ਨਹੀਂ ਪਿਆਕਰਦਾ, ਕਯੋਂਕਿ ਉਨਾਂ ਦਾ ਬੋਲਨਾਂ ਇਕ ਤਾਂ ਅਵਸਰ ਅਨਅਵਸਰ (ਮੌਕਿਆ ਬੇਮੌਕਿਆ) ਦੀ ਗਜਾਤ ਤੋਂ ਰਹਤ ਹੋਣ ਕਰਕੇ ਸਧਿਆ ਹੋਯਾ ਨਹੀਂ ਹੁੰਦਾ, ਅਤੇ ਦੂਸਰੇਸੰਸਾਰੀ ਕਾਮਨਾਂ—ਵਾਸਨਾਂ ਵਿਚ ਰੁਝਯਾ ਹੋਣ ਕਾਰਣ ਕੂੜ ਹੀ ਉਗਲਿਆ ਕਰਦਾ ਹੈ, ਜਿਸ ਕਰਕੇ ਹਾਸੋਹੀਣੇ ਹੋਕੇ ਇਸ ਪਾਸਯੋਂ ਵਾਂਜੇ ਰਹਿੰਦੇ ਹਨ। ਇਸੇ ਕਾਰਣ ਕਰਕੇ ਹੀ "ਭਗਤਾਂ ਤੇ ਸੈਂਸਾਰੀਆਂ ਜੋੜ ਕਦੇ ਨ ਆਯਾ"—ਬਚਨ ਹੋਯਾ ੨ ਹੈ ॥—॥

ਗੁਰਮੁਖੀ ਮਾਰਗ ਵਿਖੇ ਐਸੀ ਕੌਣ ਵਿਸ਼ੇਸ਼ਤਾ ਹੈ:—

(੧)ਕੋਟਿਨ ਕੋਟਾਨਿ (੨)ਛਬਿ (੪)ਰੂਪਰੰਗ (੬)ਸ਼ੋਭਾ ਨਿਧਿ,
(੩) ਕੋਟਿਨ ਕੋਟਾਨ (੫) ਕੋਟਿ (੭) ਜਗ ਮਗ ਜੋਤਿ ਕੈ ॥

ਅਰਥ—ਇਸ ਮਾਰਗ ਵਿਖੇ ਪ੍ਰਵਿਰਤ ਗੁਰਮੁਖਾਂ ਨੂੰ (੧) ਕ੍ਰੋੜਾਂ ਕੋਟੀਆਂ ਹੀ (ਅਪਰੰਪਾਰ) (੪) ਰੂਪ ਰੰਗ ਤਥਾ (੬) ਸ਼ੋਭਾ ਦੀ ਨਿਧ (ਭੰਡਾਰ) ਰੂਪ (੨) ਛਬੀ (ਸੁੰਦ੍ਰਤਾ = ਪ੍ਰਾਕ੍ਰਮੀ ਦਮਕ) ਪ੍ਰਾਪਤ ਹੁੰਦੀ ਹੈ। ਅਤੇ (੩) ਬਅੰਤ ਪ੍ਰਕਾਰ ਦੀਆਂ ਜੋਤੀਆਂ (੫) ਕ੍ਰੋੜਾਂ (ਅਨੰਤ) ਪ੍ਰਕਾਰ ਦੇ ਚਮਤਕਾਰ ਕਰਿਆ ਕਰਦੀਆਂ

ਹਨ। ਅਥ੍ਵਾ ਇਸ ਮਾਰਗ ਵਿਖੇ ਵਾਹਗੁਰੂ ਦੀ ਜੋਤ ਦਾ ਸਾਖਜਾਤਕਾਰ ਹੋਯਾ ਕਰਦਾ ਹੈ, ਜਿਸਦੇ ਰੂਪ ਰੰਗ ਅਗੇ ਕ੍ਰੋੜਾਂ ਪ੍ਰਕਾਰ ਦੀਆਂ ਹੀ ਕ੍ਰੋੜਾਂ ਛਬਾਂ (ਮਾਤ ਪੈ ਜਾਂਦੀਆਂ ਹਨ) ਅਤੇ ਕ੍ਰੋੜਾਂ ਤਰਾਂ ਦੇ ਕ੍ਰੋੜਾਂ ਹੀ ਸ਼ੋਭਾ ਦੇ ਭੰਡਾਰ (ਪਦਾਰਥ) ਫਿੱਕੇ ਹੋ ਜਾਂਦੇ ਹਨ। ਵਾ ਜੋਤੀ ਦੇ ਜਗਮਗ (ਸਾਖਜਾਤ) ਹੋ ਔਣ ਤੇ ਕ੍ਰੋੜਾਂ ਛਬਾਂ, ਕ੍ਰੋੜਾਂ ਹੀ ਰੰਗ ਤਥਾ ਸ਼ੋਭਾ ਰੂਪ ਨਿਧੀਆਂ ਪ੍ਰਾਪਤ ਹੋ ਗਈਆਂ ਸਮਝੋ (ਪ੍ਰਾਪਤ ਹੋ ਜਾਂਦੀਆਂ ਹਨ)॥

**(੯) ਕੋਟਿਨ ਕੋਟਾਨਿ ਰਾਜ ਭਾਗ ਪ੍ਰਭੁਤਾ (੧੧) ਪ੍ਰਤਾਪ,**
**(੧੦) ਕੋਟਨਿ ਕੋਟਾਨਿ (੮) ਸੁਖ ਆਨੰਦ ਉਦੋਤ ਕੈ॥**

ਅਰਥ–(੮)–(ਅਤੇ ਐਸਾ) ਆਨੰਦ ਅਰੁ ਸੁਖ (ਇਸ ਮਾਰਗ ਵਿਖੇ) ਪ੍ਰਾਪਤ ਹੁੰਦਾ ਹੈ (੯) ਜਿਸ ਅਗੇ ਕ੍ਰੋੜਾਂ ਭਾਂਤ ਦੇ ਕ੍ਰੋੜਾਂ ਹੀ ਰਾਜ ਭਾਗ ਦੀ ਪ੍ਰਭੁਤਾ (ਮਹਮਾਂ) ਤੇ (੧੦) ਕ੍ਰੋੜਾਂ ਹੀ (ਐਸੇ) ਪ੍ਰਤਾਪ (ਮਾਤ ਪਏ) ਹੁੰਦੇ ਹਨ। ਅਥ੍ਵਾ–ਕ੍ਰੋੜਾਂ ਕੋਟੀਆਂ ਰਾਜ ਭਾਗ ਸੰਬੰਧੀ ਪ੍ਰਭੁਤਾ–ਵਾ ਪ੍ਰਤਾਪ ਪ੍ਰਾਪਤ ਹੋ ਔਂਦਾ ਹੈ, ਅਤੇ ਕ੍ਰੋੜਾਂ ਕੋਟੀਆਂ (ਪਾਰਾ ਵਾਰੋਂ ਰਹਤ) ਸੁਖ ਆਨੰਦ (ਪਰਮ ਆਨੰਦ) ਪ੍ਰਾਪਤ ਹੋਯਾ ਕਰਦਾ ਹੈ॥

**੧੨ਕੋਟਿਨਕੋਟਾਨਿ੧੩ਰਾਗਨਾਦ੧੫ਬਾਦ੧੪ਗਯਾਨ੧੬ਗੁਨ**
**੧੭ ਕੋਟਿਨ ਕੋਟਾਨਿ ੧੮ ਜੋਗ ਭੋਗ ੧੯ ਉਤਪੋਤ ਕੈ॥**

ਅਰਥ–(੧੨) ਕ੍ਰੋੜਾਂ ਹੀ ਕੋਟੀਆਂ (ਅਨੰਤ ਪ੍ਰਕਾਰੀ) ਰਾਗਾਂ ਦੀ ਨਾਦ ਦਾ ਗਯਾਨ (ਸੂਝ) ਅਰੁ (੧੫) ਬਾਜਿਆਂ ਦੀ (੧੬) ਤਾਰ (ਸੁਰ ਵਾ ਲਯਾਕ) (ਅਨਹਦ ਧੁਨੀ = ਦੇ ਰੂਪ ਵਿਚ ਵਾ ਭਾਈ ਮ੍ਰਦਾਨੇ ਆਦ ਵਰਗਿਆਂ ਨੂੰ ਪ੍ਰਤੱਖ ਸਰੂਪ ਵਿਖੇ) ਇਸ ਮਾਰਗ ਅੰਦਰ ਪ੍ਰਾਪਤ ਹੋ ਜਾਯਾ ਕਰਦੀ ਹੈ, ਤਥਾ (੧੭) ਅਨੰਤ ਪ੍ਰਕਾਰ ਦੇ ਜੋਗ (ਵਾਹਗੁਰੂ ਵਿਖੇ ਜੁੜਨ ਦੀਆਂ ਜੁਗਤੀਆਂ ਦੇ ਸਾਧਨ) ਅਰੁ ਇਨਾਂ ਦੇ ਸਾਧਨੇ ਤੋਂ ਪ੍ਰਾਪਤ ਹੋਣ ਹਾਰੀਆਂ ਰਿਧੀਆਂ ਸਿਧੀਆਂ ਆਦ ਵਿਭੂਤੀਆਂ ਰੂਪ ਭੋਗ ਭੀ (ਇਸ ਮਾਰਗ ਵਿਖੇ) ਉਤਪੋਤ ਕੀਤੇ ਹੋਏ ਹਨ–ਭਾਵ ਤਾਣੇ ਪੇਟੇ ਵਤ ਤਣੇ ਹੋਏ (ਅਵਸ਼ਯ ਪ੍ਰਾਪਤ ਹੋਣ ਜੋਗ) ਹਨ॥

**੨੦ਕੋਟਿਨ ਕੋਟਾਨਿ ੨੨ਤਿਲ ੨੧ਮਹਿਮਾ ੨੨ ਅਗਾਧਿ ਬੋਧ,**
**੨੪ਨਮੋ ਨਮੋ ੨੫ਦ੍ਰਿਸ਼ਟਿ ਦਰਸ ੨੪ ਸ਼ਬਦ ਸੁਰਤਕੈ॥੨੬੫॥**

ਅਰਥ–(੨੦) ਕ੍ਰੋੜਾਂ ਤੋਂ ਹੀ ਕ੍ਰੋੜਾਂ (੨੧) ਮਹਮਾਂ (੨੨) ਤਿਲ (ਤੁਛ) ਮਾਤ੍ਰ ਹੁਨ (੨੩) ਜਿਸਦੇ ਅਗ ਦਬੋਧ ਅਗੇ (੨੫) ਜੋ ਕੇਵਲ ਦ੍ਰਿਸ਼ਟੀ ਵਿਖੇ ਦਰਸਨ ਦੇ ਅਰੁ ਸ਼ਬਦ ਵਿਖੇ ਸੁਰਤ ਦੇ (ਲੀਨ ਕੀਤਿਆਂ ਹੀ) ਪ੍ਰਾਪਤ ਹੁੰਦਾ ਹੈ। (੨੬) ਤਿਸਦੇ ਤਾਈਂ ਬਾਰੰ ਬਾਰ ਨਮਸਕਾਰ ਹੈ॥ ੨੬੫॥

ਵੀਚਾਰ੪–

ਅਸਾਡਾ ਵੀਚਾਰ ਇਕ ਇਕ ਤੁਕ ਦੇ ਕਈ ਕਈ ਅਰਥ ਕਰਨ ਦੇ ਵਿਰੁੱਧ ਹੈ, ਪਰ ਜਿਥੇ ਇਕ ਤੁਕ ਨੂੰ ਸਧਾਰਣ ਰੀਤੀ ਨਾਲ ਆਖ ਕੇ ਵਕਤਾ ਦਾ ਇਕੋ ਸਮੇਂ ਸਾਧਾਰਣ ਅਰ ਅਸਾਧਾਰਣ ਭਾਵ-ਨਿਰੂਪਣ ਦਾ ਜਾਪੇ, ਉਥੇ ਕੰਨੀ ਕਤਰਾਣੀ

ਅਪਣੇ ਫਰਜ਼ ਤੋਂ ਖੁੰਜਨਾਂ ਸਮਝਦੇ ਹਾਂ, ਜਿਸ ਕਰਕੇ ਕਿਤੇ ਕਿਤੇ ਐਸੀ ਮਜਬੂਰੀ ਦਾ ਸਾਮਨਾਂ ਹੋ ਜਾਂਦਾ ਹੈ। ਜਿਹਾ ਕਿ ਭਾਈ ਸਾਹਬ ਦਾ ਪਹਿਲੀ ਤੁਕ ਵਿਚ ਇਕ ਪਾਸੇ ਤਾਂ ਵਾਹਗੁਰੂ ਦੀ ਪ੍ਰਾਪਤੀ ਦੱਸਨਾਂ ਹੈ ਤੇ ਨਾਲ ਹੀ ਓਸਦਾ ਪ੍ਰਤੱਖ ਫਲ ਜੀਵਨ ਮੁਕੁ ਦਸ਼ਾ ਵਿਖੇ ਸ੍ਵੈਗੰਮ ਤਥਾਪਰਗੰਮ(ਅਪਣੇ ਵਾ ਪ੍ਰਾਏਕਰਕੇਜਾਨਣਜੋਗ ਹਾਲਤ ਵਿਚ ਉਹ ਕਿਸ ਤਰਾਂ ਦਾ ਹੋ ਵਰਤਦਾ ਹੈ। ਐਸਾ ਹੀ ਅਗਲੀਆਂ ਤੁਕਾਂ ਵਿਚ ਭੀ ਨਿਰੂਪਕੇ ਅੰਤਲੀ ਤੁਕ ਵਿਚ ਗੁਰਮੁਖੀ ਮਾਰਗ ਵਿਖੇ ਪ੍ਰਵਿਰਤ ਹੋਣਾ ਕੀਹ ਕੁਛ ਹੈ, ਇਸ ਵੱਲ ਸ੍ਰੋਤਿਆਂ ਦੀ ਰੁਚੀ ਨੂੰ ਪ੍ਰੇਰਣ ਦਾ ਜਤਨ ਕੀਤਾ ਹੈ ॥-॥

ਪਿਛਲੇ ਕਬਿੱਤ ਵਿਚ ਜੋ "ਦ੍ਰਿਸ਼ਟਿ ਦਰਸ ਸ਼ਬਦ ਸ੍ਰੁਤਕੈ"-ਅਖਰਾਂ ਦ੍ਵਾਰੇ ਗੁਰਮੁਖੀ ਮਾਰਗ ਦੀ ਪ੍ਰਵਿਰਤੀ ਦੱਸੀ ਗਈ ਹੈ, ਬਾਹਰਲੇ ਮੂਰਤੀ ਅਦ ਧਜਾਨ ਯਾ ਬਾਹਰਲੀਆਂ ਸਬਦ ਧੁਨੀਆਂ ਬੈਰਾਗੀਆਂ ਵਾਕੂੰ ਲੈਣ ਦਾ ਭੁਲੇਖਾ ਹੀ ਕਿਤੇ ਗੁਰਮੁਖ ਨਾਂ ਖਾ ਜਾਵੇ-ਇਸ ਲਈ ਇਸ ਕਬਿੱਤ ਦ੍ਵਾਰੇ ਇਸਦਾ ਨਿਰਣਾ ਸਾਫ (ਸਪਸ਼੍ਟ) ਕਰਦੇ ਹਨ:-

***ਅਹਿਨਿਸਿ ਭ੍ਰਮਤ ਕਮਲ ਕੁਮੁਦਨੀ ਕੋ ਸਸਿ,**
**ਸਸਿ ਮਿਲ ਬਿਛੁਰਤ ਸੋਗ ਹਰਖ ਬਿਆਪ ਹੀ ॥**

ਅਰਥ-ਦਿਨ ਰਾਤ ਭਟਕਦਾ ਹੈ "ਕੁਮੁਦਨੀ" = ਨੀਲੋਤਪਲ(ਨੀਲੋਫਰ) ਕਵੀ (ਨਾਮ ਵਾਲਾ) ਕੌਲ ਫੁੱਲ, "ਕੋ ਸਸਿ"-ਚੰਦ੍ਰਮਾਂ ਲਈ-ਭਾਵ, ਚੰਦ੍ਰਮਾਂ ਦੇ ਦਰਸ਼ਨ ਦੀ ਖਾਤਰ। ਪ੍ਰੰਤੂ ਜਦ ਚੰਦ ਮਿਲ ਪੈਂਦਾ (ਰਾਤ ਨੂੰ ਉਦੇ ਹੋ ਦਰਸਨ ਦਿੰਦਾ)ਹੈ, ਤਾਂ (ਉਸਦੇ ਅੰਦਰ) ਹਰਖ ਪੂਰਣ ਹੋ ਔਂਦਾ (ਓਹ ਖਿੜ ਪੈਂਦਾ)ਹੈ, ਅਰੁ ਜਦ (ਦਿਨ ਸਮੇਂ) ਬਿਛੁਰਤ (ਵਿਛੜ ਜਾਂਦਾ = ਅਸ੍ਤ ਹੋ ਜਾਂਦਾ)ਹੈ, ਤਾਂ ਸੋਗ ਬਜਾਪਤ (ਸੋਗ ਨਾਲ ਭਰਪੂਰ) ਹੋ (ਸਮੀਟ) ਜਾਂਦਾ ਹੈ ॥ (ਐਸਾ ਹੀ ਹਾਲ ਸੂਰਜ ਬੰਸੀ ਕੌਲਾਂ ਦਾ ਸਮਝੋ-ਜਿਸਨੂੰ ਤੱਕਕੇ ਗੁਰਮੁਖ ਨੇ: )

**ਰਵਿ ਸਸਿ ਉਲੰਘਿ ਸਰਨਿ ਸਤਿਗੁਰ ਗਹੀ,**
**ਚਰਨ ਕਮਲ ਸੁਖ ਸੰਪੁਟ ਮਿਲਾਪ ਹੀ ॥**

ਅਰਥ-ਉਦੇ ਅਸਤ ਹੋਣ ਕਾਰਣ ਸੂਰਜ ਅਰੁ ਚੰਦ੍ਰਮਾਂ ਦੇ ਦਰਸ਼ਨ ਵਾਲੀ ਪ੍ਰੀਤੀ ਦੇ ਨਾਸ਼ਵੰਤ ਚਾਲੇ ਵਾਕੂੰ (ਕਦੀ ਅੱਖਾਂ ਅਗੇ ਔਣ ਤੇ ਕਦੀ ਹਟ ਜਾਣ ਵਾਲੀ ਮੂਰਤੀ ਆਦਿ ਦੇ ਧਜਾਨਾਂ ਦੀ ਧਾਰਣਾਂ ਨੂੰ) ਉਲੰਘ ਟੱਪ ਕੇ (ਤਜਾਗਕੇ) ਸਤਜ ਸਰੂਪ ਗੁਰੂ ਮਹਾਰਾਜ ਦੀ ਸਰਣ ਹੀ ਗ੍ਰਹਣ ਕੀਤੀਹੈ। ਅਥ੍ਵਾ ਸੂਰਜ ਚੰਦ੍ਰਮਾਂ ਦੇ ਅਧੀਨ ਨਿਭਨ ਵਾਲੀਆਂ ਸ਼ਾਰੀਰਿਕ (ਸੰਸਾਰੀ) ਪ੍ਰੀਤੀਆਂ ਵਾਲ ਰਾਹ ਨੂੰ

---

*ਕਈ ਗਜਾਨੀ "ਸਸਿ ਕੋ" = ਦੀ ਬਜਾਯ"ਰਵਿ"-ਸ਼ਬਦ ਦਾ ਅਧਜਾਹਾਰ ਕਰਕੇ, ਅਰਥ ਦੀ ਸੁਗਮਤਾ ਖਾਤਰ"ਰਵਿ ਸਸਿ ਕੋ"ਪਾਠ ਬਣਾਕੇ ਪਹਿਲੀ ਤੁਕ ਦੇ ਅਰਥ ਕਰਜਾ ਕਰਦੇ ਹਨ। ਜੋ ਹੈਣ ਤਾਂ ਨਿਰਦੋਖ ਪਰ ਅਸਾਂ ਅਖਰਾਂ ਦੇ ਕ੍ਰਮ ਨਾਲ ਅਰਥ ਸਪਸ਼੍ਟ ਕੀਤਾ ਹੈ,ਤੇ ਅਰਥ ਦੇ ਦੂਹਰੇ ਵਿਸਤਾਰ ਨੂੰਸੰਕੋਚਿਆਹੈ॥

ਤਜਾਗਕੇ, ਸਤਿਗੁਰਾਂ ਦੀ ਸ਼ਰਣ ਹੀ ਗ੍ਰਹਣ ਕੀਤੀ ਹੈ, ਜਿਸ ਕਰਕੇ ਓਨਾਂ ਦੇ ਚਰਣ ਕਮਲਾਂ ਦੇ ਮਿਲਾਪ (ਪ੍ਰਾਪਤੀ) ਦੇ ਸੁਖ ਵਿਚ ਹੀ ਸੰਪੁਟ (ਸੰਲਗਨ ਲਪਟਾਯਮਾਨ) ਮਗਨ ਹੋਯਾ ਰਹਿੰਦਾ ਹੈ ॥

**ਸਹਜ ਸਮਾਧਿ ਨਿਜ ਆਸਨ ਸੁਬਾਸਨਕੈ,**
**ਮਧੁ ਮਕਰੰਦ ਰਸ ਲੁਭਿਤ ਅਜਾਪ ਹੀ ॥**

ਅਰਥ—ਅਰੁ ਇਸ ਪ੍ਰਕਾਰ "ਨਿਜ ਆਸਨ"—ਆਤਮ ਪਦ ਵਿਖੇ ਸਹਜੇ ਹੀ ਇਸਥਿਤ ਹੋਯਾ ਹੋਯਾ, ਪ੍ਰੇਮ ਰਸ ਰੂਪ ਮਕਰੰਦ ਮਧੁ ਪ੍ਰਾਪਤ "ਸੁਬਾਸਨ" = ਸ੍ਰੇਸ਼ਟ ਬਾਸਨਾਂ (ਸੁਕੀਰਤੀ) ਕਰਕੇ—(ਅੰਤਰਮੁਖੀ ਭਾਵ ਵਿਖੇ ਕੀਰਤਨ ਕਰਦਾ ਹੋਯਾ) ਅਜਾਪ ਭਾਵ ਵਿਖੇ ਲੁਭਾਯਮਾਨ ਰਹਿੰਦਾ ਹੈ ॥

**ਤ੍ਰਿਗੁਣ ਅਤੀਤ ਹੁਇ ਬਿਸ੍ਰਾਮ ਨਿਹਕਾਮ ਧਾਮ,**
**ਉਨਮਨ ਮਗਨ ਅਨਾਹਦਿ ਅਲਾਪ ਹੀ ॥੨੬੬॥**

ਅਰਥ—(ਮਨੋ ਵਿਚੇ ਹੀ) ਨਿਸ਼ਕਾਮ (ਅਫੁਰ) ਧਾਮ (ਪਦ) ਵਿਖੇ ਬਿਸ੍ਰਾਮ ਟਿਕਾਉ ਨੂੰ ਪਾਕੇ, ਤਿੰਨਾਂ ਗੁਣਾਂ ਤੋਂ ਰਹਿਤ ਹੋਯਾ ਹੋਯਾ (ਤੁਰੀਆ ਭਾਵ ਸਰੂਪਣੀ) ਉਨਮਨੀ ਅਵਸਥਾ ਵਿਖੇ ਮਸਤ, ਅਨਹਦ ਧੁਨੀ ਦ੍ਵਾਰੇ ਅਲਾਪ ਕਰਦਾ ਰਹਿੰਦਾ ਸ਼ਬਦ ਦੀ ਅਗੰਮੀ ਤਾਰ ਲਾਈ ਰਖਦਾ ਹੈ ॥ ੨੬੬ ॥

ਵੀਚਾਰ:—

ਪਹਿਲੀਆਂ ਤਿੰਨਾਂ ਤੁਕਾਂ ਦਾ ਪੂਰਨ ਭਾਵ ਰੂਪ ਚੌਥੀ ਤੁਕ ਹੈ, ਜਿਸ ਰਾਹੀਂ ਭਾਈ ਸਾਹਿਬ ਨੇ ਸਮੂਲਚਾ ਗੁਰਮਤਿ ਸਿਧਾਂਤ (ਕੂਜੀ ਵਿਚ ਸਮੁੰਦ੍ਰ ਪਾਕੇ ਦਸੱਨ ਵਤ) ਸਪਸ਼੍ਟ ਕੀਤਾ ਹੈ ॥—॥

ਸੰਸਾਰੀ ਲੋਕ ਆਧਾਰ ਸਹਿਤ ਅਰੁ ਨਿਰਾਧਾਰ ਉਪਾਸਨਾਂ ਦੇ ਭੇਦ ਨੂੰ ਨਾਂ ਸਮਝਕੇ ਬਜਰਬ ਉਟੰਕਣ ਕਰਨ ਲਗ ਪਿਆ ਕਰਦੇ ਹਨ—ਜਿਹਾ ਕਿ 'ਮੂਰਤੀ ਪੂਜਾ ਦਾ ਵਿਧਾਨ ਜੇ ਭਾਈ ਜੀ ਨਹੀਂ' ਕਰਦੇ, ਤਾਂ ਗੁਰੂ ਚਰਣ ਕਮਲਾਂ ਦਾ ਧਯਾਨ ਕੀਹ ਹੋਯਾ'—ਆਖ ਜਾ ਸਕਦਾ ਹੈ—ਜਿਸਦਾ ਸੁਭਾਵਿਕ ਹੀ ਆਪ ਖੰਡਨ ਕਰਕੇ, ਗੁਰਮੁਖੀ ਅਨੁਭਵ ਦਾ ਆਨੰਦ ਅਗਾਧ ਦੱਸਦੇ ਹਨ:—

**(੧) ਰਵਿ ਸਸਿ (੩) ਦਰਸ (੫) ਕਮਲ ਕੁਮੁਦਨੀ (੪) ਹਿਤ,**
**(੬) ਭ੍ਰਮਤ ਭ੍ਰਮਰ ਮਨ (੨) ਸੰਜੋਗੀ ਬਿਓਗੀ ਹੈ ॥**

ਅਰਥ—ਓਨਾਂ (੧) ਸੂਰਜ ਅਰੁ ਚੰਦ੍ਰਮਾਂ ਦੇ (੨) ਉਦੇ ਅਸਤ ਭਾਵੀ ਸੰਜੋਗੀ ਵਿਜੋਗੀ (ਮਿਲ ਬਿਛੜਨ ਵਾਲੇ ਸੁਭਾਵਵਾਨ) (੩) ਦਰਸਨ (੪) ਕਾਰਣ (੫) ਕੌਲ ਅਤੇ ਕੰਮੀਆਂ (ਦੇ ਭੀ ਖਿੜੌਨ ਮਿਟੌਨ ਕਰਕੇ) (੬) (ਜੀਕੂੰ ਓਨਾਂ ਦ੍ਵਾਰੇ) ਭੌਰੇ ਦਾ ਮਨ (੭)ਭਰਮਦਾ(ਭਟਕਦਾ)ਦੁਖੀ ਹੁੰਦਾ ਰਹਿੰਦਾ ਹੈ,(ਤੀਕੂੰ ਹੀ ਮੂਰਤੀ ਆਦ ਦੇ ਸਹਾਰੇ ਭੀ ਇਕ ਰਸ ਨਾਂ ਰਹਨ ਵਾਲੇ ਹੋਣ ਕਾਰਣ, ਧਯਾਨੀ ਪੁਰਖ ਦੀ ਭਰਮ ਭਟਕਨਾਂ ਨੂੰ ਨਹੀਂ ਨਿਵਿਰਤ ਕਰ ਸਕਦੇ) ॥

ਤ੍ਰਿਗੁਣ ਅਤੀਤ ਗੁਰ ਚਰਣ ਕਮਲ ਰਸ,
ਮਧੁ ਮਕਰੰਦ ਰੋਗ ਰਹਿਤ ਅਰੋਗੀ ਹੈ ॥

ਅਰਥ-ਪ੍ਰੰਤੂ ਸਤਿਗੁਰਾਂ ਦੇ ਚਰਣ ਕਮਲਾਂ ਦਾ ਮਕਰੰਦ ਰਸ ਰੂਪ ਮਧੂ (ਅੰਮ੍ਰਿਤ) ਤਿੰਨਾਂ ਗੁਣਾਂ ਦੇ (ਰਾਜਸੀ ਤਾਮਸੀ ਸਾਤਕੀ) ਪ੍ਰਭਾਵ ਤੋਂ ਰਹਿਤ ਹੋਣ ਕਰਕੇ, ਨਾਸ (ਖਰੀਣ) ਹੋਣ ਯਾ ਵਧਨ ਘਟਨ ਰੂਪ ਰੋਗ (ਵਿਕਾਰ) ਤੋਂ ਰਹਿਤ ਅਰੋਗੀ ਹੈ-ਅਰਥਾਤ ਇਕ ਰਸ (ਨਿਰ ਵਿਕਾਰ) ਹੈ ॥

ਨਿਹਚਲ ਮਕਰੰਦ ਸੁਖ ਸੰਪੁਟ ਸਹਜ ਧੁਨਿ,
ਸ਼ਬਦ ਅਨਾਹਦ ਕੈ ਲੋਗ ਮੈ ਅਲੋਗੀ ਹੈ ॥

ਅਰਥ-ਜਿਸ ਕਰਕੇ ਨਾਂ ਚਲਾਯਮਾਨ ਹੋਣ ਵਾਲੀ (ਅਬਿਨਾਸੀ) ਮਕਰੰਦ (ਧੂਲੀ ਰਸ) ਦੇ ਸੁਖ ਵਿਖੇ ਸੰਪੁਟਿਤ (ਸੰਲਗਨ = ਮਗਨ) ਗੁਰਮੁਖ ਦਾ ਮਨ ਅਨਹਦ ਸ਼ਬਦ ਦੀ ਸਹਜ ਧੁਨੀ ਵਿਖੇ ਲਿਵਲੀਨ ਹੋਯਾ ਹੋਯਾ ਲੋਕ (ਸੰਸਾਰ) ਵਿਚ ਵੱਸਦਾ ਭੀ, ਅਲੋਗੀ (ਅਸੰਸਾਰੀ, ਭਾਵ-ਜੀਵਨ ਮੁਕ੍ਤ ਹੋਯਾ ਵਿਚਰਦਾ) ਹੈ ॥

ਗੁਰਮੁਖ ਸੁਖ ਫਲ ਮਹਿਮਾ ਅਗਾਧ ਬੋਧ,
ਜੋਗ ਭੋਗ ਅਲਖ ਨਿਰੰਜਨ ਪ੍ਰਜੋਗੀ ਹੈ ॥੨੬੭॥

ਅਰਥ-ਏਸੇ ਵਾਸ੍ਤੇ ਹੀ ਗੁਰਮੁਖ ਦੇ ਸੁਖ ਫਲ ਦੀ ਮਹਮਾਂ ਦਾ ਬੋਧ ਅਗਾਧ ਰੂਪ ਹੈ, ਤੇ ਉਹ ਜੁੜੀ ਹੋਈ (ਜੋਗ ਭਾਵੀ) ਦਸ਼ਾ ਵਿਚ ਅਥਵਾ ਭੋਗ ਭਾਵੀ (ਸੰਸਾਰੀ ਪ੍ਰਵਿਰਤੀ ਰੂਪ) ਅਵਸਥਾ ਵਿਖੇ, ਅਲਖ ਨਿਰੰਜਨ ਸ੍ਵਰੂਪ ਵਿਖੇ ਹੀ ਪਰ (ਵਿਸ਼ੇਸ਼ ਕਰਕੇ) ਜੋਗੀ = ਜੁੜਿਆ ਰਹਿਣ ਵਾਲਾ ਮੰਨਿਆ ਗਿਆ ਹੈ ॥ ੨੬੭ ॥

ਸਾਲੰਬ ਉਪਾਸਨਾ ਵਾ ਨਿਰਾਲੰਬ ਉਪਾਸਨਾ-ਅਰਥਾਤ ਸਰਗੁਣ ਵਾ ਨਿਰਗੁਣ ਧ੍ਯਾਨ, ਗੁਰੂ ਚਰਣਾਰਬਿੰਦ ਧ੍ਯਾਨ ਅੰਦਰ ਸੁਤੇ ਹੀ ਆ ਜਾਂਦੇ ਹਨ, ਹੋਰ ਮੂਰਤੀ ਆਦ ਦੀ ਲੋੜ ਰਹਿੰਦੀ ਹੀ ਨਹੀਂ-ਤੇ ਇਸੇ ਮਾਤ੍ਰ ਕਰਕੇ ਹੀ ਗ੍ਯਾਨ ਭੀ ਸੁਤੇ ਹੀ ਪ੍ਰਾਪਤ ਹੋ ਜਾਂਦਾ ਹੈ:-

ਜੈਸੇ ਦਰਪਨ ਬਿਖੇ ਬਦਨੁ ਬਿਲੋਕੀਅਤਿ,
ਐਸੇ ਸਰਗੁਨ ਸਾਖੀ ਭੂਤ ਗੁਰ ਧਿਆਨ ਹੈ ॥

ਅਰਥ-ਜਿਸ ਭਾਂਤ ਦਰਪਨ = ਸ਼ੀਸ਼ੇ ਵਿਚ ਬਦਨੁ = ਮੂੰਹ ਵੇਖੀਦਾ ਹੈ (ਤਾਂ ਉਸ ਵਿਚੋਂ ਅਸਲੀ ਚਿਹਰੇ ਦਾ ਜਿਉਂ ਕਾ ਤਿਉਂ ਆਭਾਸ-ਪ੍ਰਤਿਬਿੰਬ = ਪ੍ਰਛਾਈਂ) ਰੂਪੀ ਚਿਹਰਾ ਪ੍ਰਤੱਖ ਦਿਸੱਨ ਲਗ ਪਿਆ ਕਰਦਾ ਹੈ, ਇਸੇ ਭਾਂਤ ਹੀ ਸਾਖੀ ਭੂਤ (ਸਾਖੀ ਸਰੂਪ ਸ਼ੁਧ ਚੈਤੰਨ ਪਰਮਾਤਮ ਤਤ੍ਵ ਰੂਪੀ) ਨਿਰਗੁਣ ਸਰੂਪ ਪ੍ਰਗਟੇ ਸਤਿਗੁਰ ਦ੍ਵਾਰੇ ਧਯਾਨ ਹੋ ਆਯਾ ਕਰਦਾ ਹੈ ॥

ਜੈਸੇ ਜੰਤ੍ਰ ਧੁਨਿ ਬਿਖੈ ਜੰਤ੍ਰੀ ਕੋ ਮਨੁ,
ਤੈਸੇ ਘਟਿ ਘਟਿ ਗੁਰ ਸ਼ਬਦ ਗਿਆਨ ਹੈ ॥

ਅਰਥ–ਜਿਸ ਪ੍ਰਕਾਰ ਜੰਤ੍ਰ (ਬਾਜੇ ਸਤਾਰ ਆਦਿ ਦੀ) ਧੁਨੀ ਵਿਖੇ ਜੰਤ੍ਰੀ (ਬਜਾਵਨ ਹਾਰੇ) ਦਾ ਮਨ ਇਕਾਗ੍ਰ ਹੋਯਾ ਹੋਯਾ ਅੰਦਰੋਂ ਬਾਹਰੋਂ ਸ਼ਬਦ ਧੁਨੀ (ਤਾਰ) ਨਾਲ ਇਕ ਤਾਰ ਹੋਇਆ ਰਹਿੰਦਾ ਹੈ, ਇਸੇ ਪ੍ਰਕਾਰ ਹੀ ਘਟਿ ਘਟਿ - (ਰਿਦੇ ਰਿਦੇ ਅੰਦਰ) ਨਿਵਾਸ ਰਖਣ ਵਾਲੇ ਗੁਰੂ (ਅਗਯਾਨ ਅੰਧਕਾਰ ਨਾਸ਼ਕ ਅੰਤ੍ਰਯਾਮੀ) ਚੇਤੰਨ ਦਾ ਗਯਾਨ (ਸਾਖਯਾਤਕਾਰ) ਸ਼ਬਦ ਵਿਖੇ ਤਾਰ ਦੇ ਅਭਯਾਸ ਦ੍ਵਾਰੇ ਹੋਯਾ ਕਰਦਾ ਹੈ ॥

**ਮਨ ਬਚ ਕ੍ਰਮ ਜਤ੍ਰ ਕਤ੍ਰ ਸੈਂ ਇਕਤ੍ਰ ਭਏ,**
**ਪੂਰਣ ਪ੍ਰਗਾਸ ਪ੍ਰੇਮ ਪਰਮ ਨਿਧਾਨ ਹੈ ॥**

ਅਰਥ–(ਅਰਥਾਤ ਉਪਰ ਕਥਨ ਕੀਤੇ ਢੰਗ ਨਾਲ ਸਤਿਗੁਰਾਂ ਦੇ ਚਰਣ ਕਮਲਾਂ ਦੇ ਧਯਾਨ ਰੂਪ ਸਰਗੁਣ ਧਯਾਨ ਤਥਾ ਸ਼ਬਦ ਅਭਯਾਸ ਵਿਖੇ) ਮਨ ਬਾਣੀ ਸ਼ਰੀਰ ਕਰਕੇ ਜਿਧਰੋਂ ਕਿਧਰੋਂ (ਮਨ ਅਰੁ ਸੁਰਤਿ ਨੂੰ ਸਮੇਟਕੇ) ਇਕਤ੍ਰ ਹੋ ਜਾਵੇ– ਭਾਵ–ਇਕ ਤਾਰ ਹੋ ਜਾਵੇ, ਤਾਂ ਪਰਮ ਭੰਡਾਰ ਸਰੂਪ ਪ੍ਰੇਮ ਦਾ ਉਥੇ ਪੂਰਣ ਪ੍ਰਗਾਸ (ਜਯੋਂ ਕਾ ਤਯੋਂ ਉਦੇ ਹੋਣਾ) ਹੋ ਆਯਾ ਕਰਦਾ ਹੈ ॥

**ਉਨਮਨ ਮਗਨ ਗਗਨ ਅਨਹਦ ਧੁਨਿ,**
**ਸਹਜ ਸਮਾਧਿ ਨਿਰਾਲੰਬ ਨਿਰਬਾਨ ਹੈ ॥ ੨੬੮ ॥**

ਅਰਥ–ਅਤੇ ਜਿਉਂ ਉਨਮਨੀ ਭਾਵ ਵਿਖੇ ਮਗਨ ਹੋਯਾਂ ਗਗਨ (ਦਸਮ ਦ੍ਵਾਰ) ਵਿਖੇ ਅਨਹਦ ਧੁਨੀ ਗੂੰਜ ਪਿਆ ਕਰਦੀ ਹੈ, ਜਿਸ ਵਿਚ ਸਹਜੇ ਹੀ ਇਸ-ਥਿਤ ਹੋਯਾ ਨਿਰਾਲੰਬ (ਧਯਾਨ ਉਪਾਸਨਾਂ ਆਦ ਦੇ ਸਮੂਹ ਆਸਰਿਆਂ) ਤਥਾ ਬੰਧਨਾਂ ਤੋਂ (ਮੈਂ ਮੇਰੀ ਵਾ ਯਮਨੇਮ ਆਦ ਅਨਜਤ੍ਰ ਸਾਧਨਾਂ ਦੀਆਂ ਜਕੜਾਂ ਤੋਂ) ਰਹਤ ਹੋਯਾ (ਗੁਰਮੁਖ) ਨਿਰਬਾਣ = ਜੀਵਨ ਮੁਕਤ ਬਣ ਜਾਯਾ ਕਰਦਾ ਹੈ॥੨੬੮।

ਉਕ੍ਤ ਧਯਾਨ ਤਥਾ ਸਬਦ ਵਿਖੇ ਸੁਰਤਿ ਦੀ ਲਿਵ ਅਗੇ ਯੋਗ ਤਥਾ ਵੇਦਾਂਤ ਸਾਸਤ੍ਰ ਆਦ ਵਿਖ ਨਿਰੂਪੇ ਧਯਾਨ ਅਰੁ ਗਯਾਨ ਤੁੱਛ ਹਨ । ਐਸਾ ਹੀ ਓਨਾਂ ਗਯਾਨ ਅਰੁ ਧਯਾਨਾਂ ਦਾ ਅਨੁਭਵ ਭੀ ਇਸ (ਗੁਰਮੁਖੀ) ਅਨੁਭਵ ਅਗੇ:–

**(੭)ਕੋਟਿਨ(੮)ਕੋਟਾਨਿਧਿਆਨ(੧)ਦ੍ਰਿਸ਼ਟਿ(੩)ਦਰਸ(੫)ਮਿਲਿ**
**(੨) ਅਤਿ ਅਸਚਰਜ (੪) ਮੈ (੬) ਹੇਰਤ (੯) ਹਿਰਾਏ ਹੈ ॥**

ਅਰਥ–(੧) ਜਦ ਦ੍ਰਿਸਟੀ (ਨਜ਼ਰ ਅੰਤਰਮੁਖ ਹੋਈ) (੨) ਅਤੀ ਅਸਚਰਜ ਸਰੂਪ ਦੇ (੩) ਦਰਸ਼ਨ (੪) ਵਿਖੇ (੫) ਮਿਲ (ਜੁੜ) ਜਾਵੇ, ਤਾਂ ਓਸ (ਅਨੁਭਵੀ ਦਸ਼ਾ) ਨੂੰ (੬) ਤੱਕ ਕੇ (੭) ਕ੍ਰੋੜਾਂ ਭਾਂਤ ਦੇ (੮) ਕ੍ਰੋੜਾਂ ਧਯਾਨ (ਧਯਾਨ ਸਮੂਹ) (੯) ਮਾਤ ਪੈ ਜਾਂਦੇ ਹਨ ॥

**ਕੋਟਿਨ ਕੋਟਾਨਿ ਗਿਆਨ ਸ਼ਬਦ ਸੁਰਤਿ ਮਿਲਿ,**
**ਮਹਿਮਾ ਮਹਾਤਮ ਨ ਅਲਖ ਲਖਾਏ ਹੈ ॥**

ਅਰਥ–ਐਸਾ ਹੀ ਸੁਰਤਿ (ਆਪੇ ਦੀ ਕਣੀ) ਅਥ੍ਵਾ–ਕੰਨ ਜਦ ਬਾਹਰਮੁਖੀ ਪ੍ਰਵਿਰਤੀ ਵਿਚ ਪ੍ਰਵਿਸ਼ਤ ਹੋਣੋਂ ਸਿਮਟੀ ਕੇ (ਅੰਤਰਮੁਖ ਹੋਏ) ਸਬਦ–"ਅਨਹਤ ਬਾਣੀ ਗੁਰ ਸ਼ਬਦ ਜਾਣੀ"–ਬਚਨ ਅਨੁਸਾਰ ਅੰਤਰੀਵੀ ਸ਼ਬਦ ਧੁਨੀ ਰੂਪ ਗੁਰ ਸ਼ਬਦ) ਵਿਖੇ ਮਿਲ (ਇਕਤ੍ਰ = ਇਕਾਗ੍ਰ ਹੋ) ਪੇਣ, ਤਾਂ ਕ੍ਰੋੜਾਂ ਪ੍ਰਕਾਰ ਦੇ ਕ੍ਰੋੜਾਂ ਹੀ ਗਜਾਨ ਓਸਦੇ ਅਲਖ (ਨਾਂ ਲਖੇ ਜਾ ਸਕਨ ਹਾਰੇ) ਮਹਾਤਮ (ਪ੍ਰਭਾਵ ਦੀ ਮਹਮਾਂ ਨੂੰ ਨਹੀਂ ਲਖ ਸਕਦੇ ॥

ਤਿਲ ਕੀ ਅਤੁਲ ਸ਼ੋਭਾ ਤੁਲ ਨ ਤੁਲਾਧਾਰ,
ਪਾਰ ਕੈ ਅਪਾਰ ਨ ਅਨੰਤ ਅੰਤ ਪਾਏ ਹੈ ॥

ਅਰਥ–(ਉਸ ਅਨੁਭਵ ਦੇ ਪ੍ਰਭਾਵ ਦੀ ਮਹਮਾਂ ਦਾ ਸਮੂਲਚੇ ਜਾਨਣਾਂ ਤਾਂ ਕਿਧਰੇਰਿਹਾ) ਓਸਵਿਚੋਂ ਤਿਲ ਪ੍ਰਮਾਣ (ਰੱਛ ਭਰ ਅਨੁਭਵ) ਦੀਸ਼ੋਭਾਹੀਐਸੀਅਤੁਲ ਹੈ, ਕਿ ਓਸਦੀ ਤੁਲਨਾ ਕਰਣ ਹਾਰਾ ਨਾਂ ਤਾਂ ਕੋਈ ਤੁਲ(ਵੱਟਾ, ਹੀ ਪ੍ਰਮਾਣਮਾਤ੍ਰ ਤੇ ਮਿਲ ਸਕਦਾ ਹੈ ਅਰੁ ਨਾਂ ਹੀਤੁਲਾਧਾਰ(ਤੋਲਨਹਾਰਾ, ਯਾਕੰਡਾਤਕੜੀ, ਸੋਚਵੀਚਾਰ) ਹੀ। "ਪਾਰ ਕੈ ਅਪਾਰ" = ਪਾਰਵਜੋਂਤਾਂ ਅਪਾਰ ਹੈ ਅਰਥਾਤਓਸਦੀ ਪਾਰਲੀ ਹੱਦ ਨਹੀਂਜਾਣੀ ਜਾ ਸਕਦੀ, ਤੇ "ਅੰਤ" = ਓੜਕ ਓਸਦੀ ਬਾਹਦਾ "ਅਨੰਤ" = ਸ਼ੇਸ਼-ਨਾਗ (ਪਤਾਲ ਦੀ ਹੱਦ ਤਕ ਧਸ ਜਾਣ ਵਾਲਾ) ਭੀ ਨਹੀਂ ਪਾ ਸਕਦਾ ॥

ਕੋਟਿਨ ਕੋਟਾਨਿ ਚੰਦ੍ਰ ਭਾਨੁ ਜੋਤਿ ਕੋ ਉਦੋਤ,
ਹੋਤ ਬਲਿਹਾਰ ਬਾਰੰਬਾਰ ਨ ਅਘਾਏ ਹੈ ॥ ੨੬੯ ॥

ਅਰਥ–(ਇਸ ਅਨੁਭਵੀ ਦਸ਼ਾ ਵਿਖੇ ਐਸੀ) ਦਿਬ੍ਯ ਜੋਤ ਦਾ ਉਦੋਤ (ਉਦੇ ਹੋਣਾ) ਪ੍ਰਕਾਸ਼ ਹੋਯਾ ਕਰਦਾ ਹੈ, ਜਿਸਤੋਂ ਮਾਨੋਂ ਕ੍ਰੋੜਾਂ ਹੀ 'ਭਾਨੁ'–ਸੂਰਜ ਬਾਰੰਬਾਰ(ਮੁੜ ਮੁੜ)ਬਲਿਹਾਰ(ਸਦਕੇ = ਵਾਰਨੇ)ਹੁੰਦੇ ਰੱਜਦੇ ਨਹੀਂ ਹਨ। ੨੬੯॥

ਐਸੇ ਲਿਵਲੀਨ ਹੋਣ ਰੂਪ ਅਨੁਭਵ ਦੀ ਪ੍ਰਾਪਤੀ ਦੀ ਸਮਰੱਥਾ ਕੇਵਲਗੁਰੂ ਮਹਾਰਾਜ ਨੂੰ ਹੀ ਪ੍ਰਾਪਤ ਹੈ ਕਿ ਗੁਰਮੁਖ ਨੂੰ ਐਸੀ ਮਹਮਾਂ ਵਾਲਾ ਬਣਾ ਦੇਣ:–

ਕੋਟਿ ਬ੍ਰਹਮੰਡ ਜਾਂਕੇ *ਏਕ ਰੋਮ ਅਗ੍ਰਭਾਗਿ,
ਪੂਰਣ ਪ੍ਰਗਾਸ ਤਾਸ ਕਹਾ ਧੌ ਸਮਾਵਈ ॥

ਅਰਥ–ਜਿਸ ਵਾਹਗੁਰੂ ਦੇ ਇਕ ਵਾਲ ਦੀ ਨੋਕ ਮਾਤ੍ਰ ਵਿਖੇ ਕ੍ਰੋੜਾਂ ਹੀ ਬ੍ਰਹਮਾਂਡਾਂ ਦਾ ਵਾਸਾ ਹੋਯਾ ਰਹਿੰਦਾ ਹੈ, ਤਿਸਦਾ ਪੂਰਣ ਪ੍ਰਗਾਸ (ਓਸਦੀ ਸਮਗ੍ਰ ਵਿਭੂਤੀ) ਭਲਾ ਕਿਹੜੀ ਥਾਂ "ਧੌ" = ਲਿਫਕੇ (ਸਿੰਗੁੜਕ) ਸਮਾਈ ਪਾ ਸਕੇ। ਭਵ–ਪ੍ਰਛਿੰਨ ਭਾਵੀ ਦਸ਼ਾ ਵਿਖੇ ਓਹ ਕਿਧਰੇ ਨਹੀਂ ਸਮਾ ਸਕਦਾ ॥

---

*"ਰੋਮ" ਸਰੀਰ ਉਪਰਲੀ ਛੋਟੀ ਛੋਟੀ ਲੂੰਈ ਦਾ ਨਾਮ ਹੁੰਦਾ ਹੈ, ਅਤੇ ਕੇਸ ਸਿਰ ਉਪਰਲਿਆਂ ਯਾ ਦਾੜ੍ਹੇ ਉਪਰ ਦਿਆਂ ਲੰਮਿਆਂ ਲੰਮਿਆਂ ਵਾਲਾਂ ਦਾ। ਅਸਾਂ ਆਮ ਕਥਨ ਅਨੁਸਾਰ ਰੋਮ ਦੇ ਅਰਥ ਵਾਲ ਕੀਤੇ ਹਨ ॥

**ਜਾਂਕੇ *ਏਕ ਤਿਲ਼ਕੋ ਮਹਾਤਮ ਅਗਾਧ ਬੋਧ,**
**ਪੂਰਣ ਬ੍ਰਹਮ ਜੋਤਿ ਕੈਸੇ ਕਹਿ ਆਵਈ ॥**

ਅਰਥ–ਜਿਸਦੇ 'ਤਿਲ" ਦੇ ਮਹਾਤਮ (ਪ੍ਰਭਾਵ) ਤੇਜ ਦਾ ਬੋਧ (ਜਾਨਣਾ-ਸਮਝਣਾ) ਅਥਾਹ ਰੂਪ ਹੈ, ਓਸ ਪੂਰਣ ਬ੍ਰਹਮ ਦੀ ਜਜੋਤੀ (ਸਰਬ ਬਜਾਪੀ ਪੂਰਣ ਚਮਤਕ੍ਰਿਤੀ) ਭਲਾ ਕਿਸ ਪ੍ਰਕਾਰ "ਕਹਿ ਆਵਈ" ਕਿਤੇ (ਢੋਈ ਜਾ) ਸਕੇ। ਵਾ ਕਹਿਣ ਵਿਚ ਆ ਸਕੇ। ਭਾਵ–ਕਿਧਰੇ ਨਹੀਂ ਲਜਾਂਦੀ ਯਾ ਕਹੀ ਜਾ ਸਕਦੀ ॥

**ਜਾਂਕੇ ਓਅੰਕਾਰ ਕੇ ਬਿਥਾਰ ਕੀ ਅਪਾਰ ਗਤਿ,**
**ਸ਼ਬਦ ਬਿਬੇਕ †ਏਕ ਜੀਹ ਕੈਸੇ ਗਾਵਈ ॥**

ਅਰਥ–ਜਿਸਦੇ ਓਅੰਕਾਰ = "ਓ" ਪਦ ਵਾਚੀ 'ਅਕੰਾਰ" ਸਰੂਪ ਹੋਣ ਦੇ, ਅਰਥਾਤ ਜਗਤ (ਸ੍ਰਿਸ਼ਟੀ) ਦੇ ਬੀਜ ਰੂਪ ਸ਼ਬਦ ਦੇ ਪਰਪੰਚ ਰੂਪ ਵਿਸਤਾਰ (ਪਸਾਰੇ) ਦੀ ਅਪਾਰ ਗਤੀ ਹੈ–ਓਸਦੇ ਸਬਦ (ਸਾਖਜਾਤ ਅਗੰਮੀ ਬਾਣੀ) ਦੇ ਬਿਬੇਕ (ਵੀਚਾਰ) ਨੂੰ ਇਕ ਵਿਚਾਰੀ ਰਸਨਾਂ ਕੈਸੇ ਗਾਯਨ ਕਰ ਸਕੇ–ਭਾਵਓਸਦੇ ਮਹੱਤ ਨੂੰ ਨਹੀਂ ਵਰਨਣ ਕਰ ਸਕਦੀ ॥

**ਪੂਰਣ ਬ੍ਰਹਮ ਗੁਰੁ ਮਹਮਾਂ ਅਕਥ ਕਥਾ,**
**ਨੇਤਿ ਨੇਤਿ ਨੇਤਿ ਨਮੋ ਨਮੋ ਕਰਿ ਆਵਈ ॥੨੭੦॥**

ਅਰਥ–ਐਸਾ ਪੂਰਣ ਬ੍ਰਹਮ ਸਰੂਪ ਸਤਿਗੁਰੂ ਜਿਸਦੀ ਮਹਮਾਂ ਨੇਤਿ ਨੇਤਿ ਨੇਤਿ ਆਦ ਸਬਦਾਂ ਦੁਆਰੇ ਕਥਨ ਕਰਨੋਂ ਅਕਥ ਰੂਪ ਹੈ, ਉਹ, ਗੁਰੂਮਹਾਰ ਜਤਾਈਂ

*ਪਿਛੇ ਕਥਨ ਕੀਤੇ ਦੈਵੀ ਤਿਲ ਤੋਂ ਹੀ ਭਾਵ ਹੈ। ਦੇਖੋ ਕਬਿੱਤ ੧੪੦ ਵਾ ੧੪੧ ਨੰਬ੍ਰ ਦੇ, ਸੈਂਚੀ ਪਹਿਲੀ ਵਿਖੇ ॥

†"ਜੀਹ"–ਨਾਮ ਜੀਭ ਯਾ ਜਿਹਵਾ ਅਥ੍ਵਾ ਰਸਨਾ ਦਾ ਹੈ, ਅਰੁ ਇਸਦਾ ਕੰਮ–ਰਸ ਲੈਣਾ ਹੈ, ਇਸਦਾ ਬੋਲਨ ਨਾਲ ਕੋਈ ਵਾਸਤਾ ਨਹੀਂ। ਬੋਲਨ ਵਾਲੀ ਬਾਣੀ ਇੰਦ੍ਰੀ ਹੈ। ਪਰ ਚੂੰਕਿ ਰਸਲੈਣ ਅਤੇ ਬੋਲਨਦੀ ਚੇਸ੍ਟਾਕ੍ਰਿਆ ਵਾ ਗਜਾਨਰੂਪ ਨਜਾਰੀਨਜਾਰੀ ਸ਼ਕਤੀ ਦਾ ਆਧਾਰ ਕੁਦਰਤ ਨੇ ਏਸ ਇਕੋ ਨੂੰ ਹੀ ਬਣਾ ਦਿੱਤਾਹੈ, ਜਿਸ ਕਰਕੇ ਲੋਕ ਇਸਦੀ ਬਾਰੀਕੀ ਨੂੰ ਨਹੀਂ ਸਮਝ ਸਕਦੇ ਤੇ ਬੋਲਨ ਹਾਰੀ ਭੀ ਰਸਨਾਂ ਨੂੰ ਹੀ ਸਮਝਦੇ ਹਨ। ਸੋ ਇਸ ਆਮ ਚਾਲੀ ਕਰਕੇ ਹੀ ਗੁਰਬਾਣੀ ਅੰਦਰ ਭੀ ਰਸਨਾਂ = ਜੀਹ ਆਦ ਸਬਦ ਦੁਆਰੇ ਹੀ ਬਾਣੀ (ਵਾਕ) ਇੰਦ੍ਰੀ ਦਾ ਭਾਵ ਪ੍ਰਗਟ ਕੀਤਾ ਜਾਂਦਾ ਹੈ। ਵਾਸਤਵ ਵਿਚ ਇਹ ਗਲਤੀ ਨਹੀਂ, ਕਜੋਂਕਿ ਜਿਸ ਤਰਾਂ ਲੋਕ ਛੇਤੀ ਅਸਲੀ ਮਰਮ ਸਮਝ ਸਕਨ, ਗੁਰੂ ਸਾਹਿਬਾਂ ਤੇ ਭਾਈ ਗੁਰਦਾਸ ਜੀ ਵਰਗੇ ਓਨਾਂ ਦੇ ਸਿੱਖਾਂ ਨੇ ਓਹੀ ਰਾਹ ਅੰਗੀਕਾਰ ਕਰਕੇ ਅਧਿਕਾਰੀਆਂ ਨੂੰ ਸਮਝਾ ਲਿਆ ਹੈ। ਪੰਡਿਤਾਈਆਂ ਵਾਲੀਆਂ ਤਰਕਾਂ ਵਿਤਰਕਾਂ ਯਾ ਬ੍ਰੀਕੀਆਂ ਛਾਂਟਨ ਦੀ ਗੁਰੂ ਘਰ ਵਿਚ ਕੋਈ ਐਡੀ ਵਿਸੇਖਤਾ ਨਹੀਂ ॥

ਕੇਵਲ ਬਾਰੰਬਾਰ ਨਮਸਕਾਰ ਕਰਣ ਮਾਤ੍ਰ ਤੇ ਹੀ (ਗੁਰਮੁਖਾਂ ਦੇ ਹਿਰਦੇ ਵਿਚ) "ਆਵਣੀ" ਸਾਖਜਾਤ ਕਾਰਤਾ ਨੂੰ ਆਣ ਪ੍ਰਗਟ ਕਰਿਆ ਕਰਦਾ ਹੈ ॥ ੨੭੦ ॥

ਗੁਰੂ ਮਹਾਰਾਜ ਦੇ ਚਰਣ ਕਮਲਾਂ ਦੇ ਖ਼ਜ਼ਾਲ ਨੂੰ ਹੀ ਮੁੱਖਤਾ ਦ੍ਰਿੜ੍ਹੌਂਦੇ ਹੋਏ ਮੁੜ ਪਿਛਲੇ ਸਿਧਾਂਤ ਨੂੰ ਪੁਸ਼੍ਰ ਕਰਦੇ ਹਨ, ਅਤੇ ਨਾਲ ਹੀ ਗੁਰਮੁਖਾਂ ਦੀ ਜੋਐਂਤ੍ਰੀਵੀ ਧਾਰਣਾ ਹੋ ਜਾਂਦੀ ਹੈ ਓਸਨੂੰ ਨਿਰੂਪਦੇ ਹਨ:-

**ਚਰਣ ਕਮਲ ਮਕਰੰਦ ਰਸ ਲੁਭਿਤ ਹੁਇ,**
**ਮਨੁ ਮਧੁਕਰ ਸੁਖ ਸੰਪੁਟ ਸਮਾਨੇ ਹੈ ॥**

ਅਰਥ-ਸਤਿਗੁਰਾਂ ਦੇ ਚਰਣ ਕਮਲਾਂ ਦੇ ਮਕਰੰਦ ਰਸ ਰੂਪ ਚਰਣ ਰਜ (ਧੂਲੀ) ਦੇ ਲੁਭਿਤ (ਲੁਭਾਯਮਾਨ) ਪ੍ਰੇਮੀ ਹੁੰਦੇ ਸਾਰ, (ਗੁਰਮੁਖ ਦਾ) ਮਨ-ਭੌਰਾ ਸੁਖ (ਪਰਮਾਨੰਦ) ਵਿਚ ਸੰਪੁਟ-ਸੰਗਲਨ (ਮਗਨ) ਹੋਕੇ ਸਮਾਨੇ = ਸਾਂਤ ਭਾਵ ਵਿਖੇ ਆ ਜਾਯਾ ਕਰਦਾ ਵਾ ਲਿਵ ਲੀਨ ਹੋ ਜਾਯਾ ਕਰਦਾ ਹੈ ॥

**ਪਰਮ ਸੁਗੰਧ ਅਤਿ ਕੋਮਲ ਸੀਤਲਤਾ ਕੈ,**
**ਬਿਮਲ ਸਥਲ ਨਿਹਚਲ ਨ ਡੁਲਾਨੇ ਹੈ ॥**

ਅਰਥ-ਬਿਖਯਾਂ ਦੀ ਬਾਸਨਾਂ ਤੋਂ ਰਹਿਤ ਹੋ ਜਾਣ ਰੂਪ ਪਰਮ ਸੁਗੰਧੀ, ਅਰੁ ਕ੍ਰੂਰਤਾ ਦੀ ਅਤਯੰਤ ਨਿਵਿਰਤੀ ਰੂਪ ਅਤਯੰਤ ਕੋਮਲਤਾ, ਤਥਾ ਪਰਾਈ ਤਾਤ ਵਾ ਐਵੇਂ ਹੀ ਸੜ ਸੜ ਯਾ ਦੁਖ ਦੁਖ ਪੈਣ ਦੀ ਵਾਦੀ ਦੇ ਦੂਰ ਹੋ ਜਾਣ ਰੂਪ ਸੀਤਲਤਾ ਕਾਰਣ (ਉਹ) ਬਿਮਲ ਸਥੂਲ = ਨਿਰਮਲ ਪਦ (ਪਰਮ ਪਦ) ਵਿਖੇ ਐਸੀ ਅਚੱਲਤਾ ਨੂੰ ਪ੍ਰਾਪਤ ਹੁੰਦਾ ਹੈ, ਕਿ ਕਿਸੇ ਤੁਰਾਂ ਭੀ ਚਲਾਯਮਾਨ ਕੀਤਾ ਗਿਆ ਨਹੀਂ ਡੋਲਸਾ ਕਰਦਾ ॥

**ਸਹਜ ਸਮਾਧਿ ਅਤਿ ਅਗਮ ਅਗਾਧ ਲਿਵ,**
**ਅਨਹਦ ਰੁਣ, ਝੁਣ, ਧੁਨਿ ਉਰ ਗਾਨੇ ਹੈ ॥**

ਅਰਥ-ਇਸ ਪ੍ਰਕਾਰ ਕਿਸੇ ਦੀ ਗੰਮਤਾ ਤੋਂ ਰਹਿਤ ਤਥਾ ਅਥਾਹ ਲਿਵ ਦ੍ਵਾਰੇ ਸਹਜ ਭਾਵ ਵਿਖੇ ਸਮਾਧ (ਇਸਥਿਤ) ਹੋਯਾ ਹੋਯਾ, ਉਰ (ਰਿਦੇ = ਦਸਮ ਦ੍ਵਾਰ) ਅੰਦਰ ਅਨਹਦ ਧੁਨੀ ਦੀ ਰੁਣਝੁਣਾਕਾਰ ਤਾਰ ਲਾਈ ਰਖਿਆ ਕਰਦਾ ਹੈ।

**ਪੂਰਣ ਪਰਮ ਜੋਤਿ ਪਰਮ ਨਿਧਾਨ ਦਾਨ,**
**ਗਿਆਨ ਧਿਆਨ ਸਿਮਰਣ ਬਿਸਰਾਨੇ ਹੈ ॥ ੨੭੧ ॥**

ਅਰਥ-ਇਉਂ ਪ੍ਰੀਪੂਰਣ ਪਰਮ ਪ੍ਰਕਾਸ਼ ਸਰੂਪ ਪਰਮ ਨਿਧਾਨ (ਪਾਰ ਬ੍ਰਹਮ ਪਰਮਾਤਮਾਂ) ਨੂੰ ਦਾਨ = ਜਾਨ ਕਰਕੇ-ਅਥ੍ਵਾ ਐਸੇ ਸਰਬ ਬਯਾਪੀ ਪਰਮ ਤੇਜਸ੍ਵੀ ਪਰਮ ਭੰਡਾਰ ਰੂਪ ਅਨੁਭਵ ਦੀ ਦਾਨ ਰੂਪ ਦਾਤ ਨੂੰ ਪ੍ਰਾਪਤ ਹੋਕੇ (ਉਹ ਗੁਰਮੁਖ) ਹੋਰਨਾਂ ਗਯਾਨ ਧਯਾਨ ਅਰੁ ਸਿਮਰਣ ਆਦ ਸਾਧਨਾਂ ਨੂੰ ਬਿਸਾਰ ਦਿਆ ਕਰਦਾ ਹੈ ॥ ੨੭੧ ॥

ਐਸਾ ਹੀ ਇਨ੍ਹਾਂ ਗੁਰਮੁਖਾਂ ਦੀ ਬਾਹਰਲੀ ਰਹਣੀ ਭੀ ਅੰਤ੍ਰੀਵੀ ਵਤ ਵਰਨਣ ਕਰਦੇ ਹਨ–ਤਾਕਿ ਅਧਿਕਾਰੀ ਜਨ ਇਸ ਮਾਰਗ ਵਿਖੇ ਔਣ ਦਾ ਉਤਸ਼ਾਹ ਕਰ ਸਕਨ:–

**(੨) ਰਜ ਤਮ ਸਤਿ ਕਾਮ ਕ੍ਰੋਧ ਲੋਭ ਮੋਹ ਹੰਕਾਰ,**
**(੩)ਹਾਰਿ (੧)ਗੁਰ ਗਿਆਨ ਭਾਨ ਕ੍ਰਾਂਤਿ (੪) ਨਿਹਕ੍ਰਾਂਤਿਹੈ॥**

ਅਰਥ–(੧)ਗੁਰੂਗਜ਼ਾਨ ਰੂਪਬਾਣਦੀਕ੍ਰਾਂਤ(ਤੇਜਨਾਂ = ਦਮਕ) (ਅਗੇ–ਭਾਵ ਇਸ ਦੇ ਧਾਰਣ ਕਰਣ ਮਾਤ੍ਰ ਤੇ ਹੀ) (੨) ਤਿੰਨੇ ਗੁਣ ਅਰੁ ਕਾਮ ਕ੍ਰੋਧ ਆਦ ਪੰਜੇ ਦੂਸ੍ਰ (੩) ਹਾਰ ਕੇ (੪) ਨਿਹਕ੍ਰਾਂਤ (ਨਿਸ਼ ਪ੍ਰਭਾਵ = )ਤੇਜ ਰਹਤ ਹੋ ਜਾਂਦੇ ਹਨ। ਅਥ੍ਵਾ–ਤਿੰਨ ਗੁਣ ਤਥਾ ਕਾਮ ਕ੍ਰੋਧ ਲੋਭ ਮੋਹ ਹੰਕਾਰ ਅਪਣੀ ਬਾਣ = ਵਾਦੀ ਨੂੰ ਹਾਰਿ = ਤਜ਼ਾਗਕੇ ਗੁਰੂ ਗਜ਼ਾਨ ਦੇ (ਪ੍ਰਭਾਵ) ਕਰਕੇ ਕ੍ਰਾਂਤੀ ਤੋਂ ਨਿਹਕ੍ਰਾਂਤ (ਤੇਜ ਹਤ) ਮਾਤ ਹੋ (ਮਧੋਮ) ਪੈ ਜਾਂਦੇ ਹਨ ॥

**ਕਾਮ ਨਿਹਕਾਮ ਨਿਹ ਕਰਮ ਕਰਮ ਗਤਿ,**
**ਆਸਾ ਕੈ ਨਿਰਾਸ ਭਏ ਭ੍ਰਾਂਤਿ ਨਿਹ ਭ੍ਰਾਂਤਿ ਹੈ ॥**

ਅਰਥ–ਕਾਮਨਾਂ ਨਿਸ਼ਕਾਮ ਭਾਵ ਵਿਚ ਪਲਟ ਜਾਂਦੀਆਂ ਹਨ, ਤੇ ਕਰਮਾਂ ਦੀ ਗਤੀ(ਪ੍ਰਵਿਰਤੀ) ਨਿਸ਼ ਕਰਮ ਭਾਵ (ਨਕ੍ਰੈ ਭਾਵ–ਕਰਮ ਰਹਤ ਦਸ਼ਾ) ਵਿਚ ਹੋ ਜਾਯਾ ਕਰਦੀਹੈ, ਅਰਥਾਤ ਲੋਕ ਪ੍ਰਲੋਕ ਵਿਖੇ ਸੁਖ ਮਾਨਣ ਦੇ ਵਿਚਾਰਾਂਅਨੁਸਾਰਜੋ ਲੌਕਿਕਬੈਦਿਕ ਕਰਮ ਕਰਣ ਲਈ ਉਤਸਾਹੀ ਹੋਕੇ ਜੁਟੇ ਰਹਣ ਦੀ ਵਾਦੀ ਸੀ ਉਹ ਨਿਵਿਰਤ ਹੋ ਜਾਂਦੀ ਹੈ। ਅਰੁ ਆਸਾਂ = ਉਮੇਦਾਂ ਵੱਲੋਂ ਨਿਰਾਸ (ਬੇਪਰਵਾਹ) ਹੋ ਜਾਈਦਾ ਹੈ–ਅਰੁਥਾਤ ਕਾਰਾਂ ਵਿਹਾਰਾਂ ਯਾ ਪਾਪ ਪੁੰਨ ਮਈ ਪ੍ਰਵਿਰਤੀ ਦੇ ਫਲ ਦੀ ਆਸ ਉਮੇਦਜੋਲਗੀਰਹਿੰਦੀ ਸੀ, ਉਹ ਹੁਣ ਉਦਰੋਂਸੰਕਲਪਾਂ ਦੇ ਟੁੱਟ ਜਾਣ ਕਾਰਨ ਨਿਰਾਸਤਾ ਦਾ ਰੂਪ ਧਾਰ ਲਿਆ ਕਰਦੀ ਹੈ, ਅਤੇ ਭ੍ਰਾਂਤਿ = ਰੱਸੀ ਵਿਖੇ ਹਨੇਰੇ ਸਮੇਂ ਸਰਪ ਆਦਿ, ਤਥਾ ਸਿੱਪੀ ਯਾ ਅਭ੍ਰਕ ਦੇ ਪੜ੍ਰੇ ਦੀ ਧੁੱਪ ਸਮੇ ਚਾਂਦੀ ਹੋ ਭਾਸਨ ਸਮਾਨ ਜੋ ਦੇਹ ਦਾ ਆਤਮਾ ਰੂਪ ਹੋ ਭਾਸਣਾ (ਆਪਾ ਅਧਜ਼ਾਸ) ਸੀ, ਉਹ ਨਿਹ ਭ੍ਰਾਂਤੀ = ਨਿਹਭ੍ਰਰਮਤਾ ਦੇ ਰੂਪ ਵਿਖੇ ਹੋ ਭਾਸਦਾ ਹੈ ॥

**ਸ੍ਵਾਦ ਨਿਹ ਸ੍ਵਾਦ ਅਰੁ ਬਾਦ ਨਿਹਬਾਦ ਭਏ,**
***ਅਸੰਪ੍ਰੇਹ ਨਿਸਪ੍ਰੇਹ ਦੇਹ ਗੇਹ ਪਾਤਿ ਹੈ ॥**

ਅਰਥ–ਇੰਦ੍ਰੀਆਂ ਦੇ ਭੋਗਾਂ ਦਾ ਸ੍ਵਾਦ(ਮਾਨਣਦਾ ਰਸ)ਨਿਰਸ੍ਵਾਦ = ਬੇ-ਰਸ ਹੋ ਜਾਂਦਾ–ਫਿੱਕਾਪੈ ਜਾਂਦਾ ਹੈ, ਭਾਵ–ਹੁਣਸਬਦ ਸਪਰਸ਼ਰੂਪਰਸਗੰਧ(ਪੰਜੇਵਿਸ਼ਯ)

---

*"ਅਸੰਪ੍ਰੇਹ" ਦਾ ਸ਼ੁੱਧ ਪਾਠ "ਸਪ੍ਰਿਹਾ" ਹੈ, ਪਰ ਆਮ ਰੂਢੀ ਭਾਖਾ ਵਿਚ ਵਿਗੜਕੇ ਇਹ ਸ਼ਬਦ ਇਸਤਰਾਂ ਆਖਣ ਵਿਖੇ ਔਂਦਾ ਤੱਕ, ਭਾਈ ਜੀ ਨੇ ਇਵੇਂ ਹੀ ਵਰਤਿਆ ਹੈ ॥

ਅਪਣੇਆਪਣੇਇੰਦ੍ਰੇ—ਕੰਨ ਤੁਚਾ ਨੇਤ੍ਰ ਰਸਨਾਂਤਥਾ ਨਾਸਿਕਾਨੂੰਖਿੱਚਨਹੀਂ ਪਾ ਸੱਕਦੇ, ਅਤੇ ਝਗੜੇ ਝੰਝਟ ਭੀ ਨਿਹਬਦ (ਅਝਗੜਾ ਰੂਪ ਹੋ ਜਾਂਦੇ ਹਨ—ਭਾਵ ਲੈਣ ਦੇਣ ਆਦ ਸਮੇਂ, ਜੇ ਝਗੜੇ ਆਦ ਦਾ ਔਸਰ ਆਣ ਵਰਤੇ, ਤਾਂ ਬਖੇੜਿਆਂ ਤੋਂ ਦੂਰ ਰਹੀਦਾ ਹੈ। ਅਸੰਪ੍ਰੇਹ = ਸਪ੍ਰਿਹਾ (ਇੱਛ) ਅਭਿਲਾਖ਼ਾ ਵੱਲੋਂ ਨਿਸਪ੍ਰੇਹ = ਅਚਾਹ (ਨਿਰਇਛਿਤ) ਹੋ ਜਾਯਾ ਕਰੀਦਾ ਹੈ,ਕਯੋਂਕਿ ਦੇਹ ਅਰੁਗੇਹ = ਘਰ ਆਦਿ ਪਦਾ-ਰਥ ਸਮੂਹ †"ਪਾਂਤਿ" = ਪਾਤਿ (ਗਿਰ) ਨਾਸ਼ ਹੋ ਜਾਣ ਵਾਲੇ ਭਾਸ ਆਯਾ ਕਰਦੇ ਹਨ॥

**(੧)ਗੁਰਮੁਖਿ(੩)ਪ੍ਰੇਮ ਰਸ(੪) ‡ਬਿਸਮ (੫) ਬਿਦੇਹ (੨)ਸਿਖ,**
**(੬)ਮਾਇਆਮੈਉਦਾਸ(੭)ਬਾਸ ਏਕਾਕੀ(੮) ਇਕਾਂਤਿਹੈ॥੨੭੨॥**

ਅਰਥ—ਤਾਤਪ੍ਰਯ ਕੀਹ ਕਿ (੧) ਗੁਰਮੁਖੀ (੨) ਸਿਖ਼ਯਾ (ਦੇ ਪ੍ਰਭਾਵ ਕਰਕੇ—)ਗੁਰਮੁਖ ਸਿੱਖ (੩) ਪ੍ਰੇਮ ਰਸ ਨੂੰ ਪ੍ਰਾਪਤ ਹੋਕੇ (੪) ਬਿਸਮ = ਬਿਸਮਾਦ ਭਾਵ ਨੂੰ ਪ੍ਰਾਪਤ ਹੋ ਜਾਂਦਾ ਹੈ, (੫) (ਅਤੇ ਇਸੇ ਹੀ ਬਿਸਮਾਦਤਾ ਕਾਰਣ) ਦੇਹ ਦੀ ਸੁਰਤ ਵਿਸਾਰਕੇ ਮਾਨੋਂ ਵਿਦੇਹ ਹੋਯਾ ਹੋਯਾ (੬) ਮਾਇਆ (ਕਾਰ ਵਿਹਾਰ ਮਈ ਪ੍ਰਵਿਰਤੀ) ਵਿਖੇ ਵਰਤਦਾ ਹੋਯਾ ਭੀ ਉਦਾਸ (ਉਪ੍ਰਾਮ) ਰਹਿੰਦਾ ਹੈ (੮) ਅਤੇ ਇੱਕੋ ਤੇ ਹੀ ਅੰਤ ਹੋਯਾ ਹੋਯਾ ਹੈ ਜਿੱਥੇ—ਐਸੇ ਅਦੁਤੀ ਪਦ (ਇਕ ਅਕਾਲ) ਵਿਖੇ (੭) ਇਕੱਲਾ (ਇਕ ਸਰੂਪ = ਅਭੇਦ ਹੋਯਾ) ਰਹਿੰਦਾ ਹੈ। ਅਥ੍ਵਾ ਇਕਾਂਤ (ਨਿਰਜਨ) ਸਥਾਨ ਵਿਖੇ ਏਕਾਕੀ = ਇਕੱਲਾ ਮਾਤ੍ਰ (ਅਕੇਲਾ) ਹੀ ਰਹਣਾ ਪਸਿੰਦ ਕਰਯਾ ਕਰਦਾ ਹੈ॥ ੨੭੨॥

ਵੀਚਾਰਃ—

ਤਿੰਨਾਂ ਗੁਣਾਂ ਦਾ ਗੇੜ ਕੁਦਰਤੀ ਭਾਵੇਂ ਹੀ ਹਰ ਪੁਰਖਦੇਅੰਦਰਸਦੀਵਕਾਲ ਜਾਰੀ ਰਹਿੰਦਾਹੈ। ਰਾਜਸੀ ਪ੍ਰਵਾਹਵੇਲੇ ਚਿੱਤਅੰਦਰਮਨੋਰਥਾਂ ਸੰਕਲਪਾਂ ਤੇਪ੍ਰਵਿਰਤੀ ਮਈ ਵੀਚਾਰਾਂ ਦਾ ਹੁੱਲੜ ਆਯਾ ਹੋਯਾ ਹੁੰਦਾ ਹੈ। ਤੇ ਤਾਮਸੀ ਤਤ੍ਵ ਦੇ ਜੋਸ਼ ਸਮੇਂ ਆਲਸੀ ਪ੍ਰਭਾਵ ਵਰਤਯਾ ਹੁੰਦਾ ਹੈ, ਅਤੇ ਅਨ ਸੁਖਾਣੀਆਂ ਗੱਲਾਂ ਕਰਦਾ ਤੇ

---

†"ਪਾਂਤਿ"—ਅਰਥਪੰਕਤੀ ਕਤਾਰ ਦੇ ਹਨ।ਅਸਲਪਾਠ"ਪਾਤ"—ਚਾਹੀਦਾ ਹੈ, ਜਿਸਦੇ ਅਰਥ ਹਨ ਗਿਰਨਾਂ—ਨਾਸ਼ ਹੋਣਾ। ਪਰ ਭਾਈ ਜੀ ਨੇ ਸਮਸਯਾ ਪੂਰਤੀ ਵਜੋਂ ਪਾਠ ਦਾ ਲਿਹਾਜ਼ ਰਖਕੇ ਬਿੰਦੀ ਲਗਾਈ ਹੈ, ਸੋ ਪਾਠ ਕ੍ਰਮ ਨਾਲੋਂ ਅਰਥ ਕ੍ਰਮ ਬਲੀ ਹੋਣ ਦੇ ਨਿਯਮ ਅਨੁਸਾਰ, ਬਿੰਦੀ ਰਹਤ ਪਾਠ ਦੇ ਅਰਥ ਕੀਤੇ ਗਏ ਹਨ।

‡ਜਦ ਸੁਰਤ ਦਾ ਬਾਹਰ ਵਲੋਂ (ਆਪਜੋਂ) ਰੁਖ ਪਲਟ ਕੇ ਅੰਤਰਮੁਖੀ ਭੌਚਕਤਾ ਹੁੰਦੀ ਹੈ—ਉਹ+ਬਿਸਮ (ਬਿਸਮਾਦ) ਅਵਸਥਾ ਹੁੰਦੀ ਹੈ। ਅਤੇ ਜਦ ਪ੍ਰਕਾਸ਼ਮਈ ਅਵਸਥਾ ਦੀ ਸਾਖ਼ਯਾਤਕਾ× ਕਰਤਾ ਸਮੇਂ ਅੰਦਰ ਆਪੇ ਵੱਲ ਸਿਮਟ੍ਕੇ ਵਿਹਅਚੰਭਿਤ ਹੁੰਦੀ ਹੈ, ਉਦੋਂ ਅਚਰਜ ਅਵਸਥਾ ਸਦੌਂਦੀ ਹੈ॥

ਰਾਖਸੀ ਵੀਚਾਰਾਂ ਨੂੰ ਪਸਿੰਦ ਕਰਜਾ ਕਰਦਾ ਹੈ। ਐਸਾ ਹੀ ਸਤੋ ਗੁਣੀ ਚੱਕ੍ਰ ਦੇ ਚਲਦਿਆਂ ਹੋਯਾਂ ਭਲਿਆਂ ਵਿਚਾਰਾਂ ਵਿਚ ਵਰਤਦਾ,ਪੁੰਨ ਮਈ ਪ੍ਰਵਿਰਤੀਨੂੰ ਪਸਿੰਦ ਕਰਦਾ ਹੈ, ਤੇ ਬੁਰਾਈਆਂ ਵਾ ਬੁਰਿਆਂ ਦੀ ਸੰਗਤ ਤੋਂ ਉਦਾਸੀ ਧਾਰਦਾ ਹੈ–ਇਸ ਤ੍ਰਿਗੁਣ ਸਰੂਪਣੀ ਪ੍ਰਵਿਰਤੀ ਦੀ ਤਹਿ ਵਿੱਚ ਸੰਸਾਰੀ ਭਾਵ ਹੀ ਵਾਸਤ੍ਵ ਵਿਚ ਕੰਮ ਕਰਦਾ ਹੈ, ਏਸ ਵਾਸਤੇ ਸਤੋਗੁਣੀ ਨਿਵਿਰਤੀ ਭਾਵੀ ਦਸ਼ਾ ਭੀ ਕੁਛ ਆਤਮਿਕ ਉੱਨਤੀਖਾਤ੍ ਲਾਭਦਾਯਕ ਨਹੀਂ ਮੰਨੀ ਗਈ। ਜੌਜਦ ਤਕ ਇਹ ਬੇਗਰੋਕਜਾਨਹੀਂ ਜਾਵੇਤਦ ਤਕ ਮਨ ਉਪਰ ਪੂਰਾ ਵਸੀਕਾਰ ਨਹੀਂ ਪ੍ਰਾਪਤ ਕੀਤਾ ਜਾਸਕਦਾ। ਹਾਂ! ਉਚਿਤ ਖਾਣ, ਪਾਣ, ਅਰੁ ਯੰਰਜ ਚੇਸ਼੍ਟਾ ਵਿਹਾਰ ਤਥਾ ਸਤਿ ਸੰਗਤ ਵਿਚ ਵਰਤਕੇ ਏਨਾਂਨੂੰਅਪਣੇ ਅਨੁਕੂਲ ਦਸ਼ਾ ਵਿਖੇ ਵਰਤਨਜੋਗ ਬਣਾਯਾ ਜਾਸਕਦਾਹੈ। ਤੇ ਐਸੀ ਸਾਮਗ੍ਰੀ ਸਾਧਨ ਇਕ ਮਾਤ੍ ਗੁਰਮੁਖ ਨੂੰ ਹੀ ਸਤਿਗੁਰਾਂ ਦੀ ਕ੍ਰਿਪਾਲਤਾ ਨਾਲ ਪ੍ਰਾਪਤ ਹੋਜਾ ਕਰਦੀ ਹੈ, ਜਿਸ ਕਰਕੇ ਉਹ ਤ੍ਰਿਗੁਣਾਤੀਤ ਤੁਰੀਆ ਪਦ ਨੂੰ ਪ੍ਰਾਪਤ ਹੋ ਜਾਯਾ ਕਰਦਾ ਹੈ। ਸਤਿਗੁਰੂ ਦਾ ਘਰੁ "ਨਦਰੀ ਨਦਰ ਨਿਹਾਲ" ਦਾ ਹੈ ਜੋ ਦਰਸ਼ਨ ਮਾਤ੍ ਤੇ ਹੀ ਗੁਰਮੁਖ ਨੂੰ ਨਿਹਾਲ ਕਰਕੇ ਤ੍ਰਿਗੁਣਾਤੀਤ ਅਵਸਥਾ ਵਿਖੇ ਸਹਜੇ ਹੀ ਗੰਮਤਾ ਕਰ ਦਿੰਦਾ ਹੈ, ਜਿਸ ਸਮੇਂ ਉਪਰ ਹੀ ਇਸ ਤੁਕ ਦਾ ਵਿਧਾਨ ਹੈ। ਤਿੰਨਾਂ ਗੁਣਾਂ ਦੇ ਪ੍ਰਵਾਹ ਨੂੰ ਅਧੀਨ ਕਰ ਲੈਣ ਸਾਰ, ਕਾਮ ਕ੍ਰੋਧ ਆਦ ਭੀ ਨਾਲ ਹੀ ਨਿਵਿਰਤ ਹੋ ਜਾਂਦੇ ਹਨ॥-॥

ਉਕ੍ਤ ਅੰਤਰੀਵੀ ਵਾ ਬਾਹਰੀ ਰਹਣੀ ਦੇ ਬਾਰੇ ਵਿਚ ਹੋਰ ਕੁਛ(ਅਧਿਕ)ਨਹੀਂ ਆਖਜਾ ਜਾ ਸਕਦਾ, ਕਯੋਂਕਿ ਪਾਰ ਬ੍ਰਹਮ ਵਿਖੇ ਅਭੇਦਤਾ ਪ੍ਰਾਪਤ ਹੋਣ ਕਾਰਣ ਗੁਰਮੁਖ ਦੀ ਭੀ ਅਬਜਕ੍ਤ ਗਤੀ ਵਰਨਣ ਨਹੀਂ ਹੋ ਸਕਦੀ। ਇਸਨੂੰ ਜੜ੍ਹ ਚੇਤਨ ਰਚਨਾਂ ਦੇ ਬਾਹਜ ਅਭਜੰਤਰਕ ਵਰਤਾਰੇ ਤੋਂ ਸਪਸ਼੍ਟ ਕਰਦੇ ਹਨ–(ਜੜ੍ਹ ਪਦਾਰਥਦੀ ਅਬਜਕ੍ਤ ਗਤੀ:–)

**ਪ੍ਰਿਥਮ ਹੀ ਤਿਲ ਬੋਏ ਧੂਰਿ ਮਿਲਿ *ਬੂਟ ਬਾਂਧੇ,**
**ਏਕ ਸੈ ਅਨੇਕ ਹੋਤ ਪ੍ਰਗਟ ਸੰਸਾਰ ਮੈ॥**

ਅਰਥ–ਪਹਿਲ ਪ੍ਰਥਮੇ ਇਕ ਤਿਲ (ਸੂਖਮ ਮਾਤ੍ ਬੀਜ) ਹੀ ਹੁੰਦਾ ਹੈ, ਜਿਸਨੂੰ 'ਬੋਏ'–ਬੀਜਿਆਂ, ਧੂੜੀ (ਮੱਟੀ) ਵਿਚ ਮਿਲਦੇ ਸਾਰ, ਉਹ "ਬੂਟ ਬਾਧੇ" ਬੂਟਾ ਹੋ ਵਧਦਾ ਹੈ, ਯਾ ਬੂਟੇ ਦੇ ਸਰੂਪਵਿਚ ਉਹ 'ਬਾਧੈ'–ਬੰਧਾਯਮਾਨ (ਗ੍ਰਸਿਤ) ਹੋ ਜਾਂਦਾ ਹੈ, ਅਰਥਾਤ ਬੂਟਾ ਬਣ ਪੈਂਦਾ ਹੈ। ਅਰੁ ਇਸੇ ਤਰਾਂ ਇਕ ਤੋਂ ਅਨੇਕਾਂ ਬਣਕੇ ਸੰਸਾਰ ਵਿਚ ਪ੍ਰਗਟ ਹੋਯਾ ਕਰਦਾ ਹੈ॥

**ਕੋਊ ਲੈ ਚਬਾਇ ਕੋਊ ਖਾਲ ਕਾਢੇ ਰੇਵਰੀ ਕੈ,**

---

*ਬੂਟ ਬੰਨਣਾ = ਝਾੜ ਬੰਨਣਾ = ਡੱਡੇ ਦਾਰ ਹੋ ਪਸਰਣਾ, ਇਹ ਕੋਸ਼ਾਨੁਸਾਰੀ ਅਰਥ ਹਨ, ਤੇ ਇਸੇ ਅਰਥ ਦੀ ਅਸਲ ਬਿਵਸਥਾ ਉੱਤਰ ਪਾਦ ਨਾਲ ਸੰਬੰਧ ਖਾ ਸਕਦੀ ਹੈ॥

ਕੋਊ ਕਰੈ ਤਿਲਵਾ ਮਿਲਾਇ ਗੁਰ ਬਾਰ ਮੈ ॥

ਅਰਥ–ਕੋਈ ਤਾਂ (ਹੁਣ ਇਨਾਂ ਅਨੰਤ ਹੋਏ) ਤਿਲਾਂ ਨੂੰ ਲੈ ਲੈ ਕੇ ਚੱਬਦਾ ਹੈ, ਤੇ ਕੋਈ ਇਨਾਂ ਨੂੰ ਛੜਕੇ ਉਪਰਲੀ ਛਿੱਲ ਲਾਹ ਕੇ ਏਨਾਂ ਦੀਆਂ ਰਿਉੜੀਆਂ ਬਣਾਂਦਾ ਹੈ, ਅਤੇ ਕੋਈ ਗੁੜ ਦੇ ਪਾਣੀ–ਭਾਵ ਪੱਤ ਯਾ ਚਾਹਣੀ ਵਿਚ ਮਿਲਾਕੇ ਤਿਲੌਂੜੇ (ਤਿਲ ਮਹੂੰੜੇ) ਬਣੌਂਦਾ ਹੈ ॥

ਕੋਊ ਉਖਲੀ ਡਾਰਿ ਕੂਟ ਤਿਲ-ਕੁੱਟ ਕਰੈ,
ਕੋਊ ਕੋਲੂ ਪੀਯਰਿ ਦੀਪ ਦੀਪਤਿ ਅੰਧਯਾਰ ਮੈ ॥

ਅਰਥ–ਐਸਾ ਹੀ ਕੋਈ ਉਖੱਲੀ ਵਿਚ ਪਾਕੇ ਇਨਾਂ ਦੀ ਕੁੱਟ ਕੁੱਟ ਕੇ ਤਿਲ ਕੁੱਟ (ਭੁੱਗਾ) ਤਯਾਰ ਕਰਦਾ ਹੈ, ਅਤੇ ਕੋਈ ਕੋਲੂ ਵਿਚ ਪੀੜ ਪੀੜ (ਤੇਲ ਏਨਾਂ ਦਾ ਕਢਕੇ) ਹਨੇਰੇ ਵਿਚ ਦੀਵਿਆਂ ਵਿਖੇ ਪਾ ਪਾ ਬਾਲਦੇ ਹਨ ॥

ਜਾਕੇ ਏਕ ਤਿਲ ਕੋ ਬੀਚਾਰ ਨ ਕਹਿਤ ਆਵੈ,
ਅਬਿਗਤਿ ਗਤਿ ਕਤ ਆਵਤ ਬੀਚਾਰ ਮੈਂ ॥੨੭੩॥

ਅਰਥ–ਜਿਸ (ਵਾਹਗੁਰੂ ਦੇ ਰਚੇ ਹੋਏ ਇਕ ਨਿਕੇ ਜੇਹੇ ਜੜ੍ਹ) ਤਿਲ ਦਾ ਬੀਚਾਰ = ਨਿਰਣਾ (ਮਰਮ) ਨਹੀਂ ਪਾਯਾ ਜਾ ਸਕਦਾ (ਕਿ ਉਹ ਕਿਤਨਿਆਂ ਕੂ ਕਾਰਜਾਂ ਨੂੰ ਸਾਧ ਸਕਦਾ ਹੈ) (ਤਦ ਭਲਾਓਸ ਵਿਚ ਅਭੇਦ ਹੋ ਚੁੱਕੇ ਗੁਰਮੁਖ) ਦੀ ਅਬਜਕ੍ਯ ਗੀਤੀ ਕਿਸ ਪ੍ਰਕਾਰ ਨਿਰਣੇ ਵਿਚ ਆ ਸਕੇ। ਭਾਵ ਅਪਰੰਪਾਰਹੈ ॥੨੭੩॥

ਜੜ੍ਹ ਭਾਵੀ ਅਬਜਕ੍ਯ ਗਤੀ ਵਤ ਚੇਤਨ ਭਾਵੇਂ ਭੀ ਓਸਦੀ ਅਬਜਕ੍ਯ ਗਤੀ ਦਾ ਅੰਤ ਨਹੀਂ:–

ਰਚਨਾ ਚਰਿਤ੍ਰ ਚਿਤ੍ਰ ਬਿਸਮ ਬਚਿਤ੍ਰਪਨ,
ਏਕ ਚੀਟੀ ਕੋ ਚਰਿਤ੍ਰ ਕਹਤ ਨ ਆਵਈ ॥

ਅਰਥ–ਜਿਸ ਸਿਰਜਨ ਹਾਰ ਦੀ ਰਚਨਾਂ ਦੇ ਚਲਿਤ੍ਰ ਦਾ ਚਿਤ੍ਰ ਇਕਸੂਖਮ ਜਿਹਾ–ਜੰਤੂ ਕੀੜੀ ਹੈ, ਜਿਸ ਵਿਖੇ ਬਿਸਮਾਦ ਨੂੰ ਪ੍ਰਾਪਤ ਕਰਣ ਹਾਰਾ ਐਸਾ ਅਚ-ਰਜ ਪਨਾਂ ਹੈ (ਜੋ ਮਾਨੋ ਅੰਦਰੋਂ ਬਾਹਰੋਂ ਭੌਚਕ ਵਿਚ ਪੌਣ ਹਾਰਾ ਹੈ), ਐਹੋ ਜਿਹਾ ਕਿ ਉਸਦੇ ਚਲਿਤ੍ਰ = ਚੇਸ਼੍ਟਾ ਵਾ ਕਾਰਨਾਮਜਾਂ ਦੀ ਬਿਵਸਥਾ (ਵਰੌਂਤ) ਕਹਨ ਵਿਚ ਨਹੀਂ ਆ ਸਕਦੀ ॥

ਪ੍ਰਥਮ ਹੀ ਚੀਟੀ ਕੈ ਮਿਲਾਪ ਕੋ ਪ੍ਰਤਾਪ ਦੇਖੈ,
ਸਹਸ ਅਨੇਕ ਏਕ ਬਿਲ ਮੈ ਸਮਾਵਈ ॥

ਅਰਥ–ਪਹਲ ਪ੍ਰਥਮੇ ਤਾਂ ਇਸ ਕੀੜੀ ਦੇ ਮਿਲਾਪ ਦਾ ਪ੍ਰਭਾਵ (ਮਹਿਮਾ– ਮਹੱਤ) ਦੇਖੋ ਕਿ (ਕਿਸ ਭਾਂਤ) ਇਕੋ ਹੀ ਖੁੱਡ ਦੇ ਅੰਦਰ "ਸਹਸ ਅਨੇਕ" = ਅ-ਸੰਖਜਾਤ (ਅਨਗਿਣਤ) ਹੀ ਹੁੰਦੀਆਂ ਹੋਈਆਂ (ਸਭ ਦੀਆਂ ਸਭ ਹੀ) ਸਮਾ (ਧਸ) ਸ ਜਾ ਕਰਦੀਆਂਹਨ ॥

ਅਗ੍ਰਭਾਗੀ ਪਾਛੇ ਏਕੈ ਮਾਰਗਿ ਚਲਤ ਜਾਤ,
ਪਾਵਤ ਮਿਠਾਸ ਬਾਸ ਤਹੀ ਮਿਲ ਧਾਵਈ ॥

ਅਰਥ-(ਫੇਰ ਜੱਥੇਬੰਦੀ ਏਨਾਂ ਦੀ ਤੱਕੋ ਕਿ) "ਅਗ੍ਰਭਾਗੀ"-ਜੱਥੇਦਾਰ (ਅਗਵਾਨ) ਕੀੜੀ ਦੇ ਪਿਛੇ ਪਿਛੇ (ਠੀਕ) ਇਕੋ ਹੀ ਰਾਹ (ਲੀਹ ਸਿਰ) ਤੁਰੀਆਂ ਜਾਂਦੀਆਂ ਹਨ, (ਅਰੁ ਸੁੰਘਨ ਦੀ ਸਮਰੱਥਾ ਭੀ ਵੀਚਾਰੋ ਕਿ ਜਿਥੋਂ ਕਿਤੋਂ) ਮਿਠੇ ਦੀ ਸੁਗੰਧੀ (ਬੂ) ਨੂੰ ਭੀ ਪੌਂਦੀਆਂ (ਲਖਦੀਆਂ) ਹਨ, ਓਧਰ ਨੂੰ ਹੀ ਮਿਲਕੇ ਦੌੜ ਪੈਂਦੀਆਂ ਹਨ ॥

ਭ੍ਰਿੰਗੀ ਮਿਲਿ ਤਾਤ ਕਾਲ ਭ੍ਰਿੰਗੀ ਰੂਪ ਹੁਇ ਦਿਖਾਵੈ,
ਚੀਟੀ ਚਿਤ੍ਰ ਅਲਖ ਚਿਤੇਰੈ ਕਤ ਪਾਵਈ ॥੨੭੪॥

ਅਰਥ-(ਆਪਾ ਅਰਪਣ ਦਾ ਹੋਰ ਭੀ ਇਸ ਵਿਚ ਅਪੂਰਬ ਬਲ ਹੈ ਕਿ) ਭ੍ਰਿੰਗੀ(ਭੌਰੇ ਦੀ ਜਾਤਦਾ ਜੋ ਇਕਕਾਲਾਜਿਹਾ ਭੂੰਡ ਹੁੰਦਾ ਹੈ ਜੇ ਉਹ) ਮਿਲ ਪਵੇ ਸੂ, ਤਾਂ ਤਤਕਾਲ (ਝੱਟ ਹੀ) ਓਸੇ ਦਾ ਰੂਪ ਹੀ ਬਣ ਦਿਖੌਂਦੀਹੈ। ਐਸਾ ਓਸ ਵਾਹਗੁਰੂ ਦਾ ਜੋ ਇਕ ਕੀੜੀ ਰੂਪ ਦਾ ਚਿਤ੍ਰ (ਬੁੱਤ) ਖਿਚਿਆ (ਤਯਾਰ ਕੀਤਾ) ਹੋਯਾ ਹੈ, ਉਹ ਜਦ ਅਲਖ (ਸਮਝਨੋਂ ਬੁਝਨੋਂ ਪਾਰ) ਹੈ, ਤਾਂ ਭਲਾ ਓਸਦੇ ਆਪਨੇ ਵਿਚ ਅਭੇਦ ਕੀਤੇ ਗੁਰਮੁਖ ਦੀ ਮਹਮਾਂ ਕਾਟਣ ਓਸਦੇ ਓੜਕ ਨੂੰ ਕਿਸ ਤਰਾਂ ਪਾਯਾ ਜਾ ਸਕੇ-ਭਾਵ, ਗੁਰਮੁਖ ਦੀ ਮਹਮਾਂ ਸਾਖਯਾਤ ਓਸੇ ਦੀ ਹੀ ਬਜੰਤ ਮਹਮਾ ਹੈ॥੨੭੪॥

ਇਸ ਪ੍ਰਕਾਰ ਜੜ੍ਹ ਚੇਤਨ ਮਈ ਰਚਨਾਂ ਦੀ ਅਬਜਕਕ੍ਰ ਗਤੀ ਦਿਖਾਂਦੇ ਹੋਏ ਗੁੱਰਮੁਖੀ ਅਨੁਭਵ ਪ੍ਰਾਪਤ ਪੁਰਖ ਦੀ ਮਹਮਾਂ ਭੀ ਅਬਜਕ੍ਰ ਗਤੀ ਵਾਲੀ ਵਰਨਣ ਕਰਕੇ, ਹੁਣ ਪਰਸਪਰ ਅਨੁਭਵ ਦ੍ਵਾਰੇ ਓਸ ਵਾਹਗੁਰੂ ਦੀ ਏਕਤਾ ਕੀਕੂੰ ਅਨੇਕਤਾ ਵਿਚ ਵਰਤ ਰਹੀ ਹੈ-ਇਹਕੁਛਦਸਦੇ ਹੋਏ, ਗੁਰਮੁਖੀ ਭਾਵ ਵਿਖੇ ਗੁਰੂ ਸਿੱਖ ਦੀ ਸੰਧੀ ਮਿਲਜਾਂ ਇਸ ਅਲਖ ਮਰਮ ਦੀ ਲਖਤਾ ਨਿਰੂਪਦੇ ਹਨਃ-

ਰਚਨਾਂ ਚਰਿਤ੍ਰ ਚਿਤ੍ਰ ਬਿਸਮ ਬਚਿਤ੍ਰ ਪਨ,
ਘਟ ਘਟ ਏਕ ਹੀ ਅਨੇਕ ਹੁਇ ਦਿਖਾਏ ਹੈ ॥

ਅਰਥ-ਵਾਹਗੁਰੂ ਦੀ ਰਚਨਾਂ ਦੇ ਚਲਿਤ੍ਰ ਦੇ ਚਿਤ੍ਰ (ਸੰਸਾਰੀ ਚਿਤ੍ਰਾਂ= ਬੁੱਤਾਂ-ਮੂਰਤਾਂ ਵਾ ਆਕਾਰਾਂ) ਵਿਖੇ ਬਿਸਮ=ਹਰਾਨ ਕਰਨ ਵਾਲੀ ਬਿਚਿਤ੍ਰ ਪਨ=ਅਚਰਜਤਾ (ਭੇਰਕਤਾ) ਭਰੀ ਪਈ ਹੈ (ਕਿਸਤਰਾਂ ਨਾਲ) ਘਟ ਘਟ= ਸ਼ਰੀਰ ਸਰੀਰ (ਹਰ ਇਕ ਮੂਰਤ ਯਾ ਆਕਾਰ) ਅੰਦਰ ਇਕ ਹੀ (ਉਹ ਆਪ ਰਮਜਾ ਹੋਯਾ) ਅਨੇਕ ਸਰੂਪੀ ਬਣ ਦਿਖਾ ਰਿਹਾ ਹੈ ॥

ਉਤ ਤੇ ਲਿਖਤ ਇਤ ਪਢਤ ਅੰਤਰਿ ਗਤਿ,
ਇਤ ਹੂ ਤੇ ਲਿਖ ਪ੍ਰਤਿਉਤਰ ਪਠਾਏ ਹੈ ॥

ਅਰਥ-ਓਧਰੋਂ(ਲਿਖਾਰੀ ਬਣਕੇ) ਲਿਖਦਾ ਹੈ,ਤੇ ਏਧਰ ਅੰਤਰ ਗਤਿ=

ਅੰਤਰੀਵੀ ਆਸ਼ਯ ਵਾਲੀ ਗਤਿ (ਗਯਾਨ ਵਾ ਮਰਮ ਦੀ ਗੱਲ) ਸਮਝਕੇ, ਇਸ ਪਾਸਯੋਂ ਭੀ ਪ੍ਰਤਿ ਉਤਰ = ਉਲਟਵਾਂ ਉਤਰ (ਜੋ ਕੁਛ ਓਧਰੋਂ ਪੁੱਛ ਹੋਈ) ਮੁੜਵਾਂ ਜੁਆਬ ਲਿਖਕੇ ਭੇਜ ਦਿੰਦਾ ਹੈ ॥

**ਉਤ ਤੇ ਸ਼ਬਦ ਰਾਗ ਨਾਦ ਕੋ ਪ੍ਰਸੰਨ ਕਰ,**
**ਇਤ ਸੁਣ ਸਮਝਿ ਕੈ ਉਤ ਸਮਝਾਏ ਹੈ॥**

ਅਰਥ–ਐਸਾ ਹੀ ਓਧਰੋਂ = ਦੂਸਰੇ ਵੱਲੋਂ ਆਪ ਹੀ ਸ਼ਬਦ–ਰਾਗ ਵਾ ਪ੍ਰਸੰਨਤਾ ਕਾਰੀ ਨਾਦ ਨੂੰ (ਰਾਗੀ, ਗਵੱਯਾ ਆਦਿ ਬਣਯਾ) ਸੁਣੌਂਦਾ ਹੈ, ਤੇ ਇਧਰੋਂ (ਸ੍ਰੋਤਾ ਬਣਕੇ) ਸੁਣਿ ਵਾ ਸਮਝਕੇ, ਉਤ = ਓਸ ਨੂੰ (ਆਪਣੇ ਸ੍ਵਾਗਤੀ ਦਿਲੀ ਭਾਵ ਨੂੰ ਪ੍ਰਗਟ ਕਰਕੇ) ਸਮਝਾ ਦਿੰਦਾ ਹੈ (ਕਿ ਮਾਨੋ ਓਸ ਨੇ ਠੀਕ ਠੀਕ ਸਮਝ ਲਿਆ ਹੈ)। ਅਥ੍ਵਾ ਇਧਰ ਸੁਣਿ ਸਮਝ ਕੇ ਉਸਨੂੰ ਹੀ ਦੂਸਰੇ ਜਾਣਿਆਂ ਨੂੰ ਸਮਝੌਂਦਾ ਹੈ॥

**ਰਤਨ ਪਰੀਖ੍ਯਾ ਪੇਖਿ ਪਰਮਿਤਿ ਕੈ ਸੁਣਾਵੈ,**
**ਗੁਰਮੁਖਿ ਸੰਧਿ ਮਿਲੇ *ਅਲਖ ਲਖਾਏ ਹੈ॥ ੨੭੫॥**

ਅਰਥ–ਅਤੇ ਇਵੇਂ ਹੀ ਕਿਤੇ ਜੌਹਰੀ ਬਣਕੇ ਰਤਨਾਂ ਦੀ ਪ੍ਰੀਖ੍ਯਾ(ਪਛਾਣ = ਜਾਚ) ਨੂੰ ਸਮਝਿ (ਸਿੱਖਕੇ) "ਪਰਮ+ਇਤਿ"–ਬਸ ਠੀਕ ਹੈ (ਵਾਹ ਖ਼ੂਬ = ਅਸ਼ਕੇ ਅਸ਼ਕੇ) ਏਕੂੰ ਕਰ ਸੁਣੌਂਦਾ ਹੈ–ਭਾਵ ਅਪਣੀ ਪੂਰਣ ਸਮਝ ਦਾ ਨਿਸਚਾ ਕਰੌਂਦਾ ਹੈ। ਤਿਸੇ ਤਰਾਂ ਉਹ (ਇਧਰ ਸਤਸੰਗ ਮੰਡਲ ਵਿਖੇ) ਗੁਰਮੁਖੀ ਸੰਧੀ (ਜੋੜ ਜੋੜਨ ਦੀ ਰੀਤੀ ਮ੍ਰਯਾਦਾ ਮੂਜਬ) ਮਿਲ ਅਰਥਾਤ ਗੁਰੂ ਸਿੱਖ ਭਾਵ ਨੂੰ ਧਾਰਕੇ ਅਲਖ ਸਰੂਪ ਨੂੰ ਪਿਆ ਲਖਦਾ ਤੇ ਲਖੌਂਦਾ ਹੈ॥ ੨੭੫॥

ਇਹ ਸਭ ਕੁਛ ਪੂਰੇ ਗੁਰਾਂ ਦੀ ਕ੍ਰਿਪਾ ਦਾ ਹੀ ਪ੍ਰਤਾਪ ਹੈਃ–

**ਪੂਰਣ ਬ੍ਰਹਮ ਗੁਰੁ ਪੂਰਣ ਕ੍ਰਿਪਾ ਕੈ ਦੀਨੋ,**
**ਸਾਚ ਉਪਦੇਸ਼ ਰਿਦੈ ਨਿਹਚਲ ਮਤਿ ਹੈ॥**

ਅਰਥ–ਪੂਰੇ ਗੁਰਾਂ ਨੇ ਪੂਰਣ ਬ੍ਰਹਮ (ਪ੍ਰਾਪਤੀ ਖਾਤਰ) ਸੱਚਾ ਉਪਦੇਸ਼ (ਸਤਯਨਾਮ ਦਾ ਦਾਨ) ਕ੍ਰਿਪਾ ਕਰਕੇ ਦਿੱਤਾ, ਤਾਂ ਰਿਦੇ ਅੰਦਰ ਮਤਿ (ਸਯਾਣਪਾਂ–ਚਤੁਰਾਈਆਂ ਦੇ ਮਾਨ ਮੱਤੀ) ਬੁੱਧੀ (ਜੋ ਹਰ ਸਮੇਂ ਸੰਸਾਰ ਭਰ ਦੀਆਂ ਵਿਦ੍ਯਾ ਸਯਾਣਪਾਂ ਅਰੁ ਹੁਨਰ ਆਦ ਸਿਖੱਨ ਲਈ ਟਪੂੰ ਟਪੂੰ ਕਰਦੀ ਰਹਿੰਦੀ ਸੀ) ਅਚੱਲ = ਅਡੋਲ (ਥਿਰ) ਹੋ ਗਈ॥

**ਸ਼ਬਦਿ ਸੁਰਤਿ ਲਿਵ ਲੀਨ ਜਲ ਮੀਨ ਭਏ,**
**ਪੂਰਣ ਸਰਬ ਮਈ ਪੇ ਘ੍ਰਿਤ ਜੁਗਤਿ ਹੈ॥**

---

*"ਲਖਾਇ" = ਗੁਰੂ ਰੂਪ ਹੋਯਾ ਲਖੌਂਦਾ, ਤੇ ਸਿੱਖ ਬਣਯਾ ਲਖਦਾ ਹੈ = "ਲਖਾਏ"–ਸ਼ਬਦ ਦਾ ਪ੍ਰਯੋਗ ਇਥੇ ਦ੍ਵਿਬਿਧ ਅਰਥ ਭਾਸਕ ਦਸ਼ਾ ਵਿਖੇ ਹਨ॥

ਅਰਥ–ਤੇ ਇਸੇ ਕਰਕੇ ਹੀ ਸਬਦ ਵਿਖੇ ਸੁਰਤਿ ਦੀ ਲਿਵ ਲਗਕੇ ਜਲ ਵਿਚ ਮਛਲੀ ਸਮਾਨ ਲੀਨ (ਮਗਨ)ਹੋ ਜਾਈਦਾ ਹੈ,ਅਰੁ ਜੀਕੂੰ "ਪੈ"–ਦੁਧ ਵਿਚ "ਘ੍ਰਿਤ"–ਘਿਉ,"ਜੁਗਤਿ"–ਮਿਲਜਾ ਹੋਇਆ ਹੁੰਦਾ ਹੈ, ਤੀਕੂੰ ਹੀ ਸਰਬ ਸਰੂਪੀ ਪੂਰਣ ਪਰਮਾਤਮਾ ਸਾਰੇ ਰਮਜਾ ਹੋਯਾ (ਸਾਮਰਤੱਖ) ਦ੍ਰਿਸ਼ਟ ਔਣ ਲਗ ਪੈਂਦਾ ਹੈ॥

**ਸਾਚੁ ਰਿਦੈ ਸਾਚੁ ਦੇਖੈ ਸੁਣੈ ਬੋਲੈ ਗੰਧ ਰਸ,**
**ਸਪੂਰਨ ਪਰਸਪਰ ਭਾਵਨੀ ਭਗਤਿ ਹੈ॥**

ਅਰਥ–ਐਸੇ ਗੁਰਮੁਖ ਦੇ ਹਿਰਦੇ ਅੰਦਰ ਭੀ "ਸਾਚ" = ਸਤਜ ਸਰੂਪੀ ਪਰਮਾਤਮਾ ਦੀ ਹੀ ਜੋਤ ਲਟ ਲਟ ਕਰਦੀ ਪ੍ਰਤੀਤ ਹੋਯਾ ਕਰਦੀ ਹੈ, ਅਤੇ ਜੋ ਕੁਛ ਰੂਪਵਾਨ (ਦ੍ਰਿਸ਼ਜ)ਪਦਾਰਥ ਦਿਖਾਈ ਦਿੰਦੇ,ਅਥ੍ਵਾ ਕੰਨਾਂ ਕਰਕੇ ਸੁਨਣ ਵਿਚਔਂਦੇ, ਯਾ ਰਸਨਾਂ ਦ੍ਵਾਰਾ ਜਿਨਾਂ ਦੀ ਚਰਚਾ ਬਾਰਤਾ ਕੀਤੀ ਜਾਂਦੀ ਹੈ ਤਥਾ ਨਾਸਾਂ ਦ੍ਵਾਰਾ ਸੁੰਘੀਨ ਜੋਗ ਵਸਤੂਆਂ,ਅਰੁ ਰਸ(ਰਸਨਾਂ ਦ੍ਵਾਰੇ ਗ੍ਰਹਣ ਜੋਗ ਸ੍ਵਾਦ ਵੰਤ ਪਦਾਰਥ), ਇਨਾਂ ਸਭਨਾਂ ਵਿਖੇ ਪਰਸਪਰ = ਇਕ ਦੂਏ (ਸਭ ਵਿਚ ਹੀ) ਪ੍ਰੀਪੂਰਣ ਸਰੂਪ ਦੀ ਭਾਵਨੀ (ਭੌਣੀ = ਸਰਧਾ) ਉਪਜਦੀ ਹੈ। ਬਸ ਏਹੋ ਹੀ ਗੁਰਮੁਖ ਦੀ (ਪੂਰਣ) ਭਗਤੀ (ਗਜਾਨ ਮਈ ਦ੍ਰਿਸ਼ਟੀ ਦਾ ਪਜਾਰ) ਹੈ॥

**(੩) ਪੂਰਣ ਬ੍ਰਹਮ (੧) ਦ੍ਰੁਮਸ਼ਾਖਾ ਪਤ੍ਰ ਫੂਲ ਫਲ,**
**(੨)ਏਕ ਹੀ(੪)ਅਨੇਕ ਮੇਕ(੫)ਸਤਿਗੁਰ(੫) ਸਤਿ ਹੈ॥ ੨੭੬ ॥**

ਅਰਥ (੧) ਜੀਕੂੰ ਸ਼ਾਖਾਂ (ਟਾਹਣੀਆਂ), ਪਤ੍ਰਾਂ, ਫੁੱਲਾਂ ਤਥਾ ਫਲਾਂ ਵਿਖੇ (ਇਕ ਮਾਤ੍ਰ) ਦ੍ਰੁਮ (ਬਿਰਛ) ਦੀ ਹੀ ਸਤਜਾ ਪ੍ਰੀਪੂਰਣ ਹੁੰਦੀ ਹੈ, ਤੀਕੂੰ ਹੀ (੨) ਇਕ ਮਾਤ੍ਰ (੩) ਪੂਰਣ ਬ੍ਰਹਮ ਦੀ ਸੱਤਾ ਹੀ (੪) ਅਨੇਕ (ਸਮੂਹ ਪਦਾਰਥਾਂ) ਵਿਖੇ ਮੇਕ ਮਿਲੀ ਹੋਈ (ਰਮੀ ਹੋਈ) ਹੈ, (ਤੇ ਏਹੋ ਹੀ ਸਰਬ ਬਜਾਪੀ) (੫) ਸੱਤਾ (੬) ਸਤਿਗੁਰੂ ਸਰੂਪ ਹੈ॥ ੨੭੬ ॥

ਉਹੀ ਗੁਰ ਉਪਦੇਸ਼ ਦਾ ਮਤੱਤ:–

**ਪੂਰਣ ਬ੍ਰਹਮ ਗੁਰ ਪੂਰਣ ਪਰਮ ਜੋਤਿ,**
**ਓਤ ਪੋਤਿ ਸੂਤ੍ਰ ਗਤਿ ਏਕ ਹੀ ਅਨੇਕ ਹੈ॥**

ਅਰਥ–ਸਰਬ ਠੌਰ ਪ੍ਰੀਪੂਰਣ ਵਾਹਗੁਰੂ ਹੀ ਪਰਮ ਜੋਤੀ ਸਰੂਪ ਪੂਰਣ ਗੁਰੂ ਹੈ, ਉਹੀ ਇਕ (ਇਸ ਪ੍ਰਕਾਰ) ਅਨੇਕ ਰੂਪ ਹੋਯਾ ਹੋਯਾ ਹੈ, ਜਿਸ਼ ਤਰਾਂ ਕਿ (ਬਸਤ੍ਰ ਵਿਖੇ ਸੂਤ੍ਰ ਤਾਨਾ ਪੇਟਾ ਰੂਪ ਹੋਯਾ ਓਤ ਪੋਤ ਭਾਵ ਵਿਖੇ ਗਤਿ (ਰਮਜਾ) ਹੁੰਦਾ ਹੈ॥

**ਲੋਚਨ ਸ੍ਰਵਣ ਸ੍ਰੋਤ ਏਕ ਹੀ ਦਰਸ ਸ਼ਬਦ,**
**ਵਾਰ ਪਾਰ ਕੂਲ ਗਤਿ ਸਰਿਤਾ ਬਿਬੇਕ ਹੈ॥**

ਅਰਥ–ਨੇਤ੍ਰ, ਕੰਨ (ਆਦ) ਇੰਦ੍ਰੀਆਂ, ਤਥਾ ਸੋਤ੍ਰ (ਇਨਾਂ ਦੀ ਪ੍ਰਵਿਰਤੀ

ਦੇ ਗੋਲਕ = ਖੱਡੇ (ਇਕੋ ਹੀ ਮਸਾਲੇ ਦੇ ਰਚੇ ਹੋਏ ਹੋਣ ਕਰਕੇ ਤੇ ਇਕੋ ਸ੍ਰੀਖੇ ਹੋਣ ਕਾਰਣ) ਇਕ ਸਰੂਪ ਹੀ ਹਨ, ਤੈਸੇ ਹੀ ਇਨਾਂ ਦੇ ਕੰਮ-ਦਰਸ਼ਨ ਸਬਦ (ਆਦਿ ਵਿਸ਼ਯ) ਭੀ ਇਕੋ ਹੀ ਸਰੂਪ ਹਨ। ਜੀਕੂੰ 'ਸਰਿਤਾ'-ਨਦੀ ਦੇ 'ਕੂਲ'-ਕਿਨਾਰਿਆਂ ਦੀ ਉਰਾਰ ਪਾਰ ਦੀ 'ਗਤਿ'-ਦਸ਼ਾ 'ਬਿਬੇਕ' = ਦੋ ਹੁੰਦੀ ਹੋਈ ਭੀ (ਅਸਲ ਵਿਚ) ਇਕੋ ਹੀ ਹੈ-ਭਾਵ ਪਾਰ ਦੀ ਅਪੇਖਯਾ ਉਰਾਰ ਤੇ ਉਰਾਰ ਦੀ ਅਪੇਖਯਾ ਪਾਰ, ਇਕ ਸਮਾਨ ਹੀ ਆਖਣ ਵਿਚ ਔਂਦੀ ਹੈ। ਤੈਸਾ ਹੀ ਹਾਲ

ਚੰਦਨ ਬਨਾਸਪਤੀ ਕਨਿਕ ਅਨਿਕਧਾਤੁ,
ਪਾਰਸਿ ਪਰਸਿ ਜਾਨੀਅਤ ਜਾਵਦੇਕ ਹੈ॥

ਅਰਥ-ਜਿਸ ਭਾਂਤ (ਚੰਨਨ ਸਪਰਸ਼ਿਤ) ਸਭ ਪ੍ਰਕਾਰ ਦੀ ਬਨਾਸਪਤੀ (ਬਨਰਾਉ) ਅੰਦਰ ਇਕ ਸਰੂਪ ਚੰਨਣ ਹੀ (ਰਮਿਆ ਹੋਯਾ) ਹੁੰਦਾ ਹੈ, ਅਰੁ ਜਿਸ ਤਰਾਂ ਪਾਰਸ ਨੂੰ ਪਰਸਨ ਉਪ੍ਰੰਤ ਅਨੇਕਾਂ ਧਾਤੂਆਂ ਵਿਖੇ ਇਕਮਾਤ੍ਰ ਕਨਿਕ(ਸੋਨਾ) ਹੀ ਜਾਨਣ ਵਿਚ ਆਯਾ ਕਰਦਾ ਹੈ, ਇਸੈ ਭਾਂਤ "ਜਾਵਦ ਏਕ = ਯਾਵਤ (ਜਿਤਨਾ ਮਾਤ੍ਰ = ਸਮੂਹ) ਪਰਪੰਚ ਹੈ ਉਸ ਵਿਖੇ ਇਕ ਪਰਮਾਤਮਾਂ ਹੀ (ਬਯਾਪਿਆ ਹੋਯਾ ਹੋਣ ਦਾ ਹਾਲ) ਨਿਸਚੇ ਕਰੋ॥

(੮) ਗਿਆਨ (੨) ਗੁਰ (੪) ਅੰਜਨ (੭) ਨਿਰੰਜਨ (੬) ਅੰਜਨ ਬਿਖੈ,
(੫) ਦੁਬਿਧਾ ਨਿਵਾਰ (੩) ਗੁਰਮਤਿ (੧) ਏਕ ਟੇਕ ਹੈ॥੨੭੭॥

ਅਰਥ (ਪ੍ਰੰਤੂ ਇਹ) (੧) ਏਕਤਾ ਵਾਲੀ ਟੇਕ (ਤਦ ਪ੍ਰਾਪਤ ਹੁੰਦੀ ਹੈ, ਜਦ (੨) ਸਤਿਗੁਰੂ (੩) ਗੁਰਮਤਿ ਦਾ (੪) ਅੰਜਨ (ਸੁਰਮਾਂ) ਸਿੱਖ ਦੇ ਨੇਤ੍ਰੀਂ ਪਾਕੇ (੫) ਦੁਬਿਧਾ ਨੂੰ ਨਿਵਾਰਣ ਕਰਕੇ (੬) ਮਾਯਾ ਵਿਖੇ ਹੀ (੭) ਨਿਰੰਜਨ (ਮਾਯਾ ਰਹਿਤ ਪਾਰ ਬ੍ਰਹਮ ਪਰਮਾਤਮਾ) ਦਰਸੌਣ ਵਾਲਾ (੮) ਗਯਾਨ (ਪ੍ਰਦਾਨ ਕਰਣ)॥੨੭੭॥

ਸਮੁਚਯ ਤਰਾਂ ਨਾਲ ਗੁਰੂ ਕ੍ਰਿਪਾ ਵਾ ਉਪਦੇਸ਼ ਦਾ ਮਹਾਤਮ ਕਹਿਕੇ ਸਤਿਗੁਰਾਂ ਦੇ ਦਰਸ਼ਨ ਸਪਰਸ਼ਨ ਸਿਮਰਣ ਤਥਾ ਨਮਸਕਾਰ ਪੂਜਾ ਬੰਦਨ ਆਦ ਦਾ ਨਜਾਰਾ ਨਜ਼ਾਰਾ ਮਹੱਤ ਦੱਸਦੇ ਹੋਈ ਵਾਹਗੁਰੂ ਵਿਚ ਅਭੇਦਤਾ ਰੂਪ ਮਹਾਂਨ ਫਲ ਪ੍ਰਾਪ੍ਤੀ ਖਾਤ੍ਰ ਨਿਰੂਪਦੇ ਹਨਃ-

ਦਰਸ ਧਿਆਨ ਲਿਵ ਦ੍ਰਿਸ਼ਟਿ ਅਚਲ ਭਈ,
ਸ਼ਬਦ ਬਿਬੇਕ ਸ੍ਰੁਤਿ ਸ੍ਰਵਣ ਅਚਲ ਹੈ॥

ਅਰਥ-ਸਤਿਗੁਰਾਂ ਦੇ ਦਰਸ਼ਨ ਦੇ ਧਿਆਨ (ਤਾਂਘ = ਫਿਕਰ = ਖਿੱਚ) ਵਿਚ ਹੀ ਲਿਵ (ਤਾਰ) ਲਗ ਜਾਣ ਕਰਕੇ ਦ੍ਰਿਸ਼ਟਿ (ਨਜ਼ਰ) ਅਚਲ = ਅਡੋਲ ਹੋ ਗਈ (ਹੋਰਨਾਂ ਰੂਪਾਂ ਯਾ ਸੁੰਦ੍ਰ ਪਦਾਰਥਾਂ ਵਾ ਤਮਾਸ਼ਿਆਂ-ਨਜ਼ਾਰਿਆਂ ਨੂੰ ਤੱਕਨ ਲਈ ਭਟਕਨਾਂ ਰਹਿਤ ਹੋ ਗਈ)। ਅਰੁ ਸਤਿਗੁਰਾਂ ਦੇ (ਰਸਨਾਂ ਤੋਂ ਨਿਕਲੇ)

ਸ਼ਬਦ (ਬਰਨ ਬਿਲਾਸ ਵਾ ਉਪਦੇਸ਼) ਦੇ ਬਿਬੇਕ (ਨਿਰਣੇ) ਨੂੰ ਸ੍ਰਵਣ (ਸੁਣ) ਕਰਕੇ ਕੰਨ ਵਾ ਸੁਰਤਿ ਅਚੱਲ ਹੋ ਗਏ। ਭਾਵ,ਹੋਰ ਰਾਗ ਰੰਗ ਆਦ ਨੂੰ ਛੱਡ ਬੈਠੇ।

**ਸਿਮਰਣ-ਮਾਤ੍ਰ ਸੁਧ ਜਿਹਬਾ ਅਚਲ ਭਈ,**
**ਗੁਰ ਮਤਿ ਅਚਲ ਉਨਮਨ ਅਸਥਲ ਹੈ॥**

ਅਰਥ–ਸਤਿਗੁਰਾਂ ਦੇ ਉਪਦੇਸ਼ੇ ਨਾਮ ਦਾ ਸਿਮਰਣ ਕਰਕੇ ਵਾ ਓਨਾਂ ਨੂੰ ਓਨਾਂ ਦਾ ਸੁਜੱਸ ਕਰਦਿਆਂ ਚੇਤੇ ਰਖਣ ਕਰਕੇ, ਰਸਨਾਂ ਸੁਧ (ਨਿਰਮਲ) ਹੋਕੇ ਅਰਥਾਤ, ਬਾਣੀ ਦਿਆਂ ਦੋਖਾਂ ਤੋਂ ਰਹਿਤਹੋਕੇਅਚਲਹੋਗਈ–ਭਾਵ,ਨਿੰਦਾ ਬਖੀਲੀ ਉਹਚੁਗਲੀ ਆਦ ਬਕਵਾਦਨੂੰ ਤਜਾਗਬੈਠਦਾਹੈ। ਅਤੇਗੁਰਮਤਿ = ਸਤਿਗੁਰਾਂ ਦੀ ਸਿਖਜਾ ਕਰਕੇ ਉਨਮਨੀ ਭਾਵ ਦੇ ਵਾ ਮਗਨਤਾ ਦੇ ਅਸਥਲ (ਟਿਕਾਣੇ ਵਾ ਮੰਜ਼ਲ) ਵਿਖੇ ਅਚਲ (ਇਸਥਿਰ) ਹੋ ਜਾਂਦਾ ਹੈ॥

**ਨਾਸਿਕਾ ਸੁਬਾਸ, ਕਰ, ਕੋਮਲਤਾ ਸੀਤਲਤਾ ਕੈ,**
**ਪੂਜਾ ਪ੍ਰਨਾਮ ਪਰਸ ਚਰਣ ਕਮਲ ਹੈ॥**

ਅਰਥ–ਨਾਸਾਂ ਗੁਰੂ ਮਹਾਰਾਜ ਦੇ ਚਰਣ ਕਮਲਾਂ ਦੀ ਰਜ ਦੀ ਸੁਗੰਧੀ ਸੁੰਘਨ ਨਾਲ, ਅਤੇ ਕਰ = ਹੱਥ ਓਨਾਂ ਦੀ ਕੋਮਲਤਾਈ ਵਾ ਸੀਤਲਤਾਈਨੂੰ ਪਰਸ (ਛੋਹਕੇ) ਅਥ੍ਵਾ ਪੂਜਾ ਪ੍ਰਣਾਮ = ਨਮਸਕਾਰ ਬੰਦਨਾਂ ਆਦਿ ਸਤਿਕਾਰ ਕਰਕੇ (ਸਿਰ)-(ਇਹ ਸਭੇ ਅਚੱਲ ਹੋ ਜਾਂਦੇ ਹਨ)॥

**(੧)ਗੁਰਮੁਖਿਪੰਥ(੨) ਚਰ (੬)ਅਚਰ (੭) ਹੁਇ(੩) ਅੰਗ(੫) ਅੰਗ,**
**(੪)ਪੰਗ(੧੦)ਸਰਬੰਗ(੯)ਬੂੰਦ(੧੧)ਸਾਗਰ(੮)ਸਲਿਲ ਹੈ॥੨੭੮॥**

ਅਰਥ–(੧) ਗੱਲ ਕੀਹ ਕਿ ਗੁਰਮੁਖੀ ਮਾਰਗ ਵਿਖੇ (੨) ਚਾਲੂ (੩) ਅੰਗ ਤਥਾ (੪) ਜੜ੍ਹ (੫) ਅੰਗ (ਸਰੀਰ ਦੇ ਭਾਗ) (੬) ਅਚੱਲ (ਨਿੱਚਲੇ) (੭) ਹੋ ਜਾਂਦੇ ਹਨ, ਜੈਸਾ ਕਿ (੮) ਜਲ ਦੀ (੯) ਬੂੰਦ (ਕਤਰਾ) ਜਲ ਵਿਚ ਮਿਲਕੇ (੧੦) ਸਮੂਲਚਾ ਹੀ (੧੧) ਸਮੁੰਦ੍ਰ ਰੂਪ ਬਣ ਜਾਯਾ ਕਰਦੀ ਹੈ॥ ੨੭੮॥

ਪਿਛਲੀ ਬਾਰਤਾ ਨੂੰ ਹੀ ਹੋਰ ਤਰਾਂ ਸਪਸ਼ਟ ਕਰਦੇ ਹਨ:–

**(੪) ਦਰਸ਼ਨ ਸੋਭਾ (੧) ਦ੍ਰਿਗ ਦ੍ਰਿਸ੍ਟਿ ਗਿਆਨ ਗੰਮ,**
**(੨) ਦ੍ਰਿਸ਼ਟਿ ਧਜਾਨ ਪ੍ਰਭੁ (੩) ਦਰਸ (੫) ਅਤੀਤ ਹੈ॥**

ਅਰਥ–(੧) ਨੇਤ੍ਰ ਦ੍ਰਿਸ਼ਟੀ (ਜਦ) ਗਜਾਨ ਦੀ ਗੰਮਤਾ (ਪਹੁੰਚ) ਵਾਲੀ (ਬਣ ਜਾਯਾ ਕਰਦੀ ਹੈ) ਤਾਂ (੨) ਨਿਧਾ ਅੰਦਰ (ਇਕ) ਪ੍ਰਭੂ ਨੂੰ ਹੀ ਧਜਾਨ ਵਿਚ ਲਿਆਯਾ ਕਰਦੀ ਹੈ, ਜਦ ਕਿ (੩) ਦ੍ਰਿਸ਼ਜ (ਦਰਸ਼ਨ ਜੋਗ ਪਦਾਰਥ) ਪਰਪੰਚ ਸਮੂਹ (੪) ਦਿਖਾਵਾ ਮਾਤ੍ਰ ਸ਼ੋਭਾ (ਰਮਣੀਕਤਾ) ਤੋਂ ਰਹਿਤ ਹੋ ਜਾਯਾ ਕਰਦਾ ਹੈ। ਭਾਵ–ਸੁਰਤ ਦੇ ਗਜਾਨ ਗਾਮੀ ਹੋਯਾਂ ਉਸਦੀ ਤਾਰ ਸੰਸਾਰਾਕਾਰ ਨਹੀਂ ਰਿਹਾ ਕਰਦੀ–ਉਹ ਸਰਬ ਠੌਰ ਵਾਹਗੁਰੂ ਨੂੰ ਹੀ ਤਕਜਾ ਕਰਦੀ ਹੈ।

**(੨) ਸ਼ਬਦ ਸੁਰਤਿ ਪਰੈ (੧) ਸੁਰਤਿ ਸ਼ਬਦ ਪਰੈ,**
**(੩) ਜਾਸ ਬਾਸ ਅਲਖ (੫) ਸੁਬਾਸ (੪) ਨਾਸ (੬) ਰੀਤ ਹੈ॥**

ਅਰਥ-(ਐਸਾ ਹੀ ਜਗੋਂਕਿ) ਸੁਰਤਿ ਸ਼ਬਦ ਪਰੈ (ਸ਼ਬਦ ਪ੍ਰਾਯਣ-ਸ਼ਬਦ ਵਿਖੇ ਤਤਪਰ) ਹੋ ਆਵੇ, ਅਥ੍ਵਾ ਸ਼ਬਦ ਦੀ ਸੁਰਤਿ = ਸੋਝੀ ਪੈ ਆਵੇ, ਤਾਂ (੨)ਕੰਨ ਸ਼ਬਦ ਸੁਨਣੋਂ (ਹੋਰਨਾਂ ਨਿੰਦਾ ਉਸਤਤੀ ਭਰੇ ਬਚਨਾਂ ਵਾ ਰਾਗ ਨਾਦ ਆਦ)ਸੁਨਣ ਤੋਂ ਪਰੇ ਹੋ ਜਾਂਦੇ ਹਨ। ਅਤੇ ਫੇਰ (੩) ਜਾਸ (ਜਿਸ ਗੁਰਮੁਖ ਦੇ) ਅਲਖ ਦੀ ਬਸਨਾਂ (ਕੀਰਤੀ) ਆਣ ਪ੍ਰਗਟੀ, ਉਸਦੀਆਂ (੪) ਨਾਸਾਂ (੫) ਸੁਬਾਸ (ਸੁਗੰਧੀ ਆਦ ਅਤਰ ਫੁਲੇਲ ਆਦ ਦੇ ਬਾਸਨ) ਵੱਲੋਂ (੬) ਰੀਤ = ਖਾਲੀ ਹੋ ਜਾਂਦੀਆਂ ਹਨ। ਭਾਵ-ਖ਼ੁਸ਼ਬੂਆਂ ਦੀਆਂ ਲਪਟਾਂ ਲੈਣ ਦਾ ਚਸਕਾ ਭੀ ਓਸਦਾ ਦੂਰ ਹੋ ਜਾਂਦਾ ਹੈ॥

**(੭) ਰਸ ਰਸਨਾ ਰਹਿਤ (੮) ਰਸਨਾ ਰਹਿਤ ਰਸ,**
**(੯) ਕਰ ਅਸ ਪਰਸ (੧੦) ਪਰਸਨ ਕਰਾ ਜੀਤ ਹੈ॥**

ਅਰਥ-(ਇਵੇਂ ਹੀ ਜਿਸ ਦੀ) (੭) ਰਸਨਾ (ਨਾਮ ਜਪਨ ਦੇ ਪ੍ਰੇਮ) ਰਸ ਵਿਚ ਰਹਣ ਲਗ ਪਵੇ-ਅਥ੍ਵਾ ਰਸਨਾ = ਰਸੀਲੇ ਰਸ ਵਿਖੇ ਰਹਤ (ਧਾਰਣਾ ਜਿਸਦੀ ਹੋ ਜਾਵੇ) (੮) ਓਸਦੀ ਰਸਨਾਂ ਰਸ ਰਹਤ(ਸ੍ਵਾਦਾਂ ਦੀ ਚਾਟ ਵੱਲੋਂ ਤਜਾਗੀ) ਹੋ ਜਾਂਦੀ ਹੈ। ਤੇ (੯) ਅਸ (ਇਸੇ ਭਾਂਤ ਦਾ ਹੀ ਸਫੁਰਣ ਵਾ ਅਨੁਭਉ) ਹੱਥਾਂ ਦੇ ਪਰਸ (ਪਦਾਰਥ ਆਦਿਕਾਂ ਦੇ ਛੋਹਣ ਆਦ)ਸਮੇਂ ਫੁਰਣ ਲਗ ਪਵੇ (੧੦)ਤਾਂ(ਪਰ ਧਨ ਪਰ ਇਸਤ੍ਰੀ ਆਦ ਨਾਂ ਪਰਸਨ ਜੋਗ ਪਦਾਰਥਾਂ ਦੇ)ਪਰਸਨ = ਛੋਹਨ ਵੱਲੋਂ ਕਰਾ ਜੀਤ = ਕਰ (ਹੱਥ) ਅਜੀਤ ਹੋ ਜਾਂਦੇ ਹਨ। ਭਾਵ-ਹੱਥਾਂ ਵਿਚੋਂ ਕਾਂਮਨਾਂ ਦੇ ਬੇਗ ਅਧੀਨ ਹੋ ਦਲ ਯਜਾਨ ਹੋਣ ਦੀ ਸ਼ਕਤੀ ਲੋਪ ਹੋ ਜਾਂਦੀ ਹੈ।

**(੧੧) ਚਰਨ ਗਵਨ ਗੰਮਿ (੧੨) ਗਵਨ ਚਰਨ ਗੰਮਿ,**
**(੧੫)ਆਸਪਿਆਸ(੧੪)ਬਿਸਮਬਿਸ੍ਵਾਸ(੧੩)ਪ੍ਰਿਅਪ੍ਰੀਤਹੈ॥੨੭੯॥**

ਅਰਥ-ਅਰੁ ਇਸੀ ਪ੍ਰਕਾਰ(੧੧)ਪੈਰਾਂ ਨੂੰਇਸਮਾਰਗ ਵਿਖੇ ਗੰਮਤਾਪ੍ਰਾਪਤ ਹੋਯਾਂ (ਭਾਵ-ਸਤਿਗੁਰਾਂ ਦੇ ਮਾਰਗ ਵਿਖੇ ਪੈਰਾਂ ਦੇ ਚਲਣ ਵਾਲੇ ਬਣਦਿਆਂ (੧੨) ਹੋਰ ਪਾਸੇ ਪੈਰਾਂ ਦਾ ਚਲਨਾਂ ਗੰਮਿ (ਗਤ ਹੋ ਜਾਂਦਾ) ਛੁੱਟ ਜਾਯਾ ਕਰਦਾ ਹੈ। ਬੱਸ (੧੩) ਪਜਾਰੇ ਪ੍ਰੀਤਮ (ਸਤਿਗੁਰੂ) ਅੰਤਰਜਾਮੀ ਵਿਖੇ ਪ੍ਰੇਮ ਕਰਣ ਦਾ (੧੪) ਦ੍ਰਿੜ ਭ੍ਰੋਸਾ ਤੇ (੧੫) ਏਹੀ ਪਿਆਸ(ਲਾਲਸਾ = ਤ੍ਰਿਸਣਾਂ),ਤੇਇਸੇਦੀ ਹੀ ਆਸ, ਅਰਥਾਤ ਇਸੇ ਵਿਖੇ ਹੀ ਸਮੂਹ ਉਮੇਦਾਂ ਵਾ ਮੁਰਾਦਾਂ ਆਪਣੀਆਂ ਪੂਰਣ ਸਮਝਦਾ ਹੈ॥੨੭੯॥

ਵੀਚਾਰਃ-

"ਜਾਸ ਬਾਸ ਅਲਖ" = ਦੇ ਅਰਥ ਇਉਂ ਭੀ ਕੀਤੇ ਜਾ ਸਕਦੇ ਹਨ ਕਿ 'ਜਿਸਦਾ ਬਾਸਾ ਅਲਖ ਵਿਖੇ ਹੋ ਗਿਆ'-ਪਰ ਇਹ ਅਰਥ ਨਿਰਦੋਖ ਨਹੀਂ ਹਨ,ਕਜੋਂਕਿ ਭਾਈ ਸਾਹਬਾਂ ਦਾ ਭਾਵ ਕੇਵਲ ਇੱਕ ੨ ਇੰਦ੍ਰੇ ਉਪਰ ਹੀ ਪਰਮਾਰਥ

ਦਾ ਫਲ ਪ੍ਰਗਟ ਹੋਣਾ ਦੱਸਨ ਦਾ ਹੈ। ਤੇ ਜੇ ਅਲਖ ਬਾਸਾ ਲਈਏ ਤਾਂ ਇਸ ਦਾ ਫਲ ਇਕੋ ਵਾਰ ਹੀ ਸਮੂਲਚੀ ਵਿਖਜ ਪ੍ਰਵਿਰਤੀ ਤੋਂ ਨਿਵਿਰਤੀ ਹੋ ਜਾਣਾਹੋਵੇਗਾ, ਜਿਸ ਕਰਕੇ ਓਨਾਂ ਦਾ ਮਨੋਰਥ ਲੋਪ ਹੁੰਦਾ ਹੈ॥

ਐਹੋ ਜੇਹੀ ਰਹਣੀ ਵਾਲੇ ਤੇ ਅਤੁੱਟ ਪ੍ਰੇਮਵਾਨ ਗੁਰਮੁਖ ਹੀ ਜੀਵਨ ਮੁਕ੍ਤ = ਗਜਾਨੀ "ਆਪ ਪਰਮੇਸ੍ਵਰ"–ਹਨਃ–

**ਗੁਰਮੁਖਿ ਸ਼ਬਦ ਸੁਰਤਿ ਹਉਮੈ ਮਾਰਿ ਮਰੈ,**
**ਜੀਵਨ ਮੁਕਤਿ ਜਗਜੀਵਨ ਕੈ ਜਾਨੀਐ॥**

ਅਰਥ–ਸ਼ਬਦ ਵਿਖੇ ਸੁਰਤ ਨੂੰ ਜੋੜਕੇ ਐਸਾ ਗੁਰਮੁਖ ਹਉਮੈ (ਦੇਹ ਅਧਜਾਸ) ਦੇਹ ਵਿਖੇ ਆਪਾ ਬੁਧੀ ਰੂਪ ਹੰਤਾ ਨੂੰ ਮਾਰ ਸਿਟੱਦਾ ਹੈ, ਤੇ ਇਸੇ ਅਨ ਹੋਏ (ਅਨਾਪੇ ਰੂਪ) ਆਪੇ ਨੂੰ ਮਾਰ ਦੇਣ ਕਰਕੇ ਉਹ ਮਰ ਜਾਂਦਾ ਹੈ। ਇਉਂ (ਜਗਤ ਵੱਲੋਂ) ਮਰਕੇ ਉਹ ਜੀਵਨ ਮੁਕਤ (ਜੀਉਂਦੇ ਜੀ ਹੀ ਸੰਸਾਰੀ ਬੰਧਨਾਂ ਤੋਂ ਛੁੱਟਿਆ ਹੋਯਾ ਬ੍ਰਹਮ ਗਜਾਨੀ) ਬਣ ਜਾਂਦਾ ਹੈ, ਸੋ ਐਸਾ ਪੁਰਖ ਹੀ ਜਗਤ ਦੀ ਜੀਵਨ "ਪਰਮਾਤਮਾ" ਕਰਕੇ ਜਾਣੋ॥

**ਅੰਤਰਿ ਨਿਰੰਤਰਿ ਅੰਤਰ ਪਟ ਘਟਿ ਗਏ,**
**ਅੰਤਰਜਾਮੀ ਅੰਤਰਾਗਤਿ ਉਨਮਾਨੀਐ॥**

ਅਰਥ–"ਨਿਰੰਤਰਿ" = ਲਗਾਤਾਰ (ਇਕ ਰਸ) "ਅੰਤਰਿ" (ਆਤਮੇ ਆਪਣੇ ਅੰਤਰਮੁਖੀ ਚੈਤੰਨ ਪ੍ਰਕਾਸ਼ ਦੇ ਧਜਾਨ) ਵਿਖੇ ਜੁੱਟਿਆ ਰਹਣਾਂ ਹੀ (ਪਰਮ ਪ੍ਰਯੋਜਨ) ਜਿਸਨੇ ਜਾਣ ਰਖਿਆ ਹੈ, ਓਸਦੇ "ਅੰਤਰ" ਅੰਦਰ ਦੇ–ਅੰਤਾਕਰਣ ਦਾ ਵਾ ਅੰਤਰਾ (ਬਿਵਧਾਨ = ਭੇਦ =) ਮਾਲਕ ਨਾਲੋਂ ਵਿੱਥ ਪਾਣ ਵਾਲੇ "ਪਟ" (ਪੜਦੇ) ਭਰਮ ਦੇ, "ਘਟਿ ਗਏ"–ਸਭ ਘਟ ਜਾਂਦੇ (ਛੀਣ ਹੋ ਗਏ) ਹਨ, ਜਿਸ ਕਰਕੇ "ਉਨਮਾਨੀਐ"–ਨਿਸਚੇ ਕਰੋ ਕਿ "ਅੰਤਰਜਾਮੀ"–ਅਕਾਲ ਪੁਰਖ, ਐਸੇ ਗੁਰਮੁਖ ਦੇ 'ਅੰਤਰਾਗਤਿ' = ਅੰਤਰ+ਆਗਤਿ = ਅੰਦਰ (ਰਿਦੇ ਵਿਖੇ) ਆਯਾ ਹੋਯਾ (ਸਾਖਜਾਤਕਾਰਿਤਾ ਨੂੰ ਪ੍ਰਾਪਤ ਹੋਯਾ ਹੋਯ) ਹੈ॥

**ਬ੍ਰਹਮ ਮਈ ਹੈ ਮਾਇਆ ਮਾਇਆ ਮਈ ਹੈ ਬ੍ਰਹਮ,**
**ਬ੍ਰਹਮ ਬਿਬੇਕ ਟੇਕ ਏਕੈ ਪਹਿਚਾਨੀਐ॥**

ਅਰਥ–(ਹੁਣ ਓਸਦੀ ਦ੍ਰਿਸ਼ਟੀ ਵਿਖੇ) ਬ੍ਰਹਮ ਸਰੂਪ ਹੀ ਭਾਸਦੀ ਹੈ ਮਾਯਾ (ਜਗਤ ਰਚਨਾਂ = ਸੰਸਾਰ) ਅਤੇ ਮਾਯਾ ਮਈ (ਦ੍ਰਿਸਜ ਪ੍ਰਪੰਚ) ਰੂਪ ਵਿਸ਼੍ਵ ਭਰ ਹੀ ਇਕ ਮਾਤ੍ਰ ਬ੍ਰਹਮ ਸ੍ਵਰੂਪ। (ਬੱਸ ਇਸ ਪ੍ਰਕਾਰ) "ਬ੍ਰਹਮ ਬਿਬੇਕ"–ਬ੍ਰਹਮ ਗਜਾਨ ਦੀ ਟੇਕ (ਓਟ) ਦ੍ਰਿੜ੍ਹ ਕਰਕੇ–ਭਾਵ ਪੱਕਾ ਨਿਸਚਾ ਧਾਰਕੇ (ਇਉਂ) ਇਕ ਵਾਹਗੁਰੂ ਨੂੰ ਹੀ ਉਹ ਪਛਾਣਦਾ ਹੈ॥

**ਪਿੰਡ ਬ੍ਰਹਮੰਡ ਬ੍ਰਹਮੰਡ ਪਿੰਡ ਓਤਿ ਪੋਤਿ,**

**ਜੋਤੀ ਮਿਲਿ ਜੋਤਿ ਗੋਤ ਬ੍ਰਹਮ ਗਿਆਨੀਐ ॥ ੨੯੦ ॥**

ਅਰਥ-(ਇਥੋਂ ਤਕ ਕਿ) "ਪਿੰਡ"-ਸਰੀਰ ਵਿਖੇ ਬ੍ਰਹਮੰਡ ਨੂੰ ਅਤੇ "ਬ੍ਰਹਮੰਡ" ਵਿਖੇ ਸਰੀਰ ਤਾਣੇ ਪੇਟੇ ਵਤ ਓਤ ਪੋਤਿ (ਆਪੋ ਵਿਚ ਗੁੰਥਿਆ ਹੋਯਾ) ਭੇਦ ਰਹਿਤ ਜਾਣਦਿਆਂ ਹੋਯਾਂ, ਉਸ ਦੀ ਜੋਤ-ਆਤਮ ਜੋਤੀ (ਰੂਹ) ਪਰਮ ਜੋਤੀ ਸਰੂਪ (ਰੂਹ ਦੇ ਮਾਲਕ)ਪਰਮਾਤਮੇ ਵਿਖੇ ਮਿਲੀ ਰਹਿੰਦੀ ਹੈ। ਐਸੇ ਪੁਰਖ ਦੀ ਹੀ ਗੋਤ(ਸੰਗਯਾ)ਬ੍ਰਹਮ ਗਿਆਨੀ ਹੈ-ਅਥ੍ਵਾ ਐਸਾ ਪੁਰਖ ਹੀ ਬ੍ਰਹਮ ਗਿਆਨੀ"ਗੋਤ"-ਆਖਿਆ ਜਾਂਦਾ ਹੈ ॥ ੨੯੦ ॥

ਉਕ੍ਤ ਗੁਰਮੁਖ ਦਾ ਬ੍ਰਹਮ ਭਾਵੀ ਨਿਸਚਾ-ਉਹੀ ਬਾਰਤਾ ਮੁੜ:-

**ਚਰਨ ਸਰਨ ਗੁਰ ਧਾਵਤ ਬਰਜ ਰਾਖੈ,**
**ਨਿਹਚਲ ਚਿਤ ਸੁਖ ਸਹਜਿ ਨਿਵਾਸ ਹੈ ॥**

ਅਰਥ-ਸਤਿਗੁਰਾਂ ਦੇ ਚਰਣਾਂ ਦੀ ਸ਼ਰਣ ਲੈਣ ਕਰਕੇ ਦੌੜਦੀਆਂ ਹੋਈਆਂ ਇੰਦ੍ਰੀਆਂ ਨੂੰ ਵਿਖਿਆਂ ਵੱਲੋਂ ਰੋਕੀ ਰਖਦਾ ਹੈ, ਤੇ ਚਿੱਤ ਭੀ ਉਸਦਾ ਨਿਚੱਲਾ ਹੋਕੇ (ਚਿਤਵਨੀਆਂ-ਦਲੀਲਾਂ ਨੂੰ ਤਯਾਗਕੇ) "ਸਹਿਜ ਸੁਖ" = ਆਤਮ ਸੁਖ (ਆਪੇ ਦੇ ਆਨੰਦ) ਵਿਚ ਇਸਥਿਤ ਹੋ ਜਾਂਦਾ ਹੈ ॥

**ਜੀਵਨ ਕੀ ਆਸਾ ਅਰੁ ਮਰਨ ਕੀ ਚਿੰਤਾ ਮਿਟੀ,**
**ਜੀਵਨ ਮੁਕਤਿ ਗੁਰਮਤਿ ਕੇ ਪ੍ਰਗਾਸ ਹੈ ॥**

ਅਰਥ-ਜੀਊਣੇ ਦੀ 'ਆਸਾ'-ਉਮੇਦ ਅਤੇ ਮਰਣ ਦੀ ਚਿੰਤਾ (ਫਿਕਰ) ਦੂਰ ਹੋ ਜਾਂਦਾ ਹੈ, ਤੇ (ਇਸਿ ਬੇ ਪ੍ਰਵਾਹੀ ਕਰਕੇ ਉਸ ਵਾਹਗੁਰੂ ਦੀ ਰਜ਼ਾ ਅਰੁ ਭਾਣੇ ਉਪਰ ਸ਼ਾਕਰ ਰਹਣ ਰੂਪ) ਗੁਰਮਤਿ-ਤਿਸਦੇ ਰਿਦੇ ਅੰਦਰ 'ਪ੍ਰਗਾਸ' ਪਾ-ਪ੍ਰਗਟ ਹੋ ਔਂਦੀ ਹੈ-ਜਿਸ ਕਰਕੇ ਉਹ ਜੀਵਨ ਮੁਕ੍ਤ ਭਾਵ ਨੂੰ ਪ੍ਰਾਪਤ ਹੋ ਜਾਂਦਾ ਹੈ ॥

**ਆਪਾ ਖੋਇ ਹੋਨਹਾਰ ਹੋਇ ਸੋਈ ਭਲੋ ਮਾਨੈ,**
**ਸੇਵਾ ਸਰਬਾਤਮ ਕੈ ਦਾਸਨ ਕੋ ਦਾਸ ਹੈ ॥**

ਅਰਥ-ਜੋ ਕੁਛ ਹੋਇ ਸੋ ਹੋਣਹਾਰ = ਵਾਹਗੁਰੂ ਦੀ ਰਜ਼ਾ ਹੀ ਵਰਤ ਰਹੀ ਹੈ (ਐਸਾ ਸਮਝਕੇ) ਉਸੇ ਨੂੰ ਹੀ ਭਲਾ ਮੰਨਦਾ ਹੈ, ਤੇ (ਆਪਣੇ ਅੰਦਰ ਵਜੋਂਤਾਂ ਵਜੋਤਨੀਆਂ ਯਾ ਉਸਦੀ ਬਾਬਤ ਸੋਚਾਂ ਚਿਤਵਨੀਆਂ ਕਰਣੀਆਂ ਛੱਡਕੇ) ਇਉਂ ਅਪਣੇ ਆਪੇ ਨੂੰ ਗੁਵਾ ਘੱਤਦਾ ਹੈ, ਅਰੁ "ਸਰਬਾਤਮ"-ਸਰਬ ਸਰੂਪੀ (ਸਭਨਾਂ ਅੰਦਰ ਵਾਹਗੁਰੂ ਹੀ ਸਭ ਦਾ ਆਪਾ ਰੂਪ ਹੋਯਾ ਮੰਨਦਾ) ਸਭ ਦੀ ਸੇਵ (ਟਹਲ = ਪ੍ਰਸੰਨ ਰਖਣ ਦੀ ਬਿਧ ਵਾਲੀ ਵਰਤੋਂ ਨੂੰ) ਕਰਦਾ ਹੋਇਆ, ਦਾਸਾਂ ਦੇ ਦਾਸ ਭਾਵ ਵਾਲੀ ਅਤਯੰਤ ਗ੍ਰੀਬੀ ਨੂੰ ਧਾਰੀ ਰਹਿੰਦਾ ਹੈ ॥

**ਸ੍ਰੀ ਗੁਰੂ ਦਰਸ ਸਬਦ ਬ੍ਰਹਮ ਗਿਆਨ ਧਿਆਨ,**
**ਪ੍ਰ..ਕ ਸਰਬ ਮਈ ਬ੍ਰਹਮ ਬਿਸ੍ਵਾਸ ਹੈ ॥ ੨੯੧ ॥**

ਅਰਥ–ਸ੍ਰੀ ਗੁਰੂ ਮਹਾਰਾਜ ਦੇ ਪ੍ਰਤੱਖ ਦਰਸ਼ਨ ਨੂੰ, ਤਥਾ ਅੰਤਰ ਆਤਮੇ ਵਿਖੇ ਲਟ ਲਟ ਕਰ ਰਹੀ ਓਨਾਂ ਦੀ ਨਿਜ ਰੂਪ ਜੋਤ ਨੂੰ ਤੱਕਦੇ ਰਹਣਾਂ, ਓਸਦਾ ਬ੍ਰਹਮ ਧਜਾਨ ਹੁੰਦਾ ਹੈ; ਅਰੁ ਗੁਰੂ ਮਹਾਰਾਜ ਦਿਆਂ ਸ਼ਬਦ ਰੂਪ (ਗੁਰਬਾਣੀਮਈ) ਬਚਨ ਬਿਲਾਸ ਨੂੰ ਸਾਮਰਤੱਖ ਸੁਣਦੇ ਰਹਿਣਾ ਵਾ ਅੰਤਰ ਮੁਖ ਅਵਸਥਾ ਵਿਖੇ ਸ਼ਬਦ ਅਭਜਾਸ ਵਿਖੇ ਤਾਰ ਲਾਈਰਖਣਾ, ਅਥ੍ਵਾ ਅਨਹਦ ਧੁਨੀਦਾ ਪਰਚਾ ਰਖਣਾ (ਇਹ,ਓਸਦਾ ਬ੍ਰਹਮ ਗਜਾਨ ਹੁੰਦਾ ਹੈ–ਇਸ ਪ੍ਰਕਾਰ ਅੰਦਰ ਬਾਹਰ ਸਰਬ ਸਰੂਪੀ ਪੂਰਣ (ਰਮਜਾ ਹੋਯਾ ਸਤਿਗੁਰੂ ਨੂੰ ਜਾਨਣਾ) ਉਸਦਾ "ਬ੍ਰਹਮ ਬਿਸ੍ਵਾਸ"–ਬ੍ਰਹਮ ਸਰੂਪੀ ਨਿਸਚਾ ਹੁੰਦਾ ਹੈ ॥ ੨੯੧ ॥

ਗੁਰਮੁਖੀ ਮਾਰਗ ਬਾਬਤ ਐਸੇ ਗੁਰਮੁਖਾਂ ਦੀ ਸੰਮਤੀ ਅਪਣੇ ਸਬਦਾਂ ਦ੍ਵਾਰਾ ਨਿਰੂਪਦੇ ਹਨ:–

**[੩] ਗੁਰਮੁਖਿ ਸੁਖਿ ਫਲ [੪] ਕਾਮ ਨਿਹਕਾਮ ਕੀਨੇ,**
**[੧] ਗੁਰਮੁਖਿ [੫] ਉਦਮ ਨਿਰੁਦਮ [੨] ਉਕਤਿ ਹੈ ॥**

ਅਰਥ–[੧] ਗੁਰਮੁਖਾਂ ਦੀ [੨] ਕਹਣੀ (ਸੰਮਤੀ = ਸਿਧਾਂਤ ਦੀ ਗੱਲ) ਇਹ ਹੈ ਕਿ (ਪੁਰਖ ਨੂੰ) [੩] ਗੁਰਮੁਖੀ (ਗੁਰਮੁਖਾਂ ਵਾਲੇ) ਸੁਖ ਫਲ (ਆਨੰਦਦੀ ਪ੍ਰਾਪਤੀ ਤਦ ਹੋ ਸਕਦੀ ਹੈ, ਜਦ ਉਹ) [੪] ਕਾਮਨਾਂ (ਸੰਕਲਪਾਂ ਵਾ ਕਾਮ = ਕਾਮਜ ਕਰਮਾਂ–ਸੁਕਾਮ ਕਰਮਾਂ) ਵੱਲੋਂ ਨਿਸ਼ਕਾਮ (ਨਿਸ਼ ਕਰਮ) ਨਿਰਸੰਕਲਪ ਵਾ ਅਚਾਹ ਹੋ ਜਾਵੇ। (ਅਰੁ ਐਸਾ ਹੀ) [੫] ਉਦਮ ਕਰਦਿਆਂ (ਸਮੂਹ ਕਾਰ ਵਿਹਾਰ ਵਿਖੇ ਵਰਤਦਿਆਂ ਜਦ ਅੰਤਰਯਾਮੀ ਦੀ ਪ੍ਰੇਰਣਾਂ ਅਧੀਨ ਹੀ ਮੂਲੋਂ ਵਰਤਨ ਹਾਰੀ ਕਠਪੁਤਲੀ ਸਾਰਖੇ ਅਪਣੇ ਆਪਨੂੰ) ਨਿਰਉਦਮ (ਸੰਸਾਰੀ ਪ੍ਰਵਿਰਤੀਆਂ ਤੋਂ) ਨਿਰ ਉਤਸਾਹ ਬਣਾ ਲਵੇ ॥

**[੬] ਗੁਰਮੁਖਿ ਮਾਰਗਿ ਹੋਇ [੯] ਦੁਬਿਧਾ ਭਰਮ ਖੋਇ,**
**[੭] ਚਰਣ ਸਰਣ ਗਹੇ [੮] ਨਿਹਚਲ ਮਤਿ ਹੈ ॥**

ਅਰਥ–(੬) (ਸਾਥਹੀ) ਗੁਰਮੁਖੀ ਮਾਰਗ (ਪੰਥ) ਵਿਖੇ (ਸ਼ਾਮਲ) ਹੋਕੇ (ਪ੍ਰਵੇਸ਼ ਪਾਕੇ ਜਦ ਮਨੁੱਖ ਸਤਿਗੁਰਾਂ ਚਰਣਾਂ ਦੇ ਦੀ ਸ਼ਰਣ (ਓਟ) ਗ੍ਰਹਣ ਕਰਦਾ ਹੈ, ਤਾਂ (੮) ਮਤਿ (ਅੰਤਾਕਰਣ ਦੀ ਭਟਕਨਹਾਰੀ ਬਿਰਤੀ) ਨਿਹਚਲ (ਇਕਾਗ੍ਰ ਹੋਈ–ਅਤੋਲ ਵਾ ਨਿਚੱਲੀ) ਬਣਕੇ, (੯) ਅਮੁਕਾ ਕਾਰਯ ਕਰਣੇ ਜੋਗ ਹੈ ਤੇ ਅਮੁਕਾ ਕਾਰਯ ਮੇਰੇ ਲਈ ਅਕਰਣੇ ਜੋਗ ਹੈ–ਐਸੀ ਬਿਧੀ ਨਿਖੇਧ ਰੂਪ ਦੁਬਿਧਾ ਭਾਵੀ ਭਰਮ ਨੂੰ ਦੂਰ ਕਰ ਦਿੰਦਾ ਹੈ ॥

**ਦਰਸਨ ਪਰਸਤ ਆਸਾ ਮਨਸਾ ਥਕਿਤ,**
**ਸ਼ਬਦ ਸੁਰਤਿ ਗਿਆਨ ਪ੍ਰਾਣ ਪ੍ਰਾਨਪਤਿ ਹੈ ॥**

ਅਰਥ–ਕਯੋਂਕਿ ਗੁਰੂ ਮਹਾਰਾਜ ਦਾ ਦਰਸਨ ਪਰਸਨ ਮਾਤ੍ਰ ਤੇ, ਭ੍ਰਾ

ਦਰਸਨ ਹੁੰਦੇ ਸਾਰ ਹੀ ਆਸਾਂ (ਸੰਸਾਰੀ ਫਲਾਂ ਦੀਆਂ ਉਮੰਗਾਂ-ਉਮੇਦਾਂ) ਤਥਾ ਮਨਸਾ (ਮਨੋਰਥ-ਮਨ ਦੀਆਂ ਮੁਰਾਦਾਂ) ਆਪ ਤੇ ਆਪ ਹੀ ਫੁਰਨੋਂ ਹੱਟ ਜਾਂਦੀਆਂ ਹਨ। ਅਤੇ ਸ਼ਬਦ (ਉਪਦੇਸ਼-ਵਾ ਬਰਨ ਬਿਲਾਸ) ਸੁਣਦੇ ਸਾਰ ਪ੍ਰਾਣਾਂ ਦੇ ਪ੍ਰਾਣ ਪਤਿ (ਰੂਹਾਂ ਦੀ ਰੂਹ ਵਾ ਜਾਨਾਂ ਦੀ ਜਾਨ) ਜੀਵਾਂ ਦੇ ਜੀਵਨ ਦਾਤੇ ਵਾਹਗੁਰੂ ਦਾ ਗਜਾਨ ਪ੍ਰਾਪਤ ਹੋ ਔਂਦਾ ਹੈ॥

**ਰਚਨਾ ਚਰਿਤ੍ਰ ਚਿਤ੍ਰ ਬਚਿਤ੍ਰ ਪਨ,**
**ਚਿਤ੍ਰ ਮੈਂ ਚਿਤੇਰਾ ਕੋ ਬਸੇਰਾ ਸਤਿ ਸਤਿ ਹੈ॥ ੨੯੨॥**

ਅਰਥ-(ਜਿਸ ਗਜਾਨ ਦੇ ਪ੍ਰਭਾਵ ਕਰਕੇ) ਰਚਨਾਂ ਦੇ ਚਲਿਤ੍ਰ ਦਾ (ਇਹ ਪ੍ਰਤੱਖ) ਚਿਤ੍ਰ (ਖਿੱਚਿਆ ਹੋਯਾ) ਅਪਣੇ ਬਚਿਤ੍ਰ ਪੁਣੇ (ਹਰਾਨ ਕਰਨ ਹਾਰੇ ਸੁਭਾਵ ਵਿਖੇ) ਸਚਮੁਚ ਚਿਤੇਰੇ(ਰਚਨ ਹਾਰੇ)ਦਾ ਹੀ ਨਿਵਾਸ-ਬਸੇਰਾ (ਜਲਵਾ = ਦੀਦਾਰ) ਤਕਜਾ ਕਰਦਾ ਹੈ॥ ੨੯੨॥

ਗੁਰਮੁਖੀ ਸੰਮਤੀ ਪ੍ਰਚਲਿਤ ਰਖਦੇ ਹੋਏ, ਗੁਰੂ ਮਹਾਰਾਜ ਦੇ ਮਿਲਾਪ (ਸਤਿਸੰਗ) ਦੇ ਮਹਾਤਮ ਪ੍ਰਥਾਯ:-

***ਸ੍ਰੀ ਗੁਰ ਸ਼ਬਦ ਸੁਨਿ ਸ੍ਰਵਣ ਕਪਾਟ ਖੁਲੇ,**
**ਨਾਦੈ ਮਿਲਿ ਨਾਦ ਅਨਹਦ ਲਿਵਲਾਈ ਹੈ॥**

ਅਰਥ-ਸ੍ਰੀ ਗੁਰੂ ਮਹਾਰਾਜ ਜੀ ਦਾ ਸ਼ਬਦ ਕੰਨਾਂਦ੍ਵਾਰੇਸੁਣਦੇ ਸਾਰਹੀ ਕੰਨਾਂ ਦੇ ਕਪਾਟ (ਕਿਵਾੜ) ਖੁੱਲ ਔਂਦੇ ਹਨ, (ਭਾਵ-ਅੰਤਰਯਾਮੀ ਨੇ ਅਪਣੀਆਂ ਸਮੂਹ ਵਿਭੂਤੀਆਂ ਸਮੇਤਆਪਅਸਾਡੇ ਅੰਦਰ ਨਿਵਾਸ ਲਿਆਹੋਯ ਹੋਣ ਤੇ ਭੀ, ਜਿਨਾਂਆਸਾ ਅੰਦੇਸੇ ਆਦ (ਰੋਕਾਂ) ਕਾਰਣ ਅਸਾਨੂੰ ਉਹਦ੍ਰਿਸ਼੍ਟ ਨਹੀਂ ਔਂਦਾਸੀ,ਉਹ ਰੋਕਾਂ ਦੂਰ ਹੋਕੇ ਅੰਦਰ ਖੁੱਲ ਆਯਾ ਕਰਦਾ ਹੈ, ਅਰੁ (ਗੁਰੂ ਦੇ ਉਪਦੇਸ਼ ਰੂਪ) ਨਾਦ ਵਿਖੇ(ਅਸਾਡੀ ਅੰਤਰੀਵੀ) ਨਾਦ, ਭਾਵ-(ਅੰਦਰਲਾ ਬੋਲ = ਆਤਮਿਕ ਸੱਦ) ਜਦ ਮਿਲ ਜਾਂਦੀਹੈ ਅਰਥਾਤ ਗੁਰ ਸ਼ਬਦ ਵਿਖੇ ਸੁਰਤਿ ਅਸਾਡੀਜਦ ਪੂਰਣ ਪਰਚਾ ਪ੍ਰਾਪਤ ਕਰ ਲੈਂਦੀ ਹੈ, ਤਦ ਅਨਹਦ ਧੁਨੀ (ਰਬੀ ਨਾਦ ਅਸਾਡੇ ਅੰਦਰ ਪ੍ਰਗਟ ਹੋ ਔਂਦੀ ਹੈ, ਤੇ ਉਸ ਵਿਚ ਅਸਾਡੀ) ਲਿਵ ਲਗ ਜਾਂਦੀ ਹੈ॥

**ਗਾਵਤ ਸ਼ਬਦ ਰਸ ਰਸਨਾ ਰਸਾਇਨ ਕੈ,**
**ਨਿਝਰ ਅਪਾਰ ਧਾਰ ਭਾਠੀ ਕੈ ਚੁਆਈ ਹੈ॥**

ਅਰਥ-ਤਾਤਪਰਜ ਕੀਹ ਕਿ-ਰਸਾਇਨ = ਰਸ+ਆਇਨ = ਰਸਾਂ ਦੀ ਅਸਥਾਨ ਰੂਪ ਸੁਰਤ ਭਾਵੀ ਰਸਨਾਂ ਦ੍ਵਾਰੇ ਵਾ ਸਾਖਜਾਤ ਰਸਨਾ ਦ੍ਵਾਰੇ = ਰਸ ਪ੍ਰੇਮ ਨਾਲ ਸ਼ਬਦ ਗਾਯਨ ਕਰਦਿਆਂ (ਉਪਦੇਸ਼ ਕਮਾਂਦਿਆਂ) ਦਸਮ ਦ੍ਵਾਰ ਰੂਪ ਭੱਠੀ ਤੋਂ ਨਿੱਤ ਝਰਣੇ ਵਾਲੀ ਅਪਾਰ ਧਾਰਾ ਨੂੰ ਚੁਆ ਲੈਂਦਾ ਹੈ-ਭਾਵ ਇਤ੍ਰ ਸਾਰ ਲਿਵ ਦੀ ਤਾਰ ਲਗਨ ਦੇ ਅਨੁਭਵ ਰਸ ਨੂੰ ਮਾਨਣ ਲਗ ਪੈਂਦਾ ਹੈ॥

**ਹਿਰਦੇ ਨਿਵਾਸ ਗੁਰ ਸ਼ਬਦ ਨਿਧਾਨ ਗਿਆਨ,**
**ਧਾਵਤ ਬਰਜ ਉਨਮਨ ਸੁਧ ਪਾਈ ਹੈ ॥**

ਅਰਥ—ਇਸੇ ਤਰਾਂ ਨਾਲ—ਗਿਆਨ ਦੇ ਨਿਧਾਨ (ਭੰਡਾਰ) ਗੁਰ ਸਬਦ ਦੇ ਹਿਰਦੇ ਅੰਦਰ ਟਿਕ ਜਾਣ ਕਰਕੇ ਭਟਕਦਾ ਹੋਯਾ ਮਨ (ਸੁਭਾਵਿਕ ਹੀ) ਬਰਜਿਆ ਰਹਿੰਦਾ ਹੈ, ਜਿਸ ਕਰਕੇ ਇਕਾਗ੍ਰਤ ਮਨ ਨੂੰ ਉਨਮਨੀ ਭਾਵ (ਆਪੇ ਵਿਖੇ ਮਗਨ ਹੋਣ ਦੀ ਅਵਸਥਾ) ਦੀ ਸੂਝ ਪ੍ਰਾਪਤ ਹੋ ਔਂਦੀ ਹੈ ॥

**ਸ਼ਬਦ ਅਵੇਸ਼ ਪਰਮਾਰਥ ਪ੍ਰਵੇਸ਼ ਧਾਰਿ,**
**ਦਿਬ ਦੇਹ ਦਿਬ ਜੋਤਿ ਪ੍ਰਗਟ ਦਿਖਾਈ ਹੈ ॥੨੯੩॥**

ਅਰਥ—(ਇਸ ਭਾਂਤ ਗੁਰ ਸ਼ਬਦ ਨੂੰ ਸੁਣਿ ਰਸਨਾਂ ਦ੍ਵਾਰੇ ਗਾਯਨ ਕਰਦਿਆਂ ਤਥਾ ਹਿਰਦੇ ਅੰਦਰ ਵਸਾਇਆਂ ਜਦ(ਸਭ ਤਰਾਂ ਨਾਲ ਗੁਰਮੁਖ)ਸ਼ਬਦ ਵਿਖੇ ਅਵੇਸ਼ (ਸਮਾਈ) ਪਾਕੇ ਪਰਮਾਰਥ ਵਿਚ ਪ੍ਰਵੇਸ਼ ਪਾ ਲੈਂਦਾ ਹੈ, ਤਾਂ ਗੁਰਮੁਖ ਦੀ ਦੇਹ ਦਿੱਬ ਜੋਤ ਵਾਲੀ ਅਤਜੈਤ ਪਾਕ੍ਰਮੀ (ਪਰਮ ਤੇਜਸ੍ਵੀ) ਪ੍ਰਤੱਖ ਹੀ ਦ੍ਰਿਸ਼੍ਟ ਔਣ ਲਗ ਪਿਆ ਕਰਦੀ ਹੈ। ਅਥ੍ਵਾ ਓਸਦੀ ਦੇਹ ਭੀ ਦਿੱਬ (ਸੁੰਦ੍ਰ) ਭਾਵ ਵਾਲੀ ਹੋ ਜਾਯਾ ਕਰਦੀ ਹੈ,ਤੇ ਓਸਦੇ ਅੰਦਰ ਵਾਹਗੁਰੂ ਦੀ ਜੋਤ (ਪ੍ਰਕਾਸ਼) ਸਾਖਜਾਤ ਪ੍ਰਗਟ ਦਿਸ ਪੈਂਦਾ ਹੈ ॥ ੨੯੩ ॥

*ਵੀਚਾਰ:—

"ਅਨਹਦ ਬਾਨੀ ਗੁਰ ਸ਼ਬਦ ਜਾਨੀ"—ਗੁਰ ਸ਼ਬਦ ਅਨਹਦ ਬਾਨੀ ਸਰੂਪ ਹੈ—"ਸ੍ਰੀ"—ਸ਼ਬਦ ਦ੍ਵਾਰੇ ਉਸ ਬਾਨੀ ਦੀ ਅਨੂਪਮਤਾ(ਅਸ਼ਬਦ ਸਰੂਪੀ ਸ਼ਬਦ ਰੂਪਤਾ) ਕਹੀ ਹੈ, ਇਸਦੇ ਕੰਨੀਂ ਸੁਨਣ ਮਾਤ੍ਰ ਤੇ ਹੀ ਅੰਦਰ ਦੇ ਕਿਵਾੜ ਖੁੱਲ ਔਂਦੇ ਹਨ—ਤੇ ਇਸੇ ਤਰਾਂ ਅਨਹਦ (ਧੁਨੀ) ਵਿਖੇ ਲਿਵ ਲਗ ਜਾਂਦੀ ਹੈ, ਜਿਸ ਕਰਕੇ ਨਾਦ ਵਿਚ ਨਾਦ ਮਿਲੀ (ਅਭੇਦ ਹੋ ਜਾਯਾ ਕਰਦੀ ਹੈ) । ਭਾਵ ਆਤਮ ਪਦ ਵਿਖੇ ਇਸਥਿਤੀ ਨੂੰ ਗੁਰਮੁਖ ਪ੍ਰਾਪਤ ਹੋ ਜਾਂਦਾ ਹੈ। (ਇਹ ਅਰਥ ਭੀ ਕੀਤੇ ਜਾ ਸਕਦੇ ਹਨ, ਪ੍ਰੰਤੂ ਇਸ ਟਿਕਾਣੇ ਇਹ ਅਰਥ ਅਸੰਗਤ ਹਨ, ਕਯੋਂ ਜੁ ਇਥੇ ਪ੍ਰਸੰਗ ਪ੍ਰਤੱਖ ਹੀ "ਗੁਰ ਸ਼ਬਦ"—ਗੁਰੂ ਉਪਦੇਸ਼ ਦਾ—ਭਾਵ,(ਮੁਖਾਰ ਬਿੰਦੋਂ ਉਚਾਰੇ ਬਰਨ ਦਾ ਹੈ, ਜਿਹਾ ਕਿ ਅਗਲੇ ਪਦਾਂ ਦੇ ਸਿਧਾਂਤ ਤੋਂ ਸਪਸ਼੍ਟ ਹੈ )॥

ਗੁਰਸਿਖ ਸੰਗਤਿ ਦੇ ਮਿਲਾਪ ਮਹਾਤਮ ਪ੍ਰਥਾਯ ਭੀ ਰਾਯ (ਸੰਮਤੀ) ਪ੍ਰਚਲਿਤ:—

**ਗੁਰਸਿੱਖ ਸੰਗਤਿ ਮਿਲਾਪ ਕੋ ਪ੍ਰਤਾਪ ਅਤਿ,**
**ਪ੍ਰੇਮ ਕੈ ਪਰਸਪਰ ਪੂਰਨ ਪ੍ਰਗਾਸ ਹੈ ॥**

ਅਰਥ—ਗੁਰੂ ਕੇ ਸਿੱਖਾਂ ਦੀ ਸੰਗਤਿ (ਇਕੱਠ = ਦੀਵਾਨ) ਵਿਖੇ ਭੀ ਜੋ ਮਿਲਾਪ (ਆਪੋ ਵਿਚ ਮਿਲ ਬੈਠਨ ਦਾ ਅਉਸਰ) ਪ੍ਰਾਪਤ ਆਣ ਹੋਵੇ, ਤਾਂ ਓਸਦਾ ਪ੍ਰਤਾਪ(ਮਹਾਤਮ)ਭੀ ਅਤੀ = (ਅਧਿਕ)ਬਹੁਤ ਬਡ੍ਯਾਈ ਹੈ,ਕਯੋਂਕਿ"ਪਰਸਪਰ"—

ਆਪੋ ਵਿਚ (ਇਕ ਦੂਏ ਨੂੰ ਗੁਰੂ ਕ੍ਰਿਪਾ ਦਾ ਨਿਵਾਜਜਾ ਹੋਯਾ ਵਾ ਗੁਰ ਉਪਦੇਸ਼ ਦੇ ਕਮਾਨ ਵਾਲਾ ਜਾਣਕੇ) ਪ੍ਰੇਮ (ਪਜਾਰ) ਕਰਦਿਆਂ ਕਰਦਿਆਂ ਓਨਾਂ ਨੂੰ ਤੱਕ ਕੇ (ਸੁਤੇ ਹੀ ਨਵੀਨ ਆਏ ਜਿਗਜਾਸੀ ਦੇ ਅੰਦਰ ਭੀ) ਪੂਰਨ = ਜਜੋਂ ਕਾ ਤਜੋਂ (ਪ੍ਰੇਮ) ਪ੍ਰਗਟ ਹੋ ਔਂਦਾ ਹੈ। ਭਾਵ—ਉਹ ਗੁਰਮੁਖੀ ਮੰਡਲ ਦਾ ਪੂਰਾ ਪੂਰਾ ਪ੍ਰੇਮੀ ਬਣ ਜਾਂਦਾ ਹੈ ॥

**ਦਰਸ ਅਨੂਪ ਰੂਪ ਰੰਗ ਅੰਗ ਅੰਗ ਛਬਿ,**
**ਹੇਰਤ ਹਿਰਾਨੇ ਦ੍ਰਿਗ ਬਿਸਮ ਬਿਸ੍ਵਾਸ ਹੈ ॥**

ਅਰਥ—(ਓਨਾਂ ਗੁਰਸਿੱਖਾਂ ਦੇ ਮਿਲਕੇ ਭਜਨ ਕੀਰਤਨ ਕਰਦਿਆਂ ਲਾਲ ਗੁਲਾਲ ਹੋਏ ਦਗ ਦਗ ਦਮਕਦੇ ਚਿਹਰਿਆਂ ਦੇ) ਅਨੂਪਮ = ਉਪਮਾ ਰਹਤ ਦਰਸ਼ਨ ਕਰਕੇ, ਅਤੇ (ਓਨਾਂ ਦੇ) ਰੂਪ ਰੰਗ ਤੇ ਅੰਗ ਅੰਗ ਦੀ ਛਬਿ = ਸੁੰਦ੍ਰਤਾ ਵਾ ਦਮਕ ਨੂੰ "ਹੇਰਤ"—ਤੱਕ ਤੱਕ (ਉਕ੍ਤ ਅਧਕਾਰੀ ਦੇ) "ਦ੍ਰਿਗ"—ਨੇਤ੍ਰ ਭੀ "ਹਿਰਾਨੇ"—ਹੈਰਾਨੀ ਵਿਚ ਥਕਿਤ ਹੋ ਜਾਂਦੇ ਵਾ ਹਿਰੇ (ਮੁੱਠੇ) ਮੋਹਿਤ ਹੋ ਜਾਂਦੇ ਹਨ ਅਰ (ਓਸਦੇ ਅੰਦਰ ਭੀ ਗੁਰੂ ਮਹਾਰਾਜ ਤਥਾ ਓਨਾਂ ਦੀ ਸੰਗਤਿ ਤਥਾ ਗੁਰਬਾਣੀ ਉਪਰ) ਦ੍ਰਿੜ੍ਹ ਭ੍ਰੋਸਾ (ਪੱਕਾ ਨਿਸਚਾ—ਜੋ ਕਿਸੇ ਦ੍ਵਾਰੇ ਚਲਾਯਾ ਨਾਂ ਜਾ ਸਕੇ) ਉਤਪੰਨ ਹੋ ਆਯਾ ਕਰਦਾ ਹੈ ॥

**ਸਬਦ ਨਿਧਾਨ ਅਨਹਦ ਰੁਨ ਝੁਨ ਧੁਨਿ,**
**ਸੁਨਤ ਸੁਰਤਿ ਮਤਿ ਹਰਨ ਅਭਿਆਸ ਹੈ ॥**

ਅਰਥ—ਅਰਥਾਤ— ਸ਼ਬਦ ਨਿਧਾਨ (ਗੁਰ ਸਬਦ ਦੀ ਪ੍ਰਾਪਤੀ ਦਾ ਪਰਮ ਕਾਰਣ ਰੂਪ ਸਬਦ ਭੰਡਾਰ) ਜੋ ਸ਼ਬਦ-ਕੀਰਤਨ ਹੈ ਓਸਦੀ "ਅਨਹਦ"—ਇਕ ਰਸ "ਰੁਨ ਝੁਨ"—ਰਿਮ ਝਿਮਾਕਾਰ ਅਨਟੁੱਟਵੀਂ ਧੁਨੀ ਨੂੰ, ਸੁਣਦਿਆਂ ਸੁਣਦਿਆਂ ਓਸ (ਅਧਿਕਾਰੀ) ਦੀ "ਸੁਰਤਿ" (ਪਹਿਲੀਆਂ ਪ੍ਰਵਿਰਤੀਆਂ ਵਾਲੀ ਸੂਝ) ਤਥਾ "ਮਤਿ"—ਸਜਾਣਪ "ਹਰਨ" = ਹਰੀ ਜਾਂਦੀ (ਗੁੰਮ ਹੋ ਜਾਂਦੀ) ਹੈ, ਤੇ ਓਸਨੂੰ ਭੀ ਇਸ ਪ੍ਰਕਾਰ ਗੁਰਬਾਣੀ ਦੇ ਸੁਨਣ ਸਮਬਨ ਦਾ "ਅਭ੍ਯਾਸ"—ਪਬੱਕ ਪੈ ਜਾਯਾ ਕਰਦਾ ਹੈ ॥

**ਦ੍ਰਿਸ਼ਟਿ ਦਰਸ ਅਰੁ ਸ਼ਬਦ ਸੁਰਤਿ ਮਿਲਿ,**
**ਪਰਮਦਭੁਤ ਗਤਿ ਪੂਰਣ ਬਿਲਾਸ ਹੈ ॥ ੨੯੪ ॥**

ਅਰਥ—ਇਸੇ ਪ੍ਰਕਾਰ ਗੁਰੂ ਦੇ ਪਜਾਰਿਆਂ ਅੰਦਰ ਗੁਰੂ ਰਮਿਆ) "ਦਰਸ"—ਦਰਸਨ ਦ੍ਰਿਸ਼ਟਿ (ਨੇਤ੍ਰਾਂ) ਕਰਕੇ ਕਰਦਿਆਂ ਤਥਾ "ਸੁਰਤਿ"—ਸੁਨਣ ਹਾਂਰੀ ਸ਼ਕਤੀ ਦੇ ਸ਼ਬਦ ਵਿਚ "ਮਿਲਿ"—ਇਕਾਗ੍ਰ ਹੋ ਗਿਆਂ (ਹੋਰਨਾਂ ਗੱਲਾਂ ਬਾਤਾਂ ਸੁਨਣੋਂ ਮੂਲੋਂ ਹੀ ਪਰਚਾ ਹਟ ਗਿਆਂ) ਓਸਦੀ ਪਰਮ ਅਦਭੁਤ (ਪ੍ਰੇਮ ਮਈ) ਦਸ਼ਾ ਹੋ ਜਾਂਦੀ ਹੈ, ਤੇ ਇਵੇਂ ਹੀ ਓਸਦੇ ਅੰਦਰ ਪੂਰਣ ਪ੍ਰਮਾਤਮਾ ਦਾ

"ਬਿਲਾਸ"–ਸਾਖ੍ਯਾਤਕਾਰ ਹੋ ਔਂਦਾ ਹੈ ॥ ੨੯੪ ॥

ਉਹੀ ਹੀ ਪ੍ਰਸੰਗ ਪੁਸ਼੍ਟੀ ਨਿਮਿੱਤ ਮੁੜ:–

**ਗੁਰਮੁਖਿ ਸੰਗਤਿ ਮਿਲਾਪ ਕੋ ਪ੍ਰਤਾਪ ਅਤਿ,**
**ਪੂਰਨ ਪ੍ਰਗਾਸ ਪ੍ਰੇਮ ਨੇਮ ਕੈ ਪਰਸਪਰ ਹੈ ॥**

ਅਰਥ–ਗੁਰਮੁਖਾਂ ਦੀ ਸੰਗਤਿ ਦੇ ਮਿਲਾਪ ਦਾ ਮਹਾਤਮ (ਪੂਰਬ ਉਕ੍ਤ ਰੀਤੀ ਦ੍ਵਾਰੇ ਅਤਯੰਤਿ (ਮਹਾਨਤਾ ਵਾਲਾ) ਹੈ, ਕਯੋਂਕਿ ਆਪੋ ਵਿਚ ਪ੍ਰੇਮ ਦਾ ਨੇਮ ਪਾਲਨ ਕਰਦੇ ਕਰਦੇ ਹੀ (ਏਨਾਂ ਦੇ ਹਿਰਦਿਆਂ ਅੰਦਰ) ਪੂਰਣ ਪਰਮਾਤਮਾ ਦਾ ਪ੍ਰਗਾਸ = ਸਾਖ੍ਯਾਤਕਾਰ ਹੋ ਆਯਾ ਕਰਦਾ ਹੈ ॥

**ਚਰਨ ਕਮਲ ਰਜ ਬਾਸਨਾ ਸੁਬਾਸ ਰਸਿ,**
**ਸੀਤਲਤਾ ਕੋਮਲ ਪੂਜਾ ਕੋਟਿ ਨ ਸਮਸਰਿ ਹੈ॥**

ਅਰਥ–ਤਾਂਤੇ–ਗੁਰਸਿੱਖਾਂ ਦੇ ਚਰਣ ਕਮਲਾਂ ਦੀ ਰਜ ਧੂਲੀ (ਐਸੀ ਪਵਿਤ੍ਰ ਤੇ ਪ੍ਰਭਾਵ ਵਾਲੀ ਹੈ,ਕਿ ਅੰਗਾਂ ਨੂੰ ਛੁਹਾਨ ਦੀ ਤਾਂ ਕੀਹ ਆਖੀਏ)"ਬਾਸਨਾ"ਲੈਣ–ਸੁੰਘਨ ਮਾਤ੍ਰ ਤੇ ਹੀ (ਦਿਮਾਗ ਅੰਦਰ) ਸੁੰਦ੍ਰ ਬਾਸਨਾਂ ਦਾ ਰਸ--ਪ੍ਰੇਮ ਦਾ ਖੇੜਾ ਖੇੜ ਦਿੰਦੀ ਵਾ ਸੁਕੀਰਤੀ ਦਾ ਪਾਤ੍ਰ ਬਣਾ ਦਿੰਦੀ ਹੈ. (ਤਥਾ ਸੁਭਾਵ ਵਿਚ ਠੰਢਕਤਾ (ਸ਼ਾਂਤੀ) [ਅਰੁ ਰਿਦੇ ਵਿਖੇ ਤਥਾ ਰਸਨਾਂ ਉਤੇ] ਕੋਮਲਤਾ ਨੂੰ ਵਸਾ ਦਿੰਦੀ ਹੈ। ਇਸ ਕਰਕੇ ਏਸ ਧੂੜੀ ਦੀ ਸਮਸਰੀ–ਬਰਾਬਰੀ ਕ੍ਰੋੜਾਂ ਪੂਜਾ ਭੀ ਨਹੀਂ ਕਰ ਸਕਦੀਆਂ ।

**ਰੂਪ ਕੈ ਅਨੂਪ ਰੂਪ ਅਤਿ ਅਸਚਰਜ ਮੈ,**
**ਨਾਦ ਬਿਸਮਾਦ ਰਾਗ ਰਾਗਨੀ ਨ ਪਟਤਰ ਹੈ॥**

ਅਰਥ–(ਇਹ ਧੂਲੀ) ਰੂਪ (ਸ਼ਕਲ = ਸੂਰਤ)ਨੂੰ ਬਣਾ ਦਿੰਦੀ ਹੈ ਅਨੂਪਮ ਰੂਪ ਵਾਲੀ (ਪਰਮ ਸੁੰਦ੍ਰ।, ਤੇ (ਹੋ ਜਾਂਦਾ ਹੈ ਬਿਸਦੇ ਗ੍ਰਹਣ ਕਰਣ ਹਾਰਾ) ਅਤਯੰਤ ਅਚਰਜ ਸਰੂਪੀ (ਦਿਬ੍ਯ ਪ੍ਰਤਾਪ ਵਾਲਾ), ਅਰੁ (ਉਸਦੇ ਅੰਦਰ ਪ੍ਰਗਟ ਹੋ ਔਂਦੀ ਹੈ) ਬਿਸਮਾਦ (ਸੰਸਾਰ ਵੱਲੋਂ ਪ੍ਰੇਸ਼ਾਨ ਕਰ ਸਿੱਟਨ ਵਾਲੀ ਰੱਬੀ ਨਾਦ) ਅਨਹਤ ਧੁਨੀ–ਜਿਸਦੇ "ਪਟੰਤਰ"–ਬ੍ਰਬਰ ਨਹੀਂ ਹਨ,ਸਾਖ੍ਯਾਤ ਸ੍ਵਯੰ ਰਾਗ ਰਾਗਨੀਆਂ ਭੀ ਕੁਛ ਚੀਜ। ਭਾਵ–ਗਾਯਨ ਹੋ ਰਹੇ ਰਾਗ ਰਾਗਨੀਆਂ ਦੀਆਂ ਸ਼ੋਦਾਂ ਤਾਂ ਇਸ ਅਗੰਮੀ ਨਾਦ ਅਗੇ ਕੀਹ ਸਮਤਾ ਧਾਰ ਸਕਨ, ਸ੍ਵਯੰ ਰਾਗ ਰਾਗਨੀਆਂ ਭੀ ਇਸ ਧੁਨੀ ਅਗੇ ਤੁੱਛ ਹਨ ॥

**ਨਿਝਰ ਅਪਾਰ ਧਾਰ ਅੰਮ੍ਰਿਤ ਨਿਧਾਨ ਪਾਨ,**
**ਪਰਮਦਭੁਤ ਗਤਿ ਆਨ ਨਾਹੀ ਸਮਸਰਿ ਹੈ ॥ ੨੯੫ ॥**

ਅਰਥ–(ਫਿਰ ਇਸ ਧੁਨੀ ਦੇ ਪ੍ਰਭਾਵ ਕਰਕੇ) ਨਿਰੰਤ੍ਰ (ਲਗਾਤਾਰ) ਝਰਿ ਰਹੀ (ਬਰਸ ਰਹੀ) ਸਮੂਹ ਨਿਧੀਆਂ ਦੇ ਅਸਥਾਨ ਰੂਪ ਅੰਮ੍ਰਿਤ ਦੀ ਅਪਾਰ ਧਾਰਾ

ਪ੍ਰਾਪਤ ਹੋ ਜਾਂਦੀ ਹੈ (ਗੁਰ ਸਿੱਖ ਸੰਗਤਿ ਦੇ ਮਿਲਾਪੀ ਨੂੰ), ਜਿਸਦੇ ਪ੍ਰਭਾਵ ਕਰਕੇ ਓਸਦੀ ਐਸੀ ਪਰਮ ਅਦਭੁਤ (ਅਤਜੰਤ ਅਨੋਖੀ ਭਾਂਤ ਦੀ ਉੱਚੀ) ਦਸ਼ਾ ਹੋ ਜਾਂਦੀ ਹੈ,ਕਿ ਹੋਰ ਓਸਦੀ ਬ੍ਰਾਬਰੀ ਕੋਈ ਨਹੀਂ ਕਰ ਸਕਦਾ-ਭਾਵ,ਓਸਦੇ ਅਨੁਭਉ ਨੂੰ ਪੁਜਨ ਦਾ ਦਮ ਹੋਰ ਲੋਕ ਨਹੀਂ ਮਾਰ ਸਕਦੇ ॥ ੨੯੫ ॥

ਗੁਰੂ ਕੀ ਸਿੱਖ ਸੰਗਤਿ ਵਿਚ ਸਭ ਤਰਾਂ ਦੇ ਲੋਕ ਹੁੰਦੇ ਹਨ, ਇਸ ਵਾਸਤੇ ਭਲਿਆਂ ਬੁਰਿਆਂ ਦੀ ਪ੍ਰੀਖਯਾ ਦੀ ਕਸੌਟੀ (ਅਧਿਕਾਰੀਆਂ ਵਾਸਤੇ) ਸੰਗਤ ਖਾਤਰ ਪ੍ਰਗਟ ਕਰਦੇ ਹਨ:-

**ਨਵਨ ਗਵਨ ਜਲ ਸੀਤਲਤਾ ਅਮਲ ਜੈਸੇ,**
**ਅਗਨਿ ਉਰਧ ਮੁਖ ਤਪਤ ਮਲੀਨ ਹੈ॥**

ਅਰਥ-ਜਿਸ ਪ੍ਰਕਾਰ ਨਿਵਾਨ (ਨੀਵੇਂ ਪਾਸੇ) ਵੱਲ ਗਮਨ ਕਰਦਾ(ਦਲਦਾ) ਹੈ ਪਾਣੀ, ਤੇ ਇਸ ਕਰਕੇ ਰਹਿੰਦਾ ਹੈ ਉਹ ਠੰਢਾ ਠਾਰ ਤੇ ਨਿਰਮਲ (ਸ੍ਵਛ = ਮੈਲ ਦੂਰ ਕਰਣ ਵਾਲਾ),(ਇਸੇਤਰਾਂ ਨੰਮ੍ਰਤਾ-ਅਧੀਨਗੀ ਧਾਰਣ ਵਾਲੇ ਹੁੰਦੇ ਹਨ ਸਾਧ ਅਸਲ ਸਿੱਖ)। ਅਤੇ ਅੱਗ ਚਲਦੀ (ਬਲਦੀ) ਹੈ ਜੀਕੂੰ ਉਤਾਹਾਂ ਮੂੰਹ ਕਰਕੇ, ਤੇ ਇਸ ਕਰਕੇ ਹੀ ਉਹ ਰਹਿੰਦੀ ਹੈ ਸਦਾ ਸੜਦੀ ਅਤੇ ਮੈਲੀ (ਤੀਕੂੰ ਹੀ ਹੰਕਾਰੀ-ਗੁਰਮਤ ਨੂੰ ਲਤਾੜ ਆਪਾ ਹੁਦਰੀ ਵਿਚ ਤੁਰਨ ਵਾਲੇ ਹੁੰਦੇਹਨ ਅਸਾਧ = ਅਸਿੱਖ)।

**ਬਰਨ ਬਰਨ ਮਿਲਿ ਸਲਿਲ ਬਰਨ ਸੋਈ,**
**ਸਿਆਮ ਅਗਨਿ ਸਰਬ ਬਰਨ ਛਬਿ ਛੀਨ ਹੈ ॥**

ਅਰਥ-ਰੰਗ ਰੰਗ ਨਾਲ, ਭਾਵ-ਜੇਹੋ ਜੇਹਾ ਰੰਗ ਆਨ ਮਿਲੇ, ਜਲ ਓਸੇ ਹੀ ਰੰਗ ਦਾ ਹੋ ਦਿਖੌਂਦਾ ਹੈ (ਪਰ ਅੰਦਰੋਂ ਅਪਣੀ ਸ੍ਵਛ ਰੰਗਤ ਦਾ ਰਹਿੰਦਾ ਹੈ-ਅਰਥਾਤ ਨਾਂ ਪ੍ਰਾਏ ਦਾ ਹਰਜਾ ਕਰਦਾ ਤੇ ਨਾਂ ਅਪਣੀ ਹੀ ਹਾਨੀ ਹੋਣ ਦਿੰਦਾ ਹੈ) ਪਰ ਅੱਗ ਆਪ ਕਾਲੇ ਮੂੰਹ ਵਾਲੀ ਹੈ ਤੇ ਸਭ ਰੰਗਾਂ (ਰੂਪਾਂ) ਦੀ ਛਬਿ = ਸੁੰਦ੍ਰਤਾ ਨੂੰ ਨਾਸ ਕਰ ਸਿੱਟਦੀ ਹੈ। (ਐਸਾ ਹੀ ਹਾਲ ਅਸਲੀ ਸਿੱਖਾਂ ਤੇ ਅਸਿੱਖਾਂ ਵਾ ਸਾਧਾਂ ਅਸਾਧਾਂ ਦਾ ਸਮਝ ਰਖੋ) ॥

**ਜਲ ਪ੍ਰਤਿ ਬਿੰਬ ਪਾਲਕ ਪ੍ਰਫੁਲਿਤ ਬਨਾਸਪਤੀ,**
**ਅਗਨਿ ਪ੍ਰਦਗਧ ਕਰਤ ਸੁਖ ਹੀਨ ਹੈ॥**

ਅਰਥ-ਜਲ, ਸੂਰਜ ਦੇ ਉਲਟਵੇਂ ਬਿੰਬ (ਅਕਸ = ਪ੍ਰਛਾਵੇਂ) ਨੂੰ ਅਪਣੇ ਵਿਚ ਪੈਂਦਿਆਂ ਪਾਲਦਾ (ਸੰਭਾਲਦਾ) ਹੈ,ਇਸ ਲਈ ਕਿ (ਸੂਰਜ ਦੇ ਪ੍ਰਕਾਸ਼ ਦ੍ਵਾਰੇ ਓਸ ਤੋਂ ਉਪਜੀਆਂ) ਬਨਸਪਤੀਆਂ ਪ੍ਰਫੁਲਿਤ ਰਹਿੰਦੀਆਂ ਹਨ-ਅਥ੍ਵਾ ਜਲ (ਬਰਖਾ ਰੂਪ ਹੋਯਾ ਮਾਨੋ) ਸੂਰਜ ਤੋਂ ਪ੍ਰਗਟਦਾ ਹੈ। ਪ੍ਰੰਤੂ ਅੱਗ ਜਲ ਨੂੰ ਤੇ ਓਸ ਤੋਂ ਉਤਪੰਨ ਹੋਈਆਂ ਬਨਾਸਪਤੀਆਂ ਨੂੰ "ਪ੍ਰਦਗਧ" ਕਰਦੀ-ਭਲੀ ਪ੍ਰਕਾਰ (ਬੁਰੀ ਤਰਾਂ)ਸਾੜਦੀ ਹੈ,ਤੇ ਓਨਾਂ ਨੂੰ ਸਰਬ ਸੁਖਾਂ ਤੋਂ ਰਹਤ ਕਰ ਦਿੰਦੀ ਹੈ(ਮਾਨੋ ਅਪਣੇ ਤੋਂ

ਉਪਜਾਏ ਹੋਣ ਦੀ ਲਾਜ ਨਹੀਂ ਪਾਲਦੀ) (ਇਹੀ ਹਾਲ ਸਿੱਖ ਸਾਧ ਦਾ ਤੇ ਅਸਿੱਖ ਅਸਾਧ ਦਾ ਹੈ, ਕਿ ਉਹ ਦੂਸਰੇ ਦੇ ਉਪਕਾਰ ਨੂੰ ਕਦੀ ਨਹੀਂ ਵਿਸਾਰਦਾ ਤੇ ਅਪਣੱਤ ਦੀ ਲਾਜ ਨਿਬਾਹਦਾ ਹੈ, ਅਰੁ ਉਹ ਉਪਕਾਰ ਯਾ ਅਪਣੱਤ ਨੂੰ ਮੂਲੋਂ ਹੀ ਵਿਸਾਰਕੇ ਸਦਾ ਅਪਕਾਰ (ਬੁਰਾ) ਹੀ ਕਰਦਾ ਹੈ)॥

**ਤੈਸੇ ਹੀ ਅਸਾਧ ਸਾਧ ਸੰਗਮ ਸੁਭਾਵ ਗਤਿ,**
***ਗੁਰਮਤਿ ਦੁਰਮਤਿ ਸੁਖ ਦੁਖ ਹੀਨ ਹੈ॥ ੧੯੬॥**

ਅਰਥ—ਤਿਸੇ ਪ੍ਰਕਾਰ ਹੀ ਅਸਾਧ ਤਥਾ ਸਾਧ ਦੇ ਸੰਗਮ (ਮਿਲਾਪ) ਦੀ "ਗਤਿ" ਹਾਲਤ ਜਾਣ ਲਵੋ, ਕਿ ਸਾਧ ਤਾਂ ਗੁਰਮਤ ਦੇ ਕਾਰਣ ਦੁਖ ਹੀਨ = ਸੁਖ ਸਰੂਪ ਹੈ, ਅਤੇ ਅਸਾਧ ਦੁਰਮਤਿ ਕਰਕੇ ਸੁਖ ਹੀਨ = ਦੁਖੀ ਰਹਿੰਦਾ ਹੈ॥੨੯੬॥

ਉਹੀ ਬਾਰਤਾ ਆਖਕੇ ਸਿੱਟੇ ਦੀ ਸਮੁੱਚੀ ਸਿੱਖ੍ਯਾ ਉਚਾਰਦੇ ਹਨ:—

**ਕਾਮ ਕ੍ਰੋਧ ਲੋਭ ਮੋਹ ਅਹੰਮੇਵ ਕੈ ਅਸਾਧ,**
**ਸਾਧ ਸਤ ਧਰਮ ਦਇਆਰਥ ਸੰਤੋਖ ਕੈ॥**

ਅਰਥ—ਕਾਮ, ਕ੍ਰੋਧ ਲੋਭ ਮੋਹ ਤੇ ਹਉਮੈਂ ਕਰਕੇ (ਮਨੁੱਖ) ਅਸਾਧ (ਭੈੜਾ-ਮਨਮੁਖ) ਆਖ੍ਯਾ ਜਾਂਦਾ ਹੈ। ਅਤੇ ਕੇਵਲ—ਸਤ੍ਯ (ਆਪਣੇ ਹੱਕ ਸਿਰ ਰਹਣਾਂ ਵਾ ਪ੍ਰਤਿਗ੍ਯਾ ਨਾਂ ਹਾਰਨੀ) ਤਥਾ ਧਰਮ (ਇਸ਼੍ਰ ਵਲੋਂ ਮੂੰਹ ਨਾਂ ਫੇਰਣਾਂ ਵਾ ਫਰਜ਼ ਪਛਾਨਣਾਂ) ਅਰੁ ਐਸਾ ਹੀ "ਦਇਆਰਥ ਸੰਤੋਖ" = ਦਯਾ ਤੇ ਸੰਤੋਖ ਨਾਲ ਅਰਥ (ਵਾਸਤਾ) ਪ੍ਰਯੋਜਨ ਰਖਣਾ, (ਇਸ ਤਰਾਂ ਦੀ ਬਿਰਤੀ) ਕਰਕੇ ਸਾਧ (ਭਲਾ ਪੁਰਖ = ਗੁਰਮੁਖ) ਆਖ੍ਯਾ ਜਾਂਦਾ ਹੈ॥

**ਗੁਰਮਤਿ ਸਾਧ ਸੰਗਿ ਭਾਵਨੀ ਭਗਤਿ ਭਾਇ,**
**ਦੁਰਮਤਿ ਕੈ ਅਸਾਧ ਸੰਗਿ ਦੁਖ ਦੋਖ ਕੈ॥**

ਅਰਥ—"ਗੁਰਮਤਿ"—ਵਿਚ ਵਰਤਣ ਵਾਲਾ "ਸਾਧ" ਹੁੰਦਾ ਹੈ, ਤੇ ਉਸਦੀ ਸੰਗਤਿ ਵਿਖੇ ਬੈਠਿਆਂ "ਭਾਵਨੀ"—ਭੌਣੀ (ਸ਼ਰਧਾ) ਪ੍ਰਪੱਕ ਹੁੰਦੀ ਹੈ, ਅਤੇ ਭਗਤੀ ਭਾਵ (ਪ੍ਰੇਮ ਭਾਵ) ਉਪਜਦਾ ਹੈ। ਪਰ "ਦੁਰਮਤਿ" ਵਿਖੇ ਵਰਤਣ ਕਰਕੇ ਮਨੁਖ ਨੂੰ ਅਸਾਧ (ਭੈੜਾ = ਮਨਮੁਖ) ਪ੍ਰਵਾਣ ਕੀਤਾ ਹੈ, ਤੇ ਉਸਦੀ ਸੰਗਤ "ਦੋਖ ਕੈ ਦੁਖ" = ਦੋਖਾਂ (ਵਿਕਾਰਾਂ) ਨੂੰ ਪ੍ਰਗਟ ਕਰਕੇ "ਦੁਖ" = ਪੈਦਾ ਕਰਦੀ ਹੈ॥

**ਜਨਮ ਮਰਣ ਗੁਰਚਰਨ ਸਰਨਿ ਬਿਨੁ,**
**ਮੋਖ ਪਦ ਚਰਣ ਕਮਲ ਚਿੱਤ ਚੋਖ ਕੈ॥**

ਅਰਥ—ਸੋ ਸਤਿਗੁਰਾਂ ਦੇ ਚਰਣਾਂ ਦੀ ਸ਼ਰਣ ਬਿਨਾਂ "ਅਸਾਧ"—ਤਾਂ ਜਨਮ ਮਰਣ ਨੂੰ ਪ੍ਰਾਪਤ ਹੁੰਦਾ ਹੈ, ਅਤੇ ਉਨ੍ਹਾਂ ਦੇ ਚਰਣ ਕਮਲ ਚਿੱਤ (ਰਿਦੇ)

*ਇਸ ਤੁਕ ਦਾ ਅਨੁਵਾਦ ਇਸ ਭਾਂਤ ਭੀ ਕੀਤਾ ਜਾਂਦਾ ਹੈ—"ਗੁਰਮਤਿ ਸੁਖ ਹੀ ਨ ਦੁਖ ਹੈ" ਅਰੁ "ਦੁਰਮਤਿ ਦੁਖ ਹੀਨ ਸੁਖ ਹੈ"॥

ਅੰਦਰ "ਚੋਖਕੈ"–ਚੂਸਕੇ-ਚੁੰਮਕੇ, ਭਾਵ, ਪਜ਼ੋਰ ਸਤਿਕਾਰਕੇ "ਸਾਧ" ਮੋਖ ਪਦ ਨੂੰ ਪ੍ਰਾਪਤ ਹੁੰਦਾ ਹੈ ॥

ਗਿਆਨ ਅੰਸ ਹੰਸ ਗਤਿ ਗੁਰਮੁਖ ਬੰਸ ਬਿਖੈ,
ਦੁਕ੍ਰਿਤ ਸੁਕ੍ਰਿਤ ਖੀਰ ਨੀਰ ਸੋਖ ਪੋਖ ਕੈ ॥ ੨੯੭ ॥

ਅਰਥ–ਤਾਂਤੇ ਪੁਰਖ, ਗੁਰਮੁਖ ਬੰਸ ਵਿਖੇ "ਹੰਸ ਗਤਿ"–ਹੰਸਾਂ ਦੀ ਚਾਲ (ਬਿਬੇਕੀ ਭਾਵ ਨੂੰ) ਧਾਰਣ ਕਰਕੇ "ਸੁਕ੍ਰਿਤ"–ਭਲਿਆਂ ਵਾਲੀ ਕਰਣੀ ਰੂਪ ਪੁੰਨ ਕਰਮ ਕਰਕੇ (ਪਵਿਤ੍ਰ ਭਾਵ ਵਿਖੇ ਵਰਤਦਿਆਂ) "ਗਿਆਨ ਅੰਸ"–ਸਰੂਪੀ "ਖੀਰ"–ਦੁਧ ਨੂੰ ਗ੍ਰਹਣ ਕਰਕੇ "ਪੋਖਕੈ"–ਅਪਣੀ ਪਾਲਨਾਂ (ਜੀਵਨ ਉੱਨਤੀ) ਕਰੇ, ਅਤੇ "ਦੁਕ੍ਰਿਤ–ਅਸਾਧਾਂ (ਭੈੜਿਆਂ ਵਾਲੀ) ਦੁਖਦਾਈ ਕਰਣੀ (ਪਾਪ ਮਈ ਆਚਰਣ) ਰੂਪ "ਨੀਰ"--ਪਾਣੀ (ਜੋ ਅਗਿਆਨ ਦਾ ਅੰਸ਼ ਕੂੜ ਹੈ ਓਸ) ਨੂੰ ਸੁਕਾ ਸਿੱਟੇ ।(ਇਸ ਤੁਕ ਦੇ ਪਹਿਲੀਆਂ ਤੁਕਾਂ ਵਤ ਭੀ ਅਰਥ ਹੋ ਸਕਦੇ ਹਨ)ਪਰ ਅਸਾਂ ਇਸ ਅਰਥ ਵਿਚ ਭਾਈ ਸਾਹਬ ਦੇ ਨਤੀਜੇ ਕਢੇ ਨੂੰ ਗੌਰਵਤਾ ਸਮਝੀ ਹੈ ॥੨੯੭॥

ਅਪਣੀ ਸਿਖ੍ਯਾ ਸਿਧਾਂਤ ਨੂੰ ਜੁਗਤੀ ਜੁਗਤ ਦੱਸਦਿਆਂ ਹੋਯਾਂ ਸਾਧੁਤਾਈ ਵਾਲੇ ਧਰਮ ਦੀ ਪ੍ਰੇਰਣਾ॥--

੨ ਹਾਰਿਮਾਨੀ ੩ਝਗਰੋਮਿਟਤ ੧ਰੋਸਮਾਰੇਸੈਂ ੫ ਰਸ ਇਣਹੋਏ,
(੪) ਪੋਟ ਡਾਰੇ (੬) ਲਾਗਤ ਨ ਡੰਡ (੭) ਜਗ ਜਾਨੀਐ ॥

ਅਰਥ-(੧) ਰੋਸ ਮਾਰੇ ਆਦਮੀ ਪਾਸੋਂ (੨) ਹਾਰ ਮੰਨ ਲਿਆਂ,(੩)ਝਗੜਾ ਮਿਟ ਜਾਂਦਾ ਹੈ। (੪) ਜੀਕੂੰ ਸਿਰ ਤੋਂ ਪੰਡ ਸੁੱਟ ਦਿੱਤਿਆਂ (੫) ਮਸੂਲ ਨਹੀਂ ਭਰਣਾ ਪਿਆ ਕਰਦਾ, ਤੀਕੂੰ ਹੀ (ਹਉਮੈਂ ਦੀ ਅਣਖ ਵਾ ਆਕੜ ਛਡ ਦਿੱਤਿਆਂ) (੬) ਰਸਾਂ ਦੇ ਅਸਥਾਨ ਬਣ ਜਾਈਦਾ ਹੈ (ਤੇ ਜਮ ਦਾ ਡੰਡ ਵਾ ਬਿਧੀ ਨਿਖੇਧ ਦਾ ਕਰ–ਹਾਲਾ ਨਹੀਂ ਭਰਣਾ ਪਿਆ ਕਰਦਾ (੭) (ਜਿਸ ਗੱਲ ਨੂੰ) ਸਾਰਾ ਜਗਤ ਹੀ ਜਾਣਦਾ ਹੈ ॥

ਹਉਮੈ ਅਭਿਮਾਨ ਅਸਥਾਨ ਊਚੇ ਨਾਹਿ ਜਲ,
ਨਿਮਤ ਨਵਨ ਥਲਿ ਜਲ ਪਹਿਚਾਨੀਐ ॥

ਅਰਥ–ਹਉਮੈ (ਪ੍ਰਗਟ ਹੰਕਾਰ–ਸਥੂਲ ਹੰਕਾਰ) ਅਰੁ ਅਭਿਮਾਨ (ਸੂਖਮ ਹੰਕਾਰ ਰਿਦੇ ਅੰਦਰ ਦਾ) ਇਸ ਸਥੂਲ ਸੂਖਮ ਹੰਕਾਰ ਦਾ ਅਸਥਾਨ = ਟਿਕਾਣਾ ਹੋਵੇ ਜਿਹੜਾ ਮਨੁੱਖ, (ਉਸ) ਉੱਚੇ ਟਿਕਾਣੇ (ਟਿੱਬੇ) ਉਪਰ ਵਾਹਗੁਰੂ ਅੰਤਰਯਾਮੀ ਦੀਆਂ ਬਰਕਤਾਂ ਦਾ ਜਲ ਨਹੀਂ ਟਿਕਯਾ ਰਹਿ ਸਕਦਾ,(ਕਯੋਂਕਿ ਇਹ ਗੱਲ ਮੰਨੀ ਪ੍ਰਮੰਨੀ ਹੈ ਕਿ) ਨਿਮਤ (ਨੀਊਂ ਦਾ ਵਗਦਾ) ਹੈ ਜਲ "ਨਵਨ ਥਲਿ"–ਨਿਵਾਨ ਵਾਲੇ ਪਾਸੇ ਵੱਲ ਧਾ–ਪਛਾਣ ਰਖੈ, ਐਸੇ ॥

(੩) ਅੰਗੀ (੧) ਸਰਬੰਗੀ ਤਰਹਰ (੪) ਹੋਤ ਹੈ (੨) ਚਰਨ,

**(੫) ਤਾਂਤੇ (੬) ਚਰਨਾਮ੍ਰਿਤ (੭) ਚਰਨ ਰੇਨੁ (੮) ਮਾਨੀਐ॥**

ਅਰਥ–ਦੇਖੋ ! (੧) ਸਾਰਿਆਂ ਅੰਗਾਂ ਤੋਂ ਅਤਯੰਤ ਥੱਲੇ (੨) ਪੈਰਾਂ ਦਾ (੩) ਅੰਗ (੪) ਹੁੰਦਾ ਹੈ (੫) ਇਸੇ ਕਰਕੇ ਹੀ (੬)ਇਨਾਂ ਚਰਣਾਂ ਦਾ ਧੋਣ–ਚਰਣ ਅੰਮ੍ਰਿਤ ਸਰੂਪ ਮੰਨਿਆ ਜਾਂਦਾ ਹੈ, [੭] (ਤੇ ਏਨਾਂ ਨੂੰ ਸਪਰਸ਼ੀ–ਛੋਹੀ ਹੋਈ) ਧੂਲੀ [੮] ਆਦਰ ਨੂੰ ਪ੍ਰਾਪਤ ਹੁੰਦੀ ਹੈ ॥

**ਤੈਸੇ ਹਰਿ ਭਗਤ ਜਗਤ ਮੈ ਨਿਮਰੀ ਭੂਤ**
**ਜਗ ਪਗ ਲਗਿ ਮਸਤਕਿ ਪਰਵਾਨੀਐ ॥ ੨੯੮॥**

ਅਰਥ–ਤਿਸੀ ਪ੍ਰਕਾਰ ਹੀ ਜਗਤ ਅੰਦਰ ਹਰੀ ਦੇ ਭਗਤ ( ਵਾਹਗੁਰੂ ਦੇ ਪਜਾਰੇ) ਨੰਮ੍ਰਤਾ ਦਾ ਸਰੂਪ ਹੋਏ ਰਹਿੰਦੇ ਹਨ, ਤੇ ਏਸੇ ਕਰਕੇ ਹੀ ਜਗਤ ਅਪਣਾ ਮੱਥਾ (ਸਿਰ) ਓਨਾਂ ਦੇ ਚਰਣਾਂ ਨੂੰ ਲਗੌਨਾਂ ਪ੍ਰਵਾਣ ਕਰ ਰਿਹਾ ਹੈ ॥ ੨੯੮ ॥

ਨੰਮ੍ਰਤਾ ਧਾਰਣੀ ਮਨੁਖ ਦਾ ਪਰਮ ਧਰਮ ਹੈ,ਦ੍ਰਿਸ਼੍ਟਾਂਤਾਂ ਦ੍ਵਾਰੇ ਨਿਰੂਪਦੇ ਹਨਃ–

**ਪੂਜੀਐ ਨ ਸੀਸ *ਈਸ ਊਚੇ ਦੇਹੀ ਮੈਂ ਕਹਾਵੈ,**
**ਪੂਜੀਐ ਨ ਲੋਚਨ ਦ੍ਰਿਸ਼ਟਿ ਦ੍ਰਿਸ਼ਟਾਂਤ ਕੈ ॥**

ਅਰਥ– "ਈਸ"–ਇਸੇ ਕਰਕੇ ਹੀ ਸਿਰ ਨਹੀਂ ਪੂਜਆ ਜਾਂਦਾ, ਕਯੋਂਕਿ ਸਰੀਰ ਅੰਦਰ ਇਹ ਉੱਚਾ ਅਖੌਂਦਾ ਹੈ, ਤੇ ਇਸੇ ਕਰਕੇ ਹੀ) "ਦ੍ਰਿਸਟਿ ਦ੍ਰਿਸ਼੍ਟਾਂਤ ਕੈ"–ਨਿਘਾ ਭਰਕੇ ਤੱਕਨ ਵਾਲੇ ਹੋਣ ਕਾਰਣ "ਲੋਚਨ"–ਨੇਤ੍ਰ ਭੀ ਨਹੀਂ ਪੂਜੇ ਜਾਂਦੇ ॥

**ਪੂਜੀਐ ਨ ਸ੍ਰਵਨ ਸੁਰਤਿ ਸਨਬੰਧ ਕਰਿ,**
**ਪੂਜੀਐ ਨ ਨਾਸਿਕਾ ਸੁਬਾਸ ਸ੍ਵਾਸ ਕ੍ਰਾਂਤ ਕੈ ॥**

ਅਰਥ–ਕੰਨ ਭੀ ਜੋ "ਸੁਰਤਿ"–ਸੁਨਣ ਜੋਗ ਵਸਤੂਆਂ ਨਾਲ ਮੇਲ ਕਰਦੇ ਹਨ, ਨਹੀਂ ਪੂਜੇ ਜਾ ਸਕਦੇ (ਏਸੇ ਕਰਕੇ ਹੀ),ਅਤੇ ਨਾਸਾਂ (ਨੱਕ) ਭੀ ਜੋ ਸ੍ਵਾਸ ਦ੍ਵਾਰੇ ਸੁਗੰਧੀ ਨੂੰ "ਕ੍ਰਾਂਤ ਕੈ"–ਆਕਰਖਿਆ (ਖਿਚਯਾ) ਕਰਦਾ ਹੈ, ਨਹੀਂ ਪੂਜਆ ਜਾਂਦਾ (ਇਸੇ ਕਰਕੇ) ਭਾਵ–ਉੱਚੇ ਤੇ ਅੱਗੇ ਵਧੇ ਹੋਣ ਕਰਕੇ ॥

**ਪੂਜੀਐ ਨ ਮੁਖ ਸ੍ਵਾਦ ਸ਼ਬਦ ਸੰਜੁਗਤਿ ਕੈ,**
**ਪੂਜੀਐ ਨ ਹਸਤ ਸਕਲ ਅੰਗ ਪਾਤ ਹੈ ॥**

---

*ਇਥੇ "ਈਸ"–ਈਸ਼੍ਵਰ ਅਰਥ ਵਿੱਚ ਨਹੀਂ ਗ੍ਰਹਣ ਕੀਤਾ ਜਾ ਸਕਦਾ, ਕਯੋਂਕਿ ਈਸ਼੍ਵਰ ਕੋਈ ਸਰੀਰ ਧਾਰੀ ਵਸਤੂ ਨਹੀਂ ਹੈ ਤੇ ਇਸ ਕਬਿੱਤ ਵਿਚ ਸਾਫ ਅੰਗਾਂ ਦਾ ਵਿਧਾਨ ਹੈ। "ਈਸ਼੍ਵਰ ਦੇ ਚਰਣ ਕਮਲ"-ਜੋ ਪੂਜੇ ਜਾਣੇ-ਹਰ ਜਗਾ ਪ੍ਰਵਾਣ ਕੀਤੇ ਹਨ,ਓਨਾਂ ਦਾਂ ਅਸਲ ਭਾਵ ਕੀਹ ਹੈ ਇਹ ਗੱਲ ਪੈਹਲੀ ਸੈਂਚੀ ਵਿਚ ਅਸੀਂ ਦੱਸ ਚੁਕੇ ਹਾਂ। ਹਾਂ ! ਸਭ ਅੰਗਾਂ ਦਾ ਮੁੱਖ ਹੋਣ ਕਰਕੇ ਇਹ ਸਿਰ ਅੰਗਾਂ ਦਾ ਈਸ਼੍ਵਰ (ਸ੍ਰਦਾਰ) ਆਖਯਾ ਜਾ ਸਕਦਾ ਹੈ ॥

ਅਰਥ–ਮੂੰਹ ਭੀ ਜੋ ਸ੍ਵਾਦ ਅਤੇ ਸ਼ਬਦ (ਬਚਨ ਬਿਲਾਸ) ਨਾਲ "ਸੰਜੁਗਤਿ ਕੈ"–ਸੰਬੰਧ ਪੌਂਦਾ ਰਹਿੰਦਾ ਹੈ, ਨਹੀਂ ਪੂਜਜਾ ਜਾਂਦਾ, ਅਤੇ ਹੱਥ ਭੀ ਜੋ ਸਾਰਿਆਂ ਅੰਗਾਂ (ਸਮੂਹ ਸ਼ਰੀਰ) ਉਪਰ "ਪਾਤ"–ਲਟਕਦੇ(ਫਿਰਦੇ)ਹਨ,(ਭਾਵ–ਸਰੀਰ ਭਰ ਨੂੰ ਮਾਪਨ ਵਾਲੇ ਹਨ) ਨਹੀਂ ਪੂਜੇ ਜਾਂਦੇ (ਏਸੇ ਕਰਕੇ ਹੀ) ॥

**ਦ੍ਰਿਸ਼ਟਿ ਸ਼ਬਦ †ਸੁਰਤਿ ਗੰਧ ਰਸ ਰਹਿਤ ਹੁਇ,**

**ਪੂਜੀਐ ਪ੍ਰਦਾਰਬਿੰਦ ਨਵਨ ਮਹਾਂਤ ਕੈ ॥ ੨੯੯ ॥**

ਅਰਥ–ਨੇਤ੍ਰ, ਸਬਦ ਦੇ ਆਧਾਰ (ਕੰਨ) ਸੁਰਤਿ (ਸ੍ਰੋਤ) ਸ੍ਰੋਤਾਂ = (ਰੋਮ ਕੂਪਾਂ) ਦੀ ਆਧਾਰ ਭੂਤ ਤੁਚਾ ਇੰਦ੍ਰੀ, ਨਾਸਾਂ ਤਥਾ ਰਸਨਾਂ–"ਰਹਿਤ ਹੁਇ" (ਉਚੇ ਹੁੰਦੇ ਭੀ) ਹੀਣੇ ਰਹਿ ਗਏ (ਪੂਜਾ ਦੇ ਅਧਿਕਾਰੀ ਨਾਂ ਬਣ ਸੱਕੇ), ਪਰੰਤੂ "ਨਵਨ ਮਹਾਤ ਕੈ"–ਨਿਊਣਤਾ ਦੇ ਮਹਾਤਮ ਕਰਕੇ "ਪਦ+ਅਰਬਿੰਦ"–ਚਰਣ 'ਕਮਲ' ਕਰਕੇ ਆਦਰ ਜੋਗ ਸਮਝਕੇ ਪੂਜੇ ਜਾਂਦੇ ਹਨ। ਅਥ੍ਵਾ ਵੇਖਣ ਬੋਲਣ ਸੁਨਣ ਸੁੰਘਨ ਤਥਾ ਸ੍ਵਾਦ ਤੋਂ ਰਹਿਤ (ਹੀਣੇ) ਹੁੰਦੇ ਭੀ ਨਿਊਣ ਦੇ ਮਹਾਤਮ ਕਰਕੇ ਚਰਣ "ਕਮਲ" ਕਰਕੇ ਪੂਜੇ ਜਾਂਦੇ ਹਨ ॥ ੨੯੯ ॥

ਵੀਚਾਰ:–

ਸਿਰ ਸਮੂਹ ਦਿਮਾਗੀ ਸ਼ਕਤੀਆਂ ਦਾ ਸਥਾਨ ਹੁੰਦਾ ਹੋਇਆ ਅਤੇ ਨੇਤ੍ਰ ਸ੍ਰੋਤ ਆਦ ਸਭ ਹੀ ਅੰਗ ਦਿਮਾਗ ਦੇ ਸਹਾਈ ਹੋਣ ਕਰਕੇ ਆਪਣੀ ਆਪਣੀ ਥਾਂਵੇਂ ਮਹਾਨ ਉਤਮਤਾ ਦੇ ਪਾਤ੍ਰ ਹਨ, ਪਰ ਇਸਤੇ ਭੀ ਏਨਾਂ ਦੇ ਮੁਕਾਬਲੇ ਉਪਰ ਹਰ ਭਾਂਤ ਦੀ ਗਜਾਨ ਮਈ ਸ਼ਕਤੀ ਤੋਂ ਹੀਣੇ ਹੁੰਦੇ ਭੀ ਪੈਰ, ਨੰਮ੍ਰਤਾ ਕਾਰਣ ਪੂਜਨ ਜੋਗ ਥਾਪੇ ਗਏ ਹਨ, ਤਾਂਤੇ ਮਨੁੱਖ ਅਵਸ਼ਜ ਹੀ ਹਉਮੈ ਤਜਾਗਕੇ ਨੰਮ੍ਰਤਾ (ਗ੍ਰੀਬੀ) ਨੂੰ ਧਾਰਣ ਕਰੇ। ਐਸਾ ਭਾਵ ਸੂਚਨ ਕਰਾਯਾ ॥–॥

ਨੰਮ੍ਰਤਾ ਕਾਰਣ ਸਹਜੇ ਹੀ ਸਭ ਨੇ ਪ੍ਰਤਿਸ਼੍ਟਾ ਪਾਈ, ਤੇ ਗੁਰਮੁਖ ਭੀ ਸਹਜ ਪਦ ਦਾ ਬਾਸੀ ਇਸੇ ਤਰਾਂ ਹੋ ਸਕਦਾ ਹੈ:–

**ਨਵਨ ਗਵਨ ਜਲ ਨਿਰਮਲ ਸੀਤਲ ਹੈ,**

**ਨਵਨ ਬਸੁੰਧਰਾ ਸਰਬ ਰਸ ਰਾਸਿ ਹੈ ॥**

ਅਰਥ–ਨੀਵੇਂ ਪਾਸੇ 'ਗਵਨ'–ਚਲਣ ਵਾਲਾ ਹੋਣ ਕਰਕੇ ਜਲ ਨਿਰਮਲ (ਸ੍ਵਛ) ਤਥਾ ਸੀਤਲ ਠੰਢਾ ਰਹਿੰਦਾ ਹੈ, ਅਤੇ ਨੀਵੀਂ (ਸਭ ਦਿਆਂ ਪੈਰਾਂ ਵਾ ਬਿਰਛ ਪਰਬਤ ਆਦਿਕਾਂ ਦੇ ਤਲੇ ਰਹਣ ਵਾਲੀ ਹੋਣ ਕਰਕੇ) ਬਸੁੰਧਰਾ = ਧਰਤੀ (ਮਾਤਾ) ਸਮੂਹ ਰਸਾਂ ਦੀ "ਰਾਸਿ"–ਰਾਸ਼ੀ (ਭੰਡਾਰ) ਬਣੀ ਹੋਈ ਹੈ ॥

---

† "ਸੁਰਤਿ"–ਦੇ ਸ੍ਰੋਤ ਅਰਥ ਕਰਕੇ ਜੋ "ਤੁਚਾ" ਦੇ ਅਰਥ ਕੀਤੇ ਹਨ, ਉਹ ਭੀ ਖਿੱਚ ਨਹੀਂ, ਕਜੋਂਕਿ ਤੁਚਾ ਇੰਦ੍ਰੀ ਦੇ ਮੁੱਖ ਕਾਰਜ ਸਾਧਕ ਹੱਥਾਂ ਦਾ ਹੀ ਜ਼ਿਕਰ ਭਾਈ ਜੀ ਨੇ ਮੂਲ ਵਿਚ ਕੀਤਾ ਹੈ। ਸੋ ਮੂਲ ਤੇ ਟੀਕੇ ਦੀ ਬਿਵਸਥਾ ਇਵੇਂ ਹੀ ਠੀਕ ਰਹਿ ਸਕਦੀ ਹੈ ॥

**ਉਰਧ ਤਪਸਿਆ ਕੈ ਸ੍ਰੀ ਖੰਡ ਬਾਸੁ ਬੋਹੈ ਬਨ,**
**ਨਵਨ ਸਮੁੰਦ੍ਰ ਹੋਤ ਰਤਨ ਪ੍ਰਗਾਸ ਹੈ ॥**

ਅਰਥ—ਊਂਧਾ ਹੋ (ਟਾਹਣੀਆਂ ਪੱਤਾਂ ਆਦ ਦਾ ਉਲਟਾ ਝਾਟਲਾ ਬੰਨਕੇ, ਭਾਵ, ਊਂਧੇ ਸਿਰ ਹੋ) ਤਪਸ੍ਯਾ ਕਰਣ ਕਰਕੇ 'ਸ੍ਰੀ ਖੰਡ' = ਬਾਵਨ ਚੰਦਨ (੫੨ ਉਂਗਲੀ ਪ੍ਰਮਾਣ) ਛੋਟਾ ਜਿਹਾ ਹੁੰਦਿਆਂ ਭੀ, ਅਪਣੀ ਸੁਗੰਧੀ ਨਾਲ "ਬਨ"— ਸਮੂਹ ਜੰਗਲ ਭਰ ਨੂੰ ਮਹਿਕਾ ਦੇਣ ਵਾਲਾ(ਸੁਗੰਧਿਤ ਕਰਣ ਵਾਲਾ) ਬਣ ਰਿਹਾ ਹੈ, ਅਤੇ ਸਮੁੰਦ੍ਰ ਨੇ ਭੀ ਨਿਵਾਂ (ਨੰਮ੍ਰਤਾ)ਹੀ ਧਾਰਨ ਕਰ ਰੱਖੀ ਹੈ,ਜਿਸ ਕਰਕੇ ਓਸ ਵਿਚੋਂ ਰਤਨਾਂ ਦਾ ਪ੍ਰਗਾਸ ਹੋ ਰਿਹਾ ਹੈ—(ਉਹ ਰਤਨ ਪ੍ਰਗਟ ਕਰਣ ਹਾਰਾ ਬਣ ਰਿਹਾ ਹੈ) ॥

**ਨਵਨ ਗਵਨ ਪਗ ਪੂਜੀਅਤ ਜਗਤ ਮੈ**
**ਚਾਹੇ ਚਰਨਾਂਮ੍ਰਿਤ ਚਰਨ ਰਜ ਤਾਸੁ ਹੈ ॥**

ਅਰਥ—ਪੈਰ ਭੀ ਨੀਵੇਂ ਹੋ ਚਲਣ ਵਾਲੇ ਹੋਣ ਕਰਕੇ ਹੀ ਜਗਤ ਵਿਚ ਪੂਜੇ ਜਾ ਰਹੇ ਹਨ, ਅਰੁ ਹਰ—ਕੋਈ (ਪ੍ਰੇਮ ਦੇ ਮਾਰਗ ਦਾ ਪੰਧਾਊ—ਜਿਗ੍ਯਾਸੀ— ਗੁਰਮੁਖ) ਇਨਾਂ ਪੈਰਾਂ ਦੀ ਧੋਣ ਰੂਪ ਜਲ ਅੰਮ੍ਰਿਤ ਨੂੰ ਤਥਾ ਚਰਣ ਧੂਲੀ ਨੂੰ ਲੋਚ ਰਿਹਾ ਹੈ ॥

**ਤੈਸੇ ਹਰਿ ਭਗਤਿ ਜਗਤ ਮੈ ਨਿਮਰੀ ਭੂਤ,**
**ਕਾਮ *ਨਿਹਕਾਮ ਧਾਮ ਬਿਸਮ ਬਿਸ੍ਵਾਸ ਹੈ ॥**

ਅਰਥ—ਤਿਸੀ ਪ੍ਰਕਾਰ ਹੀ ਹਰੀ (ਪਰਮੇਸ੍ਵਰ—ਪਰਮਾਤਮਾ) ਦੇ ਪਿਆਰੇ ਜਗਤ ਅੰਦਰ "ਨਿਮਰੀ ਭੂਤ"—ਨਿਮਕੀਨੀ (ਗ੍ਰੀਬੀ) ਦਾ ਸਰੂਪ ਹੋਏ ਰਹਿੰਦੇ ਹਨ, ਜਿਸ ਕਰਕੇ "ਕਾਮ"—(ਸਮੂਹ ਕਰਮਾਂ) ਵਾ ਸੰਕਲਪਾਂ ਵੱਲੋਂ ਨਿਸ਼ਕਰਮ ਵਾ ਅਚਾਹ ਹੋਏ "ਧਾਮ ਬਿਸਮ" ਬਿਸਮਾਦ ਦੇ ਘਰ ਵਿਚ ਨਿਸਚਾ ਧਾਰੇ ਰਹਿੰਦੇ ਹਨ। ਅਥ੍ਵਾ ਕਾਮਨਾਂ ਵੱਲੋਂ ਨਿਸ਼ਕਾਮ (ਅਚਾਹ, ਹੋਕੇ "ਨਿਸ਼ਕਾਮ ਧਾਮ" ਨਿਰਸੰਕਲਪ ਪਦ = ਬੇਪ੍ਰਵਾਹੀ ਦੇ ਘਰ "ਬਿਸਮ ਬਿਸ੍ਵਾਸ"—ਦ੍ਰਿੜ੍ਹ ਭਰੋਸਾ ਧਾਰੀ ਰਖਦੇ ਹਨ(ਭਾਵ, ਉਸੇ ਵਿਖੇ ਇਸਥਿਤ ਰਹਿੰਦੇ ਹਨ) ॥ ੨੯੦ ॥

ਗੁਰਮੁਖੀ ਕਰਤੱਤ ਨੂੰ ਹੁਣ ਕ੍ਰਮ ਪੂਰਬਕ (ਅਭ੍ਯਾਸ ਭੂਮਿਕਾਂਵਾਂ ਦੇ ਰੂਪ ਵਿਚ) ਵਿਸ਼ੇਸ਼ਤਾ ਨਾਲ ਨਿਰੂਪਦੇ ਹਨ:—

**(੪) ਸਬਦ ਸੁਰਤਿ ਲਿਵ ਲੀਨ (੧) ਜਲ ਮੀਨ ਗਤਿ,**
**(੩) ਸੁਖਮਨਾ ਸੰਗਮ (੫) ਹੁਇ (੨) ਉਲਟ ਪਵਨ ਕੈ ॥**

ਅਰਥ—[੧] ਜਿਵੇਂ ਤਰਾਂ ਜਲ ਅੰਦਰ ਮਛਲੀ(ਉਲਟੀ—ਪ੍ਰਵਾਹ ਵਿਰੁਧ)

---

*"ਨਿਹਕਾਮ"—ਦੇਹਲੀ ਦੀਪਕ ਵਤ "ਕਾਮ" ਅਰੁ "ਧਾਮ"—ਸ਼ਬਦ ਨਾਲ ਸਾਂਝਾ ਸੰਬੰਧ ਰਖਦਾ ਹੈ ॥

"ਗਤੀ"-ਵਾਲੀ ਚਾਲ ਦੇ ਚਲਨੇ ਵਿਖੇ "ਲੀਨ"-ਜੁੱਟੀ ਹੋਈ (ਮਗਨ) ਰਹਿੰਦੀ ਹੈ, (ਇਸੇ ਤਰਾਂ ਗੁਰਮੁਖ) [੨] ਪਵਨ ਨੂੰ ਉਲਟਾਕੇ (ਪ੍ਰਾਣ ਨੂੰ ਅਪਾਨ ਦੇ ਘਰ ਅਤੇ ਅਪਾਨ ਵਾਯੂ ਨੂੰ ਪ੍ਰਾਣ ਦੇ ਘਰ ਲਿਔਣ ਦੀ ਸਾਧਨਾਂ ਕਰਦਿਆਂ--ਅਰਥਾਤ ਸੂਰਜ ਸੁਰ ਚੰਦ੍ਰ ਸੁਰ ਵਿਖੇ, ਤੇ ਚੰਦ੍ਰ ਸੁਰ ਸੂਰਜ ਸੁਰ ਵਿਖੇ ਪਰਤਕੇ (੩) ਜਿਸ ਟਿਕਾਣੇ ਸੁਰਜ ਚੰਦ੍ਰ ਸੁਰਾਂ ਸੁਖਮਣਾਂ ਦੇ ਘਾਟ ਉਪਰ ਸੰਗਮ ਪਾਂਦੀਆਂ ਹਨ (੪) ਉਥੇ ਸਬਦ ਵਿਖੇ ਸੁਰਤਿ ਦੀ ਲਿਵ ਲਗਾਕੇ ਲੀਨ (ਮਗਨ)(੫) ਹੋਯਾ ਰਹਿੰਦਾ ਹੈ॥

**(੧੩)ਬਿਸਮ ਬਿਸ੍ਵਾਸ(੮)ਬਿਖੈ(੧੨)ਅਨ ਭੈ(੭)ਅਭ੍ਯਾਸ(੧੦)ਰਸ,**
**(੯) ਪ੍ਰੇਮ ਮਧੁ (੧੧) ਅਪਿਉ ਪੀਵੈ (੬) ਗੁਹਜ ਗਵਨ ਕੈ॥**

ਅਰਥ-(੬) (ਇਸ ਪ੍ਰਕਾਰ ਗੁਰੂ ਉਪਦਿਸ਼੍ਟ ਰੀਤੀ ਅਨੁਸਾਰ) ਗੁਪਤ ਚਾਲ ਚਲਨ ਦੇ (੯) ਅਭ੍ਯਾਸ (੮) ਵਿਖੇ (ਤਤਪਰ ਹੋਯਾ ਹੋਯਾ) (੯) ਪ੍ਰੇਮ ਅੰਮ੍ਰਿਤ ਦੇ (੧੦) ਰਸ = ਸ੍ਵਾਦ ਨੂੰ (੧੧) ਅਪਿਉ ਭਾਵ ਵਿਖੇ ਪੀਂਦਾ ਹੈ, ਤਾਂ (੧੨) ਏਸ ਨੂੰ ਅਨਭਉ ਪਦ (ਸਰਬ ਅੰਤ੍ਰੀਵੀ ਤਥਾ ਬਾਹਰਲੀ ਦਸ਼ਾ ਦੇ ਅਨੁਭਵੀਏ ਆਤਮ ਪਦ ਵਿਖੇ) (੧੩) ਹਰਾਨ ਕਰ ਦੇਣ ਵਾਲਾ ਨਿਸਚਾ (ਦ੍ਰਿੜ੍ਹ ਨਿਸਚਾ) ਉਤਪੰਨ ਹੋ ਆਯਾ ਕਰਦਾ ਹੈ॥

**(੧੪)ਸਬਦਕੈ(੧੫)ਅਨਹਦਸੁਰਤਿ(੧੬)ਕੈ(੧੭)ਉਨਮਨੀ,**
**(੧੮) ਪ੍ਰੇਮ ਕੈ (੧੯) ਨਿਝਰ ਧਾਰ ਸਹਜ ਰਵਨ ਕੈ॥**

ਅਰਥ-(ਤਾਤਪ੍ਰਯ ਕੀਹ ਕਿ ਗੁਰਮੁਖ) (੧੪) ਸ਼ਬਦ ਅਭ੍ਯਾਸ ਨੂੰ ਕਰਦਾ (ਸਾਧਦਾ) ਹੋਯਾ (੧੫) ਅਨਹਦ ਦੀ ਸੋਝੀ ਨੂੰ ਪ੍ਰਾਪਤ ਹੋਂਦਾ ਹੈ (੧੬) ਤੇ ਫੇਰ ਇਸ ਕਰਕੇ (੧੭) (ਉਪ੍ਰੰਤ)ਉਨਮਨੀਭਾਵ ਵਿਖੇ ਪ੍ਰੇਮਲਗਦਾ(ਪਰਚਾ ਪ੍ਰਾਪਤਹੁੰਦਾ) ਹੈ (੧੮ ਅਰੁ ਮੁੜ ਏਸ ਪਰਚੇ ਕਾਰਣ (੧੯) ਨਿਝਰ (ਨਿਰੰਤ੍ਰ ਝੜਦੀ ਰਹਣ ਹਾਰੀ ਅਗੰਮੀ ਅੰਮ੍ਰਿਤ ਦੀ) ਧਾਰ ਦ੍ਵਾਰੇ ਸਹਜ (ਸੁੰਨਜ) ਘਾਟ (ਨਿਰਸੰਕਲਪਤਾ) ਦੇ ਘਰ ਆਨੰਦ ਮਾਣਯਾ ਕਰਦਾ ਹੈ॥

**(੨੦)ਤ੍ਰਿਕੁਟੀ ਉਲੰਘਿ(੨੩)ਸੁਖ ਸਾਗਰ(੨੪)ਸੰਜੋਗ(੨੫)ਭੋਗ,**
**(੨੧)ਦਸਮ ਸਥਲ (੨੨) ਨਿਹਕੇਵਲ ਭਵਨ (੨੬) ਕੈ॥੨੯੧॥**

ਅਰਥ-(੨੦) ਇਸੇ ਭਾਂਤ (ਸਹਜ ਸੁੰਨ ਦੇ ਘਾਟ ਨੂੰ ਉਲੰਘਕੇ ਅਭ੍ਯਾਸ ਦੇ ਬਲ ਨਾਲ) ਤਿੰਨਾਂ ਮਹਾਂਨ ਦੇਵਤਿਆਂ ਤੇ ਉਨਾਂ ਦੀਆਂ ਸ਼ਕਤੀਆਂ ਦੇ ਅਸਥਾਨ ਤ੍ਰਿਕੁਟੀ ਵਿਖੇ ਇਸਥਿਤੀ ਨੂੰ ਪ੍ਰਾਪਤ ਹੁੰਦਾ ਹੈ (੨੧) ਤੇ ਉਸਨੂੰ ਭੀ ਟੱਪਕੇ ਫੇਰ ਦਸਮਦ੍ਵਾਰ (੨੨) ਜੋ ਨਿਹਕਵਲ(ਨਿਰਵਿਕਲਪਤਾਈ ਦਾ)ਮੰਦਰ-ਭਾਵ,ਕੇਵਲ ਜ ਮੁਕ੍ਤੀ ਪ੍ਰਾਪਤੀ ਦੀ ਠੌਰ ਹੈ, ਓਸ ਵਿਖੇ(੨੩) ਸੁਖਾਂ ਦੇ ਸਮੁੰਦ੍ਰ ਪਰਮਾਤਮਾ ਪਾਰਬ੍ਰਹਮ ਦੇ (੨੪) ਸੰਜੋਗ = ਮਿਲਾਪ (ਦੇ ਆਨੰਦ ਨੂੰ (੨੫-੨੬) "ਭੋਗ ਕੇ" (ਮਾਣਯਾ ਕਰਦਾ ਹੈ॥ ੨੯੧॥

ਵੀਚਾਰ:–

ਇਸ ਕਬਿੱਤ ਵਿਚ ਦਰਜੇ ਵਾਰ ਸੰਖੇਪ ਨਾਲ ਅਭ੍ਯਾਸ ਦੀਆਂ ਭੂਮੀਆਂ
ਦੱਸੀਆਂ ਹਨ ਕਿ ਕੀਕੂੰ ਗੁਰਮੁਖ ਸ਼ਬਦ ਅਭ੍ਯਾਸ ਦ੍ਵਾਰੇ ਆਤਮਿਕ ਉੱਨਤੀ ਕਰਕੇ
ਪੂਰਣ ਪਦ ਵਿਖੇ ਚੜ੍ਹਾਈ ਕਰਯਾ ਕਰਦਾ ਹੈ। ਅਤੇ ਨਾਲ ਹੀ ਇਹ ਗੱਲ ਭੀ ਪਤਾ
ਰਹੇ ਕਿ ਜੀਕੂੰ ਪ੍ਰਮਾਤਮਾ "ਦਸਵੇਂ ਵਾਸਾ ਅਲਖ ਅਪਾਰੇ"–ਕਹਿਕੇ ਗੁਰੂ ਜੀ ਨੇ
ਸਾਡੇ ਅੰਦਰ ਉਸਦਾ ਖਾਸ ਸਥਾਨ ਨਿਯਤ ਦਸਯਾ ਹੈ; ਤੀਕੂੰ ਹੀ ਉਸ ਦੀਆਂ
ਛੋਟੀਆਂ ਵਾ ਵਡੀਆਂ ਸ਼ਕਤੀਆਂ ਭੀ ਸਾਡੇ ਅੰਦਰ ਹਨ। ਜਿਨਾਂ ਵਿਚੋਂ ਮਹਾਂਨ
ਤ੍ਰਿਦੇਵਾਂ ਦਾ ਸ਼ਕਤੀਆਂ ਸਮੇਤ ਅੰਤਰੀਵੀ ਅਸਥਾਨ ਤ੍ਰਿਕੁਟੀ ਨਾਮ ਨਾਲ ਉਚਾਰਯਾ
ਜਾਂਦਾ ਹੈ। ਜਿਹੜੇ ਲੋਕ ਤ੍ਰਿਕੁਟੀ ਦੇ ਅਰਥ ਤ੍ਰਿਪੁਟੀ ਕਰਯਾ ਕਰਦੇ ਹਨ,
ਟਪੱਲੇ ਵਿਚ ਹਨ ।।–।।

ਤਾਂਤੇ ਅਧਿਕਾਰੀ ਜਨ ਮਾਯਾ ਮੋਹ ਤਯਾਗਕੇ ਗੁਰ ਸਿੱਖੀ ਵਾਲੇ ਜੋੜ
ਵਿਖੇ ਹੀ ਜੁੜੇ:–

**ਜੈਸੇ ਜਲ ਜਲਜ ਅਉ ਜਲ ਦੁਧ ਸੀਲ ਮੀਨ,**
**ਚਕਈ ਕਮਲ ਦਿਨ ਕਰ *ਪ੍ਰਤਿ ਪ੍ਰੀਤ ਹੈ ॥**

ਅਰਥ–ਜਿਸ ਤਰਾਂ ਜਲ ਨਾਲ 'ਜਲਜ"–ਕੌਲ ਫੁਲ ਦੀ, ਅਤੇ ਜਲ
ਦੁਧ ਦੀ ਤਥਾ ਮੀਨ (ਮਛਲੀ) ਦੀ "ਸੀਲ"–ਜਲ ਪ੍ਰਵਾਹ ਨਾਲ ਪ੍ਰੀਤਿ ਹੁੰਦੀ ਹੈ।
ਅਰੁ ਚਕਵੀ ਦੀ ਤਥਾ ਕੌਲ ਫੁਲ ਦੀ 'ਦਿਨ ਕਰ'–ਸੂਰਜ ਨਾਲ ਪ੍ਰੀਤਿ ਹੁੰਦੀ ਹੈ–

**ਦੀਪਕ ਪਤੰਗ ਅਲਿ ਕਮਲ ਚਕੋਰ ਸਸਿ,**
**ਮ੍ਰਿਗ ਨਾਦ ਬਾਦ ਘਨ ਚਾਤ੍ਰਿਕ ਸੁਚੀਤ ਹੈ ॥**

ਅਰਥ–(ਐਸਾ ਹੀ ਜਿਸ ਭਾਂਤ) "ਪਤੰਗ"–ਭੰਬਟ ਦਾ ਦੀਵੇ ਦੀ ਲਾਟ
ਵਿੱਚ, ਭੌਰੇ ਦਾ ਕਮਲ ਵਿਚ, ਤੇ ਚਕੋਰ ਦਾ ਚੰਦ੍ਰਮੇ ਵਿਚ ਚਿੱਤ ਹੁੰਦਾ ਹੈ, ਅਰੁ
ਮਿਰਗ (ਹਿਰਣ) ਦੇ ਚਿੱਤ ਅੰਦਰ ਨਾਦ (ਘੰਟੇ ਹੇੜੇ ਦੀ ਧੁਨੀ) ਵੱਸੀ ਹੁੰਦੀ ਹੈ
ਅਤੇ ਚਾਤ੍ਰਿਕ (ਪਪੀਹੇ) ਦੇ ਚਿੱਤ ਵਿਚ ਮੇਘ ਵਸਯਾ ਰਹਿੰਦਾ ਹੈ ॥

**ਨਾਰਿ ਅਉ ਭਤਾਰ ਸੁਤ ਮਾਤ ਜਲ ਤ੍ਰਿਖਾਵੰਤ,**
**ਖੁਧਿਆਰਥੀ ਭੋਜਨ ਦਾਰਿਦ੍ਰ ਧਨ ਮੀਤ ਹੈ ॥**

ਅਰਥ–(ਅਰੁ ਇਸੇ ਤਰਾਂ ਜੀਕੂੰ) ਇਸਤ੍ਰੀ ਅਤੇ ਭਰਤਾ (ਆਪੋ ਵਿਚ)
"ਮੀਤ"–ਦਰਦੀ (ਪਯਾਰੇ) ਹੁੰਦੇ ਹਨ ਵਾ, ਇਸਤ੍ਰੀ ਭਰਤੇ ਨੂੰ ਅਪਣਾ ਦਰਦੀ
ਮੰਨਦੀ ਹੈ, ਤੇ ਪੁੱਤ ਮਾਂ ਨੂੰ, ਅਰ ਪਯਾਸਾ ਪਾਣੀ ਨੂੰ, ਤਥਾ 'ਖੁਧਿਆਰਥੀ'–ਭੁੱਖਾ,

---

*"ਪ੍ਰਤਿ ਪ੍ਰੀਤਿ" = ਇਨਾਂ ਦੋਹਾਂ ਸ਼ਬਦਾਂ ਦਾ ਸੰਬਧ ਸਭ ਸ਼ਬਦਾਂ ਨਾਲ
ਹੈ। "ਪ੍ਰਤਿ" = ਦੇ ਅਰਥ "ਤਾਂਈ" ਵਾ "ਨਾਲ", ਹਨ–ਇਥੇ "ਨਾਲ"–ਠੇਠ
ਸਬਦ ਸੋਹਣਾ ਫੱਬਦਾ ਹੈ ॥

ਭੋਜਨ ਨੂੰ ਹਿਤਕਾਰੀ ਸਮਝਦੇ ਹਨ, ਅਤੇ ਦਲਿਦ੍ਰੀ (ਕੰਗਲੇ) ਦਾ ਮਿਤ੍ਰ ਧਨ ਹੁੰਦਾ ਹੈ (ਇਨਾਂ ਤੋਂ ਛੁੱਟ ਏਨਾਂ ਨੂੰ ਹੋਰ ਕੋਈ ਨਹੀਂ ਰੁਚਦਾ)॥

**ਮਾਇਆ ਮੋਹ ਦ੍ਰੋਹ ਦੁਖਦਾਈ ਨ ਸਹਾਈ ਹੋਤ,**
**ਗੁਰ ਸਿਖ ਸੰਧਿ ਮਿਲੇ ਤ੍ਰਿਗੁਨ ਅਤੀਤ ਹੈ ॥ ੨੯੨ ॥**

ਅਰਥ--(ਤੀਕੂੰ ਹੀ) ਮਾਇਆ ਦਾ ਮੋਹ "ਦ੍ਰੋਹ" ਛਲ ਰੂਪ ਹੈ, ਅਤੇ ਇਸੇ ਕਰਕੇ ਹੀ ਦੁਖਦਾਈ ਹੋਣ ਵਾਲਾ ਹੋਣ ਤੇ ਸਹਾਈ ਨਹੀਂ ਹੋਇਆ ਕਰਦਾ, ਏਸ ਵਾਸਤੇ ਗੁਰ ਸਿੱਖ ਸੰਧੀ ਵਾਲੇ ਮੇਲੇ ਵਿਚ ਮਿਲੋ, ਜੋ ਮਾਯਾ ਦਿਆਂ ਤ੍ਰਿਨਾਂ ਗੁਣਾਂ ਤੋਂ ਪਾਰ ਹੈ॥ (ਅਥ੍ਵਾ ਸਿੱਖ ਨੂੰ ਗੁਰੂ ਨਾਲ ਜੋੜ ਜੁੜਦੇ ਸਾਰ (ਐਸਾ ਮੇਲਾ) ਤ੍ਰਿਨਾਂ ਗੁਣਾਂ ਦਿਆਂ ਬੰਧਨਾਂ ਤੋਂ (ਅਤੀਤ ਕਰਣ ਹਾਰਾ) ਛੁਡਾਣ ਹਾਰਾ ਹੈ॥ ੨੯੨ ॥

ਗੁਰਸਿਖ ਸੰਧੀ ਵਿਖੇ ਜੁੜਨ ਤਥਾ ਗੁਰੂ ਭਗਤ ਬਨਣ ਦਾ ਮਹੱਤ੍ਵ:-

**ਚਰਨ ਕਮਲ ਮਕਰੰਦ ਰਸ ਲੁਭਿਤ ਹੁਇ,**
**ਅੰਗ ਅੰਗ ਬਿਸਮ ਸਰਬੰਗ ਮੈ ਸਮਾਨੇ ਹੈ ॥**

ਅਰਥ-ਜਿਹੜੇ ਪੁਰਖ (ਗੁਰ ਸਿੱਖ ਸੰਧੀ ਵਿਚ ਜੁੜਕੇ) ਸਤਿਗੁਰਾਂ ਦੇ ਚਰਣ ਕਮਲਾਂ ਦੀ ਮਕਰੰਦ (ਰਜ) ਦੇ ਰਸ (ਸੁਆਦ) ਦੇ ਲੋਭੀ (ਪ੍ਰੇਮੀ) ਬਣ ਜਾਂਦੇ ਹਨ, ਉਹ "ਅੰਗ"-ਅੰਗਾਂ ਦੀ ਅਧਾਰ-(ਹਰ ਸਮੇ ਦੀ ਸਾਥਨ ਤੇ ਪਜਾਰ ਦੀ ਪਾਤ੍ਰ) ਦੇਹ ਨੂੰ "ਅੰਗ"-ਭਲੀ ਪ੍ਰਕਾਰ ਜਾਚ ਜਾਚ ਵਾ ਬਿਬੇਕ ਕਰ ਕਰਕੇ "ਬਿਸਮ"-ਅਚਰਜਤਾ ਨੂੰ ਪ੍ਰਾਪਤ ਹੋ-(ਕਿ ਕਿਸ ਪ੍ਰਕਾਰ ਮਲ ਮੂਤ੍ਰ ਤਥਾ ਦੁਰਗੰਧਤਾ ਦੇ ਸਥਾਨ ਰੂਪ ਇਸ ਦੇਹ ਵਿਚ ਆਪਾ ਠਾਨ ਰਖਿਆ ਹੈ, ਇਸ ਦੇ ਅਧ੍ਯਾਸ ਨੂੰ ਤਜਾਗ ਦਿੰਦੇ ਹਨ) ਤੇ "ਸਰਬੰਗ ਮੈ"-ਸਰਬ ਸਰੂਪੀ ਪਰਮਾਤਮਾ ਵਿਖੇ "ਸਮਾਨੇ"-ਲੀਨ ਹੋ ਜਾਂਦੇ ਹਨ। ਅਥ੍ਵਾ ਚਰਣ ਕਮਲਾਂ ਦੀ ਧੂਲੀ ਦੇ ਪ੍ਰੇਮੀ ਹੋਕੇ ਇਸਦੇ ਮਹਾਂਨ ਪ੍ਰਭਾਵ ਨੂੰ "ਅੰਗ ਅੰਗ" = ਜਾਚ ਜਾਚ (ਪਰਖ ਪਰਖ) ਅਨੁਭਵ ਕਰ ਕਰਕੇ ਅਚਰਜਤਾ ਨੂੰ ਪ੍ਰਾਪਤ ਹੋਏ ਸਰਬੰਗ ਸਰੂਪੀ ਪਰਮਾਤਮਾ ਵਿਖੇ ਸਮਾ ਜਾਂਦੇ ਹਨ॥

**ਦ੍ਰਿਸ਼ਟਿ ਦਰਸ ਲਿਵ ਦੀਪਕ ਪਤੰਗ ਸੰਗ,**
**ਸਬਦ ਸੁਰਤਿ ਮ੍ਰਿਗ ਨਾਦ ਹੁਇ ਹਰਾਨੇ ਹੈ ॥**

ਅਰਥ-ਜਿਸ ਤਰਾਂ ਦੀਵੇ ਦੀ ਲਾਟ ਦੀ ਸੰਗਤ ਪਾਕੇ ਪਤੰਗਾ (ਆਪਣੇ ਖੋਡ ਜਾਂਦਾ ਹੈ) ਇਸੇ ਤਰਾਂ ਸਤਿਗੁਰੂ ਦੇ ਦਰਸ਼ਨ ਵਿਖੇ ਨੇਤ੍ਰਾਂ ਦੀ ਲਿਵ ਤਾਰ ਬੰਨਕੇ (ਗੁਰਮੁਖ) "ਹਰਾਨੇ" = ਆਪੇ ਨੂੰ ਗੁਵਾ ਸਿੱਟਦਾ ਹੈ। ਜੀਕੂੰ ਹਰਣ ਨਾਦ ਨੂੰ ਸੁਨਣ ਮਾਤ੍ਰ ਤੇ "ਹਰਾਨੇ"-ਆਪੇ ਦੀ ਸੁਧ ਭੁਲਾ ਦਿੰਦਾ ਹੈ, ਤੀਕੂੰ ਹੀ ਸਤਿਗੁਰੂ ਦਾ ਸ਼ਬਦ (ਉਪਦੇਸ਼) ਵਾ ਬਚਨ ਬਿਲਾਸ ਸੁਣਨ ਵਿਖੇ ਮਗਨ ਹੋ (ਗੁਰਮੁਖ) ਆਪੇ ਤੋਂ ਖੋਡ ਜਾਂਦਾ ਹੈ॥

**ਕਾਮ ਨਿਹਕਾਮ ਕ੍ਰੋਧਾਕ੍ਰੋਧ ਨਿਰਲੋਭ ਲੋਭ,**
**ਮੋਹ ਨਿਰਮੋਹ ਅਹੰਮੇਵ ਹੂੰ ਲਜਾਨੇ ਹੈ ॥**

ਅਰਥ—ਅਰਥਾਤ ਉਹ ਕਾਮਨਾਂ ਵੱਲੋਂ ਨਿਸ਼ਕਾਮ ਹੋ ਜਾਂਦਾ ਹੈ, ਤੇ ਕ੍ਰੋਧ ਉਸਦੇ ਅੰਦਰ ਅਕ੍ਰੋਧ ਰੂਪ ਤਥਾ ਲੋਭ ਨਿਰਲੋਭ ਰੂਪ ਅਰੁ ਮੋਹ ਨਿਰਮੋਹ ਰੂਪ ਹੋ ਜਾਂਦੇ ਹਨ, ਅਤੇ ਹਉਮੈ (ਹੰਕਾਰ) ਭੀ (ਮਾਤ ਪੈ) ਲੱਜਾ ਭਾਵ ਨੂੰ ਪ੍ਰਾਪਤ ਹੋ ਜਾਯਾ ਕਰਦਾ ਹੈ। ਭਾਵ ਇਉਂ ਆਪੇ ਤੋਂ ਖੇਡ ਜਾਂਦਾ ਹੈ ॥

***ਬਿਸਮੈ ਬਿਸਮ ਅਸਚਰਜੇ ਅਸਚਰਜ ਮੈ,**
**ਅਦਭੁਤ ਪਰਮਭੁਤ ਅਸਥਾਨੇ ਹੈ ॥ ੨੯੩ ॥**

ਅਰਥ—"ਬਿਸਮਾਦ" ਸਰੂਪਾ ਹਰਾਨੀ ਦੀ ਭੀ ਹੈਰਾਨੀ ਰੂਪ, ਤਥਾ ਅਸ-ਚਰਜਤਾ ਦਾ ਅਸਰਜ ਰੂਪ, ਅਰੁ ਐਸਾ ਹੀ "ਅਦਭੁਤਤਾਈ"—ਵਿਚਿਤ੍ਰਤਾ ਦਾ ਭੀ ਜੋ ਪਰਮ ਵਿਚਿਤ੍ਰ ਸਰੂਪ—ਦੈਵੀ ਪ੍ਰਕਾਸ਼ ਹੈ (ਉਸ ਰੱਬੀ ਜਲਵੇ—ਦੀਦਾਰੇ) ਵਿਖੇ "ਅਸਥਾਨੇ"—ਇਸਥਿਤੀ ਨੂੰ ਪ੍ਰਾਪਤ ਹੋਇਆ (ਟਿਕਿਆ) ਰਹਿੰਦਾ ਹੈ ॥ ੨੯੩ ॥

ਸਤਿਗੁਰੂ ਦਾ ਪ੍ਰਤੱਖ ਦਰਸਨ ਆਦ ਕਿਸ ਭਾਂਤ ਗੁਰਮੁਖ ਨੂੰ ਅੰਤਰਮੁਖ ਬਣਕੇ ਮਨੁੱਖਾ ਜਨਮ ਦੇ ਅੰਤਿਮ ਫਲ ਰੂਪ ਸਹਜ ਸਮਾਧ ਵਿਖੇ ਇਸਥਿਤ ਕਰਦਾ ਹੈ, ਇਹ ਬਾਰਤਾ ਦੱਸਦੇ ਹਨ:—

**ਦਰਸ਼ਨ ਜੋਤਿ ਕੇ ਉਦੋਤ ਸੁਖ ਸਾਗਰ ਮੈ,**
**ਕੋਟਿਕ ਉਸਤਤਿ ਛਬਿ ਤਿਲ ਕੇ ਪ੍ਰਗਾਸ ਹੈ ॥**

ਅਰਥ—ਸੁਖ ਸਾਗਰ ਮੈ (ਪਾਰਬ੍ਰਹਮ ਪਰਮਾਤਮਾ) (ਸਰੂਪ = ਇਕ ਮਈ ਹੋ ਚੁੱਕੇ) ਸਤਿਗੁਰਾਂ ਦੇ ਦਰਸ਼ਨ ਕਰਦਿਆਂ ਸਾਰ (ਐਸੀ) ਜੋਤਿ ਦਾ "ਉਦੋਤ" = ਉਜਾਲਾ (ਪ੍ਰਕਾਸ਼) ਅੰਦਰ ਹੋਯਾ ਕਰਦਾ ਹੈ, ਜਿਸ ਦੇ ਤਿਲ ਮਾਤ੍ਰ ਤੋਂ ਕ੍ਰੋੜਾਂ ਉਸਤਤੀਆਂ ਤੇ ਸੁੰਦ੍ਰਤਾਈਆਂ ਦਾ ਪ੍ਰਗਾਸ (ਪ੍ਰਗਟਨਾਂ) ਹੋਯਾ ਹੋਯਾ ਵਾ ਹੋ ਔਂਦਾ ਹੈ। ਭਾਵ—ਤਿਲ ਭਰ ਦਰਸਨ ਦੇ ਮਹਾਤਮ ਕਾਰਣ ਗੁਰਮੁਖ ਕ੍ਰੋੜਾਂ ਧੰਨਤਾ ਵਾਨ ਤਥਾ ਮਹਾਂਨ ਤੋਂ ਮਹਾਨ ਤੇਜ ਪ੍ਰਤਾਪੀ ਬਨ ਜਾਂਦਾ ਹੈ ॥

**ਕਿੰਚਿਤ ਕ੍ਰਿਪਾ ਕੋਟਿਕ ਕਮਲਾ ਕਲਪਤਰੁ,**
**ਮਧੁਰ ਬਚਨ ਮਧੁ ਕੋਟਿਕ ਬਿਲਾਸ ਹੈ ॥**

ਅਰਥ—ਕਿੰਚਿਤ ਭਰ ਕ੍ਰਿਪਾ ਕਰਕੇ (ਥੋੜੀ ਨਜ਼ਰ ਪ੍ਰੇਮ ਭਰੀ ਨਾਲ ਤੱਕ ਲੈਣ) ਤਾਂ ਕ੍ਰੋੜਾਂ ਲਛਮੀਆਂ ਤਥਾ ਕਲਪ ਬਿਰਛਾਂ ਦੇ ਸੇਵਨ ਦਾ ਮਹਾਤਮੁ ਉਸਨੂੰ ਪ੍ਰਾਪਤ ਹੋ ਜਾਂਦਾ ਹੈ—ਭਾਵ ਉਸ ਨੂੰ ਕਦੀ ਕੋਈ ਲੋੜ ਥੋੜ ਨਹੀਂ ਹੋ ਸਕਦੀ, ਅਤੇ ਉਸਦੀਆਂ

---

*ਬਿਸਮਾਦ ਵਾ ਅਸਚਰਜ ਅਵਸਥਾ ਦਾ ਭੇਦ ੨੭੨ ਕਬਿੱਤ ਦੀ ਵਯਾਖਯਾ ਵਿਚ ਦਸਯਾ ਜਾ ਚੁੱਕਾ ਹੈ। ਤੇ "ਅਕਥ" ਅਵਸਥਾ ਦੇ ਸੂਚਨ ਕਰੌਣ ਵਾਸਤੇ ਇਥੇ ਭਾਈ ਸਾਹਬ ਨੇ "ਪਰਮਭੁਤ" ਸਬਦ ਨੂੰ ਵਰਤਿਆ ਹੈ ॥

ਸਭੇ ਮੁਰਾਦਾਂ ਪੂਰੀਆਂ ਹੋ ਔਂਦੀਆਂ ਹਨ । ਪਰ ਜੇ ਮਿੱਠੀ ਮਿਠੀ ਗੱਲ ਕਰ ਲੈਣ ਤਾਂ ਕ੍ਰੋੜਾਂ ਹੀ "ਮਧੁ"-ਅੰਮ੍ਰਿਤਾਂ ਦੇ (ਪਾਨ ਕਰਣ) ਦਾ "ਬਿਲਾਸ"-ਖੇੜਾ ਓਸਦੇ ਅੰਦਰ ਖਿੜ ਆਯਾ ਕਰਦਾ ਹੈ ॥

**ਮੰਦ ਮੁਸਕਾਨਿ ਦਾਨ ਖਾਨਿ ਹੈ ਕੋਟਾਨਿ ਸਸਿ,**
**ਸੋਭਾ ਕੋਟਿ ਲੋਟ ਪੋਟ ਕੁਮਦਨੀ ਤਾਸ ਹੈ ॥**

ਅਰਥ-ਮੰਦ ਮੰਦ ਹਸੂੰ ਹਸੂੰ ਕਰਣ ਵਾਲੀ ਬਾਨ(ਵਾਦੀ = ਸੁਭਾਵ) ਤੋਂ (ਜੇ ਗੁਰਮੁਖ ਦੇ ਪ੍ਰੇਮ ਨੂੰ ਪ੍ਰਵਾਣਿਆ ਗਿਆ) ਤਾਂ ਇਹ ਮਾਨੋ ਕ੍ਰੋੜਾਂ ਚੰਦ੍ਰਮਿਆਂ ਦੀ ਖਾਣੀ ਹੈ, ਭਾਵ, ਇਸਤੋਂ ਜਨਮ ਜਨਮਾਂਤਰਾਂ ਦਾ ਸੰਤਾਪ ਦੂਰ ਹੋਕੇ, ਐਸੀ ਠੰਢਕ ਓਸਦੇ ਅੰਦਰ ਵਰਤ ਪਿਆ ਕਰਦੀ ਹੈ ਕਿ "ਤਾਸ" ਤਿਸ ਗੁਰਮੁਖ ਦੀ ਸ਼ਾਂਤੀ ਅੱਗੇ ਕ੍ਰੋੜਾਂ ਹੀ (ਪੂਰਣ ਚਾਂਦਨੀਆਂ, ਅਤੇ ਖਿੜੀਆਂ "ਕੁਮੁਦਨੀਆਂ"-ਕੰਮੀਆਂ ਦੀ (ਚੰਦ੍ਰ ਬੰਸੀ ਕੌਲਾਂ ਦੀ) ਸੋਭਾ ਲੋਟਨ ਪੋਟਨ (ਸਦਕੇ) ਹੋ ਹੋ ਪਿਆ ਕਰਦੀ ਹੈ । ਭਾਵ-ਕ੍ਰੋੜਾਂ ਹੀ ਸੰਸਾਰੀ-ਬਿਭੂਤੀਆਂ ਨਾਲ ਕ੍ਰਿਤ ਕ੍ਰਿਤ ਹੋਏ ਪੁਰਖ ਭੀ (ਰਾਜੇ ਮਹਾਰਾਜੇ ਆਦਿ) ਐਸਿਆਂ ਗੁਰਮੁਖਾਂ ਤੋਂ ਵਾਰਣੇ ਬਲਿਹਾਰਣੇ ਹੋਇਆ ਕਰਦੇ ਹਨ ॥

**ਮਨ ਮਧੁਕਰ ਮਕਰੰਦ ਰਸ ਲੁਭਿਤ ਹੁਇ,**
**ਸਹਜ ਸਮਾਧਿ ਲਿਵ ਬਿਸਮ ਬਿਸ੍ਵਾਸ ਹੈ ॥ ੨੯੪ ॥**

ਅਰਥ-ਕਿਉਂਜੁ ਐਸੇ ਗੁਰਮੁਖ ਦਾ ਮਨ ਰੂਪ ਭੌਰਾ ਗੁਰੂ ਮਹਾਰਾਜ ਦੇ ਚਰਣ ਕਮਲਾਂ ਦੀ ਰਜ ਰੂਪ ਮਕਰੰਦ ਰਸ ਦਾ ਪ੍ਰੇਮੀ ਬਣਿਆ ਸਹਜ ਸਮਾਧੀ ਰੂਪ ਅਵਸਥਾ ਵਿਖੇ ਲਿਵ ਲਗਾਈ, ਹਰਾਨ ਕਰਣ ਵਲੇ (ਦ੍ਰਿੜ੍ਹ ਭਰੋਸੇ ਵਾਲਾ ਹੋਯਾ ਰਹਿੰਦਾ ਹੈ ॥ ੨੯੪ ॥

ਵੀਚਾਰ:-

ਅਖੀਰੀ ਤੁਕ ਦੇ ਅਰਥ ਪਿਛਲੇ ਕਬਿੱਤ ਦੀ ਅੰਤਲੀ ਤੁਕ ਦੇ ਸਿਧਾਂਤ ਨਾਲ ਸੰਬੰਧ ਜੋੜਦਿਆਂ ਜੇ ਪਹਿਲੀ ਤੁਕ ਦੀ ਥਾਂ ਰਖਕੇ ਕੀਤੇ ਜਾਣ, ਤਾਂ ਉਪਰੀ ਲੀਆਂ ਤਿੰਨਾਂ ਤੁਕਾਂ ਦਾ ਆਸ਼ਯ (ਤਾਤਪ੍ਰਯ) ਬਿਲਕੁਲ ਗੁਰਮੁਖ ਦੇ ਮਹੱਤ ਪ੍ਰਾਪਤੰ ਪ੍ਰਥਾਇ ਹੋ ਜਾਵੇਗਾ । ਵਿਸ੍ਤਾਰ ਭਯ ਤੇ ਅਸੀਂ ਨਹੀਂ ਵਿਖਾਏ । ਪਰ ਨਮੂਨੇ ਵਜੋਂ ਅਖੀਰੀ ਤੁਕਾਂ ਦਾ ਅਰਥ ਐਉਂ ਹੋਊ:-

'ਜਿਸ ਗੁਰਮੁਖ ਦਾ ਮਨ ਰੂਪ ਭੌਰਾ ਗੁਰੂ ਚਰਣ ਰਜ ਦੇ ਰਸ ਦਾ ਪ੍ਰੇਮੀ ਬਣਕੇ ਸਹਜ ਸਮਾਧੀ ਅਵਸਥਾ ਵਿਖੇ ਲਿਵ ਲੀਨ ਹੈ, ਬਿਸਮ ਬਿਸ੍ਵਾਸ (ਬ੍ਰਹਮ ਭਾਵ ਵਲੇ ਨਿਸਚੇ ਨੂੰ ਪ੍ਰਾਪਤ ਹੋ ਗਿਆ-ਅਰਥਾਤ ਸਤਿਗੁਰਾਂ ਦੇ ਸਾਖਸ਼ਾਤ ਪੂਰਣ ਬ੍ਰਹਮ ਸਰੂਪ ਹੋਣ ਦਾ ਦ੍ਰਿੜ੍ਹ ਨਿਸਚਾ ਜਿਸਦੇ ਅੰਦਰ ਪ੍ਰਗਟ ਹੋਯਾ ਆ'.....॥

ਸਤਿਗੁਰਾਂ ਦੀ ਪੂਰਨ ਆਗਯਾ ਕੈਸੇ ਉੱਦਾਰ ਹੁੰਦਾ ਹੈ:-

[੨]ਚਰਣ [੧]ਸ਼ਰਨ [੩]ਰਜ [੫]*ਮਜਨ [੪]ਮਲੀਨ ਮਨ,
[੬] ਦਰਪਨ ਗਤਿ [੭] ਗੁਰਮਤਿ ਨਿਹਚਲ ਹੈ ॥

ਅਰਥ-[੧] ਸਤਿਗੁਰਾਂ ਦੀ ਸ਼ਰਣਿ ਪ੍ਰਾਪਤ ਹੋਕੇ-ਭਾਵ, ਹੋਰ ਹੋਰ ਪਾਸਿਆਂ (ਮਤਾਂ ਫਿਰਕਿਆਂ ਸੰਪ੍ਰਦਾਵਾਂ) ਦੀਆਂ ਤਾਂਘਾਂ (ਭਟਕਨਾਂ) ਤਜਾਗਕੇ ਸਤਿਗੁਰੂ ਦੇ ਦੁਆਰੇ ਆਣ ਢੱਠਿਆਂ, [੨] ਉਨਾਂ ਦੇ ਚਰਣਾਂ ਦੀ [੩] ਰਜ (ਧੂਲੀ) ਮੱਥੇ ਨੂੰ ਲਗੌਂਦੇ ਸਾਰ [੪] ਮੈਲਾ ਮਨ (ਵਿਕਾਰਾਂ ਵੱਲ ਦੌੜਦਾ ਹੋਇਆ) [੫] ਉਜੱਲਾ ਹੋ ਜਾਂਦਾ ਹੈ ॥ ਵਾ-ਸਤਿਗੁਰਾਂ ਦੀ ਸਰਣ ਪ੍ਰਾਪਤ ਹੋ ਉਨਾਂ ਦੇ ਚਰਣਾਂ ਦੀ ਧੂਲੀ ਨਾਲ ਮੈਲੇ ਮਨ ਨੂੰ ਸ਼ੁਧ (ਸਾਫ) ਬਣਾਵੇ। [੬] ਤਾਂ ਜੀਕੂੰ ਸੁਆਹ ਮਿੱਟੀ ਨਾਲ ਮਾਂਜਿਆਂ ਸ਼ੀਸ਼ਾ ਸਾਫ ਹੋ ਜਾਂਦਾ ਹੈ, ਤੇ ਓਸ ਵਿਚ ਮੂੰਹ ਜਜੋਂ ਕਾ ਤਜੋਂ (ਇਕ ਰਸ) ਦਿੱਸਨ ਲਗ ਪਿਆ ਕਰਦਾ ਹੈ। ਤੀਕੂੰ ਹੀ [੭] ਉਕਤ ਸੁੱਛ ਮਨ ਗੁਰਮਤਿ ਵਿਖੇ ਟਿਕ ਕੇ (ਜਜੋਂ ਕੇ ਤਜੋਂ) ਪ੍ਰਭਾਵ ਨੂੰ ਪ੍ਰਗਟਾਯਾ (ਦਿਖਾਯਾ) ਕਰਦਾ ਹੈ ॥

ਗਿਆਨ ਗੁਰ ਅੰਜਨ ਦੈ ਚਪਲ ਖੰਜਨ ਦ੍ਰਿਗ,
ਅਕੁਲ ਨਿਰੰਜਨ ਧਿਆਨ ਜਲ ਥਲ ਹੈ ॥

ਅਰਥ-ਗੁਰੂ ਮਹਾਰਾਜ ਦੇ ਸਿਖਾਲੇ ਗਏ ਉਪਦੇਸ਼ ਰੂਪ ਗਜਾਨ ਨੂੰ ਅੰਜਨ (ਸੁਰਮੇ) ਸਮਾਨ, "ਚਪਲ ਖੰਜਨ ਦ੍ਰਿਗ" = ਚੰਚਲ ਸੁਭਾਵ ਮੋਹਲੇ ਵਰਗੇ ਹਰ ਸਮਯ ਚਲਾਯਮਾਨ (ਰੂਪ ਵੱਲ ਦੌੜਦਿਆਂ) ਨੇਤ੍ਰਾਂ, ਵਾ ਮਨ ਬੁਧ ਰੂਪ ਅੰਤਾ ਕਰਣ ਸਰੂਪੀ ਅੱਖਾਂ ਵਿਚ ਪਾਵੇ-ਅਰਥਾਤ ਮਨ ਕਰਕੇ ਉਸ ਉਪਦੇਸ਼ ਨੂੰ ਮੰਨਨ ਕਰਦਿਆਂ ਤੇ ਬੁਧ ਵਿਚ ਨਿਸਚਾ ਕਰਦਿਆਂ "ਅਕੁਲ"-ਕੁਲ ਗੋਤ ਰਹਿਤ (ਅਜੂਨੀ), "ਨਿਰੰਜਨ"-ਮਾਯਾ ਰਹਿਤ ਭਗਵੰਤ ਦੇ ਜਲਾਂ ਥਲਾਂ ਅੰਦਰ (ਸਰਬ-ਠੌਰ) ਰਮਜਾ ਹੋਣ ਦੇ ਧਜਾਨ ਨੂੰ ਪ੍ਰਾਪਤ ਹੋ ਜਾਂਦਾ ਹੈ ॥

---

*"ਮਜਨ"-ਦੇ ਅਰਥ ਆਮ ਤੌਰ ਤੇ ਸਨਾਨ ਕਰਦੇ ਹਨ, ਅਸਾਂ ਭੀ ਲਗ ਪਗ ਸਭ ਜ਼ਬਾਨਾਂ ਤੇ ਮੂੰਹ ਚੜ੍ਹੇ ਅਰਥ ਕਈ ਜਗ੍ਹਾ ਲਿਖੇ। ਪ੍ਰੰਤੂ ਇਸ ਸ਼ਬਦ ਦੇ ਅਰਥ ਹਨ:-ਉਜਲਾ ਹੋਣਾ, ਸਾਫ ਕਰਣਾ, ਮਾਂਜਨਾ-ਸੋ ਕੇਵਲ ਇਨਾਂ ਅਰਥਾਂ ਵਿਚੋਂ ਸਰੀਰ ਉਪਰ ਇਸ ਸਬਦ ਦਾ ਸੰਬੰਧ ਕਰਕੇ "ਸਨਾਨ"-ਅਰਥ ਭਾਵ ਮਾਤ੍ਰ ਤੇ ਹੀ ਲਏ ਜਾਂਦੇ ਹਨ। ਜੈਸਾ ਕਿ "ਮਾਘ ਮਜਨ ਸੰਗਿ ਸਾਧੂਆ ਧੂੜੀ ਕਰਿ ਇਸਨਾਨ"-ਦੇ ਅਰਥ ਐਉਂ ਕਰਣੇ ਚਾਹੀਦੇ ਹਨ ਕਿ 'ਮਾਘ ਮਹੀਨੇ (ਵਿਹ ਸਿਖਜਾ ਲਵੇ) ਕਿ ਸਤਿਸੰਗਤ ਵਿਖੇ ਅਪਣੇ ਮਨ ਨੂੰ "ਮਜਨ" ਸੁੱਛ ਬਣਾਕੇ ਸੰਤ ਜਨਾਂ ਦੀ ਧੂੜੀ ਨਾਲ ਅਪਣੇ ਆਪਨੂੰ ਨਿਰਮਲ (ਪਵਿਤ੍ਰ) ਕਰੇ'॥ ਇਸ ਅਰਥ ਨਾਲ ਹੋਰ ਹੋਰ ਲੰਮੀਆਂ ਚੌੜੀਆਂ ਬਿਵਸਥਾ ਨਹੀਂ ਬਣੌਨੀਆਂ ਪੈਣਗੀਆਂ। ਅਤੇ ਨਾਂ ਹੀ ਤੀਰਥਾਂ ਦੇ ਕੁੰਭ ਆਦਿ ਪਰਬਾਂ ਸਮੇਂ ਪ੍ਰੇਮੀਆਂ ਨੂੰ ਸਾਧੂਆਂ ਸੰਤਾਂ ਦੇ ਸੜਕਾਂ ਤੋਂ ਲੰਘਨ ਉਪ੍ਰੰਤ ਓਸ ਧੂਲੀ ਸਨਾਨ ਖਾਤ੍ਰ ਸਰੀਰ ਨੂੰ ਲਿਬੜ ਲਿਬੜ ਬਣੌਣ ਲਈ ਪਸਲੇਟੇ ਮਾਰਕੇ ਪੈਣਗੇ ॥

ਭੈਜਨ ਭੈ *ਭਰਮ ਅਰਿਗੰਜਨ ਕਰਮ ਕਾਲ,
ਪਾਂਚ ਪਰਪੰਚ ਬਲਬੰਚ ਨਿਰਦਲ ਹੈ ॥

ਅਰਥ-(ਐਸਾ ਸਰਬ ਬਜਾਪੀ ਧਜਾਨ) ਭ੍ਰਮ (ਅਗਜਾਨ) ਤੋਂ ਉਤਪੰਨ ਹੋਏ ਹੋਏ ਭੈ ਨੂੰ ਭੰਨ ਸਿੱਟਦਾ ਹੈ, ਅਤੇ ਕਰਮ (ਕੰਮ ਕਰਦਿਆਂ ਕਥਦਿਆਂ ਵਾ ਪਾਪ ਪੁੰਨ ਮਈ ਕਰਮਾਂ ਦੇ ਕਰ ਚੁਕਨ ਤੇ ਓਨਾਂ ਦੇ ਫਲ ਪ੍ਰਾਪਤ ਹੋਣ ਦੇ ਓੜਕ ਸਮੇਂ ਰੂਪ ਕਾਲ) ਦੇ ਪਗ ਪਿਆਂ, ਜੋ ਮਾਨੋ ਵੈਰੀ ਦੀ ਤਰਾਂ ਸਭ ਦਾ ਸਤਜਾਨਾਸ ਕਰਣ ਹਾਰਾ ਹੈ, (ਉਸਨੂੰ ਭੀ ਇਹ ਧਜਾਨ "ਗੰਜਨ" = ਪੀੜਤ ਕਰ ਦਿੰਦਾ ਹੈ। ਅਤੇ ਪੰਜਾਂ ਕਾਮ ਕ੍ਰੋਧ ਆਦ ਦਾ, ਵਾ ਪੰਜਾਂ ਭੂਤਾਂ (ਤੱਤਾਂ)ਦਾ ਰਚਜਾ ਹੋਯਾ ਜੋ "ਬਲਬੰਚ" ਵਲ ਛਲ ਰੂਪ (ਕੂੜਾ) "ਪਰਪੰਚ" ਪਸਾਰਾ (ਜਗਤ ਦਾ) ਹੈ, ਇਸਨੂੰ ਭੀ ਇਹ "ਨਿਰਦਲ"-ਨਿਸਚੇ ਕਰਕੇ ਦਲਿਤ ਕਰ ਮਾਰਦਾ (ਕੁਚਲ ਘੱਤਦਾ) ਹੈ ॥

ਸੇਵਾ ਕਰੰਜਨ ਸਰਬਾਤਮ ਨਿਰੰਜਨ ਭਏ,
ਮਾਇਆ ਮੈ ਉਦਾਸ ਕਲਿਮਲ ਨਿਰਮਲ ਹੈ ॥ ੨੯੫ ॥

ਅਰਥ-(ਬੱਸ ਇਸ ਭਾਂਤ) "ਸੇਵਾ ਕਰੰਜਨ" = ਸੇਵਾ+ਕਰੰਤ+ਜਨ = ਸੇਵਾ (ਭਜਨ) ਕਰਣ ਹਾਰੇ (ਪ੍ਰੇਮੀ) ਪੁਰਖ, "ਸਰਬਾਤਮ" ਸਰੂਪੀ ਪਰਮਾਤਮਾ ਨੂੰ ਹੀ ਤੱਕਦੇ ਤੱਕਦੇ "ਨਿਰੰਜਨ ਭਏ"-ਪਾਰ ਬ੍ਰਹਮ ਸਰੂਪ ਹੀ ਹੋ ਜਾਂਦੇ ਹਨ। ਤੇ "ਮਾਇਆ"-ਕਾਰ ਵਿਹਾਰ (ਸੰਸਾਰੀ) ਪ੍ਰਵਿਰਤੀ ਵਿਚ ਵਰਤਦੇ ਭੀ ਉਦਾਸ (ਉਪ੍ਰਾਮ) ਰਹਿੰਦੇ ਹਨ, ਜਿਸ ਕਰਕੇ "ਕਲਿਮਲ"-ਵਿਖਜੇਪ (ਸੰਸਾਰੀ ਅਸ਼ਾਂਤੀ) ਤੋਂ ਨਿਰਮਲ ਰਹਿੰਦੇ ਹਨ ॥ ੨੯੫ ॥

ਗੁਰਮਤਿ ਅਵਿਲੰਬੀ ਸਾਧ ਸੰਗਤਿ ਅਪਣਾ ਘਰ ਹੈ, ਤੇ ਦੁਰਮਤਿ ਅਵਿ-ਲੰਬੀ ਅਸਾਧ ਸੰਗਤ ਬੇਘਰ-ਘਰੋਂ ਬੇਘਰ ਹੋਯਾਂ ਵਿਨਾਸ਼ ਹੁੰਦਾ ਹੈ:-

ਚੰਦ੍ਰਮਾ ਅਛਤ ਰਵਿ ਰਾਹੁ ਨ ਸਕਤ ਗ੍ਰਸਿ,
ਦ੍ਰਿਸ਼ਟਿ ਅਗੋਚਰ ਹੁਇ ਸੂਰਜ ਗ੍ਰਹਣ ਹੈ ॥

ਅਰਥ-ਚੰਦ੍ਰਮਾਦੇ "ਅਛਤ" = ਮੌਜੂਦ ਹੁੰਦਿਆਂ(ਵਰਤਮਾਨਰਹਿੰਦਿਆਂ ਸੂਰਜ ਨੂੰ ਰਾਹੂ (ਦੈਤ) ਨਹੀਂ ਗ੍ਰਸ ਸਕਿਆ (ਕਾਬੂ ਕਰ = ਫੜ ਸਕਜਾ) ਕਰਦਾ, ਪਰ ਜਦ ਚੰਦ, ਸੂਰਜ ਦੀਆਂ ਅੱਖਾਂ ਤੋਂ ਓਹਲੇ ਹੋ ਜਾਂਦਾ (ਮਸਜਾਂ ਨੂੰ) ਮੂਲੋਂ ਹੀ ਲੋਪ

---

*ਅਪਣੇ ਯਾ ਅਪਣੇ ਸੰਬੰਧੀਆਂ ਹਿਤੂਆਂ ਆਦ ਦੇ ਮਰਣ ਦਾ, ਰੋਗੀ ਹੋਣ ਦਾ ਯਾ ਮਾਨ ਭੰਗ ਵਾ ਹਾਨੀ ਹੋਣ ਦਾ ਤੌਖਲਾ ਸ੍ਵਭਾਵਿਕ ਹੀ ਮਨੁੱਖ ਨੂੰ ਲਗ ਰਹਿੰਦਾ ਹੈ, ਜੋ ਕੇਵਲ ਅਵਿਦਜਾ (ਅਗਜਾਨ) ਬਸਮਝੀ ਦੇ ਕਾਰਣ ਹੈ। ਜਯੋਂ ਜਯੋਂ ਗਜਾਨ ਉਪਜਦਾ ਤੇ ਸਮਝ ਉਚੇਰੀ ਹੁੰਦੀ ਹੈ, ਤਯੋਂ ਤਯੋਂ ਇਹ ਹਟਿਆ ਕਰਦਾ ਹੈ। ਸੋ ਭੈ ਕੇਵਲ ਭਰਮ ਤੋਂ ਹੀ ਉਪਜਦਾ ਹੈ-ਜੈਸੇ ਬਿਰਛ ਦੇ ਠੂਠ ਨੂੰ ਹਨੇਰੇ ਕਾਰਣ ਚੋਰ ਮੰਨਕੇ ਡਰੀਦਾ ਹੈ॥

ਹੋ ਜਾਂਦਾ ਹੈ (ਤਾਂ ਗ੍ਰਹਣ ਲਗਨ ਦੇ ਨਿਛੱਤਰ ਵਿਖੇ) ਸੂਰਜ ਨੂੰ ਗ੍ਰਹਣ ਲਗ ਜਾਯਾ ਕਰਦਾ ਹੈ ॥

ਪਛਮ ਉਦੋਤ ਹੋਤ ਚੰਦ੍ਰਮੈ ਨਮਸਕਾਰ,
ਪੂਰਬ ਸੰਜੋਗ ਸਸਿ ਕੇਤੁ ਖੇਤ ਹਨਿ ਹੈ ॥

ਅਰਥ–(ਐਸਾ ਤਾਂ ਚੰਦ੍ਰਮਾ ਅਪਣੀ ਸ਼ਕਤੀ ਦੇ ਬਲ ਸੂਰਜ ਨੂੰ ਬਚੌਂਦਾ ਹੈ) ਪਰ ਜਦ ਪੱਛੋਂ (ਲਹਿੰਦੇ) ਦਿਸ਼ਾ ਵਿਚ "ਉਦੋਤ"–ਉਦੇ ਹੁੰਦਾ (ਚੜ੍ਹਦਾ) ਹੈ ਤਦ ਨਮਸਕਾਰਾਂ ਹੁੰਦੀਆਂ ਹਨ, ਭਾਵ–ਅਪਣੇ ਘਰ ਵਸਦਿਆਂ ਤਾਂ ਪੂਜਯ ਹੁੰਦਾ ਹੈ,ਪਰ ਜਯੋਂ ਹੀ ਕਿ ਇਹ ਪੂਰਬ ਦਿਸ਼ਾ ਵਿਚ(ਪੂਰਨਮਾਸੀ ਵਾਲੇ ਦਿਹਾੜੇ)ਸੂਰਜ ਨਾਲ ਜਾ ਸੰਜੋਗ ਪਾਵੇ–ਭਾਵ, ਸੂਰਜ ਦੇ ਘਰ ਜਾ ਵੱਸੇ ਤਾਂ (ਖਾਸ ਗ੍ਰਹਣ ਦੇ ਨਿਛਤ੍ਰ ਵਿਖੇ) ਚੰਦ੍ਰਮਾਂ ਨੂੰ ਕੇਤੂ (ਦੈਂਤ) ਗ੍ਰਸ ਲਿਆ ਕਰਦਾ ਹੈ। ਭਾਵ–ਅਪਣਾ ਘਰ ਛੱਡ ਪਰਾਏ ਘਰ ਵਸਦਿਆਂ (ਮੈਦਾਨ ਵਿਚ ਹੀ ਮਾਰਯਾ ਜਾਂਦਾ) ਭਰੇ ਪ੍ਰਕਾਸ਼ ਵਿਚ ਗ੍ਰਹਿਆ ਜਾਂਦਾ ਹੈ ॥

ਕਾਸ਼ਟ ਮੈ ਅਗਨਿ ਮਗਨਿ ਚਿਰੰਕਾਲ ਰਹੈ,
ਅਗਨਿ ਮੈ ਕਾਸ਼ਟ ਪਰਤ ਹੀ ਦਹਨ ਹੈ ॥

ਅਰਥ–ਐਸਾ ਹੀ ਜਦ ਤਕ ਤਾਂ ਅੱਗ ਕਾਠ ਵਿਚ 'ਮਗਨ' ਲੋਪ ਰਹੇ ਤਾਂ ਬਹੁਤ ਸਮੇਂ ਤਕ ਰਹਿੰਦੀ ਹੈ,ਪਰ ਜਯੋਂ ਹੀ ਕਿ (ਅੱਗ ਬਾਹਰ ਆਵੇ, ਤੇ) ਲਕੜ ਅੱਗ ਅੰਦਰ ਜਾ ਪਵੇ, ਪੈਂਦੇ ਸਾਰ ਹੀ ਦਗਧ ਹੋ ਜਾਂਦੀ ਹੈ ॥

ਤੈਸੇ ਸਿਵ ਸ਼ਕਤਿ ਅਸਾਧ ਸਾਧ ਸੰਗਮ ਕੈ,
ਦੁਰਮਤਿ ਗੁਰਮਤਿ ਦੁਸਹ ਸਹਨ ਹੈ ॥ ੨੯੬ ॥

ਅਰਥ–ਤਿਸੇ ਭਾਂਤ "ਸਾਧ ਸੰਗਮ ਕੈ" ਜਦ (ਮਨੁੱਖ) ਸਾਧ ਸੰਗਤ ਕਰਦਿਆਂ "ਗੁਰਮਤਿ" "ਸਹਨ" ਗੁਰਮਤ ਦੇ ਆਲੰਬ ਸਹਾਰੇ ਨੂੰ ਧਾਰੀ ਰੱਖਦਾ ਹੈ,ਤਾਂ ਸ਼ਿਵ (ਕਲਯਾਣ) ਪਦ ਨੂੰ ਪ੍ਰਾਪਤ ਹੁੰਦਾ ਹੈ, ਪ੍ਰੰਤੂ ਜਦ "ਅਸਾਧ ਸੰਗਮਕੈ" ਭੈੜੀ ਸੰਗਤ ਕਰਦਿਆਂ ਦੁਸਹ = ਦੁੱਖ ਨਾਲ ਸਹਨ ਜੋਗ ਦੁਰਮਤ (ਦੁਸ਼ਟ ਮਤ) ਦਾ (ਆਲੰਬ ਸਹਾਰਾ ਲੈਂਦਾ ਹੈ) ਤਾਂ ਸ਼ਕਤਿ ਪਦ (ਸੰਸਾਰ) ਦਾ ਬਾਸੀ ਹੁੰਦਾ--ਭਾਵ, ਬਾਰੰਬਾਰ ਜਨਮ ਮਰਣ ਨੂੰ ਪ੍ਰਾਪਤ ਹੁੰਦਾ ਰਹਿੰਦਾ ਹੈ ॥ ੨੯੬ ॥

ਵੀਚਾਰ:–

ਅਪਣੀ ਅਪਣੀ ਦਿਸ਼ਾ (ਘਰ) ਵਿਚ ਰਿਹਾਂ ਸੂਰਜ ਚੰਦ ਨੂੰ ਗ੍ਰਹਣ ਜਿਸ ਤਰਾਂ ਨਹੀਂ ਲਗ ਸਕਦਾ,ਤੇ ਖਾਸ ਖਾਸ ਨਿਛਤ੍ਰਾਂ ਵਿਚ ਘਰੋਂ ਬੇਘਰ ਹੁੰਦਿਆਂ ਮਾਰੇ ਜਾਂਦੇ ਹਨ, ਐਸਾ ਹੀ ਸ਼ੁਭ ਸੰਗਤ (ਸਤਸੰਗ) ਵਿਚ ਵਸਦਿਆਂ ਪੁਰਖ ਦੀ ਸਭ ਪ੍ਰਕਾਰ ਕਲਯਾਨ ਹੈ, ਤੇ ਕੁਸੰਗਤ ਵਿਚ ਪੈਂਦਿਆਂ ਹੀ ਮਾਯਾ ਦੇ ਅਸਹਿ ਕਸ਼੍ਟਾਂ ਨੂੰ ਭੋਗਨ ਹਾਰਾ ਬਣ ਜਾਯਾ ਕਰਦਾ ਹੈ ॥

ਪਹਿਲੇ ਦ੍ਰਿਸ਼ਟਾਂਤ ਦਾ ਇਹ ਭਾਵ ਹੈ, ਅਤੇ ਦੂਸਰੇ ਕਾਠ ਅੱਗ ਦੇ ਦ੍ਰਿਸ਼ਟਾਂਤ ਤੋਂ ਨਾਲਹੀ ਇਹ ਭੀ ਅਭਿਪ੍ਰਾਯ ਹੈ ਕਿ ਭਲਾ(ਸਾਧ) ਸਦਾ ਭਲਾਈ ਹੀ ਸਾਧਦਾ ਹੈ,ਤੇ ਬੁਰਾ ਭਲਾਈ ਹੋਈ ਹੋਈ ਨੂੰ ਚਿਤਾਰਦਾ ਹੀ ਨਹੀਂ ਅਤੇ ਬੁਰਾ ਕਰ ਮਾਰਦਾ ਹੈ, ਇਸ ਲਈ ਕੁਸੰਗੀ ਕਿੱਡਾ ਭੀ ਕੋਈ ਹਸਾਨ ਥੱਲੇ ਆਯਾ ਹੋਵੇ ਪਰ ਮਿਤ੍ਰ ਸਮਝਕੇ ਜੇ ਓਸਦਾ ਸਮੀਪੀ ਹੋਇ ਤਾਂ ਜਦ ਕਦ ਮਾਰੇਗਾ ਹੀ ॥-॥

ਸਾਧੂ ਪੁਰਖ ਦੀ ਸੁਭਾਵਿਕ ਸਰਲਤਾ ਤੇ ਅਸਾਧੂ ਦੀ ਸੁਭਾਵਿਕੀ ਕ੍ਰੂਰਤਾ ਨੂੰ ਦਰਸਾਕੇ ਗੁਰਮੁਖੀ ਭਾਵ ਵਿਖੇ ਵਰਤਨ ਦੀ ਪ੍ਰੇਰਣਾ:-

**ਸਾਧ ਕੀ ਸਜਨਤਾਈ ਪਾਹਨ ਕੀ ਰੇਖ ਪ੍ਰੀਤਿ,**
**ਬੈਰ ਜਲ ਰੇਖ਼ਹੁਇ ਬਿਸ਼ੇਖ਼ ਸਾਧ ਸੰਗ ਮੈ ॥**

ਅਰਥ-ਸਾਧ (ਭਲੇ ਪੁਰਖ = ਗੁਰਮੁਖ) ਦੀ "ਸਜਨਤਾਈ"-ਮਿਤ੍ਰਾਈ (ਭਲਯਾਈ) ਐਸੀ ਹੁੰਦੀ ਹੈ,ਕਿ ਓਸ ਦੀ ਪ੍ਰੀਤੀ ਤਾਂ ਪੱਥਰ ਉਤੇ ਲੀਕ ਹੁੰਦੀ ਹੈ ਅਤੇ ਵੈਰ (ਇਉਂਦਾ) ਜੀਕੂੰ ਜਲ ਦੇ ਉਪਰ ਲੀਕ ਹੋਵੇ-ਸੋ ਇਹੋ ਹੀ "ਬਿਸ਼ੇਖ਼"-ਵਾਧਾ ਸਾਧ ਸੰਗਤ ਵਿਚ ਹੈ। ਭਾਵ-ਗੁਰਮੁਖ ਜਿਸਨੂੰ ਅਪਣਾ ਲੈਣ ਫੇਰ ਪੱਥਰ ਦੀ ਅਮਿਟ ਲੀਕ ਵਤ ਓਸਦਾ ਕਦੀ ਤਯਾਗ ਨਹੀਂ ਕਰ ਸਕਦੇ। ਅਤੇ ਜੇ ਕਿਸੇ ਵਿਹਾਰੀ ਮਾਮਲੇ ਵਿਖੇ ਕੋਈ ਗੱਲ ਵੈਰ ਵਾਲੀ ਪ੍ਰਗਟ ਹੋ ਆਵੇ ਤਾਂ ਪਾਣੀ ਦੀ ਲੀਕ ਦੀ ਤਰਾਂ ਝੱਟ ਹੀ ਓਹ ਖਿਆਲ ਓਨਾਂ ਦੇ ਅੰਦਰੋਂ ਦੂਰ ਹੋ ਜਾਂਦਾ ਹੈ (ਝੱਟ ਮਾਫ ਕਰ ਦਿੰਦੇ ਹਨ) ॥

**ਦੁਰਜਨਤਾ ਅਸਾਧ ਪ੍ਰੀਤ ਜਲ ਰੇਖ਼ ਅਰੁ,**
**ਬੈਰ ਤਉ ਪਖਾਨ ਰੇਖ਼ ਸ਼ੇਖ਼ ਅੰਗ ਅੰਗ ਮੈ ॥**

ਅਰਥ-ਅਸਾਧ (ਭੈੜੇ = ਮਨਮੁਖ) ਦੀ "ਦੁਰਜਨਤਾ"-ਬੁਰਯਾਈ (ਕ੍ਰੂਰਤਾ)ਇਸ ਭਾਂਤ ਦੀ ਹੁੰਦੀਹੈ,ਕਿ ਓਸਦੀਪ੍ਰੀਤੀ ਪਾਣੀ ਦੀਲੀਕਵਤ(ਨਾਂਨਿਰਬਾਹ ਕਰਣ ਹਾਰੀ-ਭ੍ਰੋਸੇ ਲੈਕ ਨਹੀਂ) ਹੁੰਦੀ ਹੈ,ਅਤੇ ਵੈਰ ਤਾਂ ਓਸਦਾ ਪੱਥਰ ਦੀ ਲੀਕ ਵਰਗਾ ਅਮਿਟ-ਅੰਗ ਅੰਗ (ਰੋਮ ਰੋਮ) ਵਿਚ ਧਸਯਾ ਹੁੰਦਾ ਹੈ, ਮਾਨੋ ਓਸਦੀ "ਸ਼ੇਖ਼"-ਹੱਦ ਹੋ ਚੁਕਦੀ ਹੈ-ਭਾਵ,ਸਜਾਂ ਟਲ ਗਏ ਉਪ੍ਰੰਤ ਭੀ ਉਹ ਓਸਦੇ ਅੰਦਰ ਸਦਾ ਬਾਕੀ (ਬਚਯਾ) ਟਿਕਯਾ ਰਹਿੰਦਾ ਹੈ ॥

**ਕਾਸ਼੍ਟ ਅਗਨਿ ਗਤਿ ਪ੍ਰੀਤਿ ਬਿਪ੍ਰੀਤਿ,**
**ਸੁਰਸਰੀ ਜਲ ਬਾਰੁਨੀ ਸਰੂਪ ਰੰਗ ਰੰਗ ਮੈ ॥**

ਅਰਥ-ਕਾਠ ਤੇ ਅਗਨੀ ਦੀ ਪ੍ਰੀਤ ਅਰੁ "ਬਿਪ੍ਰੀਤਿ" = ਵੈਰ ਭਾਵ ਵਾਲੂ ਹੀ (ਸਮਝੋ) ਕਿ ਕਾਠ ਤਾਂ ਸਦੇਵ ਕਾਲ ਅਗਨੀ ਨੂੰ ਅਪਣੇ ਵਿਚ ਛਪਾਕੇ ਸੰਭਾਲੀ ਰਖਿਆ ਕਰਦਾ ਹੈ, ਭਾਵ ਕਾਠ ਸਦਾ ਉਪਕਾਰ ਕਰਦਾ ਹੈ, ਪ੍ਰੰਤੂ ਅਗਨੀ ਨਾਲ ਥੋੜਾ-ਸੰਬੰਧ ਕਾਠ ਦਾ ਹੋਯਾ ਨਹੀਂ ਕਿ ਦਗਧ ਕਰਕੇ ਸੁਆਹ ਬਣਾ ਦਿੰਦੀ ਹੈ-

(ਸਾਧ ਸਦਾ ਉਪਕਾਰ ਕਰਦਾ, ਤੇ ਅਸਾਧ ਉਪਕਾਰ ਨੂੰ ਵਿਸਾਰਕੇ ਉਲਟਾ ਅਪਕਾਰ ਕਰਜਾ ਕਰਦਾ ਹੈ) । ਅਥ੍ਵਾ ਐਸੇ ਜਾਨੋਂ, ਕਿ ਜੋ "ਬਾਰੁਨੀ"—ਸ਼ਰਾਬ "ਸੁਰਸਰੀ ਜਲ"—ਗੰਗਾ ਦੇ ਪ੍ਰਵਾਹ ਨਾਲ ਸੰਬੰਧ ਪਾ ਲਵੇ ਤਾਂ ਉਹ ਉਸਨੂੰ ਅਪਣੇ ਵਿਚ ਅਭੇਦ ਕਰ ਲੈਂਦਾ ਹੈ, ਪ੍ਰੰਤੂ ਜੇਕਰ ਸ਼ਰਾਬ ਵਿਚ ਗੰਗਾ ਜਲ ਆਨ ਮਿਲੇ ਇਹ ਤਾਂ ਓਸਨੂੰ "ਬਾਰੁਨੀ ਸਰੂਪ"—ਅਪਣਾ ਨਿਜ ਰੂਪ ਹੀ ਬਣਾ ਮਾਰਦੀ ਹੈ ॥

੧ਦੁਰਮਤਿ੯ਗੁਰਮਤਿ੧੦ਅਜਯਾ੨ਸਰਪ੫ਤੇ-੧੧ਗਤਿ,੧੨ਉਪ-ਕਾਰੀ੮ਅਉ੪ਬਿਕਾਰੀ੧੩ਢੰਗ੬-੧੫ਹੀਪਕੁਢੰਗ੭-੧੪ਮੈ।।੨੬੭।।

ਅਰਥ -(੧) ਦੁਰਮਤਿ ਕਾਰਣ ਅਸਾਧ ਤਾਂ (੨) ਸੱਪ (੩) ਨਜਾਈਂ (੫) ਭੈੜੇ ਚਾਲੇ (ਕ੍ਰੂਰ ਸੁਭਾਵ) (੭) ਵਿਚ (੬) ਹੀ (੪) ਵਿਗਾੜ ਕਰਨ ਵਾਲਾ ਹੋਇਆ (ਵਰਤਦਾ) ਹੈ, (੮) ਅਤੇ ਸਾਧੂ ਪੁਰਖ (੯) ਗੁਰਮਤਿ ਕਾਰਣ (੧੦) ਬੱਕਰੀ (੧੧) ਨਜਾਈਂ (੧੨) ਉਪਕਾਰੀ (੧੩) ਢੰਗ (੧੪) ਵਿਖੇ (੧੫) ਸਦੀਵ ਕਾਲ ਵਰਤਦਾ ਰਹਿੰਦਾ ਹੈ ॥ ੨੬੭ ॥

ਵੀਚਾਰ:—

ਇਹ ਨਿਰਣਾ ਦੱਸਕੇ ਭਾਈ ਸਾਹਬਾਂ ਹਰ ਇਕ ਪੁਰਖ ਨੂੰ ਅਪਣੇ ਅੰਦਰ ਸੁਭਾਵ ਦੀ ਪੜਤਾਲ ਕਰਕੇ ਗੁਰਮੁਖਤਾ ਵਿਚ ਵਰਤਨ ਦੀਇਕਪ੍ਰਕਾਰ ਦੀ ਪ੍ਰੇਰਣਾ ਕੀਤੀ ਹੈ। ਕਯੋਂਕਿ ਮਨੁੱਖ ਐਹੋ ਜਿਹਾ ਗਿਆ ਗੁਜਰਿਆ ਪੱਟ ਹੀ ਹੁੰਦਾ ਹੈ, ਕਿ ਸਾਮਨੇ ਖੂਹ ਦੇਖਕੇ ਭੀ ਜਾਣ ਬੁਝਕੇ ਓਸ ਵਿਚ ਡਿਗੇ। ਸੋ ਕ੍ਰੂਰ ਤੇ ਅਪਕਾਰੀ (ਵਿਨਾਹ ਕਰਤਾ) ਸੁਭਾਵ ਵਿਚ ਜਾਣ ਬੁਝ ਕੇ ਵਰਤਨ ਹਾਰਾ,ਸਿਵਾਯ ਬੌਰੇ ਪੁਰਖ ਤੋਂ ਦੂਸਰਾ ਕੋਈ ਨਹੀਂ ਹੋ ਸਕਦਾ ॥--॥

ਹੋਰ ਦ੍ਰਿਸ਼ਟਾਂਤਾਂ ਦ੍ਵਾਰੇ ਸਾਧੂ ਪੁਰਖ ਸੁਭਾਵ ਤੇ ਹੀ ਸੁਖਦਾਈ, ਤੇ ਅਸਾਧੂ ਸੁਭਾਵਿਕ ਹੀ = ਦੁਖਦਾਈ ਨਿਰੂਪਦੇ ਹਨ:—

**ਦੁਰਮਤਿ ਗੁਰਮਤਿ ਸੰਗਤ ਅਸਾਧ ਸਾਧ,**
**ਕਾਸ਼ਟ ਅਗਨਿ ਗਤਿ ਟੇਵਨ ਟਰਤ ਹੈ ॥**

ਅਰਥ—ਅਸਾਧੂ (ਭੈੜੇ-ਮਨਮੁਖ) ਪੁਰਖਾਂ ਦੀ ਸੰਗਤ ਵਿਚ (ਜਦ ਕਦ) ਦੁਰਮਤਿ (ਦੀ ਵਰਤਨ) ਹੀ ਵਰਤਦੀ ਹੈ, ਅਤੇ ਸਾਧੂ (ਭਲਿਆਂ = ਗੁਰਮੁਖਾਂ) ਦੀ ਸੰਗਤ ਵਿਚ (ਸਦੀਵ ਕਾਲ) ਗੁਰਮਤ (ਦਾ ਵਰਤਾਰਾ), ਜਿਸ ਤਰਾਂ ਕਾਠ ਦੀ ਉਪਕਾਰ ਵਾਲੀ "ਗਤਿ"—ਦਸ਼ਾ ਹੈ ਤੇ ਅਗਨੀ ਦੀ ਵਿਗਾੜ (ਅਪਕਾਰ = ਦਾਹ) ਕਰਨਦੀ—ਇਹ "ਟੇਵ"—ਧੁਰਾਹੂੰ ਬਾਣ ਓਨਾਂ ਦੀ ਟਲ ਹੀ ਨਹੀਂ ਸਕਦੀ; (ਐਸਾ ਹੀ ਗੁਰਮੁਖਾਂ ਦਾ ਗੁਰਮਤ ਭਾਵ ਵਿਚ ਵਰਤਨਾ, ਤੇ ਮਨਮੁਖਾਂ ਦਾ ਦੁਰਮਤ ਭਾਵ ਵਿਚ, ਇਹੁ ਕੁਦਰਤੀ ਸੁਭਾਵ ਹੈ) ॥

**ਅਜਯਾ ਸਰਪ ਜਲ ਗੰਗ ਬਾਰੁਨੀ ਬਿਧਾਨ,**
**ਸਨ ਅਉ ਮਜੀਠ ਖਲ ਪੰਡਿਤ ਲਰਤ ਹੈ ॥**

ਅਰਥ-"ਅਜਾ"-ਬਕਰੀ ਤੇ ਸੱਪ ਤਥਾ ਗੰਗਾ ਜਲ ਅਤੇ ਸ਼ਰਾਬ ਦੀ ਜੋ ਪ੍ਰਚਲਿਤ ਬਾਣ ਹੈ, ਇਸਦਾ "ਬਿਧਾਨ"-ਕਥਨ (ਹੁਣੇ ਹੀ ਪਿੱਛੇ ਕੀਤਾ ਹੈ), ਅਰੁ ਸਨ ਦਾ ਬੰਧਨ ਕਾਰੀ ਸੁਭਾਵ ਦੁਖਦਾਈ ਤੇ ਮਜੀਠ ਦਾ ਅਨੇਕ ਕਸ਼੍ਟ ਪਾਕੇ ਭੀ ਦੂਸਰੇ ਦਾ ਹਿਤ ਪਾਲਨਾਂ; (ਇਸੇ ਪ੍ਰਕਾਰ) ਖਲ = ਮੂਰਖ ਤਥਾ ਪੰਡਿਤ "ਲਰਤ ਹੈ" = (ਇਕੋ ਇਕੋ ਹੀ ਸਥਾਨਾਂ ਵਿਚ ਇਕੱਠਿਆਂ ਰਹਿਣ ਤੇ ਭੀ) ਆਪੋ ਵਿਚ ਵਿਰੋਧੀ ਸੁਭਾਵ ਹੀ ਰਖਦੇ ਹਨ ॥

**ਕੰਟਕ ਪੁਹਪ ਮੈਲ ਘਟਿਕਾ ਸਨਾਹ ਸ਼ਸਤ੍ਰ,**
**ਹੰਸ ਕਾਗ ਬਗ,ਬਿਆਧ ਮ੍ਰਿਗ ਹੁਇ ਨਿਬਰਤ ਹੈ ॥**

ਅਰਥ-ਜਿਸ ਤਰਾਂ ਕੰਡੇ ਤੇ ਫੁੱਲ ਇਕੱਠੇ ਰਹਿਕੇ ਭੀ ਉਹ ਸੁਗੰਧੀ ਪਸਾਰਨੋਂ ਤੇ ਉਹ ਚੋਭ ਮਾਰਨੋਂ ਅਪਣੀ ਬਾਣ ਨਹੀਂ ਤਜਾਗਦੇ; ਅਤੇ ਪਥਰ ਵਾ ਘੜੀ ਇਕੋ ਧਰਤੀ ਤੋਂ ਉਪਜਕੇ ਦੁਖਦਾਈ ਤੇ ਸੁਖਦਾਈ ਸੁਭਾਵਨੂੰਨਹੀਂਤਜਾਗਦੇ, ਤਥਾ ਸਨਾਹ (ਸੰਜੋਆ) ਤੇ ਸ਼ਸਤ੍ਰ (ਹਥਜਾਰ) ਇਕੋ ਲੋਹੇ ਦੀ ਰਚਨਾਂ ਹੋਣ ਤੇ ਭੀ ਸੰਜੋਆ (ਮੌਤੋਂ ਬਚਾਨ ਹਾਰਾ) ਅਤੇ (ਹਥਜਾਰ ਪ੍ਰਾਣ ਘਾਤੀ ਵਾਦੀ ਵਿਚ ਵਰਤਦੇ) ਹਨ; ਇਵੇ ਹੀ ਹੰਸ ਕਾਂ ਤਥਾ ਬਗਲੇ ਦੇ ਪਵਿਤ੍ਰ ਵਾ ਗੰਦੇ ਸੁਭਾਵ ਬਾਬਤ ਸਮਝ ਲਵੋ;ਅਰੁ ਇਵੇਹੀ ਬਿਆਧ (ਸ਼ਿਕਾਰੀ) ਤੇ ਹਿਰਣ ਦੇ ਹਾਲ ਦਾ ਨਿਬੇੜਾ (ਨਿਰਣਾ) ਭੀ ਬੁਰੇ ਭਲੇ ਦਾ ਹੋਯਾ ਹੋਯਾ ਹੈ ॥

**ਲੋਸ਼ਟ ਕਨਿਕ,ਸੀਪ ਸੰਖ, ਮਧੁ ਕਾਲਕੂਟ,**
**ਸੁਖ ਦੁਖ ਦਾਇਕ ਸੰਸਾਰ ਬਿਚਰਤ ਹੈ ॥ ੨੯੮ ॥**

ਅਰਥ-ਏਕੂੰ ਹੀ ਲੋਹਾ ਸਸਤ੍ਰ ਬੇੜੀਆਂ ਆਦ ਬਣ ਦੁਖਦਾਈ ਹੈ, ਤੇ ਸੋਨਾ ਅਪਣੀਸ਼ਾਨ ਵਾ ਸਤਜਾ ਦੇ ਬਲ ਐਸਜਾਂ ਦੁੱਖਾਂਤੋਂ ਬਚਾਕੇ ਸੁਖ ਦੇਣ ਹਾਰਾ ਹੈ। ਅਰੁ ਸਿੱਪ ਸੰਖ (ਰਤਨਾਂ ਦੀ ਖਾਣ ਸਮੁੰਦ੍ਰ ਵਿਚ ਰਹਿਕੇ ਅਪਣੇ ਅਪਣੇ ਸੁਭਾਵਾਂ ਮੂਜਬ) ਮੋਤੀ ਪੈਦਾ ਕਰਣ ਤੇ ਰੁਆਨ ਯਾ ਬੇਚੈਨ ਕਰਣਹਾਰੇ ਹਨ। ਅਤੇ ਮਧੂ = ਅੰਮ੍ਰਿਤ ਅਮਰ ਕਰਣ ਹਾਰਾ ਤੇ ਕਾਲ ਕੂਟ = ਵਿਖ ਮਾਰਣ ਹਾਰੀ ਹੁੰਦੀ ਹੈ, ਇਸੇ ਤਰਾਂ (ਇਕੋ ਸੋਮੇ ਸਰੂਪ ਰਚਨ ਹਾਰ ਤੋਂ ਪ੍ਰਗਟ ਹੋਕੇ) ਗੁਰਮੁਖ ਸੰਸਾਰ ਵਿਚ ਸੁਖਦਾਈ ਹੋ ਵਰਤਦੇ ਹਨ, ਅਰੁ ਮਨਮੁਖ ਦੁੱਖ ਦਾਤੇ ॥ ੨੯੮ ॥

ਅਧਿਕਾਰੀਆਂ ਨੂੰ ਕੇਵਲ ਗੁਰਮੁਖਾਂ ਦੀ ਹੀ ਸੰਗਤ ਵਿਚ ਵਰਤੋਂਨ ਤੇ ਮਨਮੁਖਾਂ ਦੀ ਸੰਗਤ ਤੋਂ, (ਸੂਰਤ ਦੇ ਇਕੋ ਜਿਹਾ ਹੋਣ ਤੇ) ਭੁਲੇਖਾ ਖਾਣੋਂ ਬਚਾਨ ਖਾਤ੍ਰ,ਮੁੜ ਮੁੜ ਇਸੇ ਨਿਰਣੇ ਨੂੰ ਹੀ ਨਿਰੂਪਕੇ ਇਸ ਪ੍ਰਸੰਗ ਨੂੰ ਬੰਦ ਕਰਦੇਹਨ:-

**ਦਾਦੁਰ ਸਰੋਜ, ਬਾਸ ਬਾਵਨ, ਮਰਾਲ ਬਗ,**
**ਪਾਰਸ ਪਖਾਨ, ਬਿਖ ਅੰਮ੍ਰਿਤ ਸੰਜੋਗ ਹੈ**

ਅਰਥ-ਡਡੂ ਤੇ ਕੌਲ ਫੁੱਲ (ਸ੍ਰੋਵਰ ਵਿਚ ਇਕੱਠੇ ਰਹਿੰਦੇ ਹਨ), ਵਾਂਸ ਤੇ ਬਾਵਨ ਚੰਨਣ (ਇਕੋ ਬਨ ਦੇ ਵਸਨੀਕ-ਓਕੂੰ ਹੀ ਅਤਜੰਤ ਸਮੀਪੀ).ਤੇ"ਮਰਾਲ"

ਹੰਸ ਅਰੁ ਬਗਲਾ (ਸਮੁੰਦ੍ਰ ਬਾਸੀ), ਅਤੇ ਪਾਰਸ ਅਰੁ ਪਥਰ (ਇਕੋ ਹੀ ਪਰਬਤੀ ਖਾਣ ਵਿਚ ਰਹਣ ਹਾਰੇ) ਤਥਾ ਅੰਮ੍ਰਿਤ ਤੇ ਵਿਖ ਭੀ (ਇਕੋ ਥਾਂਓਂ ਰਤਨ ਰੂਪ ਹੋ ਪ੍ਰਗਟਨ ਹਾਰੇ)–ਐਸਾ ਏਨਾਂ ਦਾ ਸੰਜੋਗ (ਮੇਲਾ) ਹੈ (ਪਰ ਭੈੜੇ ਭੈੜਤਾਈਆਂ ਕਾਰਣ ਉਤਮਾਂ ਦੇ ਗੁਣਾਂ ਤੋਂ ਲਾਭ ਨਹੀਂ ਉਠਾ ਸਕਦੇ)॥

**ਮ੍ਰਿਗ ਮ੍ਰਿਗਮਦ, ਅਹਿਮਣਿ ਮਧੁ ਮਾਖੀ ਸਾਖੀ,**
**ਬਾਂਝ ਬਧੂ ਨਾਹ ਨੇਹ ਨਿਹਫਲ ਭੋਗ ਹੈ॥**

ਅਰਥ–(ਇਹ ਤਾਂ ਰਹੀ ਨਾਂ ਇਕ ਦੂਏ ਦੇ ਸੁਭਾਵ ਦੀ ਅਨਜੋੜਤਾ ਕਾਰਣ ਲਾਭ ਨਾਂ ਪੁਜ ਸਕਨਾਂ–ਪਰ ਸ਼ੋਕ! ਕਿ ਐਸੇ ਭੀ ਜੀਵ ਹਨ, ਜੋ ਨਿੱਤ ਪ੍ਰਾਪਤ ਵਸਤੂ ਤੋਂ ਭੀ ਅਪਣੀ ਅਸਾਧਤਾਈ ਕਰਕੇ ਲਾਭ ਨਹੀਂ ਉਠਾਂਦੇ–ਸਗੋਂ ਹਰਜਾ ਪਾਂਦੇ ਹਨ:) ਜਿਹਾ ਕਿ:–ਹਿਰਣ ਕਸਤੂਰੀ ਤੋਂ (ਲਾਭ ਨਹੀਂ ਉਠਾਂਦਾ, ਸਗੋਂ ਮੁਰਦਿਆਂ ਨੂੰ ਜਿਵਾਨ ਹਾਰੀ ਤੋਂ ਉਲਟੀ ਜਾਨ ਗੁਵਾਂਦਾ ਹੈ)–ਸੱਪ, ਮਣੀ ਦੇ ਪਾਸ ਹੁੰਦਿਆਂ ਭੀ ਜੀਵਾਂ ਦਾ ਸ਼ਿਕਾਰ ਰੂਪ ਅਪਕਾਰ ਹੀ ਸਾਧਦਾ ਹੈ, ਪਰੰਤੂ ਦ੍ਰਿਦਰ ਗੁਵਾਨ ਹਾਰੇ ਇਸ ਮਾਣਕੇ ਪਿਛੇ ਸ੍ਵਤੇ ਮੌਤ ਦਾ ਇਕ ਦਿਨ ਸ਼ਿਕਾਰ ਹੋ ਜਾਂਦਾ ਹੈ। ਸ਼ਹਦ ਰੂਪ ਅੰਮ੍ਰਿਤ ਨੂੰ ਮਖੀ ਮਾਣਦੀ ਨਹੀਂ, ਕਿੰਤੂ ਅਪਣੀ ਜਾਨ ਨੂੰ ਖਤਰੇ ਵਿਚ ਪਾਂਦੀ ਹੈ, ਐਸੇ ਹੀ ਬੰਧਜਾ ਇਸਤ੍ਰੀ ਪਤੀ ਦੇ ਪਜਾਰ (ਤੋਂ ਬੰਚਿਤ ਕਰਣ ਹਾਰੇ) ਨਿਸਫਲ ਭੋਗ ਨੂੰ ਭੋਗਦੀ ਹੋਈ (ਓੜਕ ਨੂੰ ਸੌਂਕੇ ਦੇ ਕਲੇਸ਼ ਨਾਲ ਮਰਦੀ ਹੈ)॥

**ਦਿਨ ਕਰ ਜੋਤਿ ਉਲੂ ਬਰਖੈ ਸਮੈ ਜਵਾਸੋ,**
**ਅਸਨ ਬਸਨ ਜੈਸ ਬ੍ਰਿਥਾ ਵੰਤ ਰੋਗ ਹੈ॥**

ਅਰਥ–(ਐਸਾ ਹੀ ਜਿਸ ਪ੍ਰਕਾਰ) ਸੂਰਯ (ਸਭ ਲਈ ਚਾਨਣੇ ਦਾ ਨਿਮਿੱਤ ਹੈ, ਪ੍ਰੰਤੂ) ਉੱਲੂ ਵਸਤੇ ਘੋਰ ਅੰਧਕਾਰ ਸਰੂਪ, ਅਰੁ ਬਰਖਾ ਸਮਾਂ-ਜੀਵ (ਬਨਸਪਤੀ) ਮਾਤ੍ਰ ਦੇ ਪ੍ਰਫੁਲਿਤ ਕਰਣ ਹਾਰਾ ਹੈ, ਪ੍ਰੰਤੂ ਇਕ ਜਵਾਂਹੇ ਦੀ ਬਰੂਟੀ ਲਈ ਸੰਤਾਪ ਦਾ ਕਾਰਣ, ਅਤੇ ਜਿਸ ਤਰਾਂ "ਅਸਨ ਬਸਨ"–ਭੋਜਨ ਬਸਤ੍ਰ ਆਦ ਵਿਭੂਤੀ ਸਭ ਦੇ ਵਾਸਤੇ ਸੁਖ ਰੂਪ ਹੈ, ਪਰ "ਬ੍ਰਿਥਾਵੰਤ" ਰੋਗੀ ਪੁਰਖ ਦੀ ਖਾਤਰ "ਰੋਗ" ਰੂਪ (ਰੁਵਾਨ ਹਾਰਾ) ਝੋਰੇ ਦਾ ਕਾਰਣ ਹੈ॥

**ਤੈਸੇ ਗੁਰਮਤਿ ਬੀਜ ਜਮਤ ਨ ਕਾਲਰ ਮੈ,**
**ਅੰਕੁਰ ਉਦੋਤ ਹੋਤ ਨਾਹਿ ਨ ਬਿਓਗ ਹੈ॥੨੯੯॥**

ਅਰਥ–ਤਿਸੇ ਪ੍ਰਕਾਰ ਗੁਰਮਤ ਦਾ ਬੀਜ ਕਲਰੀ ਹਿਰਦੇ ਵਿਚ (ਅਸਾਧ ਦੇ ਅੰਦਰ) ਨਹੀਂ ਜੰਮਦਾ (ਭਾਵ) ਜਿਸ ਹਿਰਦੇ ਅੰਦਰ (ਸੰਕਲਪਾਂ ਵਿਕਲਪਾਂ = ਸੰਸਜਾਂ ਭਰੇ ਸੰਸਕਾਰਾਂ ਵਾ ਵਾਸਨਾਵਾਂ ਦਾ) ਸ਼ੋਰ ਹੋਵੇ, ਉਥੇ ਗੁਰਮਤ ਦੇ ਸੰਸਕਾਰ ਜਗਾਏ ਨਹੀਂ ਜਾਗਦੇ। (ਇਥੋਂ ਤਕ ਕਿ) ਅੰਗੂਰੀ ਤਕ ਭੀ ਨਹੀਂ ਪ੍ਰਗਟ ਹੁੰਦੀ ਤੇ ਇਉਂ ਓਸ ਦਾ ਸਦਾ ਵਿਜੋਗ ਰਹਿੰਦਾ ਹੈ। ਅਥਵਾ "ਅੰਕੁਰ ਉਦੋਤ"–ਕਦਾਚਿਤ ਅੰਗੂਰੀ ਬੀ ਦੀ ਪ੍ਰਗਟ ਹੋ ਭੀ ਪਵੇ, ਤਾਂ "ਹੋਤ ਨਾਹਿਨ"–ਸਫਲੀ ਕਦਾਚਿਤ ਨਹੀਂ ਹੁੰਦੀ (ਸਿਰੇ ਨਹੀਂ

ਚੜ੍ਹਦੀ—ਅਧ ਵਿਚਾਲੇ ਹੀ ਸੜ ਜਾਂਦੀ ਹੈ, ਸੜਦੀ ਭੀ ਐਸੀ ਹੈ ਕਿ ਖੁਰਾ ਖੋਜ ਹੀ ਕਿਤੇ ਉਸਦਾ ਨਹੀਂ ਲਭਜਾ ਕਰਦਾ—ਮਾਨੋ ਬੀ ਦਾ ਧਰਤੀ ਨਾਲੋਂ ਸਦਾ ਵ੍ਰਿਜੋਗ ਹੀ ਸੀ, ਜਿਹਾਕਿਉਹ ਬੋਜਜਾ ਹੀ ਨਹੀਂ ਸੀ ਗਿਆ। ਸੋ ਅਸਾਧ ਦਾ ਭੀ ਮਾਨੋ ਏਹੋ ਹੀ ਹਾਲ ਰਹਿੰਦਾ ਹੈ ਕਿ ਕਦਾਚਿਤ ਗੁਰਮਤ ਮਾਰਗੀ ਹੋ ਭੀ ਜਾਵੇ ਤਾਂ ਅਧਵਾਟਜੋਂ ਹੀ ਜਾਂਦਾ ਹੈ, ਤੇ ਐਸਾ—ਕਿ ਕਦੀ ਗੁਰਮਤ ਸੰਜੋਗੀ ਬਣਜਾ ਨਹੀਂ ਸੀ—ਇਉਂ ਸਦਾ ਹੀ ਅਸਾਧ ਵਿਛੜਿਆ ਰਹਿੰਦਾ ਹੈ ॥ ੨੯੯ ॥

ਵੀਚਾਰ:—

ਸਾਰਿਆਂ ਮਨੁੱਖਾਂ ਦੀ ਸ਼ਕਲ ਸੂਰਤ ਅੰਗਾਂ ਆਦ ਦੇ ਲਿਹਾਜ਼ ਨਾਲ ਇਕੋ ਜੇਹੀ ਹੁੰਦੀ ਹੈ, ਪਰ ਜਾਤੀ ਗੁਣ ਵਾ ਕਰਮਾਂ ਦੇ ਖਯਾਲ ਵਜੋਂ ਉਨਾਂ ਅੰਦਰ ਭਿੰਨ ਭੇਦ ਪਾਯਾ ਜਾਂਦਾ ਹੈ। ਜਿਸ ਭਾਂਤ ਨਾਤੇ ਸਰਬੰਧ ਆਦ ਜੋੜਨ ਸਮੇ ਇਨਾਂ ਬਾਤਾਂ ਦੀ ਖੋਜ ਸਭ ਕਿਸੇ ਲਈ ਅਵਸ਼ਯਕ ਮੰਨੀ ਗਈ ਹੈ, ਇਸੇ ਤਰਾਂ ਅਧਿਕਾਰੀ ਵਾਸਤੇ ਭੀ ਜ਼ਰੂਰੀ ਹੈ ਕਿ ਸਤਸੰਗ ਮੇਲੇ ਖਾਤਰ ਕੇਵਲ ਗੁਰਮੁਖਾਂ ਨੂੰ ਹੀ ਲਭੇ। ਮਨਮੁਖਾਂ ਨੇ ਦਿਖਾਵੇ ਦੀ ਰਹਣੀ ਤੇ ਕਹਣੀ ਦਾ ਪਾਜ ਮਾਤ੍ਰ ਅਡੰਬਰ ਰਚਕੇ ਗੁਰਮੁਖਾਂ ਦੇ ਮੰਡਲ ਵਿਚ ਅਪਣੇ ਆਪਨੂੰ ਅਕਸਰ ਘੁਸੇੜਿਆ ਹੋਯਾ ਹੁੰਦਾ ਹੈ। ਤੇ ਉਹ ਭੀ ਸੰਜੋਗੀ ਸਜਾਤੀ ਹੋਣ ਕਰਕੇ ਵਾ ਦਿਸਨੇਂ ਭਾਸਨੇਂ ਇਕ ਸਮਾਨ ਹੁੰਦੇ ਹੋਏ ਭੁਲੇਖੇ ਦੀ ਥਾਂ ਹੋਯਾ ਕਰਦੇ ਹਨ, ਪਰ ਖੋਜ ਕੀਤਿਆਂ ਕੂੜ ਤੇ ਸੱਚ ਨਿੱਤਰ ਆਯਾ ਕਰਦਾ ਹੈ, ਕਯੋਂਕਿ ਜਦ ਕਦ ਆਪੋ ਆਪਣੇ ਨਿਆਰੇ ੨ ਸੁਭਾਵਾਂ ਕਾਰਣ ਸਾਧਾਂ ਅਸਾਧਾਂ ਵਾਲੀ ਖਸਲਤ ਪ੍ਰਗਟਾਏ ਬਿਨਾਂ ਨਹੀਂ ਰਹਿ ਸਕਜਾ ਕਰਦੇ ॥—॥

ਉਕ੍ਤ ਕਪਟ ਸਨੇਹੀਆਂ ਬੇਮੁਖਾਂ ਤੋਂ ਝੁਰਦੇ ਹੋਏ ਭੁੱਲ ਭੁਲੇਖੇ ਭੀ ਗੁਰਮੁਖ ਮੰਡਲ ਵਿਚ ਆਕੇ ਕੋਈ ਮੁੜ ਬੇਮੁਖ ਨਾਂ ਹੋਵੇ—ਐਸਾ ਉਚਾਰਦੇ ਹਨ:—

**ਸੰਗਮ ਸੰਜੋਗ ਪ੍ਰੇਮ ਨੇਮ ਕਉ ਪਤੰਗ ਜਾਨੈ,**
**ਬਿਰਹ ਬਿਓਗ ਸੋਗ ਮੀਨ ਭਲ ਜਾਨਈ ॥**

ਅਰਥ—ਸੰਗਮ (ਪਿਆਰੇ ਦੇ ਮਿਲਾਪ) ਸੰਜੋਗ ਵਰਤਦਿਆਂ, ਭਾਵ ਮਿਲਾਪ ਦਾ ਅਉਸਰ ਪ੍ਰਾਪਤ ਹੋਇਆਂ ਪ੍ਰੇਮ ਦੇ ਮੰਡਲ ਦਾ ਨੇਮ ਕੀਹ ਹੈ (ਪ੍ਰੀਤਮ ਤੋਂ ਵਾਰਨੇ ਹੁੰਦੇ ਸੜ ਕੇ ਸੁਆਹ ਹੋ ਜਾਣਾ) ਇਸ ਨੂੰ ਪਤੰਗਾ (ਭੰਬਟ) ਹੀ ਠੀਕ ਠੀਕ ਜਾਣਦਾ ਹੈ। ਤੇ "ਬਿਓਗ"—ਪਿਆਰੇ ਤੋਂ ਵਿਛੜਕੇ "ਬਿਰਹ"—ਵਿਛੋੜੇ ਵਾਲੀ ਪ੍ਰੇਮ ਦੀ ਅਵਸਥਾ ਤੇ "ਸੋਗ" = ਅਫਸੋਸ—ਝੋਰਾ ਕੇਹੋ ਜੇਹਾ ਹੁੰਦਾ ਹੈ (ਲੁੱਛ ਲੁੱਛ—ਭੜਫ ਤੜਫ ਜਾਨ ਦੇਂਦਾ ਜਿਣਨੀ) ਇਸਨੂੰ ਮੱਛੀ ਹੀ ਚੰਗੀ ਤਰਾਂ ਜਾਣਦੀ ਹੈ।

**ਇਕ ਟਕ ਦੀਪਕ ਧਿਆਨ ਪ੍ਰਾਣ ਪਰਹਰੈ,**
**ਸਲਿਲ ਬਿਓਗ ਮੀਨ ਜੀਵਨ ਨ ਮਾਨਈ ॥**

ਅਰਥ—ਕ੍ਯੋਂਕਿ ਫੰਗਦ, ਦੀਵੇ ਤੇ ਇਕ ਟਕ ਧ੍ਯਾਨ ਵਿਖੇ ਪ੍ਰਾਣਾਂ ਨੂੰ

ਤਜਾਗ ਦਿੰਦਾ ਹੈ, ਤੇ ਮਛਲੀ "ਸਲਿਲ"—ਪਾਣੀ ਦੇ ਵਿਛੋੜੇ ਵਿਚ ਜੀਊਣ ਨੂੰ ਕੁਛ ਚੀਜ ਹੀ ਨਹੀਂ ਮੰਨਿਆ ਕਰਦੀ ॥

**ਚਰਣ ਕਵਲ ਮਿਲ ਬੀਛੁਰੈ ਮਧੁਪ ਮਨ,**
**ਕਪਟ ਸਨੇਹ ਧ੍ਰਿਗ ਜਨਮ ਅਗਿਆਨਈ ॥**

ਅਰਥ—(ਇਥੋਂ ਤਕ ਤਾਂ ਦਸ਼ਾ ਪ੍ਰੇਮ ਵਿਚ ਹੋਵੇ ਤੁੱਛ ਜੀਵਾਂ ਜੰਤੂਆਂ ਦੀ, ਪਰ ਸ਼ਰਮ ਹੈ ਓਸ ਮਨੁੱਖ ਲਈ ਕਿ) ਜਿਹੜਾ ਮਨ ਨੂੰ "ਮਧੁਪ"—ਭੌਰਾ ਬਣਾਕੇ ਤੇ ਚਰਣ ਕਮਲਾਂ ਦੇ ਮਿਲਾਪ ਨੂੰ ਪ੍ਰਾਪਤ ਹੋਕੇ—ਭਾਵ ਸਤਿਗੁਰਾਂ ਦੇ ਚਰਣ-ਸਰਣ ਪ੍ਰਾਪਤ ਹੋ, ਤੇ ਪ੍ਰੇਮੀ ਬਣਕੇ ਭੀ (ਫੇਰ) "ਬਿਛੁਰੈ"—ਵਿਛੁੜ ਜਾਵੇ (ਬੇਮੁਖਤਾ ਧਾਰ ਲਵੇ), ਓਸ ਅਗਜਾਨੀ ਦਾ ਜਨਮ "ਧ੍ਰਿਗ" ਬਾਰ ਬਾਰ ਫਿਟਕਾਰਨ ਜੋਗ ਹੈ, ਕਯੋਂਜੁ ਓਸਦਾ "ਸਨੇਹ"—ਪ੍ਰੇਮ ਕੇਵਲ ਕਪਟ (ਛਲ ਮਾਤ੍ਰ ਹੀ ਸੀ) ॥

**ਨਿਹਫਲ ਜੀਵਨ ਮਰਨ ਗੁਰ ਬਿਮੁਖ ਹੁਇ,**
**ਪ੍ਰੇਮ ਅਰੁ ਬਿਰਹ ਨ ਦੋਊ ਉਰ ਆਨਈ ॥ ੩੦੦ ॥**

ਅਰਥ—ਐਹੋ ਜਿਹਾਂ ਗੁਰੂ ਤੋਂ ਬੇਮੁਖ ਹੋਇਆਂ ਪੁਰਖਾਂ ਦਾ ਜੀਊਣਾਂ ਮਰਣਾਂ ਦੋਵੇਂ ਹੀ ਅਫਲ ਹਨ, ਜਿਨਾਂ ਨੇ ਆਪਣੇ ਅੰਦਰ ਪ੍ਰੇਮ ਅਤੇ ਵਿਛੋੜੇ ਦੋਹਾਂ ਵਿਚੋਂ ਹੀ (ਕਿਸੇ ਭੀ ਅਵਸਥਾ ਨੂੰ) ਨਹੀਂ "ਆਨਈ"—ਲਜਾਂਦਾ ਯਾ ਪ੍ਰਗਟਾਇਆ॥੩੦੦॥

( ਚਲੰਤ )

ਨੋਟਃ—ਲੌ ! ਇਹ ਦੂਸਰੀ ਸੈਂਚੀ ਭੀ ਪ੍ਰਕਾਸ਼ਿਤ ਹੋ ਆਪ ਦੇ ਹੱਥਾਂ ਵਿਖੇ ਪਹੁੰਚ ਰਹੀ ਹੈ, ਅਰੁ ਤੀਸਰੀ ਦੇ ਭੀ ਗੁਰੂ ਸਾਹਬ ਦੀ ਕ੍ਰਿਪਾ ਨਾਲ ਪ੍ਰੈਸ ਤੋਂ ਬਾਹਰ ਆਵਣ ਦੀ ਛੇਤੀ ਹੀ ਆਸ ਹੈ ॥



'ਪੰਥਕ ਪ੍ਰੈਸ" ਕਟੜਾ ਸ਼ੇਰ ਸਿੰਘ ਅੰਮ੍ਰਿਤਸਰ ਵਿਚ ਸ੍ਰ: ਖੁਸ਼ਹਾਲ ਸਿੰਘ ਮੈਨੇਜਰ ਤੇ ਪ੍ਰਿੰਟਰ ਦੇ ਯਤਨ ਨਾਲ ਛਪੀ ॥

# ਸ਼ੁੱਧੀ ਪੱਤ੍ਰ ਸਿਧਾਂਤ ਬੋਧਿਨੀ (ਸੈਂਚੀ ਦੂਸਰੀ)

| ਸਫ਼ਾ | ਸਤ੍ਰ | ਅਸੁੱਧ | ਸੁੱਧ ਜੋ ਚਾਹੀਏ | ਸਫਾ | ਸਤ੍ਰ | ਅਸੁੱਧ | ਸੁੱਧ ਜੋ ਚਾਹੀਏ |
|---|---|---|---|---|---|---|---|
| ਹ | ਅੰਤਲੀ | ਵੇ | ਨੇ | ੩੧੯ | ੧੪ | ਦਵ | ਦਲ |
| ਗ | ਹੇਠੋਂ ੩ | ਵੋਤਮਿਤਿ | ਤਦੋਮਿਤਿ | ੩੧੯ | ੧੫ | ਅਨੁਭਲ | ਅਨੁਭਵ |
| ੨੦੧ | ੧੯ | ਸੱਤਾਂ | ਸੱਤਾ | ੩੨੨ | ਅੰਤਲੀ | (...ਪਦਾ- | —...ਪਦਾਰਥਾਂ- |
| ੨੦੯ | ੧੮ | ਉਕ੍ਰ | ਉਕ੍ਤ | | | ਰਥਾਂਪਿਛੇ) | ਪਿਛੇ) ਭਟਕ- |
| ੨੧੭ | ੫ | ਸੁਆਨ | ਸੁਅਨ | | | | ਨਾਂ ਦਾ ਭਰਮ |
| ੨੧੮ | ੬ | ਆਦ ਤਾਂ | ਆਦ ਵਾਲੇ ਤ | | | | ਦੂਰਹੋਜਾਂਦਾਹੈ॥ |
| ੨੨੧ | ੧੨ | ਭਾਵ ਅਥ | ਭਾਵ ਇਹ | ੩੨੪ | ੧੨ | ਅਕਨ | ਅਕੱਥ |
| ੨੨੬ | ੧੨ | ਐਸਾ ਹੀ | ਪ੍ਰੇਮਦੇਫੱਟੜਦਾ | ੩੨੪ | ੧੩ | ਮੋਥ | ਮੋਨ |
| | | | ਹਾਲ ਸਮਝੋ)। | ੩੨੭ | ੪ | ਸ੍ਵੈ | ਸ੍ਵੈ |
| ੨੨੭ | ੯ | ਲਟੱ | ਲਟੂੱ | ੩੩੧ | ੨੨ | ਵਿਖ | ਵਿਖੇ |
| ੨੩੮ | ੫ | ਅਨੰਤ | ਅਨਤ | ੩੩੪ | ੫ | ਥਾਰਨਾ | ਧਾਵਣਾ |
| ੨੪੦ | ੧੭ | ਕੋਈ | ਐਸਾ ਕੋਈ | ੩੩੬ | ਹੇਠੋਂ ੨ | ਸਾਖਜਾਤ- | ਸਾਖਜ਼ਾਤ ਕਾ- |
| ੨੬੨ | ਹੇਠੋ ੧ | ਲਿਲਕਾਰ | ਲਲਕਾਰ | | | ਕਾ ਕਰਤਾ | ਰਿਤਾ |
| ੨੭੨ | ੯ | ਪਾ ਸਕਦੀ | ਪਾ ਸਕਦਾ | ੩੩੯ | ੧੭ | ਅਬਜਕਕ੍ਤ | ਅਬਜਕ੍ਤ |
| ੨੭੮ | ੧੬ | ਦੇ ਕਬਿੱਤਾਂ | ਦੋ ਕਬਿੱਤਾਂ | ੩੪੩ | ੮ | ਉਹ ਚੁਗ- | ਚੁਗਲੀ |
| ੨੮੯ | ੬ | ਜਾਣੀਦਾ | ਜਾਣੀਦਾ | | | ਲੀ | |
| ੩੦੩ | ੧ | ੜ | ਫੜ | ੩੫੦ | ੧੯ | ਭੰਫਾਰ | ਭੰਡਾਰ |
| ੩੦੬ | ੧੪ | ਸਥਾਨਾ | ਸਥਾਨ | ੩੬੨ | ੨੨ | ਉਪਰੀ | ਉਪਰ |
| ੩੦੭ | ੧੮ | ਬਧਨ | ਬੇਧਨ | ,, | ੨੩ | ਪ੍ਰਾਪਤ | ਪ੍ਰਾਪਤੀ |
| ੩੧੯ | ੧ | (ਸੁਖੈਣ) | —— | | | | |

## ਗੁਰਮਤ ਪ੍ਰਦਰਸ਼ਕ ਪ੍ਰਸੰਗਾਂ ਦੀ ਕਬਿੱਤ ਵਾਰ ਸੰਖੇਪ ਸੂਚੀ
## ਭਾਈ ਗੁਰਦਾਸ ਜੀ ਸਿਧਾਂਤ ਬੋਧਨੀ (ਟੀਕਾ-੨)

--○--

ਨੇ
ਅਰ
ਹਾਂ–
ਸੰਪੂਰ
ਕਰਨ
ਭਾਈ

# ਅੰਤਿਮ ਨਿਵੇਦਨ (ਸੈਂਚੀ ਦੂਸਰੀ)

ਪਾਠਕ ਸਮੂਹ ! ਉਡੀਕਦਿਆਂ ਉਡੀਕਦਿਆਂ ਓੜਕ ਨੂੰ ਦੂਸਰੀ ਸੈਂਚੀ ਭੀ "(ਟੀਕੇ)ਸਿਧਾਂਤ ਬੋਧਿਨੀ" ਦੀ ਛਪਕੇ ਪ੍ਰੈਸੋਂ ਬਾਹਰ ਆ ਹੀ ਗਈ। ਹੁਣ ਕੇਵਲ ਇਹ ਤਹਾਡੀ ਉਦਾਰਤਾ ਦੀ ਮੁਥਾਜ ਹੈ। ਗੁਰੂ ਮਹਾਰਾਜ ਦੇ ਬਲ ਦੇ ਸਹਾਰੇ ਅਤੇ ਗੁਰੂ ਪੰਥ ਦੇ ਭ੍ਰੋਸੇ ਦਾ ਮਾਨ ਅੰਦਰ ਰਖਕੇ ਇਸਤੋਂ ਅਗਲੀ (ਤੀਸਰੀ ਸੈਂਚੀ) ਭੀ ਛਪਣੀ ਅਰੰਭ ਹੋ ਗਈ। ਲੌ ! ਜੇ ਤੁਸੀਂ ਸਚਮੁੱਚ ਹੀ ਕੱਚੀ ਬਣੀ ਨੂੰ ਨਹੀਂ ਪਜਾਰਦੇ,ਅਤੇ ਕੇਵਲ ਗੁਰਬਾਣੀ ਨੂੰ ਹੀ ਸਤਿਕਾਰ ਨਾਲ ਵੀਚਾਰਣ ਦੇ ਪੱਖੀ ਹੋ, ਤਾਂ ਲੈ ਲਵੋ ਛੇੜੀ ਕੁੰਜੀ,ਅਰੁ ਖੋਲ੍ਹ ਲਵੋ ਗੁਰਬਾਣੀ ਦਾ ਜੰਦ੍ਰਾ॥

ਜੇਕਰ ਤੁੱਛ ਰਕਮ ਖਰਚਨੋਂ ਹੁਣ ਭੀ ਸੰਕੋਚ ਕੀਤਾ ਗਿਆ ਤੇ ਗੁਰਮਤ ਦੀਆਂ ਗੂੜ੍ਹਤਾਈਆਂ ਦਾ ਮਰਮ ਸਮਝਨ ਯਾ ਇਸਦੇ ਪ੍ਰਚਾਰਨ ਦੀ ਹੁੱਬ ਵੱਲੋਂ ਵਾਂਜੇ ਰਹੇ, ਤਾਂ ਐਸੇ ਸੰਕੋਚ ਤੋਂ ਹੋਰ ਕੰਜੂਸੀ ਕੀਹ ਹੋ ਸਕਦੀ ਹੈ ?

ਉਦਾਰਤਾ ਦਾ ਅੰਗ ਨਿਬਾਂਹਦਿਆਂ ਫੇਰ ਭੀ ਜੇਕਰ ਇਸ ਟੀਕੇ ਨੂੰ ਪੜ੍ਹਦਿਆਂ ਗੁਰਮਤ ਦੇ ਭੇਦ, ਤੇ ਮਰਮ ਸਮਝਨੋਂ ਤੁਸੀਂ ਘਾਟੇ ਵਿਚ ਰਹਿ ਗਏ, ਤਾਂ ਮੈਂ ਆਪਣੇ ਤੋਂ ਵੱਧ ਭਾਗ ਹੀਣਾ ਕਿਸੇ ਨੂੰ ਨਹੀਂ ਸਮਝਾਂਗਾ (ਕਜੋਂਕਿ ਇਸ ਤੋਂ ਵੱਧ ਹੋਰ ਖੁੱਲ੍ਹੀ ਤਰਾਂ ਗੁਰੂ ਘਰ ਦੀ ਗੁਪਤ ਵਿਦਜਾ ਦਾ ਪ੍ਰਕਾਸ਼ ਕੀਤਾ ਹੀ ਨਹੀਂ ਜਾ ਸਕਦਾ),ਸੋ ਪੜ੍ਹੋ ਆਦਿ ਤੋਂ ਅੰਤ ਤਕ ਅਤੇ ਤੱਕੋ ਸੱਚ ਕੀਹ ਹੈ, ਤੇ ਕੱਚ ਕੀਹ॥

ਪਹਿਲੀ ਸੈਂਚੀ ਨਲੋਂ ਇਸ ਵਿਖੇ ਸੁਖੇਣਤਾਈਆਂ ਦਾ ਘੇਰਾ ਬਹੁਤ ਵਧਾਯਾ ਗਿਆ ਹੈ। ਛਪਾਈ ਸੁੰਦ੍ਰ ਤੇ ਸ਼ੁੱਧ ਹੋਣ ਦਾ ਬਥੇਰਾ ਜਤਨ ਕੀਤਾ ਗਿਆ ਹੈ, ਪਰ ਇਸ ਗੱਲ ਦਾ ਅਧਿਕ ਤਰ ਸੰਬੰਧ ਮਾਯਾ ਨਾਲ ਹੋਣ ਕਰਕੇ ਇਸਿ ਵਚ ਪੂਰੀ ਸਫਲਤਾ ਨਹੀਂ ਹੋ ਸਕੀ। ਕਜੋਂਕਿ ਨਾਂ ਮੈਂ ਕਿਰਤੀ ਹਾਂ ਤੇ ਨਾਂ ਹੀ ਮੰਗਤਾ। ਸੇਵਾ ਸਮਝਕੇ ਸੇਵਾ ਕੀਤੀ ਹੈ, ਗੁਰੂ ਸਿਰੇ ਚਾੜ੍ਹੇ।

ਜਿਹੜਿਆਂ ਮਹਾਂ ਪੁਰਖਾਂ, ਧਰਮੀਆਂ, ਗੁਰੂ ਕਿਆਂ ਲਾਲਾਂ ਪ੍ਰੇਮੀਆਂ ਸਿੱਖਾਂ ਨੇ ਪਹਿਲੀ ਸੈਂਚੀ ਨੂੰ ਪਜਾਰ ਪ੍ਰੇਮ ਤੇ ਸਤਿਕਾਰ ਨਾਲ ਨਿਵਾਜਕੇ ਪ੍ਰਕਾਸ਼ਕ ਨੂੰ ਅਗਲੇ ਉਦਮ ਦਾ ਉਤਸ਼ਾਹ ਬਖਸ਼ਜਾ ਹੈ–ਮੈਂ (ਓਸ ਵੱਲੋਂ ਭੀ)ਓਨਾਂ ਦਾ ਧੰਨਵਾਦੀ ਹਾਂ–ਅਰੁਭ੍ਰੋਸਾ ਰਖਦਾ ਹਾਂ ਕਿ ਦੂਸਰੀ ਸੈਂਚੀ ਨਾਲ ਭੀ ਓਵੇਂ ਹੀ ਉਹ ਪਜਾਰ ਪਾਲਕੇ, ਸੰਪੂਰਣ ਰੂਪ ਵਿਚ ਚਾਰੋਂ ਸੈਂਚੀਆਂ ਨੂੰ ਹੀ ਬਹੁਤ ਸ਼ੀਘਰ ਪ੍ਰਗਟ ਹੋਕੇ ਸੇਵਾ ਕਰਣ ਜੋਗ ਬਣਾ ਦੇਣਗੇ।

ਆਪ ਲੋਕਾਂ ਦਾ ਹਿਤ ਚਿੰਤਕ–

**ਸੰਤ ਸੰਪੂਰਣ ਸਿੰਘ** Ph. D. Se.

ਪੁਸਤਕ ਮਿਲਨ ਦਾ ਪਤਾ:–

**ਭਾਈਅਰਜਨਸਿੰਘਵੈਦਜ(ਤਰਨਤਾਰਨ)ਗੁਮਟੀਬਾਜ਼ਾਰ,ਲਾਹੌਰ**



੧ ਓ ਸਤਿਗੁਰਪ੍ਰਸਾਦਿ ॥



ਸੋ ਸਿੱਖੁ ਸਖਾ ਬੰਧਪੁ ਹੈ ਭਾਈ ਜੋ ਗੁਰ ਕੇ ਭਾਣੈ ਵਿਚ ਆਵੈ ॥
ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥ ਸੋ: ਮ: ੩

ਤੀਸਰੀ ਸੈਂਚੀ

# ਸਿਧਾਂਤ ਬੋਧਿਨੀ

(ਟੀਕਾ)

## ਕਬਿੱਤ ਸ੍ਵਯੇ ਭਾਈ ਗੁਰਦਾਸ ਜੀ

ਕ੍ਰਿਤ

ਸ੍ਰੀਮਾਨ ਸੰਤ ਸੰਪੂਰਨ ਸਿੰਘ ਜੀ ਟਿਪਣੀਂ ਟੀਕਾਕਾਰ

ਸ੍ਰੀ ਪ੍ਰਾਂਣ ਸੰਗਲੀ ਤੇ ਕਰਤਾ ਸੁਚਾ ਜੀਵਨ, ਅਕਾਲੀ ਜੋਧਾ
ਰਹਿਤ ਰਹਸਯ (ਰਹਤ ਨਾਮੇ), ਸੁਧਰਮ ਮਾਰਗ,
ਸੁਖ ਯੋਗ ਆਦਿ

ਸ੍ਰੀ ਤਰਨ ਤਾਰਨ (ਅੰਮ੍ਰਿਤਸਰ)

ਪ੍ਰਕਾਸ਼ਕ

ਭਾਈ ਅਰਜਨ ਸਿੰਘ ਵੈਦਯ
ਤਰਨ ਤਾਰਨ (ਪੰਜਾਬ)

ਪਹਿਲੀ ਵਾਰ ੧੦੦੦ ਮੋਖ ੧।।)

੧ ਓ ਸਤਿਗੁਰਪ੍ਰਸਾਦਿ ॥

# ਸਿਧਾਂਤ ਬੋਧਿਨੀ (ਟੀਕਾ) ਕਬਿੱਤ ਸ੍ਵਯੇ ਭਾਈ ਗੁਰਦਾਸ ਜੀ

## ਸੈਂਚੀ ਤੀਸਰੀ–ਮੁੱਢਲੀ ਸੂਚਨਾ

ਅੱਜ ਵਾਹਗੁਰੂ ਦੀ ਮਿਹਰ ਨਾਲ ਤੀਸਰੀ ਸੈਂਚੀ ਭਾਈਗੁਰਦਾਸ ਜੀ ਦਿਆਂ ਕਬਿੱਤ ਸ੍ਵਯਾਂ ਦੇ ਸਿਧਾਂਤ ਬੋਧਿਨੀ ਨਾਮੀ ਟੀਕੇ ਦੀ ਪ੍ਰਕਾਸ਼ਿਤ ਹੋਣੀ ਆਰੰਭ ਹੋ ਗਈ। ਅਤੇ ਦੂਸਰੀ ਪਜਾਰੇ ਪਾਠਕਾਂ ਦੇ ਹੱਥਾਂ ਵਿੱਚ ਪੁੱਜਨ ਵਾਸਤੇ ਪ੍ਰੈਸ ਤੋਂ ਬਾਹਰ ਆ ਗਈ। ਓਸ ਵਿਚੋਂ ਪਾਠਕਾਂ ਨੂੰ ਕੀਹ ਕੀਹ ਲਾਭ ਪੁਜੇਗਾ ਇਸਦਾ ਪੂਰਾ ਪੂਰਾ ਉੱਤਰ ਤਾਂ ਪਹਿਲੀ ਸੈਂਚੀ ਵਾਕੂੰ ਕੇਵਲ ਉਸਦੇ ਆਦ ਅੰਤ ਤਕ ਪੜ੍ਹਿਆਂ ਵੀਚਾਰਜਾਂ ਹੀ ਮਿਲ ਸਕੇਗਾ ॥ ਪਰ ਲੋਕਾਂ ਨੂੰ ਜਾਣੂ ਬਨਾਣ ਖਾਤ੍ਰ ਥੋੜੇ ਮਾਤ੍ਰ ਵਿਚ ਇਤਨੀ ਸੂਚਨਾਂ ਦੇ ਰਖਦੇ ਹਾਂ, ਕਿ ਪਹਿਲੀ ਦੀ ਮੁੱਢਲੀ ਸੂਚਨਾਂ ਵਿਖੇ "ਓਅੰਕਾਰ" ਸਭ ਰਚਨਾਂ ਦਾ ਮੂਲ, ਤਥਾ ਸਮੂਹ ਨਾਮ ਸਰੂਪੀ ਸ਼ਬਦ ਸਿੱਧ ਕਰਣ ਵਤ, ਦੂਸਰੀ ਦੇ ਅਰੰਭ ਵਿਚ ਉਚਾਰਣ ਅੰਦਰ ਇਸ ਸਬਦ ਦਾ ਪਾਠ '·ਓਅੰਕਾਰ" ਸਹੀ ਕਰਣ ਦਾ ਜਤਨ ਕੀਤਾ ਹੈ ॥

ਇਸ ਤੋਂ ਛੁੱਟ:–ਗੁਰੂ ਦਾ ਘਰ ਕੀਹ ਹੈ, ਕੀਕੂੰ ਇਸ ਵਿਚ ਪ੍ਰਵੇਸ਼ ਪਾਈਦਾ, ਤੇ ਨਾਲ ਹੀ ਗੁਰਮੁਖ ਬਣਕੇ ਕਿਹੜੇ ਕਿਹੜੇ ਨਿਯਮ ਪਾਲਣੇ ਪੈਂਦੇ ਹਨ, ਭੀ ਦਸਯਾ ਹੈ। ਅਤੇ ਏਕੂੰ ਹੀ ਸ਼ਬਦ ਅਭ੍ਯਾਸ ਕੀਹ, ਕੀਕੁਣ ਕਮਾਇਆ ਜਾਂਦਾ ਅਰੁ ਕਿਸ ਭਾਂਤ ਏਸਦਾ ਪ੍ਰਭਾਵ ਅਰੰਭ ਹੋਕੇ, ਦਰਜੇ ਦਰਜੇ ਵਾਰ ਸੁਰਤ ਨੂੰ ਸੂਖਮੋਂ ਸੂਖਮ ਬਨਾਂਦਾ ਹੋਇਆ ਆਤਮਿਕ ਚੜ੍ਹਾਈ ਦੇ ਅੰਤਲੇ ਪਦ–ਸਹਜ ਪਦ ਵਿਖੇ ਗੁਰਮੁਖ ਨੂੰ ਅਗੰਮੀ ਨੂਰ ਭੀਤਰ ਨਿਵਾਸ ਕਰਾਕੇ ਸਦਾ ਲਈ ਅਮਰ ਬਣਾਂਦਾ ਹੈ–ਇਤਯਾਦਿਕ ਬਾਤਾਂ ਜੁਗਤੀਆਂ ਦ੍ਰਿਸ਼ਟਾਂਤਾਂ ਤਥਾ ਉਦਾਹਰਣਾਂ ਸਹਿਤ ਨਿਰੂਪਣ ਕੀਤੀਆਂ ਗਈਆਂ ਹਨ ॥ ਮੂਰਤੀ ਪੂਜਾ ਬਾਰੇ ਭੀ ਜੋ ਭਾਈ ਜੀ ਉਚਰੇ ਹਨ। ਸੋ ਦਸਯਾ ਹੈ। ਉਸਦੇ ਅੰਤਲੇ ਪੰਨਯਾਂ ਉਤੋਂ ਸੂਚੀ ਪਤ੍ਰ ਮਾਤ੍ਰ ਦੇ ਪੜ੍ਹਿਆਂ ਪਾਠਕਾਂ ਨੂੰ ਇਸ ਗੱਲ ਦਾ ਸਾਧਾਰਣ ਬੋਧ ਹੋ ਸਕਦਾ ਹੈ ਕਿ ਅਮੁਕਾ ਅਮੁਕਾ ਗੁਰਮਤ ਸਿਧਾਂਤ ਉਸ ਵਿਖੇ ਅਮੁਕੇ ਅਮੁਕੇ ਭਾਵ ਉਪਰ ਕਥਨ ਹੋਯਾ ਹੋਯਾ ਹੈ ॥

ਅਸਾਡਾ ਚਿੱਤ ਚਹੁੰਦਾ ਤਾਂ ਹੈ, ਕਿ ਸਮਾਤ੍ਰਿਕ ਓਅੰਕਾਰ ਦੇ ਪ੍ਰਥਾਯ ਕੀਤੇ ਗਏ ਵੀਚਾਰ ਤੋਂ ਅਧਿਕ ਕੁਛ ਹੋਰ ਇਸੇ ਬਾਰੇ ਵਿਚ ਇਸ ਤੀਸਰੀ ਸੈਂਚੀ ਅੰਦਰ ਸਿਲਸਿਲਾ ਚਲੌਂਦੇ, ਤਥਾ ਅਮਾਤ੍ਰਿਕ ਓਅੰਕਾਰ ਦੇ ਜਪ ਪ੍ਰਕਾਰ (ਬਿਧੀ ਬਿਧਾਨ) ਆਦਿ ਦੇ ਸੰਬੰਧ ਵਿਚ ਭੀ ਨਿਰਣਾ ਵਰਣੀਏ, ਪ੍ਰੰਤੂ ਸੁਰਤਿ ਦਾ ਰੁਖ਼ ਇਸ ਪਾਸ ਨੂੰ ਮੋੜਦਿਆਂ ਸਾਰ ਅੰਤਰਜਾਮੀ ਸਤਿਗੁਰੂ ਨੇ ਇਸਦੇ ਉਲਟ ਵੀਚਾਰ ਸਾਡੇ ਅੰਦਰ ਜਗਾ ਕੇ ਮਾਨੋ ਐਉਂ ਪ੍ਰੇਰਨਾ ਕੀਤੀ ਹੈ, ਕਿ "ਜਦ ਗੁਰੂ ਘਰ ਦਾ ਮਹਾਂ ਮੰਤ੍ਰ–ਗੁਰੂ ਮੰਤ੍ਰ ਹੈ ਹੀ ਵਾਹਗੁਰੂ–ਤੇ ਓਹੋ ਹੀ ਸਤਿਨਾਮੁ (ਸੱਚਾ ਨਾਮ, ਧੁਰ ਟਿਕਾਣ–ਕਲਯਾਣ ਪਦ ਪ੍ਰਾਪਤੀ ਦਾ ਮੂਲ ਕਾਰਣ ਹੈ, ਤਾਂ ਜਨਕਾਰੀ ਦੀ ਲੁੜੀਂਦੀ ਸਾਮਗ੍ਰੀ ਤੋਂ ਛੁਟ ਕਯੋਂਟਿਸ ਤੋਂ ਵਿੱਤ ਨਿਰਣੇ ਨੂੰ ਛੋੜਕੇ ਗੁਰਸਿੱਖਾਂ

ਤਾਂਈ ਖੰਡਨ ਮੰਡਨ ਦੀਆਂ ਘਾਟੀਆਂ ਵਿਚ ਭ੍ਰਮਾਯਾ ਜਾਵੇ; ਜਾਂ ਓਅੰਕਾਰਉਪਾਸਨਾਂ ਦੇ ਮਤ ਅਵਿਲੰਬੀਆਂ ਅਨਮਤੀਆਂ ਨੂੰ ਕਿਸ ਲਈ ਖਿਝਾਇਆ ਜਾਵੇ ॥

ਸੋ ਐਸੀ ਅਕਸਮਾਤ ਅੰਤਰੀਵੀ ਪ੍ਰੇਰਣਾਂ ਦਾ ਸ੍ਵਾਗਤ ਕਰਦਿਆਂ ਹੋਇਆਂ ਉਚਿਤ ਨਹੀਂ ਭਾਸਦਾ, ਕਿ ਕਿਸੇ ਪ੍ਰਕਾਰ ਭੀ ਇਸ ਤੋਂ ਵਿਰੁਧ ਵਰਤਯਾ ਜਾਵੇ। ਹਾਂ! ਇਤਨਾ ਸੁਝਾ ਦੇਣਾ ਅਤਯੰਤ ਆਵਸ਼ਯਕ ਜਾਪਦਾ ਹੈ, ਕਿ ਪਹਿਲੀਆਂ ਸੈਂਚੀਆਂ ਰਾਹੀਂ ਅਸਾਂ ਖੰਡਨ ਮੰਡਨ ਦਾ ਕੋਈ ਰਸਤਾ ਅਖਤਯਾਰ ਨਹੀਂ ਕੀਤਾ ਸੀ, ਤੇ ਨਾਂ ਹੀ ਕਿਸੇ ਤਰਾਂ ਦਾ ਐਸਾ ਪ੍ਰਯੋਜਨ ਹੀ ਸੀ ਕਿ ਕਿਸੇ ਦੇ ਚਿੱਤ ਨੂੰ ਅਕਾਰਣ ਚੋਟ ਮਾਰੀ ਜਾਵੇ, ਅਤੇ ਅਗੇ ਲਈ ਭੀ ਐਹੋ ਜੇਹਾ ਵਰਤਾਰਾ ਅਸੀਂ ਪਸਿੰਦ ਨਹੀਂ ਕਰਦੇ ਹਾਂ ॥

ਜੋ ਕੁਛ ਭੀ ਇਸ ਤੋਂ ਪਹਿਲੇ ਆਖਯਾ ਯਾ ਨਿਰਣਾਇਆ ਗਿਆ ਹੈ, ਉਹ ਕੇਵਲ ਗੁਰ ਸਿੱਖਾਂ, ਗੁਰਭਾਈਆਂ ਦੀ ਖਾਤਰ ਹੈ, ਤੇ ਬੇਸਮਝੀ ਕਾਰਣ ਜਿਨਾਂ ਨੇ ਅਪਣੇ ਘਰ ਦੀ ਗੌਰਵਤਾ-ਮਹੱਤਤਾ ਵੱਲੋਂ ਖੁੰਝਕੇ, ਅਸਲ ਰਾਹ ਛੱਡ ਅਨਯ ਮਾਰਗੀਆਂ ਦੀ ਰੀਸੋ ਰੀਸੀ ਘਰ ਦੀ ਸੰਪਦਾ ਨੂੰ ਵਰਤਣੋਂ ਅਵੇਸਲਤਾ ਧਾਰ ਕੇ ਹੋਰਨਾਂ ਦੇ ਪਿਛਲੱਗ ਬਨਣਾ ਪ੍ਰਵਾਣ ਰਖਿਆ ਹੈ-ਜਾਂ ਕੇਵਲ ਓਨਾਂ ਦੀ ਖਾਤਰ ਲਿਖਯਾ ਹੈ ॥

ਨਾਂ ਤਾਂ ਸਾਡਾ ਮੰਤਬਯ ਕਿਸੇ ਨੂੰ ਨਿੰਦਨ ਯਾ ਬੁਰਾ ਹੀ ਆਖਣ ਦਾ ਹੈ, ਤੇ ਨਾਂ ਹੀ ਗੁਰੂ ਮਹਾਰਾਜ ਦੀ ਆਗਯਾ ਹੀ ਇਸ ਭਾਂਤ ਦੀ ਮਿਲਦੀ ਹੈ। ਅਸ ਨੂੰ ਚੰਗੀ ਤਰਾਂ ਯਾਦ ਹੈ, ਕਿ ਗੁਰੂ ਸਾਹਬ ਨੇ ਅਸਾਨੂੰ ਬਾਰੰ ਬਾਰ ਏਹੋ ਹੀ ਸਿਖਾਲਿਆ ਹੈ ਕਿ "ਮੰਦਾ ਮੂਲਿ ਨ ਆਖ ਝਗੜਾ ਪਾਵਨਾਂ", ਯਾ "ਇਕ ਫਿੱਕਾ ਨਾ ਗਾਲਾਇ ਸਭਨਾਂ ਮੈ ਹਿਕੋ ਧਨੀ"........॥ ਐਸਾ ਹੁੰਦਿਆਂ ਭਲਾ ਕਿਸਤਰਾਂ ਕੋਈ ਸ਼੍ਰਧਾਲੂ ਇਸ ਆਗਯਾ ਦਾ ਉਲੰਘਨ ਕਰੇ, ਜੋ ਸਰਪਰ ਗੁਸ਼ਤਾਖ਼ੀ ਤੇ ਭਾਰੀ ਵਿਠਾਈ ਹੈ ॥

ਓਅੰ, ਸੋਹੰ, ਰਾਮ, ਹਰੇ ਰਾਮ......ਆਦਿ ਨਾਮਾਂ ਦਾ ਕਈਆਂ ਸਿੱਖ ਸੰਪ੍ਰਦਾਵਾਂ ਦੇ ਟਾਂਵੇ ਟਾਂਵੇ ਲੋਕ ਜਾਪ ਜਪਦੇ ਵਾ ਜਪਾਂਦੇ ਹਨ। ਤੇ ਅਕਸਰ ਸਤਿਨਾਮੁ ਯਾ ਵਾਹਗੁਰੂ ਅਥਵਾ ਸਤਿਨਾਮ ਵਾਹਗੁਰੂ ਨੂੰ। ਕਈ ਅਸਾਡੇ ਵਿਚ ਐਸੇ ਦੁਬਾਜਰੇ ਲੋਕ ਭੀ ਹਨ, ਜੋ ਨਾਂ ਤਾਂ ਓਅੰ ਸੋਹੰ ਰਾਮ ਆਦਿ ਨੂੰ ਛਡ ਸਕਦੇ ਹਨ ਤੇ ਨਾਂ ਹੀ ਸਤਿਨਾਮ ਵਾਹਗੁਰੂ ਨੂੰ, ਜਿਸ ਕਰਕੇ ਉਹ ਇਸ ਗੁਰੂ ਮੰਤ੍ਰ ਦੀ ਇਕ ਹੋਰ ਹੀ ਮਨੋ ਕਲਪਿਤ ਦੁਬਾਜਰੀ ਸੂਰਤ ਭੀ ਬਣਾਕੇ ਜਪਨ ਜਪਾਨ ਲਗ ਪਏ ਹਨ।

ਐਸਾ ਕਰਣ ਕਰਾਣ ਹਾਰੇ ਕਿਸ ਕਿਸ ਤਰਾ ਟਪੱਲਾ ਖਾ ਰਹੇ ਤੇ ਧੋਖੇ ਹੇਠਾਂ ਦੱਬੇ ਪਏ ਹਨ, ਇਸ ਗੱਲ ਦਾ ਮਰਮ ਭੀ ਅਸੀਂ ਖੋਲਨਾ ਚਹੁੰਦੇ ਸਾਂ। ਪਰ ਇਕ ਤਾਂ ਇਸ ਮੁਢਲੀ ਸੂਚਨਾਂ ਅਰੰਭਦਿਆਂ ਹੀ ਜੋ ਅੰਤ੍ਰੀਵੀ ਡੱਕਾ ਐਸ ਸਮੇਂ ਆਣ ਵੱਜਾ ਹੈ-ਓਸਦੇ ਕਾਰਣ, ਤੇ ਦੂਸਰੇ ਇਸ ਪ੍ਰਕਾਰ ਦੀਆਂ ਬਾਤਾਂ ਉਪਰ ਕੁਛ ਕੁਛ ਚਾਨਣਾਂ ਸਪਸ਼੍ਰ ਵਿਸਪਸ਼੍ਰ ਰੂਪ ਵਿਖੇ ਸੁਚਾ ਜੀਵਨ, ਸੁਖ ਯੋਗ, ਉਪਦੇਸ਼ ਚਿੰਤਾ ਮਣੀ, ਆਦਿ ਗ੍ਰੰਥਾਂ ਦ੍ਵਾਰਾ ਪਾਇਆ ਜਾ ਚੁੱਕਾ ਹੈ, ਅਤੇ ਸ੍ਰੀ ਗੁਰੂ ਨਾਨਕ ਦੇਵ ਰਚਿਤ ਸ੍ਰੀ ਪ੍ਰਾਨ ਸੰਗਲੀ ਵਿਚ ਐਹੋ ਜੇਹੀਆਂ ਬਾਤਾਂ ਚੰਗੇ ਵਿਸਤਾਰ ਨਾਲ

ਨਿਰੂਪੀਆਂ ਹੋਈਆਂ ਹਨ, ਜਿਸ ਕਰਕੇ ਇਥੇ ਸੁਤੰਤ੍ਰ ਵਿਚਾਰਾਂ ਦੇ ਪ੍ਰਗਟ ਕਰਣ ਦੀ ਕੋਈ ਐਤੀ ਲੋੜ ਨਹੀਂ ਜਾਪਦੀ। ਵਾਹਗੁਰੂ ਕੀਤਾ ਤਾਂ ਉਕ੍ਤ ਸ੍ਰੀਪ੍ਰਾਣ ਸੰਗਲੀ ਦੀ ਦੂਸਰੀ ਛਪਾਈ ਦੇ ਸਮੇਂ ਟਿਕਾਣੇ ਟਿਕਾਣੇ ਐਹੋ ਜੇਹੇ ਲੁੜੀਂਦੇ ਵੇਰਵੇ ਚੰਗੀ ਤਰਾਂ ਟਿਪਣ ਟੀਕੇ ਦੇ ਰੂਪ ਵਿਚ ਖੋਲਕੇ ਦੱਸੇ ਜਾਣਗੇ।

ਹੋ ਸਕਿਆ ਤਾਂ ਕੁਛ ਨਾਂ ਕੁਛ ਇਸੇ ਹੀ,ਸਿਧਾਂਤ ਬੋਧਿਨੀ(ਟੀਕੇ) ਦੀ ਚੌਥੀ ਸੈਂਚੀ ਛਪਣ ਸਮੇਂ ਸ਼ਾਯਤ ਹੀ ਇਨਾਂ ਮੜਮਾਂ ਤੋਂ ਪਾਠਕਾਂ ਨੂੰ ਚੰਗਾ ਜਾਣੂੰ ਬਣਾਣ ਦਾ ਜਤਨ ਕੀਤਾ ਜਾਵੇਗਾ। ਨਾਲ ਹੀ ਇਹ ਭੀ ਬਿਨਯ ਕਰ ਛਡਦੇ ਹਾਂ,ਕਿ ਜੇਕਰ ਓਸ ਸਮੇਂ ਸਤਿਗੁਰਾਂ ਦੀ ਪ੍ਰੇਰਣਾ ਹੋ ਆਈ ਤਾਂ ਓਅੰਕਾਰ ਸੰਬੰਧੀ ਸਭ ਉਪਜੋਗੀ ਪ੍ਰਪਾਟੀ ਭੀ ਸਹਲੇ ਤੇ ਸੰਖੇਪ ਢੰਗਨਾਲ ਖੋਲਕੇ ਸਮਝਾਈ ਜਾਏਗੀ। ਪਰ ਇਸ ਵੇਲੇ ਕੁਛ ਹੋਰ ਕਹਿਣੋਂ ਸੰਕੋਚ ਕਰਕੇ ਛਿਮਾਂ ਮੰਗਦੇ ਹਾਂ, ਕਿ ਐਤਕੀ ਦੇ ਮੁੱਢਲੇ ਵੀਚਾਰ ਤੋਂ ਕੋਈ ਨਵੀਨ ਬਾਤ ਆਪਦੇ ਤਜਰਬੇ ਵਿਚ ਨਹੀਂ ਵਧਾਈ ਜਾ ਸਕੀ।

ਵਾਹਗੁਰੂ ਕਰੇ ਜੋ ਆਪ ਲੋਕਾਂ ਦੀ ਉਮੰਗ ਐਸਿਆਂ ਵੀਚਾਰਾਂ ਤੋਂ ਜਾਣੂ ਹੋਣ ਖਾਤਰ ਜਾਗੀ ਰਹੇ, ਤੇ ਆਪਦੇ ਅੰਦਰੋਂ ਛੇਤੀ ਹੀ ਚੌਥੀ ਸੈਂਚੀ ਭੀ ਪ੍ਰਕਾਸ਼ਿਤ ਹੋਣ ਦੀ ਪ੍ਰਾਰਥਨਾਂ ਨਿਕਲੇ, ਜਿਸ ਕਰਕੇ ਛੇਤੀ ਤੋਂ ਛੇਤੀ ਅਸੀਂ ਇਸ ਉਦਮ ਨੂੰ ਸਿਰੇ ਚਾੜ੍ਹਦੇ ਹੋਏ, ਕੀਤੀ ਜਾ ਰਹੀ ਪ੍ਰਤਿਗਯਾ ਨੂੰ ਪਾਲ੍ਕੇ (ਆਪਦੀ ਸੇਵਾ ਵਿਚ ਦੀ) ਅੰਤਲੀ ਨਿਵੇਦਨ ਦ੍ਵਾਰਾ ਅਰਿਣੀ ਹੋ ਸਕੀਏ॥

ੴ ਫਗਣ ੧੯੮੪
ਤਰਨ ਤਾਰਨ (ਅੰਮ੍ਰਿਤਸਰ)

ਸੰਤ ਸੰਪੂਰਨ ਸਿੰਘ Ph. D. Sc.
ਕਰਤਾ, ਸੁੱਚਾ ਜੀਵਨ ਆਦਿ

*--:o:--*

ੴ ਸਤਿਗੁਰਪ੍ਰਸਾਦਿ ॥

ਤਾਂਤੇ ਸਫਲ ਜਨਮੇ ਹੋਣ ਖਾਤਰ ਮਨੁਖ ਇਸ ਪ੍ਰਕਾਰ ਦੇ ਗੁਰਮੁਖ ਭਾਵ ਨੂੰ ਧਾਰਨ ਕਰੇ:-

**ਦ੍ਰਿਸ਼ਟਿ ਦਰਸ ਲਿਵ ਦੇਖੈ ਅਉ ਦਿਖਾਵੈ ਸੋਈ,**
**ਸਰਬ ਦਰਸ ਏਕ ਦਰਸ ਕੈ ਜਾਨੀਐ ॥**

ਅਰਥ-(ਗੁਰਮੁਖ ਦੀ) ਦ੍ਰਿਸ਼ਟੀ = ਤੱਕਨੀ ਦਰਸ਼ਨ ਦੀ ਲਿਵ ਵਿਚ (ਇਸਥਿਤ ਹੋਈ ਹੋਈ), ਸੋਈ = ਓਹੋ ਕੁਛ ਹੀ (ਬ੍ਰਹਮ ਹੀ ਬ੍ਰਹਮ, ਦੇਖਦੀ ਅਤੇ ਦਿਖੌਂਦੀ ਹੈ, (ਕਯੋਂਕਿ) ਓਸਨੇ ਸਮੂਹ ਦਰਸਨ, ਇਕੋ ਦਰਸਨ (ਪਾਰਬ੍ਰਹਮ ਸਰੂਪ) ਵਿਖੇ ਹੀ ਲੀਨ ਜਾਣ ਲਏ ਹਨ।

**ਸ਼ਬਦ ਸੁਰਤਿ ਲਿਵ ਕਹਤ ਸੁਨਤ ਸੋਈ,**
**ਸਰਬ ਸ਼ਬਦ ਏਕ ਸ਼ਬਦ ਕੈ ਮਾਨੀਐ ॥**

ਅਰਥ-ਸੁਰਤਿ (ਕੰਨਾਂ ਦੀ ਸੁਨਣ ਹਾਰੀ ਸ਼ਕਤੀ ਦੀ) ਸ਼ਬਦ (ਗੁਰ ਸ਼ਬਦ ਦੀ ਅਨਹਦ ਸਰੂਪੀ ਤਾਰ = ਦਿੱਬ ਧੁਨੀ) ਵਿਖੇ, ਲਿਵ ਲਗ ਜਾਣ ਕਰਕੇ (ਉਹ) ਸਮੂਹ ਸ਼ਬਦਾਂ (ਬਚਨ ਬਿਲਾਸ ਮਾਤ੍ਰ ਦੀ ਧੁਨੀ) ਨੂੰ ਹੀ, ਇਕ ਸ਼ਬਦ ਮਾਤ੍ਰ (ਬ੍ਰਹਮ ਸ਼ਬਦ) ਸਰੂਪ ਹੀ ਮੰਨਿਆ (ਨਿਸਚੇ ਕਰਿਆ) ਕਰਦਾ ਹੈ। ਭਾਵ-ਓਸਦਾ ਸੁਨਣਾ ਸੁਨਾਣਾ ਸਭ ਬ੍ਰਹਮ ਸਰੂਪ ਹੀ ਹੁੰਦਾ ਹੈ।

**(੧)ਕਾਰਨ (੨)ਕਰਨ (੩)ਕਰਤਗਿ (੮)ਸਰਬਗਿ (੭)ਸੋਈ,**
**(੪) ਕਰਮ (੫) ਕਰਤੂਤਿ (੬) ਕਰਤਾਰ (੯)ਪਹਿਚਾਨੀਐ ॥**

ਅਰਥ-(੧) ਕਰਮ ਦਾ ਹੇਤੂ (ਪ੍ਰੇਰਕ ਰੂਪ ਮਨ) (੨) ਕਰਨ ਦੇ ਸਾਧਨ ਸਰੂਪ ਇੰਦ੍ਰੀਆਂ (ਗਯਾਨ ਕਰਮ ਇੰਦ੍ਰੀਆਂ ਯਾ ਏਨਾਂ ਦਾ ਸੰਘਾਤ ਵਾ ਆਧਾਰ ਰੂਪ ਸਰੀਰ), (੩) ਕਰਤਗਿ (ਕਰਤਬਯ ਸ਼ਬਦ ਦਾ ਵਿਗੜ ਕੇ ਬਣਯਾ ਹੋਯਾ ਹੈ) ਕਰਣ ਜੋਗ ਕਾਰਯ ਦਾ ਨਿਸਚਾ ਕਰਣ ਹਾਰੀ ਬੁੱਧੀ), (੪) ਜੋ ਕਾਰਯ ਸ੍ਵਯੰ ਕੀਤਾ ਜਾਵੇ, ਜਾਂ ਜਿਸ ਉਪਰ ਕਰਮ ਦਾ ਪ੍ਰਭਾਵ ਪਵੇ (ਐਸਾ ਚਿੱਤ), (੫) ਤਥਾ ਵਰਤਾਰੇ ਵਿਚ ਆ ਚੁਕੀ ਕਾਰਵਾਈ (ਕਮਾਈ) ਕਰਤੂਤ (ਤੋਂ ਪ੍ਰਗਟ ਹੋਣ ਹਾਰਾ ਅੰਤਰ ਵਰਤੀ ਭਾਵ = ਅਹੰਤਾ), (੬) ਅਤੇ ਇਨਾਂ ਸਭ ਦਾ ਕਰਤਾਰ (ਕਰਤਾ ਪੁਰਖ-ਜੀਵ ਆਤਮਾ (੭) ਓਸ ਕਰਤੇ (ਵਾਹਗੁਰੂ) (੮) ਸਰਬ ਬਯਾਪੀ ਨੂੰ ਹੀ (ਸਰਬ ਰੂਪ ਹੋਯਾ) (੯) ਪਛਾਣਦਾ ਹੈ। ਤਾਤਪ੍ਰਯ ਕੀਹ ਕਿ ਸਾਰਿਆਂ ਕਾਰਕ ਭਾਵਾਂ ਵਿਚ ਵਰਤਦਾ ਵਰਤੌਂਦਾ ਹੋਯਾ ਗੁਰਮੁਖ ਇਕ ਮਾਤ੍ਰ ਵਾਹਗੁਰੂ ਅੰਤਰਯਾਮੀ ਨੂੰ ਹੀ ਸਤ੍ਯ ਸਰੂਪ ਪਛਾਣਯਾ (ਅਨਭਉ) ਕਰਿਆ ਕਰਦਾ ਹੈ-ਦੂਈ ਦੀ ਵਿਸਮ [illegible] ਉਹਦੇ ਅੰਦਰ ਨਹੀਂ ਰਹਿਣ ਦਿੰਦੀ ॥

**ਸਤਿਗੁਰ ਗਿਆਨ ਧਿਆਨ ਏਕ ਹੀ ਅਨੇਕ ਮੇਕ,**
**ਬ੍ਰਹਮ ਬਿਬੇਕ ਟੇਕ ਏਕੈ ਉਰ ਆਨੀਐ ॥**

ਅਰਥ-(ਤਾਂਤੇ ਪੁਰਖ) ਇਕ ਅਕਾਲੀ ਪ੍ਰਕਾਸ਼ ਹੀ ਅਨੇਕਾਂ ਵਿਚ ਮਿਲਿਆ ਹੋਯਾ ਹੈ,(ਐਸੇ)ਸਤਿਗੁਰਾਂ ਦੇ ਇਸ ਗਜਾਨ ਤਥਾ ਇਸੇ ਨਿਸਚੇ ਵਿਖੇ ਹੀ ਨਿਘਾ ਦੀ ਪ੍ਰਪੱਕਤਾ ਰੂਪ ਧਜਾਨ ਨੂੰ ਧਾਰਣ ਕਰਦਾ, ਇਸ ਪ੍ਰਕਾਰ ਦੇ "ਬ੍ਰਹਮ ਬਿਬੇਕ" = ਬ੍ਰਹਮ ਵੀਚਾਰ ਦੀ ਟੇਕ (ਇਸਥਿਤੀ) ਦੇ ਸਹਾਰੇ ਇਕੋ ਹੀ ਇਕ (ਅਕਾਲ ਪੁਰਖ ਅੰਤ੍ਰਜਾਮੀ) ਨੂੰ, "ਉਰ ਆਨੀਐ"-ਅਪਣੇ ਅੰਦਰ ਲਜਾਵੇ, ਭਾਵ-ਜਜੋਂ ਕੇ ਤਜੋਂ ਅਨੁਭਵ ਨੂੰ ਪ੍ਰਾਪਤ ਹੋਵੇ ॥ ੩੦੧ ॥

ਵਾਹਗੁਰੂ ਸਾਧ ਸੰਗਤਿ ਦੇ ਅਧੀਨ ਹੈ (ਇਸ ਲਈ ਓਸਦੀ ਜਿਗਜਾਸਾ ਵਾਲਾ ਸਾਧ ਸੰਗਤ ਨੂੰ ਹੀ ਜਦ ਕਦ ਸੇਵੇ)ਃ-

**ਕਿੰਚਿਤ ਕਟਾਛ ਮਾਇਆ ਮੋਹੇ ਬ੍ਰਹਮੰਡ ਖੰਡ,**
**ਸਾਧ ਸੰਗ ਰੰਗ ਮੈ ਬਿਮੋਹਿਤ ਮਗਨ ਹੈ ॥**

ਅਰਥ-ਜਿਸਦੀ ਰਵਾਲ ਭਰ ਕਟਾਖਯ ਰੂਪ ਮਾਇਆ ਨੇ ਬ੍ਰਹਮੰਡਾਂ ਖੰਡਾਂ ਨੂੰ ਮੋਹਿਤ ਕਰ ਰਖਿਆ ਹੈ,ਉਹ ਅੰਤ੍ਰਜਾਮੀਮਾਯਾ ਪਤੀ ਸਿਰਜਨ ਹਾਰ ਸਾਧ ਸੰਗਤ ਦੇ ਪ੍ਰੇਮ ਵਿਚ (ਆਪ) ਬਿਮੋਹਿਤ (ਲੱਟੂ)ਹੋਇਆ ਮਗਨ (ਲਿਵਲੀਨ) ਰਹਿੰਦਾ ਹੈ।

**ਜਾਕੈ ਓਅੰਕਾਰ ਕੈ ਅਕਾਰ ਹੈ ਨਾਨਾ ਪ੍ਰਕਾਰ,**
**ਕੀਰਤਨ ਸਮੈ ਸਾਧ ਸੰਗ ਸੌ ਲਗਨ ਹੈ ॥**

ਅਰਥ-ਜਿਸ ਵਾਹਗੁਰੂ ਅੰਤਰਯਾਮੀ ਤੋਂ ਪ੍ਰਗਟ ਹੋਏ ਓਅੰਕਾਰ ਸਰੂਪ ਤੋਂ ਅਨੇਕ ਭਾਂਤ ਦੀ ਅਕਾਰ ਰੂਪ ਸ੍ਰਿਸ਼ਟੀ ਉਪਜੀ ਹੋਈ ਹੈ, (ਉਹੀ ਮਹਾਰਾਜ ਸਾਖਜਾਤ ਆਪ)ਕੀਰਤਨ ਦੇ ਸਮੇਂ ਸਾਧ ਸੰਗਤ "ਸੌ"-ਨਾਲ "ਪਰਚਿਆ ਹੋਇਆ ਹੁੰਦਾ ਹੈ।

**ਸ਼ਿਵ ਸਨਕਾਦਿ ਬ੍ਰਹਮਾਦਿ ਆਗਜਾ ਕਾਰੀ ਜਾਕੇ,**
**ਅਗ੍ਰਭਾਗ ਸਾਧ ਸੰਗ ਗੁਨਨੁ ਅਗਨ ਹੈ ॥**

ਅਰਥ-ਜਿਸ ਅੰਤਰਜਾਮੀ ਪਰਮਾਤਮਾ ਪ੍ਰਭੂ ਦੇ ਸ਼ਿਵਜੀ ਤਥਾ ਸਨਕ ਸਨੰਦਨ ਸਨਤ ਸੁਜਾਤ ਰੂਪ ਸਨਕਾਦਿਕ, ਅਤੁ ਬ੍ਰਹਮਾ ਬਿਸਨੂੰ ਆਦਿ (ਸਮੂਹ ਦੇਵਤਾ ਅਪਣੀਆਂ ਸ਼ਕਤੀਆਂ ਸਮੇਤ) ਆਗਜਾ ਪਾਲਨ ਹਾਰੇ ਹਨ, ਉਹ- ਅਨਗਿਣਤ (ਬਸ਼ੁਮਾਰ) ਗੁਣਾਂ ਵਾਲਾ(ਭਗਵਾਨ) ਸਾਧ ਸੰਗਤ ਦੇ "ਅਗ੍ਰਭਾਗ"- ਸਨਮੁਖ (ਆਗਜਾ ਪਾਲਨ ਲਈ ਤਤਪਰ-ਸਾਵਧਾਨ) ਰਹਿੰਦਾ ਹੈ, ਭਾਵ-ਹਰਦਮ ਵੱਸ ਵਿਚ ਵਰਤਦਾ ਹੈ ॥

**ਅਗਮ ਅਪਾਰ ਸਾਧ ਮਹਿਮਾ ਅਪਾਰ ਬਿਖੇ,**
**ਅਤਿ ਲਿਵ ਲੀਨ ਜਲ ਮੀਨ ਅਭਗਨ ਹੈ ॥ ੩੦੨ ॥**

ਅਰਥ-(ਬਹੁਤ ਕੀਹ ਆਖੀਏ) ਜਿਸਨੂੰ ਅਗਮ = ਗੰਮਤਾ ਤੋਂ ਪਰੇ ਤਥਾ

ਅਪਾਰ = ਪਾਰਾਵਾਰ ਰਹਿਤ ਕਹਿੰਦੇ ਹਨ, ਓਹ "ਸਾਧ"-ਸਾਧ ਸੰਗਤ ਦੀ ਅਪਾਰ ਮਹਮਾਂ ਵਿਖੇ ਐਉਂ ਅਤਯੰਤ ਕਰਕੇ ਲਿਵਲੀਨ (ਪਰਚਿਆ) ਰਹਿੰਦਾ ਹੈ, ਜੀਕੂੰ ਕਿ ਜ਼ਲ ਵਿਖੇ ਮਛਲੀ "ਅਭਗਨ" = ਅਨਟੁੱਟ (ਪ੍ਰੇਮ ਕਾਰਣ) ਲਿਵਲੀਨ ਰਹਿੰਦੀ ਹੈ ॥ ੩੦੨ ॥

ਆਪਣੇ ਕਥਨ ਦੀ ਪੁਸ਼੍ਟੀ ਲਈ ਪੁਰਾਣਿਕ ਪ੍ਰਸੰਗ ਅਨੁਸਾਰੀ ਨਾਰਦ ਦੇ ਪ੍ਰਸ਼ਨ ਦਾ ਉੱਤਰ ਭਗਵਾਨ ਲੋਕ ਤੋਂ ਪ੍ਰਾਪਤ ਹੋਯਾ ੨ ਵਿੰਵ ਨਿਰੂਪਦੇ ਹਨ:-

**ਨਿਜ ਘਰ ਮੇਰੋ ਸਾਧ ਸੰਗਤਿ ਨਾਰਦਮੁਨਿ !**
**ਦਰਸ਼ਨ ਸਾਧ ਸੰਗ ਮੇਰੋ ਨਿਜਰੂਪ ਹੈ ॥**

ਅਰਥ-ਹੇ ਨਾਰਦ ਮੁਨੀ ! ਸਾਧ ਸੰਗਤਿ ਮੇਰਾ ਨਿਜ ਘਰ (ਨਿਵਾਸ-ਸਥਾਨ) ਹੈ, ਅਤੇ ਸਾਧ ਸੰਗਤ ਦਾ ਦਰਸ਼ਨ ਮੇਰਾ ਅਪਣਾ ਸਰੂਪ (ਦਰਸ਼ਨ) ਹੈ ॥

**ਸਾਧ ਸੰਗ ਮੇਰੋ ਮਾਤਾ ਪਿਤਾ ਅਉ ਕੁਟੰਬ ਸਖਾ,**
**ਸਾਧ ਸੰਗ ਮੇਰੋ ਸੁਤ ਸ੍ਰੇਸ਼ਟ ਅਨੂਪ ਹੈ ॥**

ਅਰਥ-ਸਾਧ ਸੰਗਤ ਹੀ ਮੇਰੇ ਮਾਤਾ ਪਿਤਾ (ਮਾਪੇ) ਅਤੇ ਕੋੜਮਾ ਵਾ "ਸਖਾ"-(ਸਾਕ ਸੈਨ-ਸਨੇਹੀ) ਹੈ, ਅਰੁ ਸਾਧ ਸੰਗ ਹੀ ਮੇਰਾ ਉਪਮਾ ਤੋਂ ਰਹਿਤ (ਅਤਯੰਤ ਸੁੰਦ੍ਰ) "ਸ੍ਰੇਸ਼੍ਟ"-ਭਲਾ (ਆਗਯਾਕਾਰ) ਪੁਤ੍ਰ ਹੈ ॥

**ਸਾਧ ਸੰਗ ਸਰਬ ਨਿਧਾਨ ਪ੍ਰਾਨ ਜੀਵਨ ਮੈ,**
**ਸਾਧ ਸੰਗ ਨਿਜ ਪਦ ਸੇਵਾ ਦੀਪ ਧੂਪ ਹੈ ॥**

ਅਰਥ-ਸਾਧ ਸੰਗਤ ਹੀ "ਮੈ"-ਮੇਰੇ ਸਮੂਹ ਨਿਧੀਆਂ ਦਾ ਅਸਥਾਨ (ਅਖੁੱਟ ਭੰਡਾਰ) ਹੈ, ਤੇ ਏਹੋ ਹੀ ਮੇਰੇ ਜੀਵਨ ਦਾ ਮੂਲ ਰੂਪ ਪ੍ਰਾਣ(ਮੇਰੀ ਜਾਨ)ਹੈ, ਅਤੇ ਸਾਧ ਸੰਗਤ ਹੀ ਧੂਪ ਦੀਪ ਆਦੀ ਸੇਵਾ ਦਾ (ਮੇਰਾ) "ਨਿਜ ਪਦ"-ਅਪਣਾ ਅਸਥਾਨ (ਆਦਰਸ਼ ਸਰੂਪ) ਹੈ ॥

**ਸਾਧ ਸੰਗ ਰੰਗ ਰਸ ਭੋਗ ਸੁਖ ਸਹਜ ਮੈ,**
**ਸਾਧ ਸੰਗ ਸੋਭਾ ਅਤਿ ਉਪਮਾ ਅਉ ਊਪ ਹੈ ॥੩੦੩॥**

ਅਰਥ-ਸਾਧ ਸੰਗਤ ਹੀ ਮੇਰਾ "ਸਹਜ ਸੁਖ ਭੋਗ" = ਅਬਿਨਾਸ਼ੀ ਸੁਖ ਦਾ ਮਾਨਣਾ, ਅਰੁ ਰੰਗ ਰਸ (ਰਸਾਂਦਾ ਪਜ਼ਾਰ, ਵਾ ਰਸਿਕ ਪਣਾ)ਹੈ, ਤੇ ਸਾਧ ਸੰਗਤ ਹੀ (ਮੇਰੀ) ਸ਼ੋਭਾ, "ਅਤਿ"-ਅਤੇ "ਉਪਮਾ", ਅਰੁ "ਊਪ" ਹੈ,ਭਾਵ-ਅਤਿਸੈਂ ਕਰਕੇ ਉਪਮਾ ਅਰੁ ਉਤਕ੍ਰਿਸ਼੍ਟਤਾ (ਸਰਬ ਸਿਰੋਮਣੀ ਭਾਵ) ਹੈ ॥ ੩੦੩ ॥

ਵੀਚਾਰ:-

ਯਾਦ ਕਰਣ ਵਾਲੇ ਦੀ ਯਾਦ ਦੀ ਤਾਰ, ਯਾਦ ਖਾਤ੍ਰ ਪੁਰਖ ਦੇ ਅੰਦਰ ਅਵਸ਼ਯ ਅਪਣਾ ਪ੍ਰਭਾਵ ਪਾਇਆ ਕਰਦੀ ਹੈ, ਇਥੋਂ ਤਕ ਕਿ ਇਕ ਦਿਨ ਯਾਦ ਦੇ ਵਸੀਲੇ ਕਾਰਣ ਉਹ ਦੋਵੇਂ ਏਕਤਾ ਦੇ ਘਰ ਆਨ ਪੁਜਿਆ ਕਰਦੇ ਹਨ।

"ਜਹਾਂ ਆਸਾ ਤਹਾਂ ਬਾਸਾ"—ਇਹ ਕਹੌਤ ਭੀ ਸਚ ਮੁਚ ਹੀ ਸੋਲਾਂ ਆਨੇ ਠੀਕ ਹੈ। ਸਾਧ ਸੰਗਤ ਵਿਚ ਅਠੇ ਪਹਰ ਵਾਹਗੁਰੂ ਦੀ ਯਾਦ—ਹਰੀ ਚਰਚਾ ਦਾ ਕਿਸੇ ਨਾਂ ਕਿਸੇ ਰੂਪ ਵਿਚ ਛਿੜੇ ਰਹਿਣਾ, ਵਾ ਨਾਮ ਆਦਿ ਵਿਖੇ ਪਰਚੇ ਦੀ ਦ੍ਰਿੜ੍ਹਤਾ ਰਖਣਾ ਪ੍ਰਚਲਿਤ ਰਹਿੰਦੇ ਹਨ, ਜਿਸ ਕਰਕੇ ਇਕ ਮਾਤ੍ਰ ਵਾਹਗੁਰੂ ਦੀ ਆਸ ਓਟ ਪ੍ਰਾਇਣ ਹੀ ਸਾਧ ਸੰਗਤ ਪ੍ਰਵਾਣ ਕੀਤੀ ਗਈ ਹੈ। ਵਾਹਗੁਰੂ ਦਿਆਂ ਪਜਾਰਿਆਂ ਦੇ ਇਕੱਠ ਦਾ ਨਾਮ ਹੀ ਸਾਧ ਸੰਗਤ ਹੈ, ਤੇ ਜਿਥੇ ਉਸਦੇ ਪਜਾਰੇ ਪਜਾਰ ਵਿਚ ਇਕਤ੍ਰ ਹੋ ਬੈਠਨ ਉਥੇ ਹੀ ਉਸ ਸਮਾਗਮ ਵਿਚ ਸਤਿ ਸੰਗਤ ਦਾ ਠਠ ਬਝਜਾ ਪ੍ਰਵਾਣ ਕੀਤਾ ਜਾਂਦਾ ਹੈ, ਸੋ ਇਉਂ ਪਜਾਰੇ ਦੇ ਪਜਾਰ ਦੀ ਤਾਰ ਦਾ ਬੱਝਾ ਉਹ ਪਜਾਰਾ ਪ੍ਰੀਤਮ ਸਦੀਵ ਕਾਲ ਆਪਣਿਆਂ ਪਜਾਰਿਆਂ ਵਿਚ ਵਸਦਾ ਹੈ, ਤੇ ਇਸੇ ਕਰਕੇ ਹੀ ਉਸਨੇ ਆਪਣਾ ਨਿਵਾਸ ਸਥਾਨ(ਨਿਜ ਘਰ)ਸਾਧਸੰਗਤ ਨੂੰ ਦਸਜਾ ਹੈ॥

ਨਾਲ ਹੀ ਫੇਰ ਪਜਾਰ (ਪ੍ਰੇਮ) ਦੀ ਨਿਸ਼ਾਨੀ ਹੁੰਦੀਹੈ,ਕੁਰਬਾਨੀ—ਤੇ ਅਸਲ ਕੁਰਬਾਨੀ ਆਪੇ ਵਾਰਣ ਦਾ ਨਾਮ ਹੈ, ਸੋ ਜਿਥੇ ਕਿਤੇ ਪੂਰਾ ਪਜਾਰ ਵੱਸ ਰਿਹਾ ਹੋਵੇ ਓਥੇ ਆਪਾ ਭੀ ਸਚ ਮੁਚ ਵਾਰਿਆ ਹੀ ਰਹਿੰਦਾ ਹੈ—ਪੂਰਣ ਪਜਾਰ ਵਿਚ ਆਪਣੀ ਸੁਧ ਭੁੱਲੀ ਹੋਈ ਹੋਣੀ, ਇਸ ਗੱਲ ਦਾ ਪੱਕਾ ਸਬੂਤ ਹੈ। ਅਰ ਜਦ ਸਮੁਚਜ ਪਜਾਰ ਵਿਚ ਸਾਧ ਸੰਗਤ ਪੂਰਾ ਪਰਚਾ ਪ੍ਰਾਪਤ ਕਰ ਰਹੀ ਹੋਵੇ, ਤਾਂ ਅਵਸ਼ਜ ਉਹ ਪਜਾਰੇ ਵਿਚ, ਤੇ ਪਜਾਰਾ ਉਸ ਵਿਚ ਮਿਲ ਇਕ ਰੂਪ ਹੋਏ ਹੁੰਦੇ ਹਨ, ਇਸ ਕਰਕੇ ਭਗਵਾਨ ਸਾਧ ਸੰਗਤ ਦਾ ਦਰਸ਼ਨ ਆਪਣਾ ਦਰਸ਼ਨ ਕਹਿੰਦੇ ਹਨ॥

ਅਰੁ ਇਸੇ ਤਰਾਂ ਮਾਪਿਆਂ ਤੋਂ ਪੁਤ੍ਰ ਉਤਪੰਨ ਹੋਯਾ ਕਰਦਾ ਹੈ ਸੋ ਭਗਵਾਨ ਜੋਕਿਅਦ੍ਰਿਸ਼ਜ ਸਰੂਪ ਕਰਕੇ ਮਾਨੋਂ ਲੋਕਾਂ ਦੀ ਦ੍ਰਿਸ਼ਟੀ ਵਿਚ ਇਕਅਨਹੋਈਵਸਤੂ ਹੋਏ ਰਹਿੰਦੇ ਹਨ, ਤੇ ਓਨਾਂ ਦੀ ਸਾਖਜਾਤ ਸਰੂਪ ਵਿਖੇ ਪ੍ਰਗਟਤਾ ਕੇਵਲ ਸਤਿਸੰਗ ਦੁਆਰੇ ਹੀ ਹੋਯਾ ਕਰਦੀ ਹੈ, ਜਿਸ ਕਰਕੇ ਓਨਾਂ ਨੇ ਅਪਣਾ ਮਾਤਾ ਪਿਤਾ ਸਤਿ ਸੰਗ ਨੂੰ ਆਖਜਾ ਹੈ॥

ਕੋੜਮੇ ਰੂਪ ਸੰਬੰਧੀਆਂ ਤੇ ਸਾਕ ਸੈਣ ਵਿਚ ਜੀਕੂੰ ਮਰਦ ਸਨੇਹ ਵੱਸ ਬੇਦਾਇਮਾਨ ਹੋਯਾ ੨ ਓਨਾਂ ਬਿਨਾਂ ਨਹੀਂ ਰਹਿ ਸਕਿਆ ਕਰਦਾ ਹੈ,ਭਗਵਾਨ ਭੀ ਸਤਿਸੰਗਤ ਬਿਨਾਂ ਨਹੀਂ ਰਹਿ ਸਕਦੇ,ਇਸ ਲਈ ਸਭਕੋੜਮਾ ਕੁਟੰਬ ਆਦਿ ਓਨਾਂ ਦਾ ਸਾਧ ਸੰਗਤ ਹੈ। ਅਤੇ ਪੁਤ੍ਰ ਹੀ ਜੀਕੂੰ ਮਾਤਾ ਪਿਤਾ ਦੇ ਨਾਮ ਨੂੰ ਕਾਯਮ ਰਖਣ ਦਾ ਕਾਰਣ ਮੰਨਿਆ ਹੋਯਾ ਹੈ, ਤੀਕੂੰ ਹੀ ਭਗਵਾਨ ਦੇ ਗੁਣ ਕਰਮ ਆਦਿ ਸਾਧ ਸੰਗਤ ਦੇ ਪ੍ਰਭਾਵ ਹੀ ਕਾਯਮ ਰਹਿ ਸਕਦੇ ਹਨ, ਜਿਸ ਕਰਕੇ ਇਸਨੂੰ ਓਨਾਂ ਨੇ ਸ੍ਰੇਸ਼੍ਟ ਪੁਤ੍ਰ (ਸਪੁਤ੍ਰ) ਕਥਨ ਕੀਤਾ ਹੈ॥

ਸਭ ਵਿਭੂਤੀਆਂ ਦਾ ਰੱਬੀ ਭੰਡਾਰ ਸਾਧ ਸੰਗਤ ਦੇ ਤੁਫੈਲ ਹੀ ਪ੍ਰਕਾਸ਼ ਪਾਇਆ ਕਰਦਾ ਹੈ,ਜਿਸ ਕਰਕੇ ਇਸਨੂੰ ਸਰਬ ਨਿਧਾਨ ਕਿਹਾ ਹੈ,ਤੇ ਵਿਭੂਤੀਆਂ ਦਾ ਮਾਲਕ ਹੋਣ ਕਰਕੇ ਉਸਨੂੰ ਭਗਵਾਨ ਆਖਜਾ ਜਾਂਦਾ ਹੈ, ਜਿਸਕਰਕੇ ਜੀਵਨ-ਮਯ ਪ੍ਰਾਣ (ਜਾਨ ਦੀ ਜਾਨ) ਇਸਨੂੰ ਓਨਾਂ ਨੇ ਮੰਨ ਰਖਿਆ ਹੈ। ਅਤੇ ਭਗਵਾਨ

ਦੀ ਸੇਵਾ ਪੂਜਨ ਆਦ ਦਾ ਮਹੱਤ ਭੀ ਸਾਧ ਸੰਗਤ ਵਿਚੋਂ ਹੀ ਗੁਰਮੁਖਾਂ ਜਿਗਜਾਸੂਆਂ ਅੰਦਰ ਵੇਖਣਾ ਕਰਦਾ ਹੈ, ਇਸ ਲਈ ਨਿਜ ਪਦ ਦਾ ਸੇਵਨ ਪੂਜਨ ਧੂਪ ਦੀਪ ਨਈਵੇਦ ਆਦ ਸਾਮਗ੍ਰੀ ਦੀ ਥਾਂ ਭੀ ਸਾਧ ਸੰਗਤ ਹੀ ਆਖੀਹੈ ॥ ਸਹਜ ਸੁਖ ਰੂਪ ਪ੍ਰੇਮ ਰਸ ਦਾ ਮਾਨਣਾਂ ਭੀ ਸਾਧ ਸੰਗਤ ਦ੍ਵਾਰੇ ਹੀ ਪ੍ਰਾਪਤ ਹੋ ਸਕਦਾ ਹੈ, ਇਸ ਵਾਸਤੇ ਇਸੇ ਨੂੰ ਹੀ ਆਪਣੇ ਰੰਗ ਰਸ ਭੋਗ ਦਾ ਸਥਾਨ ਪ੍ਰਵਾਣ ਕੀਤਾ ਹੈ। ਅਤੇ ਐਸਾ ਹੀ ਸੋਭਾ ਕਰਣੀ (ਭਗਵਾਨ ਦੀ ਮਨੋਹਰਤਾ ਦਾ ਵਰਣਨ ਕਰਣਾ), 'ਅਤਿ'–ਅਤੇ ਓਸਦੀ ਸਮਰੱਥਾ ਆਦ ਵਜੋਂ ਅਸਦ੍ਰਿਸ਼ਤਾ (ਅਦੁਤੀਅਤਾ = ਬੇਮਿਸਾਲ, ਬੇਨਜ਼ੀਰਤਾ) ਰੂਪ ਉਪਮਾਂ ਤਥਾ ਸਤਕਾਰ ਆਦ ਦੀ ਸਾਧਕ ਹੋਰ ਹੋਰ ਸਾਮਗ੍ਰੀ ਰੂਪ ਊਪ–ਦਾ ਵਰਨਣ ਭੀ ਸਾਧ ਸੰਗਤ ਹੀ ਹੈ ॥ ਇਸ ਸਮੂਹ ਕਥਨ ਦਾ ਭਾਵ ਇਹ ਹੈ ਕਿ ਸਭਨੀਂ ਢੋਕੀਂ ਗੁਰਮੁਖ ਨੂੰ ਇਕ ਮਾਤ੍ਰ ਸਾਧ ਸੰਗਤ ਹੀ ਆਪਣਾ ਇਸ਼੍ਟ ਦੇਵ ਥਾਪਨਾ ਚਾਹੀਏ ॥–॥

ਤਾਂਤੇ ਹੋਰ ਕਿਸੇ ਪ੍ਰਕਾਰ ਦੇ ਭੀ ਸਾਧਨ ਆਚਾਰ ਆਦ ਦ੍ਵਾਰੇ ਨਾਂ ਪ੍ਰਾਪਤ ਹੋਣੇ ਜੋਗ ਪਰਮਾਤਮਾਂ ਨੂੰ, ਸਾਧ ਸੰਗਤ ਵਿਖੇ ਸਾਵਧਾਨ ਹੋ, ਗੁਰ ਸਬਦ ਦੀ ਹੀ ਸਾਧਨਾਂ ਸਾਧਦਿਆਂ ਹੋਇਆਂ ਪੁਰਖ ਅਰਾਧੇ:–

**ਅਗਮ ਅਪਾਰ ਦੇਵ ਅਲਖ ਅਭੇਵ *ਅਤਿ,**
**ਅਨਿਕ ਜਤਨ ਕਰ ਨਿਗ੍ਰਹ ਨ ਪਾਈਐ ॥**

ਅਰਥ–' ਅਤਿ"–ਅਤਿਸੈਂ ਕਰਕੇ ਜੋ ਮਨ ਬੁਧੀ ਤਥਾ ਬਾਣੀ ਦੀ ਗੰਮਤਾ ਵਿਖੇ ਨਹੀਂ ਆ ਸਕਦਾ, ਤੇ ਜੋ ਪਾਰਾਵਾਰ ਤੋਂ ਰਹਤ ਲਖਤਾ ਵਿਖੇ ਔਹੋਂ ਦੂਰ ਹੈ ਅਤੇ ਭੇਵ (ਮਰਮ) ਜਿਸਦਾ ਨਹੀਂ ਪਾਇਆ ਜਾ ਸਕਦਾ–(ਐਸੇ) ਦੇਵ (ਪ੍ਰਕਾਸ਼ ਸਰੂਪ ਪਾਰ ਬ੍ਰਹਮ ਪਰਮਾਤਮਾ) ਨੂੰ, "ਨਿਗ੍ਰਹ"–ਹਠ ਪੂਰਬਕ ਅਨੇਕਾਂ ਜਤਨਾਂ (ਸਾਧਨਾਂ) ਕਰਕੇ ਵਾ ਹਠ ਯੋਗ ਸੰਬੰਧੀ ਯਮ, ਨਿਯਮ, ਆਸਨ, ਪ੍ਰਾਣਾਯਾਮ, ਪ੍ਰਤ੍ਯਾਹਾਰ ਧਾਰਣਾਂ, ਧਯਾਨ, ਸਮਾਧੀ ਰੂਪ–ਅਨੇਕਾਂ ਸਾਧਨਾਂ ਨੂੰ ਸਾਧਕੇ ਨਹੀਂ ਪਾ ਸਕੀਦਾ ॥

**ਪਾਈਐ ਨ ਜੱਗ ਭੋਗ, ਪਾਈਐ ਨ †ਰਾਜ ਜੋਗ,**
**‡ਨਾਦ ਬਾਦ ਬੇਦ ਕੈ ਨ ਅਗਹੁ ਗਹਾਈਐ ॥**

---

* 'ਅਤਿ"–ਸਬਦ ਦਾ ਸੰਬੰਧ ਸਭ ਵਿਸ਼ੇਖਣਾਂ ਨਾਲ ਹੀ ਇਕ ਸਮਾਨ ਹੈ।

†ਹਠ ਜੋਗ, ਮੰਤ੍ਰ ਜੋਗ, ਲਯ ਜੋਗ ਅਰੁ ਰਾਜ ਜੋਗ–ਇਹ ਚਾਰ ਪ੍ਰਕਾਰ ਦੇ ਜੋਗ ਸਾਧਨ ਪਰਮੇਸ੍ਵਰ ਵਿਖੇ ਜੁੜਨ ਦੇ ਪ੍ਰਵਾਣ ਕੀਤੇ ਹੋਏ ਹਨ, ਜਿਨਾਂ ਵਿਚੋਂ ਸਭ ਤੋਂ ਸਿਰੋਮਣੀ ਹੋਣ ਕਰਕੇ ਅੰਤਲੇ ਨੂੰ ਹੀ ਰਾਜ ਜੋਗ ਕਹਿੰਦੇ ਹਨ ॥

‡ਪਰਮਾਤਮਾ, ਸ਼ਬਦ ਬ੍ਰਹਮ ਸਰੂਪ ਹੋਣ ਕਰਕੇ, ਸੁਰ ਤਾਲ ਆਦ ਦੇ ਭਜਨ (ਗੰਧਰਬ ਵਿਦਯਾ ਦੀ ਰੀਤੀ ਨਾਲ ਸਾਮ ਵੇਦ ਦੇ ਗਾਯਨ) ਤੋਂ ਪ੍ਰਾਪਤ ਹੁੰਦਾ ਹੈ, ਐਸਾ ਕਈਆਂ ਦਾ ਨਿਸਚਾ ਹੈ। ਪਰ ਇਸ ਤੁਕ ਦ੍ਵਾਰੇ ਇਸ ਸਾਧਨ ਦਾ ਖੰਡਨ ਹੈ॥

ਅਰਥ-'ਭੋਗ"-ਭੋਜਨ ਜੋਗ ਪਦਾਰਥ ਅਰਪੇ ਜਾਣ-ਜਿਸ ਜੱਗ ਵਿਖੇ, ਐਸੇ ਬ੍ਰਹਮ ਭੋਜ ਆਦਿ ਭੰਡਾਰਿਆਂ ਦੇ ਕੀਤਿਆਂ ਭੀ ਓਹ ਨਹੀਂ ਪਾਈਦਾ, ਅਰੁ ਨਾਂ ਹੀ ਰਾਜ ਜੋਗ ਸੰਬੰਧੀ ਸੁਖ ਸਾਧਨਾਂ ਨੂੰ ਸਾਧਕਾਂ ਹੀ ਪਾਯਾ ਜਾ ਸਕਦਾ ਹੈ, (ਐਸਾ ਹੀ) "ਨਾਦ" = ਸਬਦ ਧੁਨੀ (ਰਾਗ ਦੀਆਂ ਸੁਰਾਂ ਦੇ ਅਲਾਪ) ਵਾ 'ਬਾਦ"-ਸਾਜ ਬਾਜ (ਸੰਗੀਤ ਸੰਬੰਧੀ ਤਾਲ) ਬਾਜੇ ਆਦਿ ਨੂੰ "ਬੇਦਕੈ"-ਜਾਣਕੈ, ਅਥ੍ਵਾ ਬੇਦ ਪਾਠ ਕੀਤਿਆਂ, ਨਹੀਂ ਉਹ "ਅਗਹੁ" ਗ੍ਰਹਣੋਂ (ਫੜਨੋਂ = ਜਾਨਣੋਂ) ਰਹਤ "ਗਹਾਈਐ'-ਗ੍ਰਹਣ ਕੀਤਾ (ਫੜਜਾ) ਵਾ ਜਾਣਜਾ ਜਾ ਸਕਦਾ ॥

**ਤੀਰਥ ਪੁਰਬ ਦੇਵ ਦੇਵ ਸੇਵਕੈ ਨ ਪਾਈਐ,**
**ਕਰਮ ਧਰਮ ਬ੍ਰਿਤਿ ਨੇਮ ਲਿਵ ਲਾਈਐ ॥**

ਅਰਥ-ਤੀਰਥਾਂ ਉਪਰ ਕੁੰਭ ਮਲ ਮਾਸ ਆਦ ਪਰਬ ਸਮਜਾਂ ਤੇ ਦੇਵਤਿਆ ਦੇ ਦੇਵਤਾ ਰੂਪ ਮਹਾਂ ਦੇਵ ਆਦਿ ਨੂੰ ਵਾ ਦੇਵੀਆਂ ਦੇਵਤਿਆਂ ਨੂੰ ਸੇਵਿਆਂ (ਅਰਾ-ਧਜਾਂ) ਭੀ ਨਹੀਂ ਪਾਇਆ ਜਾਂਦਾ,(ਇਵੇ ਹੀ) ਧਰਮ (ਪੁੰਨ ਦਾਨ ਆਦ) ਕਰਮਾਂ ਦੇ ਅਥ੍ਵਾ ਇਕਾਦਸ਼ੀ ਆਦ ਵਰਤਾਂ ਦੇ ਨੇਮ (ਪ੍ਰਣ) ਵਿਚ ਲਿਵ ਲਾਇਆਂ (ਪਰਚਿਆਂ) ਭੀ ਨਹੀਂ ਪਾਇਆ ਜਾ ਸਕਦਾ ਹੈ ॥

**ਨਿਹਫਲ ਅਨਿਕ ਪ੍ਰਕਾਰ ਕੇ ਅਚਾਰ ਸਭੈ,**
**ਸਾਵਧਾਨ ਸਾਧਸੰਗ ਹੁਇ ਸ਼ਬਦ ਸੁ ਗਾਈਐ ॥੩੦੪॥**

ਅਰਥ-(ਤਾਤਪ੍ਰਯ ਕੀਹ ਕਿ) ਹੋਰ ਭੀ ਜੋ ਕੋਈ ਅਨੇਕ ਭਾਂਤ ਦੇ ਸ੍ਰੇਸ਼੍ਟ ਆਚਰਣ (ਕਰਤੱਤ) ਰੂਪ ਕਰਮ (ਸਾਧਨ) ਹਨ-ਸੋ ਸਭ ਹੀ (ਪਰਮਾਤਮਾ ਪ੍ਰਾਪਤੀ ਨਿਮਿੱਤ) ਅਫਲ ਹਨ, ਇਸ ਵਾਸਤੇ ਸਾਵਧਾਨ ਹੋਕੇ (ਜੁੱਟਕੇ) ਸਾਧ ਸੰਗਤ ਕਰਦਿਆਂ, ਸ਼ਬਦ (ਨਾਮ) ਹੀ ਗਾਯਨ ਕਰੇ (ਜਪਦਾ ਰਹੇ) ॥ ਭਾਵ-ਸਾਧ ਸੰਗਤ ਦ੍ਵਾਰੇ ਨਾਮ ਜਪਨਾਂ ਹੀ ਪਰਮ ਉਪਾਵ ਵਾਹਗੁਰੂ ਦੀ ਪ੍ਰਾਪਤੀ ਦਾ ਹੈ। ਜਿਹਾ ਕਿ 'ਪੁੰਨ ਦਾਨ ਜਪ ਤਪ ਜੇਤੇ ਸਭ ਊਪਰ ਨਾਮ ਆਚਾਰ" ਪ੍ਰਮਾਣ ਹੈ ॥ ੩੦੪ ॥

ਨਾਮ ਜਪਣ ਦੇ ਸੁਆਦ ਦਾ ਮਰਮ ਗੁਝ ਕਹਾਣੀ ਰੂਪ ਹੈ, ਨਾਮ ਅਭਜਾਸੀ ਹੀ ਸੂਝੇ ਜਾਣ ਸਕਦਾ ਹੈ (ਨਾਮ ਅਭਜਾਸ ਦੀਆਂ ਭੂਮਿਕਾਂ):-

**ਸੁਫਨ ਚਰਿਤ੍ਰ ਚਿਤ੍ਰ ਜੋਈ ਦੇਖੈ ਸੋਈ ਜਾਨੈ,**
**ਦੂਸਰੋ ਨ ਦੇਖੈ ਪਾਵੈ ਕਹੁ ਕੈਸੇ ਜਾਨੀਐ॥**

ਅਰਥ-ਜਿਸਤਰਾਂ ਸੁਪਨੇ ਦੀ ਦੇਸ਼ਾ ਰੂਪ ਚਲਿਤ੍ਰ ਦੇ ਚਿਤ੍ਰ (ਨਕਸ਼ੇ) ਨੂੰ ਜਿਹੜਾ ਸੁਪਨਾਵੀ ਪੁਰਖ) ਵੇਖਦਾ ਹੈ ਓਹੋ ਹੀ ਕੇਵਲ ਜਾਣਦਾ ਹੈ, ਦੂਸਰਾ ਕੋਈ ਨਹੀਂ ਦੇਖਨਾ ਪਾ ਸਕਦਾ-(ਇਸ ਤਰਾਂ ਹੀ ਦਿਆਂ ਨਾਮ ਜਪੀਤੇ ਦੇ ਬਿਰਤਾਂਤ ਨੂੰ) ਕਹੋ! ਕਿਸ ਤਰਾਂ ਨਾਮ ਜਪਣ ਵਾਲੇ ਤੋਂ ਬਿਨਾਂ ਦੂਸਰੇ ਜਾਣ ਸਕਨ। ਭਾਵ-ਨਾਮ ਜਪੀਤੇ ਦੇ ਅੰਦਰਲੇ ਗੁੱਝੀ ਚਮਤਕਾਰਾਂ ਨੂੰ ਕੇਵਲ ਉਹੀ ਹੀ ਆਪ ਜਾਣ ਸਕਦਾ ਹੈ।

**ਨਾਲ ਬਿਖੈ ਬਾਤ ਕੀਏ ਸੁਨੀਅਤ ਕਾਨ ਦੀਏ,**
**ਬਕਤਾ ਅਉ ਸ੍ਰੋਤਾ ਬਿਨ ਕਾ ਪੈ ਉਨਮਾਨੀਐ॥**

ਅਰਥ- ਨਲਕੀ ਵਿਚ ਦੀ (ਪ੍ਰਤੱਖ ਆਵਾਜ ਉਚੱਾਰ ਤਥਾ ਸੁਨਣ ਦੇ ਜੰਤ੍ਰ ਰੂਪ ਟੈਲੀਫੋਨ ਦ੍ਵਾਰਾ) ਕੰਨ ਦਿੱਤਿਆਂ ਹੀ ਰੱਲ ਸੁਣੀ ਦੀ ਹੈ, ਬੋਲਣ ਵਾਲੇ ਅਤੇ ਸੁਣਨ ਹਾਰੇ ਬਿਨਾਂ, ਭਲਾ ਕਿਸ (ਦੂਸਰੇ) ਪਾਸੋਂ (ਉਸ ਕਹੇ ਸੁਣੇ ਦਾ) ਉਨਮਾਨ ਲਾਯਾ (ਪਤਾ ਕਢਯਾ) ਜਾ ਸਕੇ ? (ਇਸੇ ਭਾਂਤ ਸਤਿਗੁਰਾਂ ਦੇ ਉਪਦੇਸ਼ੇ ਸ਼ਬਦ ਦੇ ਮਰਮ ਨੂੰ ਸਤਿਗੁਰੂ ਤਥਾ ਸਿੱਖ ਬਿਨਾਂ, ਹੋਰ ਕਿਸੇ ਨੂੰ ਸਿੱਖ ਹੋਏ ਬਾਝੋਂ ਕਿਸ ਤਰਾਂ ਪਤਯਾ ਜਾ ਸਕੇ)। ਵਾ—ਨਾਮ ਅਭ੍ਯਾਸ ਦ੍ਵਾਰੇ ਪ੍ਰਾਪਤ ਹੋਏ ਰੱਬੀ ਨਾਦ ਦਾ ਮਰਮ ਯਾ ਤਾਂ ਗੁਰੂ ਜਾਣਦੇ ਹਨ, ਯਾ ਇਕ ਮਾਤ੍ਰ ਉਨਾਂ ਦੇ ਸਿੱਖ—ਇਹ ਅਭਿਪ੍ਰਾਯ ਹੈ।

**(੨)*ਪਘੂਲਾ ਕੇ ਮੂਲ ਬਿਖੈ(੧)ਜੈਸੇ(੪)ਜਲ(੬)ਪਾਨ ਕੀਜੈ,**
**(੫) ਲੀਜੀਐ (੩) ਜਤਨ ਕਰ (੭) ਪਾਏ ਮਨ ਮਾਨੀਐ॥**

ਅਰਥ-(੧) ਜਿਸ ਭਾਂਤ (੨) ਪੰਨੀ (ਖੱਸ) ਦੇ ਮੂਲ (ਮੁਢ) ਵਿਚੋਂ (੩) ਜਤਨ (ਮਿਹਨਤ) ਕਰਕੇ (੪) ਪਾਣੀ (੫) ਲਈਦਾ ਤੇ (੬) ਪੀਵੀਦਾ ਹੈ, (੭) ਤਾਂ ਪੀਂਦਿਆਂ ਸਾਰ ਹੀ (੮) ਮਨ (ਪ੍ਰਸੰਨ ਹੋ) ਜਾਂਦਾ (ਸ਼ਾਂਤੀ ਨੂੰ ਪ੍ਰਾਪਤ ਹੋ ਜਾਯਾ ਕਰਦਾ) ਹੈ। ਭਾਵ—ਐਸੇ ਠੰਢੇ ਠਾਰ—ਜਤਨ ਨਾਲ ਪ੍ਰਾਪਤ ਹੋਏ ਪਾਣੀ ਨੂੰ ਪੀਤਿਆਂ ਪਯਾਸੇ ਨੂੰ ਜੋ ਠੰਢ ਪੈਂਦੀ ਹੈ, ਉਹ ਪੀਣ ਵਾਲੇ ਬਿਨਾਂ ਜੀਕੂੰ ਨਹੀਂ ਜਾਣੀ ਜਾ ਸਕਦੀ—ਐਸਾ ਹੀ ਬ੍ਰਿਤਾਂਤ ਨਾਮ ਅਭ੍ਯਾਸੀ ਦੇ ਪ੍ਰੇਮ ਰਸ ਰੂਪ ਪ੍ਰਾਪਤੀ ਦਾ ਹੈ।

**(੧) ਗੁਰ ਸਿੱਖ ਸੰਧਿ ਮਿਲੇ (੫) ਗੁਹਜ ਕਥਾ (੪) ਬਿਨੋਦ,**
**(੨)ਗਿਆਨ ਧਿਆਨ ਪ੍ਰੇਮ ਰਸ(੩)ਬਿਸਮ ਬਿਧਾਨੀਐ॥੩੦੫॥**

ਅਰਥ-ਇਸੇ ਪ੍ਰਕਾਰ (੧) ਗੁਰੂ ਤੇ ਸਿੱਖ ਦੀ (ਗੁਰ ਦੀਖਯਾ—ਮੰਤ੍ਰ ਦ੍ਵਾਰੇ) ਸੰਧੀ ਮਿਲਣ ਤੋਂ (੨) ਜੋ ਗਯਾਨ ਧਯਾਨ ਤਥਾ ਪ੍ਰੇਮ ਰਸ ਰੂਪ (੩) ਅਸਚਰਜ ਭਾਂਤ ਦਾ (੪) ਆਨੰਦ ਪ੍ਰਾਪਤ ਹੁੰਦਾ ਹੈ (੫) ਓਸ ਦੀ ਕਹਾਣੀ ਗੁਝੀ ਹੈ (ਕਥਨ ਵਿਚ ਨਹੀਂ ਆ ਸਕਦੀ) ਨਜਾਰੀ ਹੀ ਬਿਧ ਦਾ ਹੈ ਉਹ॥ ੩੦੫॥

ਵੀਚਾਰਃ-

ਇਸ ਕਬਿੱਤ ਦੀ ਪਹਿਲੀ ਤੁਕ ਦ੍ਵਾਰੇ ਸੁਪਨੇ ਅੰਦਰ ਸੂਖਮ ਪ੍ਰਕਾਰ ਦੀ ਰਚਨਾਂ ਸਮਾਨ, ਨਾਮ ਅਭ੍ਯਾਸੀ ਦੇ ਅੰਦਰ ਪਹਿਲੀ ਅਵਸਥਾ ਵਿਖੇ ਦਿਬ੍ਯ ਭਾਵ ਵਾਲੇ ਸੂਖਮ ਲੋਕਾਂ ਦੇ ਦਰਸ਼ਨ ਆਦ ਦੇ ਚਮਤਕਾਰ ਹੋਣੇ ਸੂਚਨ

---

*"ਪਘੂਲਾ" = ਪਾ+ਘੋਲਾ—ਪਾ (ਪੈਰਾਂ) ਤੇ ਘੋਲਾ ਘਾਹ = ਪੈਰਾਂ ਦੇ ਬਲ ਆਯਾ ਘਾਹ, ਵਾ ਪਗ+ਹੋਲਾ = ਪੈਰਾਂ ਤਲੇ ਆਯਾ ਬੂਟਾ (ਬੂਟੀ) ਹੈ—ਐਸੀ ਪੰਨੀ ਦੀ ਜੜ੍ਹ। ਜਿਸਦਾ ਪ੍ਰਸੰਗ ਨਾਲ ਸੰਬੰਧ ਹੋਣ ਕਰਕੇ ਇਸੇ ਦਾ ਹੀ ਇਹ ਨਾਮ ਅਸਾਂ ਪ੍ਰਵਾਣ ਕੀਤਾ ਹੈ॥

ਕਰਾਏ ਹਨ । ਅਰੁ ਦੂਸਰੀ ਤੁਕ ਦ੍ਵਾਰਾ ਨਾਮ ਦੀ ਇਕਤਾਰਤਾ ਦੀ ਦ੍ਰਿੜ੍ਹਤਾ ਤੋਂ ਵਿਬਜ ਧੁਨੀਆਂ ਰੂਪ ਅਨਹਦ ਨਾਦ ਦੀ ਪ੍ਰਗਟਤਾ । ਤਥਾ ਤੀਸਰੀ ਤੁਕ ਦ੍ਵਾਰੇ ਪ੍ਰੇਮ ਰਸ ਰੂਪ ਬ੍ਰਹਮਾਨੰਦ ਦੇ ਅਨੁਭਵ ਦੀ ਪ੍ਰਾਪਤੀ ਹੋਣਾ ਦੱਸੀ ਹੈ । ਜਿਸਦਾ ਅਨੁਵਾਦ ਚੌਥੀ ਤੁਕ ਵਿਚ ਸਪਸ਼੍ਟ ਕਰਕੇ, ਇਹ ਸਭ ਸਿੱਧੀ ਰੂਪ ਪ੍ਰਾਪਤੀ ਨਿਜ ਅਨੁਭਵ ਗੋਚਰੀ ਅਰੁ ਕਹਣ ਸੁਨੌਣ ਤੋਂ ਅਗੰਮ ਨਿਰੂਪੀ ਹੈ ।

ਚਾਹੇ ਇਹ ਅਕੱਥ ਸਰੂਪ ਭੀ ਹੈ, ਪਰ ਇਸਦੀ ਸਤ੍ਯਤਾ ਜਨੌਣ ਖਾਤਰ ਇਸ਼ਾਰਾ ਮਾਤ੍ਰ ਤੇ ਵਾਸਤਵਿਕ ਗੁਰਮਤ (ਸਾਧ ਸੰਗਤ ਦ੍ਵਾਰੇ) ਨਾਮ ਜਪਨਾਂ ਅਤੇ ਨਾਲ ਹੀ ਨਾਮ ਅਭ੍ਯਾਸ ਦੀਆਂ ਭੂਮਿਕਾਂ ਨਿਰੂਪੀਆਂ ਹਨ,ਤਾਂ ਜੋ ਅਧਿਕਾਰੀ ਲੋਕਾਂ ਦੇ ਚਿੱਤਾਂ ਅੰਦਰ ਗੁਰਸਿੱਖੀ ਧਾਰਕੇ ਨਾਮ ਜਪਨ ਤੇ ਜਨਮ ਸਫਲੌਣ ਦੀ ਉਮੰਗ ਜਾਗ ਸਕੇ ॥-॥

ਇਹ ਗੁਝ ਕਥਾ ਸਿੱਖ ਹਿਰਦੇ ਅੰਦਰ ਹੀ ਕਜੋਂ ਵਰਤਦੀ ਹੈ,ਤੇ ਦੂਸਰਿਆਂ ਦੇ ਅੰਦਰੀਂ ਕਜੋਂ ਨਹੀਂ–ਲੌਕਿਕ ਉਦਾਹਰਣਾਂ ਦ੍ਵਾਰੇ ਨਿਰੂਪਦੇ ਹਨਃ–

**ਨਵਨ ਗਵਨ ਜਲ ਸੀਤਲ ਅਮਲ ਜੈਸੇ,**
**ਅਗਨਿ ਉਰਧ ਮੁਖ ਤਪਤ ਮਲੀਨ ਹੈ ॥**

ਅਰਥ–ਨੀਵੇਂ (ਨਿਵਾਨ ਵੱਲ) ਚਲੌਨ ਵਾਲਾ ਹੋਣ ਕਰਕੇ ਜਿਸ ਤਰਾਂ ਜਲ ਠੰਢਾ ਅਤੇ "ਅਮਲ"–ਨਿਰਮਲ ਹੁੰਦਾ ਹੈ, ਅਰੁ ਅਗਨੀ "ਉਰਧ ਮੁਖੀ"–ਉੱਚੀ ਲਾਟ ਕੱਢਕੇ ਬਲਣ ਵਾਲੀ ਹੋਣ ਕਾਰਣ ਤੱਤੀ, ਤੇ *ਮੈਲੀ (ਕਾਲੇ ਮੂੰਹ ਵਾਲੀ) ਹੁੰਦੀ ਹੈ ।

**ਸਫਲ ਹੋਇ ਆਂਬ ਝੁਕੇ ਰਹਿਤ ਹੈਂ ਚਿਰੰਕਾਲ,**
**ਨਿਵੈ ਨ ਅਰਿੰਡ ਤਾਂਤੇ ਆਰਬਲਾ ਛੀਨ ਹੈ ॥**

ਅਰਥ–ਅੰਬਾਂ ਦੇ ਬੂਟੇ ਚਿਰਾਂ ਤਕ ਨੀਵੇਂ ਹੋਏ ਰਹਿਣ ਕਾਰਣ, (ਭਾਵ-ਬੂਰ ਲਗਦੇ ਸਾਰ ਹੀ ਝੁਕ ਪੈਣ ਕਰਕੇ) ਸਫਲ ਹੁੰਦੇ ਅਤੇ †ਸੈਂਕੜੇ ਹਜਾਰਾਂ ਬਰਸਾਂ ਤਕ ਫਲਦੇ ਰਹਿੰਦੇ ਹਨ । ਪਰੰਤੂ ਹਰਿੰਡ ਦਾ ਬੂਟਾ ਨਿਊਂਦਾ ਨਹੀਂ, ਜਿਸ ਕਰਕੇ ਛੇਤੀ ਹੀ ਓਸਦੀ ਉਮਰ ਨਸ਼੍ਟ ਹੋ ਜਾਯਾ ਕਰਦੀ ਹੈ ।

**ਚੰਦਨ ਸੁਬਾਸ ਜੈਸੇ ਬਾਸੀਐ ਬਨਾਸਪਤੀ,**
**(੧)ਬਾਂਸ ਤਉ(੨)ਬਡਾਈ(੫)ਬੂਡਿਓ(੩)ਸੰਗ(੪)ਲਿਵਲੀਨ ਹੈ॥**

ਅਰਥ–ਜਿਸਤਰਾਂ ਚੰਨਣ (੫੨ ਉਂਗਲ ਪ੍ਰਮਾਣ ਆਕਾਰ ਵਾਲਾ ਛੋਟਾ ਹੋਣ ਕਾਰਣ) "ਸੁਬਾਸ"–ਸ੍ਰੇਸ਼੍ਟ ਸੁਗੰਧੀ ਸੰਪੰਨ ਹੋ ਸਮੂਹ ਬਨਸਪਤੀ ਨੂੰ ਮਹਿ-

---

*ਜਦ ਦੀਵਾ ਬਾਲੀਏ ਤਾਂ ਲਾਟ ਵੱਟੀ ਦੇ ਮੂੰਹ ਅਗੋਂ ਸਦਾ ਕਾਲੀ ਹੀ ਰਹਿੰਦੀ ਹੈ ।

†ਅੰਬ ਦੇ ਬੂਟੇ ਦੀ ਉਮਰ ਸੈਂਕੜੇ ਹਜਾਰਾਂ ਬਰਸਾਂ ਦੀ ਲਿਖੀ ਹੈ ।

ਕਾਣ ਵਾਲਾ ਬਣਦਾ ਹੈ, ਅਤੇ (੧) ਬਾਂਸ ਤਉ = ਤੈਸੇ ਹੀ (੨/੩) ਆਪਣੀ ਵਡਿਆਈ (ਉਚਾਈ ਲੰਬਾਈ, ਵਿਚ (੪) ਮਗਨ ਹੋ (ਹੰਕਾਰ ਨਾਲ) (੫) ਡੁਬਿਆ ਹੋਇਆ (ਚੰਨਣ ਹੋਣ ਵਾਲੀ ਸੱਚੀ ਉਨਤੀ ਤੋਂ ਵਾਂਜਿਆ) ਰਹਿੰਦਾ ਹੈ।

**੬ ਤੈਸੇ ਹੀ ੧੩ ਅਸਾਧ ੭ ਸਾਧ ੧੪ ਅਹੰਬੁਧਿ ੮ ਨਿਮ੍ਰਤਾ ਕੈ, ੧੫ਸਨ੧੨ਅਉ ੯ ਮਜੀਠ੧੦/੧੬ਗਤਿ੧੭/੧੧ ਪਾਪਪੁੰਨਕੀਨ ਹੈ॥**

ਅਰਥ-(੬) ਤਿਸੀ ਪ੍ਰਕਾਰ (੭) ਸਾਧੂ (ਸਿਖਯਾ ਪ੍ਰਾਪਤ ਕਰਕੇ ਸਾਧਲਿਆ ਹੈ ਆਪਨੂੰ ਜਿਸ ਸਿੱਖ ਨੇ-ਉਹ) (੮) ਨੰਮ੍ਰਤਾ ਦੇ ਕਾਰਣ (੯/੧੦) ਮਜੀਠ ਵਾਕੂੰ (੧੭-੧੧) ਪੁੰਨ ਪ੍ਰਾਯਣ ਰਹਿੰਦੇ ਹਨ, ਓਨਾਂ ਨੂੰ ਪਾਪ ਦੀ (ਗੱਲ ਫੁਰਦੀ ਹੀ) ਨਹੀਂ ਹੈ, (੧੨) ਅਤੇ (੧੩) ਅਸਾਧ (ਜਿਨਾਂ ਨੇ ਸਿਖਯਾ ਲੈਕੇ ਮੂਲੋਂ ਹੀ ਨਹੀਂ ਸਾਧਯਾ) ਉਹ (੧੫/੧੬) ਸਨ ਵਾਕੂੰ (੧੪) ਹਉਮੈਂ ਦੇ ਹਠਕਾਰਣ (੧੭-੧੧) ਪਾਪ ਪ੍ਰਾਯਣ ਰਹਿੰਦੇ ਹਨ, ਓਨਾਂ ਨੂੰ ਪੁੰਨ ਦੀ (ਕੋਈ ਸੁਧ ਹੀ) ਨਹੀਂ ਹੁੰਦੀ। (ਤਾਂਤੇ ਇਸ ਨਿਮਿੱਤ ਸਿੱਖ = ਸਾਧ ਹੀ, ਨਾਮ ਤੋਂ ਪ੍ਰਾਪਤ ਹੋਣਹਾਰ ਗੁਝੇ ਮਰਮ ਦਾ ਭੇਤੀ ਹੋ ਸਕਦਾ ਹੈ, ਨਾਂਕਿ ਅਸਾਧ (ਨਾਮ ਸਰੂਪੀ ਸਿਖਯਾ = ਦੀਖਯਾ ਤੋਂ ਵੰਚਿਤ ਰਹਿੰਦਾ ਹੋਯਾ-ਕੋਈ) ਅਸਿੱਖ ਜਨ॥ ੩੦੬॥

ਵੀਚਾਰ:-

"ਗੁਰ ਪੀਰਾਂ ਕੀ ਚਾਕਰੀ ਮਹਾਂ ਕਰੜੀ ਸੁਖ ਸਾਰ"-ਗੁਰੂ ਮਹਾਰਾਜ ਦੇ ਘਰ ਦਾ ਸਿਧਾਂਤ ਹੈ। ਸੋ ਚਾਕਰੀ, ਝੁਕੇ ਬਿਨਾਂ ਕਦਾਚਿਤ ਹੋ ਨਹੀਂ ਸਕਦੀ। ਜਦ ਸੰਸਾਰ ਵਿਚ ਸਾਧਾਰਣ ਕਾਰਵਿਹਾਰ ਦੀ ਸਿੱਖ ਮੱਤ ਲੈਣ ਖਾਤਰ ਅਵਸ਼ਯ ਹੀ ਝੁਕਨਾ ਪੈਂਦਾ ਹੈ, ਤਾਂ ਸੱਚੀ ਕਲਯਾਣ ਪ੍ਰਾਪਤੀ ਖਾਤਰ ਵੀ ਨਾਮ ਦੀ ਦਾਤ ਸਤਿਗੁਰਾਂ ਦੇ ਦਰਬਾਰੋਂ ਪ੍ਰਾਪਤ ਕਰਣ ਲਈ ਪਿਛਲੀਆਂ ਹਠ ਧਰਮੀਆਂ ਤੇ ਰੀਤਾਂ ਰਸਮਾਂ ਵਾਲੀਆਂ ਪੁਰਾਤਨ ਪ੍ਰਵਿਰਤੀਆਂ ਦਾ ਤਯਾਗ ਰੂਪ ਝੁਕਾਉ ਅਵਸ਼ਯ ਧਾਰਣਾ ਪੈਂਦਾ ਹੈ। ਕਯੋਂਕਿ "ਹਉਮੈ ਨਾਵੈ ਨਾਲ ਵਿਰੋਧ ਹੈ ਦੁਇ ਨ ਵਸੈ ਇਕ ਠਾਇ"-ਪਰਵਿਰਤੀ = ਦੂਸਰਿਆਂ ਦੇ ਅਧੀਨ ਹੋਕੇ ਵਰਤਨੇ ਵਾਲੀ ਦਸ਼ਾ ਦਾ ਨਾਮ ਹੈ, ਤੇ ਸ੍ਵੈ ਬਿਰਤੀ = ਆਤਮਕ ਵਰਤਨ ਦਾ ਨਾਮ-ਸੋ ਨਾਮ ਵਾਹਗੁਰੂ ਦਾ ਸੱਚੇ ਆਪੇ ਦੇ ਘਾਟ ਉਤਾਰਨ ਵਾਲਾ ਹੈ, ਅਤੇ ਰੀਤਾਂ ਰਸਮਾਂ ਦੀ ਪਰਵਿਰਤੀ ਪਰਪੰਚ ਪਸਾਰੇ ਵਿਚ ਵਰਤੌਣ ਹਾਰੀ, ਜਿਸ ਕਰਕੇ ਨਾਮ ਪ੍ਰਾਪਤੀ ਵਾਸਤੇ ਮੁਖ੍ਯ ਸ਼ਰਤ ਆਪਣੀਆਂ ਹਠ ਧਰਮੀਆਂ ਨੂੰ ਤਯਾਗ ਦੇਣ ਰੂਪ ਝੁਕਾਉ (ਨੰਮ੍ਰਤਾ ਧਾਰਣੀ) ਹੀ ਪ੍ਰਵਾਣ ਕੀਤੀ ਹੈ। ਅਰੁ ਇਹ ਇਕ ਪਹਿਲੀ ਕੁਰਬਾਨੀ ਦਾ ਸਬੂਤ ਹੈ, ਜੋ ਗੁਰਸਿੱਖ (ਗੁਰਮੁਖਤਾ ਧਾਰਣ ਵਾਲੇ) ਬਿਨਾਂ ਦੂਸਰੇ ਕੋਈ ਨਹੀਂ ਧਾਰਣ ਕਰ ਸਕਦੇ, ਜਿਸਕਰਕੇ ਗੁਰਸਿੱਖ (ਸਾਧ) ਨੂੰ ਹੀ ਇਹ ਬਰਕਤ ਪ੍ਰਾਪਤ ਹੋਣੀ ਪ੍ਰਵਾਣੀ ਹੈ, ਨਾ ਕਿ ਹੋਰਸ ਕਿਸੇ ਨੂੰ।-॥

ਇਹ ਮਰਮ ਸੱਚੇ ਹਿਰਦੇ ਨਾਲ ਸਿੱਖੀ ਧਾਰਣ ਕਰਦਿਆਂ ਉਪਰ ਹੀ ਖੁੱਲਦਾ ਹੈ-ਅੰਦਰ ਕਪਟ ਦੀ ਰੋਹ ਰਖਕੇ ਗੁਰ ਭਾਈਆਂ ਨੂੰ ਛੋਲਨ ਹਾਰਿਆਂ ਲੋਕਾਂ ਦੀ ਸਿੱਖਾਂ ਨੂੰ ਵਿਸ਼ਵਾਸ ਨਹੀਂ:-

**ਸਕਲ ਬਨਾਸਪਤੀ ਬਿਖੈ ਦ੍ਰਮ ਦੀਰਘ ਦੁਇ,**
**ਨਿਹਫਲ ਭਏ ਬੂਡੇ ਬਹੁਤੈ ਬਡਾਈ ਕੈ ॥**

ਅਰਥ—ਸਭ ਪ੍ਰਕਾਰ ਦੀ ਬਨਰਾਉ (ਬੂਟੇ ਬਿਰਛ ਆਦਿ) ਵਿਚੋਂ ਦੋ ਬਿਰਛ ਬਹੁਤ ਵਡੇ ਹਨ—ਇਕ ਸਿੰਬਲ ਤੇ ਦੂਸਰੇ ਵਾਂਸ, (ਪਰ ਇਹ) ਅਪਨੀ ਬਹੁਤ ਵਡਆਈ (ਉਚਾਈ ਤੇ ਪਸਾਰ) ਵਿਚ "ਬੂਡੇ" = ਡੁਬੇ ਹੋਏ (ਮਗਨ ਹੋਣ) "ਕੈ"—ਕਰਕੇ ਅਫਲ ਹੀ ਬਣੇ (ਰਹਿੰਦੇ) ਹਨ ॥

**ਚੰਦਨ ਸੁਬਾਸਨਾ ਕੈ ਸੇਂਬਲ ਸੁਬਾਸ ਹੋਤ,**
**ਬਾਂਸ ਨਿਰਗੰਧ ਬਹੁ ਗਾਂਠਨ ਢਿਠਾਈ ਕੈ ॥**

ਅਰਥ—ਹਾਂ ! ਸਿੰਬਲ ਦਾ ਬਿਰਛ ਚੰਨਣ ਦੀ ਸਮੀਪਤਾ ਹੁੰਦਿਆਂ (ਕਦਾਚਿਤ ਪੌਣ ਦੇ ਉਰਧਗਾਮੀ ਹੋ ਚਲਣ ਸਮੇਂ) ਉਸ ਦੀ "ਸੁਬਾਸਨਾ ਕੈ"—ਸੁਗੰਧੀ ਨਾਲ "ਸੁਬਾਸ ਹੋਤ"—ਸੁੰਦਰ ਲਪਟਾਂ ਵਾਲਾ (ਚੰਨਣ) ਬਣ ਸਕਦਾ ਹੈ, ਪਰੰਤੂ ਬਹੁਤੀਆਂ ਗੰਢਾਂ ਦੀ ਢੀਠਤਾ (ਦ੍ਰਿੜ੍ਹਤਾ) ਕਾਰਣ ਵਾਂਸ (ਸਦੀਵ ਕਾਲ) ਨਿਰਗੰਧ = ਬਾਸਨਾਂ (ਮਹਕ) ਤੋਂ ਵਂਜਿਆ ਹੀ ਰਹਿੰਦਾ ਹੈ ।

**ਸੇਂਬਲ ਕੇ ਫਲ ਤੂਲ ਖਗ ਮ੍ਰਿਗ ਛਾਇਆ ਤਾਕੈ,**
**ਬਾਂਸ ਤਉ ਬਰਨ ਦੋਖੀ ਜਾਰਤ ਬੁਰਾਈ ਕੈ ॥**

ਅਰਥ—ਸਿੰਬਲ ਦੇ ਫਲਾਂ ਦੀ "ਤੂਲ" (ਰੂੰ) "ਖਗ" = ਪੰਛੀਆਂ ਦੇ ਕ੍ਰੀੜਾ ਕਲੋਲ ਦੀ ਕਾਰਣ ਹੁੰਦੀ ਹੈ, ਤੇ "ਤਾਕੈ"—ਤਿਸਦੀ ਛਾਯਾ ਨੂੰ ਪਸ਼ੂ ਪੰਛੀ ਮਾਣਿਆ ਕਰਦੇ ਹਨ; ਕਿੰਤੂ ਵਾਂਸ ਤਾਂ "ਬਰਨ" = ਰੰਗ ਹੀ ਰੰਗ (ਦਿਖਾਵੇ ਦਾ) ਰਖਦਾ ਹੈ, ਉਹ ਦੋਖੀ (ਵਿਕਾਰੀ = ਵਿਗਾੜ ਕਰਣ ਹਾਰਾ ਅਤੇ ਬੁਰਾਈ ਕਰਕੇ) ਸਾੜ ਸੁੱਟਦਾ (ਨਾਸ਼ ਕਰਣ ਹਾਰਾ) ਹੈ । ਅਥਵਾ ਆਪਣੇ ਹੀ ਬਰਨ (ਬੰਸ) ਦਾ ਦੋਖੀ (ਘਾਤੀ) ਅਤੇ ਬੁਰਾਈ ਕੈ (ਬੁਰੇ ਸੁਭਾਵ ਕਾਰਣ) ਅਪਣੇ ਸਜਾਤੀਆਂ ਨੂੰ ਸਾੜ ਦਿੱਤਾ ਕਰਦਾ ਹੈ ॥

**ਤੈਸੇ ਹੀ ਅਸਾਧ ਸਾਧ ਹੋਤ ਸਾਧ ਸੰਗ ਕੈ,**
**ਭ੍ਰਿਸ਼ਟੇ ਨ ਗੁਰ ਗੋਪ ਦ੍ਰੋਹ ਗੁਰ ਭਾਈ ਕੈ ॥ ੩੦੨ ॥**

ਅਰਥ—ਬਸ ਇਸੇ ਭਾਂਤ ਹੀ ਅਸਾਧ (ਅਸਿੱਖ) ਜਿਸਨੇ ਗੁਰ ਦੀਖਯਾ ਲੈਕੇ ਅਪਣੇ ਆਪਨੂੰ ਨਹੀਂ ਸਾਧਯਾ, ਸਾਧ ਸੰਗਤ (ਗੁਰਸਿੱਖਾਂ ਦੀ ਸੰਗਤ ਪ੍ਰਾਪਤ) ਹੋਣ ਕਰਕੇ "ਸਾਧ ਹੋਤ"—(ਸਧਯਾ ਹੋਯਾ) ਗੁਰੂ ਕਾ ਸਿੱਖ ਬਣ ਜਾਂਦਾ ਹੈ, ਪ੍ਰੰਤੂ "ਗੁਰ ਗੋਪ"—ਗੁਰੂ ਵਾਲਾ (ਸਿੱਖ) ਹੁੰਦਾ ਹੋਯਾ ਭੀ, ਜੋ ਆਪਣੇ ਆਪ ਨੂੰ ਲੁਕੋਂਦਾ ਹੈ, ਅਤੇ ਉਪਰੋਂ ਸਿੱਖ ਤੇ ਅੰਦਰੋਂ ਅਸਿੱਖ ਹੁੰਦਾ ਹੋਯਾ ਗੁਰਭਾਈਆਂ ਨਾਲ ਧਰੋਹ ਕਮੌਂਦਾ ਹੈ, ਭ੍ਰਿਸ਼ਟੇ ਨ"—ਟਿਕਿਆ ਨਹੀਂ ਰਹਿ ਸਕਦਾ (ਚੈਨ—ਕਰਾਰ ਨਹੀਂ ਪਾ ਸਕੇਗਾ—ਚੁਰਾਸੀ ਦੇ ਗੇੜ ਵਿਚ ਗਿੜੀਂਦਾ ਹੀ ਰਹੇਗਾ) ॥ ੩੦੨ ॥

ਵੀਚਾਰਃ-

ਉਪਰ ਦੇ ਸਿੱਖੀ ਬਾਣੇ ਵਾਲੇ ਤੇ ਅੰਦਰ ਦੇ ਹੋਰਨਾਂ ਦੀ ਸਿਖਜ਼(ਸੈਣਤ)ਉਪਰ ਚਲਨ ਵਾਲੇ। ਉਪਰ ਦੇ ਦੀਨਦਾਰ ਤੇ ਅੰਦਰ ਦੇ ਦੁਨੀਆਂ ਦਾਰ, ਅਥ੍ਵਾ ਉਪਰੋਂ ਸਿੱਖੀ ਦੀ ਰਹਤ ਬਹਤ ਦਾ ਪਾਜ ਤੇ ਅੰਦਰੋਂ ਮਾਯਾ ਧਾਰੀ ਇਸ਼ਾਰੇ ਦੀ ਤਾਰ ਉਪਰ ਤੁਰਣ ਹਾਰੇ-ਇਹ ਸਭ ਗੁਰ ਗੋਪ ਪੁਰਸ਼ ਹਨ ॥-॥

ਗੁਰਸਿੱਖਾਂ ਦਾ ਦੋਖੀ ਬਜੱਰ ਪ੍ਰਾਣੀ (ਘੋਰ ਪਾਪੀ) ਹੈ, ਓਸਦਾ ਨਿਸਤਾਰਾ ਨਹੀਂਃ-

**ਬਿਰਖ ਬਲੀ ਮਿਲਾਪ ਸਫਲ ਸਘਨ ਛਾਯਾ,**
**ਬਾਂਸ ਤਉ ਬਰਨ ਦੋਖੀ ਮਿਲੈ ਜਰੈ ਜਾਰਿ ਹੈ॥**

ਅਰਥ-ਹੋਰਨਾਂ ਬਿਰਛਾਂ ਨਾਲ ਵੱਲ ਮਿਲਾਪ ਪਾਕੇ (ਮਾਨੋ ਬਿਰਛ ਤੁਪਹੀ ਹੋਈ ਹੋਈ) ਫਲ ਵਾਲੀ ਤੇ ਸੰਘਨੀ ਛਾਯਾ ਵਾਲੀ (ਕਹੌਣ ਲਗ ਪੈਂਦੀ) ਮਾਨੋ ਬਿਰਛ ਰੂਪ ਹੀ ਹੋ ਜਾਂਦੀ ਹੈ। ਭਾਵ-ਹੋਰ ਬਿਰਛ ਅਪਣੇ ਨਾਲ ਲਗਦੇ ਵੇਲ ਬੂਟੇ ਨੂੰ ਅਪਣੇ ਵਰਗਾ ਹੀ ਫਬਾ ਦਿੰਦੇ ਹਨ, ਪਰ ਵਾਂਸ ਤਾਂ ਐਸਾ ਬਰਨ ਦੋਖੀ (ਬੰਸ ਘਾਤੀ) ਹੈ, ਕਿ ਜਿਹੜਾ ਭੀ ਕੋਈ ਵੱਲ ਬੂਟਾ ਨੇੜੇ ਹੋ ਮਿਲੇ, ਆਪ ਸੜ ਕੇ ਓਸਨੂੰ ਸਾੜ ਘੱਤਿਆ ਕਰਦਾ ਹੈ ॥

**ਸਫਲ ਹੁਇ ਤਰਹਰਿ ਝੁਕਤ ਸਕਲ ਤਰੁ,**
**ਬਾਂਸ ਤਉ ਬਡਾਈ ਬੂਡਿਓ ਆਪਨੁ ਸਮਾਰਿ ਹੈ॥**

ਅਰਥ-ਸਾਰੇ ਬਿਰਛ "ਤਰਹਰਿ" = (ਤਰ = ਬਹੁਤੇ + ਹਰਿ = ਪ੍ਰਫੁ-ਲਿਤ-ਹਰੇ ਭਰੇ) ਮੌਲੇ ਹੋਏ ਤੇ ਫਲ ਵਾਲੇ ਬਨਣ ਸਾਰ (ਹਿਠਾਹਾਂ ਨੂੰ) ਝੁਕ ਆਯਾ ਕਰਦੇ ਹਨ, ਪਰ ਵਾਂਸ ਤਾਂ ਅਪਣੇ ਵਡੱਤ ਵਿਚ ਹੀ ਡੁਬਿਆ ਹੋਯਾ ਆਪੇ (ਹੰਕਾਰ) ਨੂੰ ਹੀ ਸੰਭਾਲੀ ਰਖਦਾ ਹੈ, ਭਾਵ-ਅਪਣੀ ਆਕੜ ਵਿਚ ਖੜਾ ਰਿਹਾ ਕਰਦਾ ਹੈ ॥

**ਸਕਲ ਬਨਾਸਪਤੀ ਸੁਧਿ ਰਿਦੈ ਮੋਨਿ ਗਹੇ,**
**ਬਾਂਸ ਤਉ ਰੀਤੋ ਗਠੀਲੋ ਬਾਜੇ ਧਾਰਿ ਮਾਰਿ ਹੈ ॥**

ਅਰਥ-ਸਾਰੀ ਹੀ ਬਨਾਸਪਤੀ (ਬਿਰਛ ਬੂਟੇ) ਸੁਧ ਰਿਦੇ ਵਾਲੇ, ਭਾਵ-ਅੰਦਰੋਂ ਬਾਹਰੋਂ ਇਕ ਸਾਰ ਸਰਲ ਭਾਵ ਵਾਲੇ (ਨਿਗਰ) ਹਨ, ਤੇ ਚੁੱਪ ਸਾਧੀ ਰਹਿੰਦੇ ਹਨ, ਪਰ ਬਾਂਸ ਤਾਂ ਅੰਦਰ ਦਾ "ਰੀਤੋ" ਖਾਲੀ (ਛੂਛਾ) ਅਰਥਾਤ ਉਪਰ ਦਾ ਚੀਕਨਾ ਚੋਪੜਿਆ ਹੋਯਾ ਤੇ ਅੰਦਰ ਮੂੰਦ ਵਰਤੀ ਵਾਲਾ, ਗੰਢੀਲੀ (ਗੰਢਾਂ ਮਾਰਿਆ) ਅਤੇ ਧਾੜ ਮਾਰ (ਸਰਰ ਸਰਰ ਦੇ) ਵਾਜੇ ਵਜੌਂਦਾ (ਹਾਯ ਹਾਯ ਕਰਦਾ) ਰਹਿੰਦਾ ਹੈ ॥

**ਚੰਦਨ ਸਮੀਪ ਹੀ ਅਛਤ ਨਿਰਗੰਧ ਰਹੇ,**
**ਗੁਰਸਿਖ ਦੋਖੀ ਬਜਰ ਪ੍ਰਾਨੀ ਨ ਉਧਾਰ ਹੈ॥ ੩੦੯ ॥**

ਅਰਥ-ਇਸੇ ਕਰਕੇ ਹੀ ਇਹ ਵਾਂਸ,ਚੰਨਣ ਦੇਬੂਟੇ ਦੇ ਨੇੜੇ ਭੀ"ਅਛਤ"-ਮੌਜੂਦ ਹੁੰਦਿਆਂ, ਬਾਸਨਾਂ (ਸੁਗੰਧੀ) ਤੋਂ ਸਖੱਣਾ ਹੀ ਰਹਿੰਦਾ ਹੈ, (ਬੱਸ ਏਹੋ ਹੀ ਹਾਲ ਸਿੱਖੀ ਮੰਡਲ ਵਿਚ ਵਸਦੇ ਹੋਏ ਗੁਰ ਸਿੱਖਾਂ ਦੇ ਦੋਖੀ (ਔਗੁਣ ਤੱਕਨ ਹਾਰੇ, ਦੂਖਣਾਂ ਫੜਨ ਦੇ ਜਤਨ ਕਰਣ ਵਾਲੇ) ਦਾ ਹੈ। ਉਸ "ਬਜ੍ਰ ਪ੍ਰਾਣੀ"-ਕਠੋਰ ਹਿਰਦੇ(ਪਾਪੀ,ਪੁਰਖ ਦਾ(ਕਦਾਚਿਤ)"ਉਧਾਰ"-ਨਿਸਤਾਰਾ ਨਹੀਂ ਹੋਵੇਗਾ॥੩੦੮॥

ਸ਼ਰਧਾ ਪੂਰਬਕ ਸਤਿਸੰਗ ਮੇਲੇ ਦਾ ਲਾਭ ਦਸਦਿਆਂ ਹੋਯਾਂ-ਸਾਧੂ ਸੰਤਾਂ (ਗੁਰ ਸਿੱਖਾਂ) ਦੀ ਦੂਖਣਾ ਵੱਲੋਂ ਹੋੜਦੇ ਹਨ:-

**ਗੁਰ ਸਿਖ ਸੰਗਤਿ ਮਿਲਾਪ ਕੋ ਪ੍ਰਤਾਪੁ ਐਸੋ,**
**ਪ੍ਰੇਮ ਕੈ ਪਰਸਪਰ ਪਗ ਲਪਟਾਵਈ॥**

ਅਰਥ-ਗੁਰ ਸਿੱਖਾਂ ਦੀ ਸੰਗਤਿ ਵਿਚ ਮਿਲਣ ਦਾ ਐਸਾ ਪ੍ਰਭਾਵ ਹੈ, ਕਿ (ਜਦ ਕਦੀ ਭੀ ਗੁਰੂ ਕੇ ਸਿੱਖ ਮਿਲਦੇ ਹਨ ਤਾਂ) ਪ੍ਰੇਮ ਕਰਕੇ "ਪਰਸਪਰ"-ਆਪੋ ਵਿਚ(ਇਕ ਦੂਏ ਦੇ)ਚਰਨਾਂ ਨੂੰ ਹੀ ਲਪਟਨਲਈ ਔਂਦੇ ਹਨ-ਭਾਵ, ਵਡੇ ਛੋਟੇ ਦੀ ਵਡਯਾਈ ਛੁਟਾਈ ਦੀ ਪ੍ਰਵਾਹ ਨਾਂ ਕਰਕੇ ਇਕ ਬ੍ਰਾਬਰ ਹੀ ਪੈਰਾਂ ਉਪਰ ਡਿਗਨ ਪੈਂਦੇ ਹਨ॥

**ਦ੍ਰਿਸ਼ਟਿ ਦਰਸ ਅਰੁ ਸ਼ਬਦ ਸੁਰਤਿ ਮਿਲਿ,**
**ਪੂਰਨ ਬ੍ਰਹਮ ਗਯਾਨ ਧਯਾਨ ਲਿਵ ਲਾਵਹੀ॥**

ਅਰਥ-(ਅਤੇ ਇਸ ਤਰਾਂ) ਮਿਲਨ ਉਪ੍ਰੰਤ (ਆਪਸ ਵਿਖੇ) ਨੇਤ੍ਰ (ਭਰ ਭਰ) ਦਰਸ਼ਨ ਕਰਦੇ,ਅਤੇ ਕੰਨਾਂ ਦ੍ਵਾਰੇ(ਇਕ ਦੂਏ ਦੀ ਰਸਨਾਂ ਤੋਂ)"ਸ਼ਬਦ"=(ਸਤਿਗੁਰੂ ਮਹਮਾਂ ਦੇ) ਬਚਨ ਬਿਲਾਸ ਸੁਣਦੇ ਸੁਣਦੇ, ਪੂਰਨ ਬ੍ਰਹਮਸਰੂਪ ਸਤਿਗੁਰੂ ਦੇ (ਜਥਾਰਥ) ਗਯਾਨ ਨੂੰ ਪ੍ਰਾਪਤ ਹੋਕੇ,ਉਸੇ ਹੀ ਧਯਾਨ ਵਿਚ ਫੇਰ ਲਿਵ ਲਗਾ ਲਿਆ ਕਰਦੇ ਹਨ॥

**ਏਕ ਮਿਸ਼੍ਟਾਨ ਪਾਨ ਲਾਵਤ ਮਹਾਂ ਪ੍ਰਸਾਦਿ,**
**ਏਕ ਗੁਰਪੁਰਬ ਕੈ ਸਿਖਨੁ ਬੁਲਾਵਈ॥**

ਅਰਥ-ਇਕ ਤਾਂ ਮਿੱਠੇ ਮਿੱਠੇ (ਸ੍ਵਾਦ ਵਾਲੇ) ਅੰਨ ਪਾਣੀ ਆਦ ਛਕਨ ਦੇ ਪਦਾਰਥ (ਭੇਟਾ) ਲੇਕੇ ਔਂਦੇ ਹਨ, ਤੇ ਇਕ (ਕੋਈ) ਕੜਾਹ ਪ੍ਰਸਾਦ ਲਿਔਂਦੇ ਹਨ, ਅਤੇ ਇਕ ਗੁਰ ਪੁਰਬ (ਗੁਰੂਆਂ ਦੇ ਅਵਤਾਰ ਆਦ ਸੰਬੰਧੀ ਮੁਖਯ ਦਿਨਾਂ) "ਕੈ"-ਕਾਰਣ ਸਿੱਖਾਂ ਨੂੰ (ਸੰਗਤ ਨੂੰ) ਸੱਦ ਦੇ (ਦੀਵਾਨ ਲਈ ਇਕਤ੍ਰ ਕਰਦੇ) ਹਨ॥

**ਸ਼ਿਵ ਸਨਕਾਦਿ ਵਾਂਛੇ ਤਿਨਕੇ ਉਚਿਸ਼੍ਟ ਕਉ,**
**ਸਾਧਨ ਕੀ ਦੂਖਨਾ ਕਵਨ ਫਲ ਪਾਵਈ॥੩੦੯॥**

ਅਰਥ-ਤਿਨਾਂ ਐਸਿਆਂ ਗੁਰ ਸਿੱਖਾਂ ਦੇ ਉਚਿਸ਼੍ਟ (ਸੀਤ ਪ੍ਰਸਾਦਿ) ਨੂੰ-

ਅਰਥਾਤ-ਐਸਿਆਂ ਗੁਰ ਸਿੱਖਾਂ ਦੇ ਦੀਵਾਨ (ਸਾਧ ਸੰਗਤ ਦੇ ਇਕੱਠ) ਅੰਦਰ ਵਰਤਦੇ ਛਕੀਂਦੇ ਪ੍ਰਸਾਦਿ ਦੇ ਡਿਗੇ ਢੱਠੇ ਕਿਣਕੇ ਨੂੰ ਭੀ ਸ਼ਿਵਜੀ ਆਦਿਕ ਮਹਾਂ ਦੇਵਤੇ ਅਤੇ ਸਨਕਾਦਿਕ ਮਹਾਂ ਮੁਨੀ ਚਹੁੰਦੇ ਰਹਿੰਦੇ ਹਨ, ਪਰ ਐਸਿਆਂ ਗੁਰਸਿੱਖਾਂ ਨੂੰ ਦੂਖਣਾ ਲੌਣ ਵਾਲੇ(ਤਰਕਾਂ ਉਠਾਨ ਵਾਲੇ)ਪਤਾ ਨਹੀਂ ਕੀਹ(ਨੀਚ)ਫਲ ਪੌਣਗੇ ॥ ੩੦੯ ॥ ਦੇਖੋ ਕਬਿੱਤ ੧੨੪ ਭੀ ॥

ਵੀਚਾਰ:-

ਗੁਰੂ ਮਹਾਰਾਜ ਦੇ ਘਰ ਵਿਚ ਕੜਾਹ ਪ੍ਰਸਾਦਿ ਨੂੰ ਸਭ ਪ੍ਰਸਾਦਾਂ (ਭੇਟਾਂ) ਵਿਚੋਂ ਮਹਾਂਨਤਾ ਦਿੱਤੀ ਗਈ ਹੈ, ਇਸੇ ਲਈ ਏਸਨੂੰ ਮਹਾਂ ਪ੍ਰਸਾਦਿ ਆਖਯਾ ਜਾਂਦਾ ਹੈ। ਬ੍ਰਹਮਾ ਬਿਸਨੂੰ ਮਹੇਸ਼ ਤਥਾ ਇੰਦ੍ਰ ਅਰੁ ਵਰੁਨ-ਇਨਾਂ ਪੰਜਾਂ ਦੇਵਤਿਆਂ ਵੱਲੋਂ ਇਸਦੀ ਤਯਾਰੀ ਦੀ ਸਾਮਗ੍ਰੀ ਸ੍ਰੀ ਗੁਰੂ ਨਾਨਕ ਦੇਵ ਦੇ ਭੇਟ ਹੋ ਸਾਧ ਸੰਗਤ ਵਿਚ ਇਸਨੂੰ ਮਹਾਂ ਪ੍ਰਸਾਦ ਹੋਣ ਦੀ ਪਦਵੀ ਪ੍ਰਾਪਤ ਹੋਈ ਹੈ। ਮਹਾਂ ਪ੍ਰਸਾਦਿ-ਉਹ ਪ੍ਰਸਾਦਿ ਹੁੰਦਾ ਹੈ ਜੋ ਇਸ਼੍ਟ ਦੇਵ ਦੇ ਅਰਪਣ ਕੀਤਾ ਜਾਵੇ। ਇਸ ਸਬਦ ਦੀ ਵਰਤੋਂ ਕੇਵਲ ਸਿੱਖਾਂ ਵੱਲੋਂ ਹੀ ਨਹੀਂ, ਸਗੋਂ ਇਹ "ਮਹਾਂ ਪ੍ਰਸਾਦਿ" ਨਾਮ ਨਾਲ ਸਾਸਤ੍ਰਾਂ ਪੁਰਾਣਾਂ ਆਦਿ ਵਿਖੇ ਭੀ ਅਨੇਕ ਥਾਂਈ ਵਰਤਯਾ ਹੋਯਾ ਹੈ।

ਜਾਤੀ ਪੱਖਪਾਤ ਦੇ ਅਧੀਨ ਸਮੇਂ ਦੀਆਂ ਚਾਲਾਂ ਦਾ ਸ਼ਿਕਾਰ ਹੋ ਸਿੱਖੀ ਦੇ ਅਧਿਕਾਰੀ ਲੋਕ ਅਤੇ ਕਈ ਸਿੱਖੀ ਬਾਣੇ ਨੂੰ ਪਹਿਨਣ ਵਾਲੇ ਭੀ ਮਾਈ ਭਾਈ ਇਸ ਮਹਾਂਪਵਿਤ੍ਰ ਮਹਾਂਪ੍ਰਸਾਦਿ ਦੇ ਸੁਲਭ ਹੋਰਹੇ ਕਿਣਕੇ(ਛੋਟੇ-ਵਾ ਵੱਡੇ)ਦਾਅਕਸਰ ਨਿਰਾਦਰ ਕਰਦੇ ਦਿਖਾਈ ਦੇ ਰਹੇ ਹਨ, ਅਤੇ ਨਿਰਾਦਰ ਦਾ ਕਾਰਣ ਇਸ਼੍ਟ ਦੇਵ (ਸਤਿਗੁਰੂ) ਦੇ ਹਜ਼ੂਰ ਅਰਪਣ ਕਰਣ ਹਾਰੇ ਤਥਾ ਸੰਗਤ ਵਿਚ ਇਸਦੇ ਵਰਤਾਣ ਦੀ ਸੇਵਾ ਕਰਣ ਹਾਰੇ ਸੇਵਾਦਾਰ ਥਾਪੇ ਜਾ ਰਹੇ ਹਨ। ਇਸ ਤਰਾਂ ਦੀ ਦਸ਼ਾ ਭਾਈ ਸਾਹਬ ਦੇ ਸਮੇਂ ਭੀ ਵਰਤ ਚੁੱਕੀ ਜਾਪਦੀ ਹੈ। ਸੋ ਐਸਿਆਂ ਗੁਰ ਸਿੱਖਾਂ ਨੂੰ ਦੂਖਣਾਂ ਲਗਾਣ ਵਾਲਿਆਂ ਤਥਾ ਇਸ ਮਹਾਂ ਪ੍ਰਸਾਦ ਦਾ ਨਿਰਾਦਰ ਕਰਣਹਾਰਿਆਂ ਪ੍ਰਥਾਇ ਕੀਹ ਕੁਛ ਬੁਰਾ ਹੁੰਦਾ ਹੈ, ਭਾਈ ਸਾਹਬ ਇਸ ਵਜੋਂ ਚੁਪ ਰਹੇ ਹਨ। ਅਸੀਂ ਭੀ ਕੁਛ ਕਹਣਾ ਨਹੀਂ ਚਾਹੁੰਦੇ। ਪਰ ਸ਼ਿਵਜੀ ਪਾਰਬਤੀ ਦਾ ਸੰਬਾਦ ਇਸ ਬਾਰੇ ਵਿਚ ਆਗਮ ਸ਼ਾਸਤ੍ਰ ਵਿਚੋਂ ਦਿੰਦੇ ਹਾਂ-ਤਾਕਿ ਭੋਲੇ ਮਹਾਂਦੇਵ ਆਦਿ ਸਨਾਤਨ ਦੇਵਤਿਆਂ ਨੂੰ ਮੰਨਣ ਵਾਲੇ ਪੁਰਖ ਆਪਣੀ ਗਲਤੀ ਤੋਂ ਸੰਭਾਲਾ ਕਰਕੇ ਅਪ੍ਰਾਧ ਕਰਣੋਂ ਆਪਣੇ ਆਪਨੂੰ ਬਚਾ ਸਕਨ:-

ਸ਼ਲੋਕ ੭੬-"ਬੁਧੀਮਾਨ ਪੁਰਖ ਨੂੰ ਅਪਣੇ ਮਿਤ੍ਰਾਂ ਸਜਨਾਂ ਸਮੇਤ ਪਰਮੇਸ਼੍ਵਰ ਤਈਂ ਅਰਪਿਤ ਮਹਾਂ ਪ੍ਰਸਾਦ ਦਾ ਵੰਡਾ ਲੈਣਾ ਚਾਹੀਏ" ॥ (੮੦) "ਗੰਗਾ ਜਲ ਤਥਾ ਸਾਲਿਗ੍ਰਾਮ ਮੂਰਤੀ ਨੀਚ ਪੁਰਖ ਦੇ ਸਪਰਸ਼ ਨਾਲ ਅਪਵਿਤ੍ਰ ਹੋ ਜਾਂਦੇ ਹਨ, ਪਰ ਬ੍ਰਹਮ ਅਰਪਿਤ ਪਦਾਰਥ ਅਸ਼ੁਧ ਨਹੀਂ ਹੋ ਸਕਦਾ।"

(੮੩-੮੪ "ਜਦ ਕਦੇ, ਜਿਸ ਕਿਸ ਤਰਾਂ ਦਾ ਅਰੁ ਜਿਥੇ ਕਿਧਰੇ ਬ੍ਰਹਮ ਅਰਪਿਤ ਪ੍ਰਸਾਦ ਮਿਲੇ, ਬਿਨਾਂ ਗਿਲਾਨੀ ਤਥਾ ਪੁਛਨ ਗਿਛਨ ਦੇ ਛਕਣਾਂ ਚਾਹੀਏ ॥ ਹੇ ਦੇਵੀ! ਐਸਾ ਪ੍ਰਸਾਦ ਦੇਵਤਿਆਂ ਨੂੰ ਭੀ ਸੁਲਭ ਨਹੀਂ। ਚਾਹੇ

ਚੰਡਾਲ ਲਿਆਵੇ ਤੇ ਚਾਹੇ ਕੁੱਤੇ ਦੇ ਮੂੰਹ ਵਿਚੋਂ ਭੀ ਪ੍ਰਾਪਤ ਹੋਵੇ ਸਭ ਪ੍ਰਕਾਰ ਹੀ ਇਹ ਪਵਿਤ੍ਰਤਾ ਦਾ ਹੇਤੂ ਹੈ ॥"

(੮੫-੮੬)......ਦੇਵਤੇ ਭੀ ਏਸ ਪ੍ਰਸਾਦ ਨੂੰ ਉਤਮ ਮੰਨਦੇ ਹਨ। ਨਿਰਸੰਸੇ ਏਨ ਮਹਾਂ ਪ੍ਰਸਾਦ ਦਾ ਬਾਂਟਾ (ਕਣਕਾ) ਸਭ ਤਰਾਂ ਦੇ ਘੋਰ ਪਾਪੀਆਂ ਤੇ ਅਪ੍ਰਾਧੀਆਂ ਨੂੰ ਮੂੰਹ ਪੈਂਦੇ ਸਾਰ ਹੀ ਪਾਪਾਂ ਤੋਂ ਮੁਕਤ ਕਰਨ ਹਾਰਾ ਹੈ ॥

(੮੭ ਤੋਂ ੮੯) ਕ੍ਰੋੜਾਂ ਤੀਰਥ ਨ੍ਹਾਤਿਆਂ ਤਥਾ ਦਾਨ ਪੁੰਨ ਕੀਤਿਆਂ ਜੋ ਫਲ ਪ੍ਰਾਪਤ ਹੁੰਦਾ ਹੈ, ਓਹੀ ਇਸਦੇ ਕਣਕਾ ਭਰ ਛਕਣ ਤੋਂ ਪ੍ਰਾਪਤ ਹੁੰਦਾ ਹੈ। ਅਸਮੇਧ ਆਦ ਯਗਾਂ ਤੋਂ ਭੀ ਕ੍ਰੋੜ ਗੁਣਾਂ ਅਧਿਕ ਇਸਦੇ ਛਕਨ ਦਾ ਪੁੰਨ ਹੈ॥ ਕ੍ਰੋੜਾਂ ਮੁਖ ਰਸਨਾਂ ਦ੍ਵਾਰੇ ਇਸ ਮਹਾਂ ਪ੍ਰਸਾਦ ਦੀ ਵਿਸ਼ੇਸ਼ਤਾ ਵਰਨਣ ਨਹੀਂ ਕੀਤੀ ਜਾ ਸਕਦੀ ॥"

[੯੧] "ਵੇਦਾਂਤ ਵੇਤਾ ਬ੍ਰਹਮਣਾਂ ਨੂੰ ਭੀ ਇਸ਼੍ਟ ਦੇਵ (ਤਾਈਂ) ਅਰਪੇ ਐਸੇ ਪ੍ਰਸਾਦ ਨੂੰ; ਚਾਹੇ ਇਹ ਚੰਡਾਲ ਦਾ ਭੀ ਤਯਾਰ ਕੀਤਾ ਹੋਯਾ ਹੋਵੇ, ਅੰਗੀਕਾਰ ਕਰਣਾਂ ਜੋਗ ਹੈ" ॥

[੯੨] ਪਰਮਾਤਮ ਅਰਪਿਤ ਐਹੋ ਜੇਹੇ ਪ੍ਰਸਾਦ ਨੂੰ ਛਕਨੇ ਵਿਖੇ ਜਾਤ ਪਾਤ ਦਾ ਕੋਈ ਵੀਚਾਰ ਨਹੀਂ ਕਰਣਾ ਚਾਹੀਏ, ਜਿਹੜਾ ਕੋਈ ਇਸਨੂੰ ਅਪਵਿਤ੍ਰ ਸਮਝੇਗਾ ਮਹਾਂ ਪਾਤਕੀ ਹੋਵੇਗਾ ॥

[੯੪-੯੫] ਜਿਹੜੇ ਮੂਰਖ ਮਹਾਂ ਮੰਤ੍ਰ [ਗੁਰਬਾਣੀ] ਦ੍ਵਾਰੇ ਸਿੱਧ [ਤਯਾਰ] ਹੋਏ ਪ੍ਰਸਾਦ ਤਥਾ ਅੰਮ੍ਰਿਤ ਦਾ ਤ੍ਰਿਸਕਾਰ [ਨਿਰਾਦਰ] ਕਰਦੇ ਹਨ। ਉਹ ਆਪਣੇ ਪਿਤਰਾਂ ਨੂੰ ਨਰਕਾਂ ਵਿਚ ਡੇਗਦੇ ਹਨ, ਅਰੁ ਅਪਣੇ ਲਈ ਭੀ ਘੋਰ ਨਰਕਾਂ ਦੀ ਤਯਾਰੀ ਕਰਦੇ ਹਨ, ਜਿਥੋਂ ਉਹ ਪ੍ਰਲਯ ਪ੍ਰਯੰਤ ਛੁਟਕਾਰਾ ਨਹੀਂ ਪਾ ਸਕਨਗੇ। ਬ੍ਰਹਮ ਅਰਪਿਤ [ਪ੍ਰਸਾਦ] ਵੱਲੋਂ ਗਿਲਾਨੀ ਕਰਣ ਹਾਰੇ ਪੁਰਖ ਕਿਸੇ ਪ੍ਰਕਾਰ ਭੀ ਮੁਕ੍ਤ ਨਹੀਂ ਹੋ ਸਕਨਗੇ ॥–[*ਮ੦ ਨਿ੦ ਤੰ੦]

ਘੜੀ ਭਰ ਸਤਿਸੰਗ ਦਾ ਮਹਾਤਮ ਦ੍ਰਿਸ਼ਟਾਂਤ ਪੂਰਬਕ ਦੱਸਕੇ ਇਸਦੇ ਕਰਣ ਦੀ ਤਾਕੀਦ ਕਰਦੇ:-

**ਜੈਸੇ ਬੋਝ ਭਰੀ ਨਾਵ ਆਂਗੁਰੀ ਦ੍ਵਇ ਬਾਹਰ ਹੁਇ,**
**ਪਾਰਿ ਪਰੈ ਪੂਰ ਸਭੈ ਕੁਸਲ ਬਿਹਾਤ ਹੈ ॥**

ਅਰਥ—ਜਿਸ ਭਾਂਤ ਭਾਰ ਨਾਲ ਪੂਰੀ ਹੋਈ ਬੇੜੀ, [ਕੇਵਲ] ਦੋ ਉਂਗਲੀਆਂ ਮਾਤ੍ਰ ਹੀ [ਪਾਣੀਓਂ] ਬਾਹਰ ਹੋਕੇ 'ਪਾਰਿ ਪਰੈ'—ਪਾਰ ਹੋ ਜਾਇਆਕਰਦੀ ਹੈ,ਤੇ ਸਾਰੇ ਪੂਰ [ਮਨੁੱਖਾਂ ਤੇ ਮਾਲ] ਨਾਲ "ਕੁਸਲ"—ਭਲੀ ਬੀਤਦੀ ਹੈ। ਭਾਵ ਇਹ ਕਿ ਜੇ ਉਹ ਦੋ ਉਂਗਲੀਆਂ ਬਾਹਰ ਨਾਂ ਹੁੰਦੀ ਤਾਂ ਪੂਰ ਦਾ ਪੂਰ ਹੀ ਗਰਕ

---

*ਸੰਸਕ੍ਰਿਤ ਸਲੋਕ ਇਥੇ ਬਖੇੜੇ ਜਾਣਕੇ ਨਹੀਂ ਦਿੱਤੇ। ਭਾਵ ਹੀ ਦਰਸਾ ਦਿੱਤੇ ॥

ਜਾਂਦਾ ਤੇ ਖੈਰ ਨਾਂ ਗੁਜਰਦੀ। ਇਸੇ ਤਰਾਂ ਘੜੀ ਦੋ ਘੜੀਆਂ ਕਾਰਾਂ ਵਿਹਾਰਾਂ ਵਿਚੋਂ ਇਕੱਲਵੰਜੇ ਹੋ ਸਤਸੰਗ ਨਾਂ ਕਰੇ, ਤਾਂ ਆਦਮੀ ਲਈ ਭੀ ਕਲਯਾਣ ਨਹੀਂ ਹੋ ਸਕਦੀ॥

**ਜੈਸੇ ਏਕਾਹਾਰੀ ਏਕ ਘਰੀ ਪਾਕਸ਼ਾਲਾ ਬੈਠ,**
**ਭੋਜਨ ਕੈ ਬਿੰਜਨਾਦਿ ਸ੍ਵਾਦਿ ਕੈ ਅਘਾਤ ਹੈ॥**

ਅਰਥ–ਇਸੇ ਭਾਂਤ ਜੀਕੂੰ ਇੱਕੋ ਸਮੇ ਭੋਜਨ ਕਰਣ ਵਾਲਾ ਪੁਰਖ ਇਕ-ਘੜੀ ਭਰ ਲਈ (ਕੰਮਾਂ ਧੰਦਿਆਂ ਤੋਂ ਲਾਂਭੇ ਹੋਕੇ ਰਸੋਈ (ਲੰਗਰ) ਅੰਦਰ ਬੈਠ ਸ੍ਵਾਦੀਕ ਪਦਾਰਥਾਂ ਨੂੰ ਛਕਕੇ ਰੱਜ ਲਿਆ ਕਰਦਾ ਹੈ। (ਏਕੂੰ ਹੀ ਘੜੀ ਭਰ ਸਭ ਕੰਮ ਵਿਸਾਰਕੇ ਸਤਿਸੰਗ ਕਰਣ ਵਾਲੇ ਨੂੰ ਭੀ ਆਨੰਦ ਪ੍ਰਾਪਤ ਹੋ ਜਾਯਾ ਕਰਦਾ ਹੈ।

**ਜੈਸੇ ਰਾਜ ਦੁਆਰਿ ਜਾਇ ਕਰਤ ਜੁਹਾਰ ਜਨ,**
**ਏਕ ਘਰੀ ਪਾਛੈ ਦੇਸ਼ ਭੋਗਤਾ ਹੁਇ ਖਾਤ ਹੈ॥**

ਅਰਥ–ਜਿਸਤਰਾਂ ਰਾਜ ਦਰਬਾਰ ਵਿਖੇ ਆਦਮੀ ਜਾਯਕੇ (ਮਹਾਰਾਜ ਨੂੰ) ਇਕ ਘੜੀ ਡੰਡਵਤ ਪ੍ਰਣਾਮ ਕਰ ਆਵੇ–ਅਰਥਾਤ ਹਾਜਰੀ ਦਾ ਮੁਜਰਾ ਭਰ ਆਵੇ, ਤਾਂ ਪਿਛੋਂ "ਦੇਸ਼ ਭੋਗਤਾ"–ਜਾਗੀਰਦਾਰ ਬਣਕੇ ਪਿਆ ਖਾਇਆ (ਆਨੰਦ ਮਾਣਿਆ) ਕਰਦਾ ਹੈ। (ਐਸਾ ਹੀ ਟੀਚੇ ਸਿਰ ਘੜੀ ਭਰ ਸਤਿਸੰਗ ਕਰਣ ਹਾਰੇ ਨੂੰ ਲਾਭ ਹੋਯਾ ਕਰਦਾ ਹੈ)॥

**ਆਠ ਹੀ ਪਹਰ ਸਾਠ ਘਰੀ ਮੈ ਜਉ ਏਕ ਘਰੀ,**
**ਸਾਧ ਸਮਾਗਮ ਕਰੈ ਨਿਜ ਘਰ ਜਾਤ ਹੈ॥ ੩੧੦॥**

ਅਰਥ–ਤਾਂਤੇ ਅਠਾਂ ਪਹਿਰਾਂ ਦੀਆਂ ਸੱਠਾਂ ਘੜੀਆਂ ਵਿਚੋਂ ਜੇਕਰ ਇਕ ਘੜੀ ਭਰ "ਸਾਧ ਸਮਾਗਮ"–ਸੰਤ ਜਨਾਂ ਦੀ ਸੰਗਤਿ (ਮਨੁੱਖ) ਕਰੇ, ਤਾਂ "ਨਿਜ ਘਰ"–ਆਤਮ ਪਦ ਨੂੰ ਪ੍ਰਾਪਤ ਹੋ ਜਾਯਾ ਕਰਦਾ ਹੈ। ਭਾਵ, ਜਿਸ ਅਬਿਨਾਸ਼ੀ ਪਦਵੀ ਤੋਂ ਡਿਗਕੇ ਇਹ ਸੰਸਾਰ ਵਿਚ ਜੀਵ ਬਣਿਆ ਧੱਕੇ ਖਾ ਰਿਹਾ ਹੈ। ਇਥੋਂ ਛੁੱਟਕੇ ਮੁੜ ਉਸੇ ਸੱਚੀ ਪਦਵੀ (ਬ੍ਰਹਮ ਗਾਨੀ ਮਹਮਾਂ) ਨੂੰ ਪ੍ਰਾਪਤ ਹੋਜਾਵੇਗਾ॥੩੧੦॥

ਸਤਿਸੰਗ ਦੇ ਇਤਨੇ ਮਹੱਤ ਦਸੱਨ ਦਾ ਕਾਰਨ ਇਹ ਕਿ ਸਤਿਸੰਗ ਕਰਣ ਹਾਰੇ ਸਤਿਸੰਗੀ (ਗੁਰਮੁਖ) ਨੂੰ ਸਭ ਦੇ ਛਲਨਹਾਰੀ ਮਾਯਾ ਨਹੀਂ ਛਲਸਕਜਾਕਰਦੀ:–

**ਕਾਰਤਿਕ ਜੈਸੇ ਦੀਪਮਾਲਿਕਾ ਰਜਨੀ ਸਮੈ,**
**ਦੀਪ ਜੋਤਿ ਕੇ ਉਦੋਤ ਹੋਤ ਹੀ ਬਿਲਾਤਿ ਹੈ॥**

ਅਰਥ–ਜਿਸਤਰਾਂ ਕਤੱਕ ਦੇ ਮਹੀਨੇ ਦੀਪਮਾਲਾ (ਦਿਵਾਲੀ) ਦੀ ਰਾਤ ਸਮੇਂ, ਦੀਵਿਆਂ ਦੀਆਂ ਲਾਟਾਂ ਬਲ ਕੇ ਬੁਝ ਜਾਇਆ ਕਰਦੀਆਂ ਹਨ।

**ਬਰਖਾ ਸਮੈ ਜੈਸੇ ਤਉ ਬੁਦਬੁਦਾ ਕੋ ਪ੍ਰਗਾਸ,**
**ਤਾਸ ਨਾਸ ਪਲਕ ਮੈ ਨ ਨਹਿਰਾਤ ਹੈ॥**

ਅਰਥ-"ਤਉ"-ਫੇਰ ਜਿਸਤਰਾਂ ਮੀਂਹ ਪੈਂਦਿਆਂ ਹੋਯਾਂ ਬੁਲਬੁਲੇ ਦਾ ਪ੍ਰਗਾਸ (ਉਪਜਣਾ) ਹੁੰਦਾ ਹੈ, ਪਰੰਤੂ ਓਸਦਾ ਨਾਮ (ਨਿਸ਼ਾਨ) ਇਕ ਅੱਖ ਦਾ ਫੋਰ ਮਾਤ੍ਰ ਭੀ ਨਹੀਂ ਟਿਕਿਆ ਰਿਹਾ ਕਰਦਾ ॥

**ਗ੍ਰੀਖਮ ਸਮੈ ਜੈਸੇ ਤਉ ਮ੍ਰਿਗਤ੍ਰਿਸਨਾ ਚਰਿਤ੍ਰ,**
**ਝਾਈ ਸੀ ਦਿਖਾਈ ਦੇਤ ਉਪਜਿ ਸਮਾਤਿ ਹੈ ॥**

ਅਰਥ-"ਤਉ"-ਮੁੜ ਜਿਸਤਰਾਂ "ਗ੍ਰੀਖਮ"-ਹੁਨਾਲੇ ਦੇ ਦਿਨਾਂ ਵਿਖੇ ਮਾਰੂਥਲਾਂ (ਰੇਤ ਛਲਿਆਂ) ਵਿਖੇ "ਮ੍ਰਿਗਤ੍ਰਿਸ਼ਨਾ" ਦਿਖਾਵਾ (ਝੌਲਾ) ਮਾਤ੍ਰ ਨਦੀ ਦਾ ਚਲਿਤ੍ਰ (ਵਰਤਾਰਾ)-ਝਲਕਾ ਜਿਹਾ ਦਿਖਾਈ ਦੇਕੇ (ਅਨ ਹੋਯਾ ਹੀ) ਉਤਪੰਨ ਹੁੰਦੇ ਸਾਰ ਸਮਾ ਜਾਂਦਾ (ਗੁੰਮ ਹੋ ਜਾਂਦਾ) ਹੈ।

**ਤੈਸੇ ਮੋਹ ਮਾਇਆ ਛਾਇਆ ਬਿਰਖ ਚਪਲ ਛਲ,**
**ਛਲੈ ਛੈਲ ਸ੍ਰੀ ਗੁਰ ਚਰਣ ਲਪਟਾਤ ਹੈ ॥ ੩੧੧ ॥**

ਅਰਥ-ਤਿਸੀ ਪ੍ਰਕਾਰ ਹੀ ਜਿਸ ਮਾਯਾ ਦਾ ਮੋਹ ਬਿਰਛ ਦੇ ਚੰਚਲ (ਚਲਾਯਮਾਨ ਹੋਣ ਹਾਰੇ) ਪਰਛਾਵੇਂ ਵਾਕੂੰ ਅਪਨੇ ਛਲ ਨਾਲ (ਸੰਸਾਰ ਭਰ ਨੂੰ ਹੀ) ਛਲਦਾ ਰਹਿੰਦਾ ਹੈ, ਓਹੀ ਛੈਲ (ਛਲਾਂ ਭਰੀ ਛਿੰਡਾਰ) ਮਾਯਾ ਸਤਿਗੁਰਾਂ ਦੇ ਚਰਨੀਂ ਢੱਠੀ ਰਹਿੰਦੀ ਹੈ। ਭਾਵ-ਸਤਿਗੁਰਾਂ ਦੀ ਸਾਧ ਸੰਗਤ ਵਿਚ ਔਣ ਹਾਰੇ ਨੂੰ ਏਸ ਕਰਕੇ ਛਲ ਨਹੀਂ ਸਕਦੀ, ਤੇ ਇਸ ਤਰਾਂ ਉਹ ਮਾਯਾ ਤੋਂ ਸਦੀਵ ਵਾਸਤੇ ਛੁੱਟਿਆ (ਬਚਿਆ) ਰਹਿੰਦਾ ਹੈ ॥ ੩੧੧ ॥

ਸਾਧ ਸੰਗਤ ਵਿਖੇ ਸਤਿਗੁਰਾਂ ਦੇ ਗਜ਼ਾਨ ਧਜ਼ਾਨ ਦ੍ਵਾਰੇ ਮਾਯਾ ਮੋਹ ਤੋਂ ਉਪਜੀ ਮੈਲ ਤਥਾ ਅਗਜ਼ਾਨ ਅੰਧਕਾਰ ਦੂਰ ਹੋ ਆਤਮ ਸਾਖਜ਼ਾਤਕਾਰ ਹੁੰਦਾ ਹੈ:-

**ਜੈਸੇ ਤਉ ਬਸਨ ਅੰਗ ਸੰਗ ਮਿਲਿ ਹੋਇ ਮਲੀਨ,**
**ਸਲਿਲ ਸਾਬੂਨ ਮਿਲਿ ਨਿਰਮਲ ਹੋਤੁ ਹੈ ॥**

ਅਰਥ-ਜਿਸਤਰਾਂ "ਬਸਨ" = ਬਸਤਰ ਅੰਗਾਂ ਨਾਲ "ਮਿਲਿ"-ਲਗਕੇ (ਪਹਿਨਣ ਤੇ) ਮੈਲਾ ਹੋ ਜਾਯਾ ਕਰਦਾ ਹੈ, "ਤਉ" = ਤਾਂ ਜਲ ਸਬੂਨ ਨਾਲ (ਧੋਤਿਆਂ) ਨਿਰਮਲ (ਉਜਲਾ) ਹੋ ਜਾਇਆ ਕਰਦਾ ਹੈ ॥

**ਜੈਸੇ ਤਉ ਸਰੋਵਰ ਸਿਵਾਲਕੈ ਅਛਾਦਿਓ ਜਲ,**
**ਝੋਲਿ ਪੀਏ ਨਿਰਮਲ ਦੇਖੀਐ ਅਛੋਤ ਹੈ ॥**

ਅਰਥ-"ਤਉ"-ਫੇਰ ਜਿਸ ਭਾਂਤ "ਸਰੋਵਰ"-ਤਲਾ ਅੰਦਰ ਜਲ "ਸ਼ਿਵਾਲ ਕੈ" = ਜਾਲੇ ਕਾਰਣ ਢੱਕਿਆ ਹੋਯਾ ਹੁੰਦਾ ਹੈ, (ਤੇ ਜਿਹੜਾ) "ਦੇਖੀਐ ਅਛੋਤ"-ਦਿਖਾਈ ਦਿੰਦਾ ਸੀ ਅਛੂਤ ਰੂਪ (ਪਲੀਤ) ਝਬੱਲਨ ਮਾਤ੍ਰ ਤੇ ਨਿਰਮਲ ਹੋ ਔਣ ਕਰਕੇ ਪੀਵੀਦਾ ਹੈ। ਅਥ੍ਵਾ ਜਾਲੇ ਨਾਲ ਢਕਿਆ ਜਲ ਜਿਸਤਰਾਂ "ਝੋਲਿ"-ਝਬੱਲਿਆਂ ਮੈਲ ਤੋਂ ਰਹਿਤ "ਅਛੋਤ" ਸੁੱਧ ਦਿਖਾਈ ਦੇਣ ਤੇ ਪੀਵੀਦਾ

ਹੈ (ਪੀਨ ਲੈਕ ਹੋ ਜਾਂਦਾ ਹੈ)॥

ਜੈਸੇ ਨਿਸ ਅੰਧਕਾਰ ਤਾਰਕਾ ਚਮਤਕਾਰ,
ਹੋਤ ਉਜੀਆਰੋ ਦਿਨਕਰ ਕੇ ਉਦੋਤ ਹੈ॥

ਅਰਥ-ਜਿਸ ਤਰਾਂ ਰਾਤ ਹਨੇਰੀ ਵਿਖੇ ਤਾਰਿਆਂ ਦਾ ਚਮਤਕਾਰ(ਉਜਾਲਾ) ਹੋਯਾ ਕਰਦਾ ਹੈ,ਪ੍ਰੰਤੂ"ਦਿਨ ਕਰ"-ਸੂਰਜ ਦੇ ਉਦੇ ਹੁੰਦੇ ਸਾਰ ਹੀ 'ਉਜੀਆਰੋ'-ਚਾਨਣਾਂ ਹੋ ਆਯਾ ਕਰਦਾ ਹੈ (ਹਨੇਰਾ ਮਿਟ ਜਾਯਾ ਕਰਦਾ ਹੈ)॥

ਤੈਸੇ ਮਾਯਾ ਮੋਹ ਭ੍ਰਮ ਹੋਤ ਹੈ ਮਲੀਨ ਮਤਿ,
ਸਤਿਗੁਰ ਗਯਾਨ ਧਯਾਨ ਜਗ ਮਗ ਜੋਤਿ ਹੈ॥ ੩੧੨॥

ਅਰਥ-ਤਿਸੀ ਪ੍ਰਕਾਰ ਮਾਇਆ ਦੇ ਮੋਹ ਕਰਕੇ ਭਰਮੀ ਹੋਈ ਮਤਿ (ਬੁਧੀ) ਮੈਲੀ (ਧੁੰਦਲੀ) ਹੋਈ ਰਹਿੰਦੀ ਹੈ, ਸਤਿਗੁਰਾਂ ਦੇ ਗਯਾਨ ਤਥਾ ਧਯਾਨ ਦੇ ਪ੍ਰਭਾਵ ਕਰਕੇ (ਉਹ ਧੁੰਦਲਾ ਪਨ ਨਿਵਿਰਤ ਹੋਕੇ) ਆਤਮ ਜੋਤੀ ਦਾ ਪ੍ਰਕਾਸ਼ ਜਗ ਮਗ ਜਗ ਮਗ ਕਰਣ ਲਗ ਪਿਆ ਕਰਦਾ ਹੈ॥ ੩੧੨॥

ਸਾਧ ਸੰਗਤਿ ਦ੍ਵਾਰੇ ਗੁਰੂ ਗਯਾਨ ਪ੍ਰਾਪਤੀ ਬਾਝੋਂ ਮਨ ਹੋਰ ਕਿਸੇ ਤਰਾਂ ਵੱਸ ਨਹੀਂ ਆ ਸਕਦਾ:-

ਅੰਤਰ ਅਛਤ ਹੀ ਦਿਸੰਤਰਿ ਗਵਨ ਕਰੈ,
ਪਾਛੈ ਪਰੈ ਪਹੁਚੈ ਨ ਪਾਇਕ ਜਉ ਧਾਵਈ॥

ਅਰਥ-ਅੰਦਰ(ਅੰਤਹਕਰਣ ਵਿਖੇ)"ਅਛਤ ਹੀ" = ਵਰਤਮਾਨ(ਇਸਥਿਤ) ਰਹਿੰਦਿਆਂ ਸੰਦਿਆਂ ਵੀ (ਮਨ) ਦੇਸਾਂ ਦਿਸਾਂਤਰਾਂ ਨੂੰ ਗਵਨ ਕਰ ਜਾਂਦਾ ਹੈ, ਜੇਕਰ "ਪਾਇਕ" = ਪਯਾਦਾ = ਹਲਕਾਰਾ (ਸ਼ੀਘਰ ਗਾਮੀ ਸੇਵਕ ਭੀ ਕੋਈ ਇਸਦਾ ਪਿੱਛਾ ਕਰਦਾ ਹੋਯਾ) ਪਿੱਛੇ ਪੈ ਦੌੜੇ, ਤਾਂ "ਪਹੁਚੈ ਨ"-ਇਸ ਨੂੰ ਨਹੀਂ ਪੁਗ ਸਕਦਾ॥

ਪਹੁਚੈ ਨ ਰਥ ਪਹੁਚੈ ਨ ਗਜ ਰਾਜ ਬਾਜ,
(੩)(੫)ਪਹੁਚੈ ਨ (੧) ਖਗ (੪) ਮ੍ਰਿਗ ਫਾਂਧਤ(੨) ਉਡਾਵਈ॥

ਅਰਥ-(ਪੁਸਪਕ ਬਿਬਾਨ ਜੇਹੇ ਯਾ ਇੰਦ੍ਰ ਵਰਗਿਆਂ ਦੇ ਉਡਾਰੂ) ਰਥ (ਇਸ ਦੇ ਬ੍ਰਾਬ੍ਰ) ਨਹੀਂ ਪਹੁੰਚ ਸਕਦੇ, ਐਸੇ ਹੀ ਐਰਾਵਤ ਵਰਗੇ ਹਾਥੀ ਰਾਜ ਅਥਵਾ ਛੁਤੀਸ੍ਰਵਾ ਸਮਾਨ ਘੋੜਿਆਂ ਦੇ ਸ਼ਿਰੋਮਣੀ (ਬਾਜਰਾਜ) ਭੀ ਇਸਨੂੰ ਨਹੀਂ ਪੁਗ ਸਕਦੇ। ਅਰੁ (੧) ਪੰਛੀ (੨) ਉਡਾਰੀਆਂ ਮਾਰਦੇ ਹੋਏ (੩) ਇਸਨੂੰ ਨਹੀਂ ਪੁਜ ਸਕਦੇ ਅਤੇ (੪) ਮਿਰਗ (ਕਈ ਕਈ ਗਜਾਂ ਦੀਆਂ) ਚੁੰਘਾੜੀਆਂ ਮਾਰਦੇ ਹੋਏ (੫) ਇਸਦੀ ਬ੍ਰਾਬਰੀ ਨਹੀਂ ਕਰ ਸਕਦੇ॥

ਪਹੁਚੈ ਨ ਪਵਨ ਗਵਨ ਤ੍ਰਿਭਵਨ ਪ੍ਰਤਿ,
ਅਰਧ ਉਰਧ ਅੰਤਰੀਛ ਹਾਥਿ ਨ ਪਾਵਈ॥

ਅਰਥ-ਪਹੁੰਚ ਨਹੀਂ ਸਕਦਾ ਪੌਣ ਭੀ (ਇਸ ਨੂੰ) ਜਿਸਦਾ ਗਵਨ (ਚੱਲਨ ਦੀ ਸਮਰੱਥਾ) ਤਿੰਨਾਂ ਭੁਵਨਾਂ ਪ੍ਰਯੰਤ ਹੈ, "ਅਰਧ"-ਪਾਤਾਲ (ਗਾਮੀ ਹੋਕੇ) "ਉਰਧ"-ਆਕਾਸ਼ (ਗਾਮੀ ਹੋਕੇ) ਤਥਾ "ਅੰਤਰੀਛ" = ਅੰਤ੍ਰਿਲਿਕ ਮੰਡਲ ਵਿਖੇਭੀ(ਗਮਨ ਕਰਣ ਵਾਲਾ ਹੋਕੇ)ਨਹੀਂ ਹੀ(ਇਸ ਮਨ)ਨੂੰ ਪ੍ਰਾਪਤ ਹੋ(ਫੜ)ਸਕਦਾ।

**ਪੰਚ ਦੂਤ ਭੂਤ ਲਾਗਿ ਅਧਮ ਅਸਾਧ ਮਨੁ,**
**ਗਹੇ ਗੁਰ ਗਿਆਨ, ਸਾਧ ਸੰਗਿ ਬਸ ਆਵਈ ॥੩੧੩॥**

ਅਰਥ-ਪੰਜੇ ਕਾਮ ਕ੍ਰੋਧ ਆਦਿ"ਦੂਤ"-ਦੁਸ਼੍ਰ ਭੂਤਨੇ ਜਿਸਨੂੰ"ਲਗਿ" = ਲਗੇ(ਚੰਬੜੇ ਹੋਏ)ਹਨ,ਅਰਥਾਤ ਜਿਸਦੇ ਸਦਾ ਦੋਲਾਗੂਹਨ,ਉਹਐਸਾ "ਅਧਮ"-ਨੀਚ "ਅਸਾਧ"-ਨਾਂ ਸਾਧਿਆ ਜਾ ਸਕਨ ਵਾਲਾ ਮਨ, ਸਾਧ ਸੰਗਤ ਦ੍ਵਾਰੇ ਗੁਰੂ ਗਜਾਨ (ਗੁਰੂ ਮਹਾਰਾਜ ਦੇ ਉਪਦੇਸ਼ ਸਿਧਾਂਤ) ਨੂੰ ਪ੍ਰਾਪਤ ਹੋਕੇ "ਗਹੇ"-ਫੜੀਏ (ਕਾਬੂ ਕਰਣ ਦਾ ਜਤਨ ਕਰੀਏ) ਤਾਂ ਹੀ ਜਾਕੇ ਵੱਸਿ ਔਂਦਾ ਹੈ ॥ ੩੧੩ ॥

ਥੱਸ-ਨਿਰਾਸਰਜਾਂ ਦਾ ਆਸਰਾ ਜਾਣਕੇ ਸਤਿਗੁਰੂ ਦੀ ਸਰਣ ਪੈ ਜਾਣਾ ਹੀ ਉਹ ਗੁਰੂ ਗਜਾਨ ਹੈ, ਅਪਣੀ ਦਸ਼ਾ ਉਪਰ ਘਟਾਕੇ ਸਮਝੌਂਦੇ ਹਨ:-

**ਆਂਧਰੇ ਕਉ ਸ਼ਬਦ ਸੁਰਤਿ ਕਰ ਚਰ ਟੇਕ,**
**ਬਹਰੇ ਚਰਨ ਕਰ ਦ੍ਰਿਸ਼ਟਿ ਸ਼ਬਦ ਹੈ ॥**

ਅਰਥ-ਅੰਨ੍ਹੇ ਆਦਮੀ ਨੂੰ ਤਾਂ "ਸਬਦ" = ਬਾਣੀ ਬੋਲਨ ਦੀ ਸਾਧਨ ਰਸਨਾ, "ਸੁਰਤਿ" ਕੰਨਾਂ, "ਕਰ"-ਹੱਥਾਂ ਤਥਾ "ਚਰ"-ਚਰਣਾਂ ਦੀ ਟੇਕ (ਸਹਾਰਾ) ਥੂਨੀ ਹੁੰਦੀ ਹੈ; ਅਤੇ "ਬਹਰੇ" = ਬੋਲੇ ਮਨੁੱਖ ਨੂੰ ਪੈਰਾਂ ਹੱਥਾਂ,ਅੱਖੀਆਂ ਤਥਾ ਰਸਨਾਂ ਦੀ ॥

**ਗੂੰਗੇ ਟੇਕ ਚਰ ਕਰ ਦ੍ਰਿਸ਼ਟਿ ਸ਼ਬਦ ਸੁਰਤਿ ਲਿਵ,**
**ਲੂਲੇ ਟੇਕ ਦ੍ਰਿਸ਼ਟਿ ਸ਼ਬਦ ਸ੍ਰੁਤਿ ਪਦ ਹੈ ॥**

ਅਰਥ-ਗੂੰਗੇ ਦੀ ਪੈਰਾਂ, ਹੱਥਾਂ, ਅੱਖੀਆਂ,ਰਸਨਾਂ ਤਥਾ ਕੰਨਾਂ ਦੇ ਸਹਾਰੇ ਵਿਖੇ "ਲਿਵ" = ਤਾਰ ਹੁੰਦੀ ਹੈ। ਭਾਵ-ਉਸਨੂੰ ਇਨਾਂ ਅੰਗਾਂ ਦੀ ਸ਼ਕਤੀ ਦਾ ਮਾਨ ਹੁੰਦਾ ਹੈ। ਅਤੇ ਲੂਲੇ (ਲੂੰਜੇ = ਹੱਥ ਵੰਜਾਏ ਆਦਮੀ) ਦੀ ਥੂਨੀ ਅੱਖਾਂ, ਰਸਨਾਂ, ਕੰਨ, ਤਥਾ ਪੈਰ ਹੁੰਦੇ ਹਨ ॥

**ਪਾਂਗੁਰੇ ਕਉ ਟੇਕ ਦ੍ਰਿਸ਼ਟਿ ਸ਼ਬਦ ਸੁਰਤਿ ਕਰ ਟੇਕ**
**ਏਕ ਏਕ ਅੰਗ ਹੀਨ ਦੀਨਤਾ ਅਛਦ ਹੈ ॥**

ਅਰਥ-ਪਿੰਗਲੇ ਨੂੰ ਸਹਾਰਾ ਹੁੰਦਾ ਹੈ, ਨੇਤ੍ਰਾਂ ਦਾ, ਰਸਨਾ ਦਾ ਤਥਾ ਕੰਨਾਂ ਅਰੁ ਹੱਥਾਂ ਦਾ (ਤੇ ਇਸੇ ਕਰਕੇ ਹੀ ਇਨਾਂ ਸਾਰਿਆਂ ਜਣਿਆਂ ਦੀ) ਇਕੋ ਇੱਕ ਅੰਗ ਤੋਂ ਹੀਣਿਆਂ ਹੋਣ ਕਾਰਣ "ਦੀਨਤਾ"-ਮੁਥੰਜਗੀ "ਅਛਦ"-ਅਛਾਦੀ ਹੋਈ (ਢੱਕੀ ਦਬਾਈ) ਰਹਿੰਦੀ ਹੈ। ਭਾਵ-ਇਨਾਂ ਦੀ ਮੁਥਾਜੀ ਉਪਰ ਪੜਦਾ

ਪਿਆ ਰਹਿੰਦਾ ਹੈ ॥

**ਅੰਧ ਗੁੰਗ ਸੁੰਨ ਪੰਗ ਲੁੰਜ ਦੁੱਖ ਪੁੰਜ ਮਮ,**
**ਅੰਤਰ ਕੇ ਅੰਤਰਜਾਮੀ ਪਰਬੀਨ ਸਦ ਹੈ ॥ ੩੧੪ ॥**

ਅਰਥ-ਪਰ ਅਖੀਆਂ ਤੋਂ ਅੰਨ੍ਹਾ, ਬੋਲਣੋਂ ਗੁੰਗਾ, ਕੰਨਾਂ ਤੋਂ ਸੁੰਨ (ਬੋਲਾ), ਪੈਰਾਂ ਦਾ ਲੂਲਾ ਅਤੇ ਹੱਥਾਂ ਦਾ ਲੁੰਞਾ-ਭਾਵ ਸਭ ਤਰਾਂ ਹੀ ਹੀਣਾਂ ਮੈਂ "ਦੁੱਖ ਪੁੰਜ"-ਸਮੂਲਚਾ ਦੁੱਖ ਰੂਪ ਹੀ ਹਾਂ (ਹਾਂ! ਹੈਗਾ ਹਾਂ ਆਪ ਦਾ) ਤੇ ਆਪ ਅੰਦਰਾਂ (ਦਿਲਾਂ) ਦੀਆਂ ਬੂਝਨ ਹਾਰੇ (ਅੰਤਰਜਾਮੀ) ਸਭਬਦਾ ਕਾਲ ਹੀ "ਪਰਬੀਨ" = ਪੂਰਨ ਚਤੁਰ (ਸਜਾਣੇ) ਸ਼ਕਤੀ ਸੰਪੰਨ ਹੋ ॥ ੩੧੪ ॥

ਵੀਚਾਰ:-

ਭਾਈ ਸਾਹਬ ਸਰਬਾਂਗ ਸੁੰਦਰ ਸਨ:-ਕਿਥੋਂ ਕਾਬਲ ਦੀ ਧਰਤੀਓਂ ਤੁਰਕੇ ਫਰੰਟੀਅਰ ਦੇ ਅਲਾਕਿਆਂ ਨੂੰ ਲੰਘਦੇ ਸਿੰਧ ਆਦਿ ਦੇਸ਼ਾਂ ਵਿਚ ਦੀ ਆਪ ਦਾ ਕਾਸ਼ੀ ਪੁਜਨਾਂ, ਪੈਰਾਂ ਦੇ ਸਮਰੱਥ ਹੋਣ ਦਾ ਸਬੂਤ ਹੈ; ਤੇ ਕੰਨਾਂ ਕਰਕੇ ਪ੍ਰਸ਼ੂ ਪੰਡਿਤਾਂ ਦੇ ਸੁਣਸੁਣ ਐਸੀ ਵਿਦ੍ਵਤਾ ਭਰੀ ਗਜਾਨ ਚਰਚਾ ਸੁਨਾਣੀ ਤਥਾ ਸੁਣਾਏ ਉਚਾਰੇ ਭਾਖਨ (ਵਜਾਖਜਾਨ) ਨੂੰ ਇਕ ਟਿਕਾਣੇ ਗ੍ਰੰਥਨ ਕਰਦਿਆਂ ਲਿਖਣਾਂ ਆਦ ਕਾਰਵਾਈ ਓਨਾਂ ਦੀ ਸਰਬਾਂਗ ਸੁੰਦ੍ਰਤਾ ਦੀ ਨਿਸ਼ਾਨੀ ਹੈ ॥

ਇਸ ਭਾਂਤ ਸਰਬਾਂਗ ਸੁੰਦ੍ਰ ਹੁੰਦਿਆਂ ਭੀ ਆਪ ਆਪਣੇ ਆਪ ਨੂੰ ਅੰਗ ਭੰਗ ਕਹਿੰਦੇ ਹਨ, ਅਤੇ ਸ੍ਰੋਤਿਆਂ ਨੂੰ ਭੀ ਐਸਾ ਹੀ ਅੰਗ ਭੰਗ ਹੋਣ ਦਾ ਇਕ਼ਰਾਰ ਕਰਦਿਆਂ ਸ਼ਰਣਾਗਤ ਹੋਣਾ ਸਿਖਾਲਦੇ ਹਨ। ਹੋਰ ਦਾ ਹੋਰ ਅਪਣੇ ਆਪਨੂੰ ਦਿਖਾਣਾ-ਕਪਟ ਵਰਤਾਰਾ ਹੈ, ਇਸ ਲਈ ਇਸ ਕਥਨ ਦਾ ਮਰਮ ਪ੍ਰਤਖ ਵਿਰ ਪ੍ਰਤੱਖ ਦ੍ਰਿਸ਼੍ਰੀ ਵਾਲਿਆਂ ਨੂੰ ਪ੍ਰਤੱਖ ਬਚਨ ਕਹਿਕੇ ਸਿਧਾਂਤ ਸਮਝਣਾ ਹੈ ਜੋ ਇਹ ਹੈ:-

ਮਨੁਖ, ਦੇਹ ਅਧਜਾਸ ਕਾਰਣ ਉੱਚ ਮਰਾਤਬੇ ਤੋਂ ਡਿੱਗ ਗਿਰਜਾ ਹੋਯਾ ਬਨ ਰਿਹਾ ਹੈ, ਤੇ ਚੁਰਾਸੀ ਦੇ ਗੇੜ ਦਾ ਅਧਿਕਾਰੀ ਬਣਿਆ ਰਹਿੰਦਾ ਹੈ। ਜੇਕਰ ਸ਼ਰੀਰ ਤਥਾ ਇੰਦ੍ਰੀਆਂ ਦੇ ਸੰਘਾਤ ਦ੍ਵਾਰੇ ਨਿਭ ਰਹੀ ਕਾਰਵਾਈ ਦਾ ਅਭਿਮਾਨ ਅਪਣੇ ਅੰਦਰ ਨਾਂ ਧਾਰਣ ਕਰੇ, ਅਤੇ ਜਿਸ ਅੰਤਰਜਾਮੀ ਚੈਤੰਨ ਸਤਜਾ ਦੇ ਅਧੀਨ ਇਹ ਸਰੀਰ ਅਰੁ ਇੰਦ੍ਰੀਆਂ ਆਦਿ ਅਪਣੇ ੨ ਕਾਰਜ ਸਾਧ ਰਹੀਆਂ ਹਨ, ਆਪਣੀ ਦ੍ਰਿਸ਼੍ਰੀ ਅਰੁ ਨਿਸਚਾ ਓਸ ਉਪਰ ਹੀ ਲਗਾਵੇ, ਤਾਂ ਤਤਕਾਲ ਗਿਰਾਵਟ ਦੇ ਮੰਡਲੋਂ ਉਧਾਰ ਪਾਕੇ ਅਪਣੀ ਧੁਰਾਹੂ ਉਚੱਤਾ ਨੂੰ ਪ੍ਰਾਪਤ ਕਰ ਲਵੇ। "ਮੈਂ"-ਨੂੰ ਅੰਦਰ ਸਮੇਟਦਾ ਹੋਯਾ, ਤੇ "ਮੈਂ ਦੀ ਮੈ"-ਨੂੰ ਅੰਦਰੇ ਅੰਦਰ ਖੋਜਦਾ ਹੋਯਾ, ਜੇਕਰ ਓਸ "ਅੰਤਰਯਾਮੀ ਸੱਤਾ" ਦਾ ਥੌਹ ਲਗਾਕੇ ਓਸੇ ਵਿਚ ਹੀ ਸਦੀਵਕਾਲ ਟਿਕਯਾ ਵਰਤੇ, ਤਾਂ ਸੱਚੀ ਸਰਣ ਨੂੰ ਪ੍ਰਾਪਤ ਹੋਕੇ ਜੀਉਂਦੇ ਜੀ ਹੀ ਮੁਕਤ ਭਾਵ ਨੂੰ ਧਾਰਣ ਕਰ (ਜੀਵਨ ਮੁਕੁ ਹੋਯ) ਵਰਤਜਾ ਕਰਦਾ ਹੈ। ਭਾਈ ਸਾਹਬ ਨੇ ਅੰਤਲੀ ਤੁਕ ਵਿਚ ਇਸ ਗੱਲ ਦਾ ਮਰਮ ਸੁਝਾਨ ਦਾ ਇਸ਼ਾਰਾ ਕੀਤਾ ਹੈ। ਤੇ "ਸਭ ਤਜਿ ਅਨਾਥੁ ਏਕ ਸਰਣਿ ਆਇਓ। ਊਚ ਅਸਥਾਨੁ ਤਬ ਸਹਜੇ ਪਾਇਓ"-ਐਸਾ

ਬਚਨ ਸਤਿਗੁਰੂ ਪੰਚਮ ਪਾਤਸ਼ਾਹ ਨੇ ਸ੍ਰੀ ਮੁਖ ਤੋਂ ਉਪਦੇਸ਼ ਕਰ ਰਖਿਆ ਹੈ ॥-॥

ਸਰਣਾਗਤ ਹੁੰਦਿਆਂ ਪ੍ਰਾਰਥਨਾ ਰੂਪ ਸੰਗੀ ਸਾਧਨ ਭੀ ਅਮਲ ਵਿਚ ਲਜਾਵੇ-ਮੁੜ ਉਸੇ ਢੰਗ ਨਾਲ ਨਿਰੂਪਦੇ ਹਨ:-

**ਅੰਧਰੇ ਕਉ ਸ਼ਬਦਿ ਸੁਰਤਿ ਕਰ ਚਰ ਟੇਰ,**
**ਅੰਧ ਗੁੰਗ ਸਬਦ ਸੁਰਤਿ ਕਰ ਚਰ ਹੈ॥**

ਅਰਥ-ਅੰਨ੍ਹੇ ਨੂੰ ਤਾਂ ਰਸਨਾ, ਕੰਨਾਂ ਹੱਥਾਂ ਤਥਾ ਪੈਰਾਂ ਦਾ ਸਹਾਰਾ ਹੁੰਦਾ ਹੈ; ਅਤੇ ਅੰਨ੍ਹੇ ਗੁੰਗੇ ਨੂੰ ਰਸਨਾਂ ਕੰਨਾਂ ਹੱਥਾਂ ਤਥਾ ਪੈਰਾਂ ਦਾ।

**ਅੰਧ ਗੁੰਗ ਸੂਨ ਕਰ ਦਰ ਅਵਿਲੰਬ ਟੇਰ,**
**ਅੰਧ ਗੁੰਗ ਸੂਨ ਪੰਗ ਟੇਕ ਏਕ ਕਰ ਹੈ॥**

ਅਰਥ-(ਪਰ ਜਿਹੜਾ) ਅੰਨ੍ਹਾ ਗੁੰਗਾ ਅਤੇ ਬੋਲਾ ਹੋਵੇ, ਉਸਨੂੰ ਹੱਥਾਂ ਦਾ 'ਅਵਿਲੰਬ' = ਸਹਾਰਾ ਹੁੰਦਾ ਹੈ ਤਥਾ ਪੈਰਾਂ ਦੀ ਟੇਕ (ਥੂਨ੍ਹੀ)। (ਕਿੰਤੂ ਜੋ ਅੰਨ੍ਹਾਂ ਗੁੰਗਾ ਬੋਲਾ ਅਤੇ ਪਿੰਗਲਾ ਹੋਵੇ,ਉਸਦੀ ਟੇਕ (ਕੇਵਲ) ਇਕ ਹੱਥ ਹੀ ਹੁੰਦੇ ਹਨ॥

**ਅੰਧ ਗੁੰਗ ਸੂਨ ਪੰਗੁ ਲੂੰਜ ਦੁੱਖ ਪੁੰਜ ਮਮ,**
**ਸਰਬੰਗ ਹੀਨ ਦੀਨ ਦੁਖਿਤ ਅਧਰ ਹੈ॥**

ਅਰਥ-(ਓਨਾਂ ਨੂੰ ਕੋਈ ਨਾਂ ਕੋਈ ਸਹਾਰਾ ਹੋਣ ਕਰਕੇ ਆਪਣਾ ਆਪਣਾ ਦੁੱਖ ਕਟੱਨ ਦਾ ਉਹ ਉਪਾਲਾ ਕਰ ਸਕਦੇ ਹਨ) ਪ੍ਰੰਤੂ ਅੰਨ੍ਹੇ ਗੁੰਗੇ ਬੋਲੇ ਪਿੰਗੁਲੇ ਤੇ ਲੂੰਜੇ "ਦੁੱਖ ਪੁੰਜ"-ਦੁੱਖ ਰੂਪ "ਮਮ"-ਮੈਂ ਤਾਂ ਸਮੂਲਚਾ ਹੀ ਅੰਗਾਂ ਤੋਂ ਹੀਣਾ ਹਾਂ,ਤੇ "ਦੀਨ"-ਆਤੁਰ ਆਯਾ ਹੋਯਾ ਦੁਖੀ,ਅਰੁ ਅਧਿਰ (ਧਿਰੋਂ ਸਹਾਰਯੋਂ ਗਿਆ ਗੁਜ਼ਰਿਆ ਵਾ ਅਧੀਰ) ਬੇਹਿੰਮਤਾ ਹਾਂ (ਜਿਸ ਕਰਕੇ ਆਪਣੇ ਦੁੱਖਾਂ ਦਾ ਉਪ੍ਰਾਲਾ ਕੁਛ ਨਹੀਂ ਕਰ ਸਕਦਾ)।

**(੫) ਅੰਤਰ ਕੀ (੪) ਅੰਤਰਜਾਮੀ (੬) ਜਾਨੈ (੩) ਅੰਤਰਿ ਗਤਿ,**
**(੮) ਕੈਸੇ ਨਿਰਬਾਹ ਕਰੈ (੭) ਸਰੈ (੨) ਨਰ ਹਰ (੧) ਹੈ॥੩੧੫॥**

ਅਰਥ-(੧) ਹੇ! (੨) ਮਹਾਂਨ ਦੁੱਖਾਂ ਤੋਂ ਪ੍ਰਹਿਲਾਦ ਆਦ ਨੂੰ ਬਚਾਨ ਹਾਰੇ ਨਰ ਸਿੰਘ ਸਰੂਪ ਭਗਵਾਨ(ਸਤਿਗੁਰੋ) (੩) ਸਭਨੀਂ ਅੰਦਰੀਂ ਰਮੇ ਹੋਏ (੪)/(੫) ਤੁਸੀਂ ਅੰਦਰਾਂ ਦੀਆਂ ਜਾਨਣ ਹਾਰੇ ਅੰਤਰਯਾਮੀ ਹੋ,ਤੇ(੬)ਸਭ ਕੁਛ ਜਾਨਦੇ ਹੋ (੭) ਕਿਮੈਂ ਜੋ ਦੁਖਾਂ ਦੇ ਸੰਤਾਪ ਨਾਲ) ਸੜ ਰਿਹਾ ਹਾਂ(੮)ਕਿਸ ਪ੍ਰਕਾਰ ਨਿਰਬਾਹ ਕਰਾਂ (ਜਿੰਦਗੀ ਬਿਤਾਵਾਂ। ਅਥ੍ਵਾ-"ਕੈਸੇ ਨਿਰਬਾਹ ਕਰੈ ਸਰੈ ਨ ਰਹ ਰਹੈ"-ਕਿਸ ਪ੍ਰਕਾਰ ਨਿਰਬਾਹ ਕਰਾਂ (ਮੇਰੀ) ਸਰਦੀ ਨਹੀਂ ਤੇ ਰਾਹ ਰਹਿ ਰਿਹਾ ਹੈ-ਭਾਵ ਮੋਖ ਮਾਰਗੋਂ ਵੰਜਿਆ ਜਾ ਰਿਹਾ ਹਾਂ,ਤੇ ਮਨੁੱਖਾ ਜਨਮ ਅਜਾਈਂ ਜਾ ਰਿਹਾ ਹੈ। ਅਥ੍ਵਾ-ਕਿਸ ਪ੍ਰਕਾਰ ਆਪ ਨਾਲ ਨਿਭ ਆਵੇ ਤੇ ਸਰ ਬਣ ਸਕੇ,ਜਿਸ ਕਰਕੇ ਰਾਹੋਂ ਨਾਂ ਰਹਿ ਜਾਵਾਂ॥੩੧੫॥

ਵੀਚਾਰ:-

(੧) ਨੇਤ੍ਰਾਂ ਦਾ ਕੰਮ ਹੈ ਤਕੱਨਾਂ-ਕਿ ਅਮੁਕੀ ਵਸਤੂ ਅੰਗੀਕਾਰ ਕਰਣੀ ਚਾਹੀਦੇ ਜਾਂ ਨਹੀਂ, ਸੋ ਇਹ ਸ਼ਕਤੀ ਵੀਚਾਰ ਬਿਬੇਕ ਨਾਲ ਸੰਬੰਧ ਰਖਦੀ ਹੈ-ਜਿਸ ਕਰਕੇ ਨੇਤ੍ਰਾਂ ਤੋਂ ਭਾਵ-ਵੀਚਾਰ ਬਿਬੇਕ ਦਾ ਹੈ। (ਤੱਤ੍ਰ ਮਿਥਜਾ = ਕੂੜ ਸੱਚ ਦਾ ਬਿਬੇਕ)।

(੨) ਬਾਣੀ ਸ੍ਰੇਸ਼੍ਟ ਉਹ ਸਮਝੀ ਜਾਂਦੀ ਹੈ ਜੋ ਉਚਿਤ ਅਨੁਚਿਤ ਤਥਾ ਸਮੇਂ ਅਨੁਸਾਰ ਵਾ ਯੋਗਯ ਰੀਤੀ ਨਾਲ ਉਚਾਰੀ ਜਾਵੇ। ਜਿਸਦਾ ਨਿਰਭਾਰ ਸਬਦ ਬੋਧ ( ਸ਼ਬਦ ਸਾਸਤ੍ਰ ) ਉਪਰ ਹੈ, ਇਸ ਵਾਸਤੇ-"ਸ਼ਬਦ"ਤੋਂ ਭਾਵ ਸ਼ਬਦ ਬੋਧ ਦਾ ਹੈ।

(੩) ਸੁਨਣਾ ਕੁਛ ਨਹੀਂ ਸੁਨਜਾ ਜਾਂਦਾ, ਜਿਸ ਵੱਲ ਕੰਨ ਨਾਂ ਦਿੱਤਾ ਜਾਵੇ ਤੇ ਕੰਨ ਆਦਮੀ ਉਧਰ ਦਿੰਦਾ ਹੈ,ਜਿਧਰ ਇਹ ਨਿਸਚਾ ਹੋਵੇ ਕਿ ਸ੍ਰੋਤੇ ਦੇ ਭਲੇ ਦਾ ਬਚਨ ਸੁਣਾਯਾ ਜਾ ਰਿਹਾ ਹੈ, ਜਿਸਦਾ ਨਿਰਭਾਰ ਸ੍ਰਧਾ ਉੱਤੇ ਹੈ-ਇਸ ਲਈ ਕੰਨਾਂ ਤੋਂ ਭਾਵ-ਸ੍ਰਧਾ ਦਾ ਹੈ।

(੪) ਹੱਥਾਂ ਦਾ ਕੰਮ ਹੈ ਫੜਨਾ-ਤੇ ਅਸਲ ਫੜਨਾ (ਲੈਣਾ ਯਾ ਗ੍ਰਹਣ ਕਰਣ) ਉਹ ਹੁੰਦਾ ਹੈ, ਜੋ ਅਧਿਕਾਰ ਅਨਧਿਕਾਰ ਦੀ ਮ੍ਰਯਾਦਾ ਤੱਕਕੇ ਲਿਆ ਜਾਵੇ, ਤਾਂਤੇ ਹੱਥਾਂ ਤੋਂ ਭਾਵ ਅਧਿਕਾਰ ਯਾ(ਅਧਿਕਾਰਅਨਧਿਕਾਰਦਾ ਗਯਾਨ) ਹੈ।

(੫) ਪੈਰਾਂ ਦਾ ਕੰਮ ਹੈ ਚਲਨਾਂ-ਸੋ ਚਲਦਾ ਮਨੁੱਖ ਉਸ ਚਲੱਨ ਨੂੰ ਹੈ, ਜਿਸ ਚਲਨੇ ਵਿਖੇ ਇਸਨੂੰ ਕੋਈ ਪ੍ਰਯੋਜਨ ਸੌਰਦਾ ਦਿਸੱਦਾ ਹੋਵੇ, ਯਾ ਜੇ ਚਲਿਆ ਨਾਂ ਗਿਆ,ਤਾਂ ਅਮੁਕੀ ਹਾਨੀ ਹੋ ਜਾਊ ਐਸਾ ਭਾਸੇ। ਸੋ ਲਾਭ ਹਾਨੀ ਨੂੰ ਸਨਮੁਖ ਰਖ ਵਰਤਨ ਦਾ ਨਾਮ ਪੈਰ ਹੈ।

ਇਨਾਂ ਪੰਜੇ ਪ੍ਰਕਾਰ ਦਿਆਂ ਸਾਧਨਾਂ ਵਿਚੋਂ ਇਕ ਇਕ ਯਾ ਅਧਿਕਸਾਧਨਾਂ ਵਿਚ ਵਰਤਨ ਹਾਰਿਆਂ ਦੇ ਅੰਦਰ ਮਾਨ ਉਸ ਉਸ ਗੱਲ ਦਾ ਜਰੂਰ ਹੁੰਦਾ ਹੈ (ਚਾਹੇ ਸਥੂਲ ਤੇ ਚਾਹੇ ਸੂਖਮ)। ਸੋ ਜਿਤਨਾਂ ਚਿਰ ਤਕ ਮੈਂ ਬਿਬੇਕੀ (ਵੀਚਾਰ ਵਾਨ) ਹਾਂ, ਠੋਰ ਕੁਠੋਰ ਤੱਕਕੇ ਸ਼ੁਧੀ ਵਾ ਅਸ਼ੁਧੀ ਦੇ ਗਯਾਨ ਪੂਰਬਕ ਵਾ ਸਤ੍ਯ ਬੋਲਨ ਹਾਰਾ ਹਾਂ, ਭਲਿਆਂ ਪੁਰਖਾਂ ਤਥਾ ਸ਼ਾਸਤ੍ਰਾਂ ਦਿਆਂ ਬਚਨਾਂ ਉਪਰ ਪੂਰੀ ਸ਼ਰਧਾ ਰਖਦਾ ਹਾਂ,ਅਰੁ ਅਧਿਕਾਰ ਅਨਧਿਕਾਰ ਨੂੰ ਸਮਝ ਸੋਚਕੇ ਲੈਂਦਾ ਅਥ੍ਵਾ ਦਿੰਦਾ ਹਾਂ, ਐਸਾ ਹੀ ਸ਼ੁਭ ਅਸ਼ੁਭ ਵਾ ਹਾਨੀ ਲਾਭ ਨੂੰ ਭੀ ਸਮਝ ਬੁਝਕੇ ਹੀਵਰਤਦਾਹਾਂ,ਸੋਇਉਂਐਸੀ ਭਾਂਤ ਦੀਸਮਝਵਾਲੇ ਆਦਮੀ ਦੇ ਅੰਦਰ ਅਭਿਮਾਨਟਿਕਯਾ ਰਹਿੰਦਾਹੈ,ਅਤੇਜਦਤਕ ਇਸਨੂੰ ਭਲੀ ਪ੍ਰਕਾਰ ਆਪਨੇ ਅੰਦਰੋਂ ਪੁੱਟਕੇ ਨਾਂ ਮਾਰੇ ਤਦ ਤਕ ਸਤਿਗੁਰਾਂ ਦੀ ਸਰਣ ਵਾ ਸਾਧ ਸਗੰਤਿ ਵਿਖੇ ਪ੍ਰਵਾਨ ਨਹੀਂ ਪੈ ਸਕਯਾ ਕਰਦਾ। ਜਿਹਾਕਿ ਆਖਯਾ ਹੋਯਾ ਹੈ ਸਤਿਗੁਰੂ ਬਾਬੇ ਨੇ:-"ਮਾਨ ਅਭਿਮਾਨ ਮਧੇ ਸੋ ਸੇਵਕ ਨਾਹੀ।" ਜਿਸਨੂੰ ਧਯਾਨ ਵਿਚ ਰਖਕੇ ਅਪਨੀ ਦਸ਼ ਨਮੂੰਨੇ ਵਜੋਂ ਸ੍ਰੋਤਿਆਂ ਸਾਮਨੇ ਭਾਈ ਸਾਹਬ ਨ ਰਖਕੇ ਗੁਰ ਗਯਾਨ ਦੀ ਪ੍ਰਾਪਤੀ ਦੇ ਜਿਗਯਾਸੂਆਂ ਨੂੰ ਇਸ ਪ੍ਰਕਾਰ ਉਪਦੇਸ਼ਯਾ ਹੈ ॥-॥

ਬਹੁਰੰਗੀ ਪ੍ਰੀਤੀ ਵਾਲਾ ਹਿਰਦਾ ਸਤਿਸੰਗ ਵਿਚੋਂ ਲਾਭ ਨਹੀਂ ਉਠਾ ਸਕਦਾ:-

**ਚਕਵੀ ਚਕੋਰ ਮ੍ਰਿਗ ਮੀਨ ਭ੍ਰਿੰਗ ਅਉ ਪਤੰਗ,**
**ਪ੍ਰੀਤਿ ਇਕ ਅੰਗੀ ਬਹੁਰੰਗੀ ਦੁਖਦਾਈ ਹੈ ॥**

ਅਰਥ-ਚਕਵੀ ਦੀ ਇਕ ਸੂਰਜ ਮਾਤ੍ਰ ਨਾਲ, ਤੇ ਚਕੋਰ ਦੀ ਚੰਦ੍ਰਮੇ ਨਾਲ ਅਤੇ ਹਰਣ ਦੀ ਘੰਡੇ ਹੇੜੇ ਦੀ ਧੁਨੀ ਨਾਲ, ਮਛੀ ਦੀ *ਰਸ (ਸੁਾਦ) ਮਾਤ੍ਰ ਨਾਲ, ਤਥਾ ਭ੍ਰਿੰਗ (ਭੌਰੇ) ਦੀ ਕੌਲ ਫੁੱਲ ਨਾਲ, ਅਰੁ ਪਤੰਗੇ ਦੀ ਦੀਵੇ ਦੀ ਲਾਟ ਮਾਤ੍ਰ ਨਾਲ (ਇਸੇ ਕਰਕੇ ਹੀ) ਏਨਾਂ ਦੀ ਪ੍ਰੀਤੀ ਇਕ ਅੰਗੀ ਕਹੀ ਜਾਂਦੀ ਹੈ-(ਐਸੀ ਇਕ ਮਾਤ੍ਰ ਪ੍ਰੀਤੀ ਤੋਂ ਛੁਟ ਸਭਨੀਂ ਪਾਸੀਂ ਲੱਤ ਅੜਾਨ ਵਾਲੀ ਪ੍ਰੀਤੀ ਬਹੁ ਰੰਗੀ ਕਹੀ ਜਾਂਦੀ ਹੈ, ਸੋ) ਬਹੁਤੀਆਂ ਥਾਵਾਂ ਤੇ ਵੰਡੀ ਹੋਈ ਬਹੁਰੰਗੀ ਪ੍ਰੀਤੀ ਦੁਖਦਾਈ ਹੁੰਦੀ ਹੈ, ਕਜੋਂਕਿ ਬਹੁਤਿਆਂ ਪ੍ਰੀਤਮਾਂ ਨੂੰ ਇਕੋ ਵਾਰ ਹੀ ਇਕ ਸਮੇਂ ਰਿਝਾਯਾ ਨਹੀਂ ਜਾ ਸਕਦਾ ॥ ਅਥ੍ਵਾ ਇਕ ਰੰਗੀ (ਇਕ ਪਾਸੜ ਪ੍ਰੀਤ "ਬਹੁਰੰਗੀ ਦੁਖਦਾਈ"- ਬਹੁਤ ਪ੍ਰਕਾਰ ਕਰਕੇ ਦੁਖਾਂ ਦੀ ਦਾਤੀ ਹੈ-(ਇਉਂ ਭੀ ਅਰਥ ਹੋ ਸਕਦਾ ਹੈ) ॥ ਪਰ ੩੨ ਕਬਿੱਤ ਵਿਚ ਭਾਈ ਸਾਹਬ ਨੇ ਜੋ ਆਸ਼ਯ ਪ੍ਰਗਟ ਕੀਤਾ ਹੈ ਓਹ ਪਹਿਲਜਾਂ ਅਰਥਾਂ ਨੂੰ ਹੀ ਸਿੱਧ ਕਰਦਾ ਹੈ ॥

**ਏਕ ਏਕ ਟੇਕ ਸੈ ਟਰਤ ਨ ਮਰਤ ਸਬੈ,**
**ਆਦਿ ਅੰਤ ਕੀ ਸੁ ਚਾਲ ਚਲੀ ਜਗ ਆਈ ਹੈ ॥**

ਅਰਥ-ਇਕੋ ਇਕ ਹੀ ਪਜਾਰੇ ਦੀ ਟੇਕ ਧਾਰਕੇ ਓਸ ਵੱਲੋਂ (ਟਾਲੇ ਹੋਏ) ਟਲਦੇ ਨਹੀਂ ਹਨ (ਉਪ੍ਰੋਕ੍ਤ ਜੀਵ), ਸਗੋਂ ਸਾਰੇ ਹੀ ਪਜਾਰੇ ਦੇ ਪਜਾਰ ਪਿਛੇ ਮੌਤ ਨੂੰ ਸਹੇੜਦੇ ਹਨ। ਇਹ "ਆਦਿ ਅੰਤ"-ਧੁਰ ਤੋਂ ਹੀ ਜਗਤ ਵਿਚ ਚਾਲ ਚਲੀ ਆ ਰਹੀ ਹੈ-ਭਾਵ ਇਨਾਂ ਜੀਵਾਂ ਦੇ ਪਜਾਰ ਦੀ ਇਸੇ ਕਰਕੇ ਹੀ ਸੱਥ ਤੁਰੀ ਹੋਈ ਹੈ ॥

**ਗੁਰ ਸਿਖ ਸੰਗਤਿ ਮਿਲਾਪ ਕੋ ਪ੍ਰਤਾਪ ਐਸੋ,**
**ਲੋਗ ਪਰਲੋਗ ਸੁਖਦਾਇਕ ਸਹਾਈ ਹੈ ॥**

ਅਰਥ-ਗੁਰ ਸਿੱਖਾਂ ਦੀ ਸੰਗਤ (ਸਾਧ ਸੰਗਤ) ਦੇ ਮਿਲਾਪ ਦਾ ਮਹਾਤਮ ਐਸਾ ਹੇ ਕਿ ਲੋਕ ਵਿਚ (ਜੀਉਂਦੇ ਜੀ ਤਾਂ ਸਭ ਤਰਾਂ) ਸੁਖਾਂ ਦੇ ਦੇਣ ਹਾਰਾ ਹੈ, ਤੇ ਸਰੀਰ ਛੁਟਨ ਉਪ੍ਰੰਤ ਪਰਲੋਕ ਵਿਚ ਭੀ ਉਤਮ ਗਤੀ (ਕਲਜਾਣ ਦਾ ਕਾਰਣ ਹੋਣ ਕਰਕੇ) ਸਹਾਈ ਹੈ। ਭਾਵ-ਉਕ੍ਤ ਜੀਵਾਂ ਵਾਕੂੰ ਪਜਾਰ ਵਿਚ ਮਰ ਮਿਟਜਾਂ

---

*ਰਸਾਂ ਦਾ ਆਧਾਰ ਜਲ ਹੈ-ਅਰਥਾਤ ਸਮੂਹ ਰਸ ਜਲ ਤਤ੍ਵ ਤੋਂ ਹੀ ਪ੍ਰਗਟ ਹੁੰਦੇ ਹਨ, ਸੋ ਮਛੀ ਦੀ ਅਸਲ ਪ੍ਰੀਤੀ ਤਾਂ ਰਸ ਨਾਲ ਹੀ ਹੈ, ਤੇ ਉਹ ਰਸ ਮਾਤ੍ਰ ਹੀ ਜਲ ਵਿਚੋਂ ਓਸਨੂੰ ਪ੍ਰਾਪਤ ਹੁੰਦਾ ਹੈ, ਜਿਸ ਕਰਕੇ ਮਛਲੀ ਜਾਤੀ ਨੇ ਜਲ ਦਾ ਨਿਵਾਸ ਅੰਗੀਕਾਰ ਕਰ ਰਖਜਾ ਹੈ, ਅਰੁ ਇਸ ਤੋਂ ਅੱਡ ਨਹੀਂ ਹੋ ਸਕਦੀ। ਉਂਞ ਮੁੱਖ ਪ੍ਰੀਤੀ ਰਸ ਨਾਲ ਤੇ ਗੌਣ ਪ੍ਰੀਤੀ ਜਲ ਨਾਲ ਕਹੀ ਜਾ ਸਕਦੀ ਹੈ ॥

ਕੇਵਲ ਨਾਮਨੇ ਦੀ ਪ੍ਰਾਪਤੀ ਕਰਕੇ ਇੱਥੇ ਹੀ ਤਬਾਹ ਨਹੀਂ ਕਰ ਸੁੱਟਨ ਵਾਲਾ ਬਲਕਿ ਇਥੇ ਭੀ ਤੇਜ ਪ੍ਰਤਾਪ ਦਾ ਜੀਉਂਦੇ ਜੀ ਕਾਰਣ, ਤੇ ਪ੍ਰਲੋਕ ਵਿਚ ਭੀ ਸਹਾਈ ਹੋਣ ਹਾਰਾ ਐਸਾ ਸਾਧ ਸੰਗਤ ਦਾ ਪ੍ਰੇਮ ਹੈ ॥

**ਗੁਰਮਤਿ ਸੁਨਿ ਦੁਰਮਤਿ ਨ ਮਿਟਤਿ ਜਾਕੀ,**
**ਅਹਿ ਮਿਲਿ ਚੰਦਨ ਜਿਉ ਬਿਖ ਨ ਮਿਟਾਈ ਹੈ ॥੩੧੯॥**

ਅਰਥ-(ਐਸੇ ਮਹਾਂ ਪ੍ਰਭਾਵ ਵਾਲੀ ਸਾਧ ਸੰਗਤਿ ਵਿਚ ਮਿਲਕੇ ਤੇ ਅਨੰਨ ਪ੍ਰੇਮ ਵਿਖਾਲਦਿਆਂ ਭੀ) ਜੇਕਰ ਗੁਰਮਤਿ (ਗੁਰ ਉਪਦੇਸ਼ ਸ੍ਰਵਣ ਕਰਦਿਆਂ ਕਿਸੇ ਦੀ ਦਸ਼੍ਰ ਬੁਧੀ ਨਹੀਂ ਮਿਟਦੀ, ਭਾਵ-ਥਾਂ ਥਾਂ ਭਟਕਨ ਦੀ ਬਾਣ ਨਹੀਂ ਹਟਦੀ, ਤਾਂ ਓਸਨੂੰ ਚੰਨਣ ਦੇ ਬੂਟੇ ਨਾਲ ਚੰਬੜਿਆ ਸੱਪ ਹੀ ਸਮਝਨਾ (ਜੋ। ਸ਼ਾਂਤੀ ਪ੍ਰਦਾਤੇ ਚੰਨਣ ਦੀ ਸੰਗਤ ਵਿਚ ਹਰ ਸਮੇਂ ਵਸਦਿਆਂ ਹੋਯਾਂ ਭੀ, ਅਪਣੀ ਵਿਖ ਨਿਵਾਰਣ ਨਹੀਂ ਕਰ ਸਕਦਾ ॥ ੩੧੯ ॥

ਗੁਰੂ ਕੇ ਸਿੱਖ ਇਕ ਅੰਗੀਆਂ ਕੂੜੀਆਂ ਪ੍ਰੀਤੀਆਂ ਨੂੰ ਭੀ ਧਿਰਕਾਰਕੇ ਇਕ ਮਾਤ੍ਰ ਸਰਬੰਗੀ ਸਚੀ ਪ੍ਰੀਤੀ ਸਤਿਗੁਰਾਂ ਦੀ ਧਾਰਦੇ ਹਨ:-

**ਮੀਨ ਕਉ ਨ ਸੁਰਤਿ ਜਲ ਕਉ ਨ ਸ਼ਬਦ ਗਿਆਨੁ,**
**ਦੁਬਿਧਾ ਮਿਟਾਇ ਨ ਸਕਤ ਜਲੁ ਮੀਨ ਕੀ ॥**

ਅਰਥ-ਮਛਲੀ ਨੂੰ ਸੂਝ ਨਹੀਂ (ਜਿਸ ਕਰਕੇ ਉਹ ਸਮਝ ਸਕੇ ਕਿ ਜਲ ਓਸਦੀਔਕੁੜ ਸਮੇਂ ਸਹੈਤਾ ਨਹੀਂ ਕਰ ਸਕੇਗਾ),ਅਤੇ ਜਲ ਨੂੰ ਸਬਦ ਦਾ ਗਿਆਨ ਨਹੀਂ (ਜਿਸ ਕਰਕੇ ਮਛੀ ਦੀ ਚੀਕ ਪੁਕਾਰ ਸੁਣ ਸਕੇ, ਵਾ ਸ੍ਵਾਦ ਦੀ ਚਾਟ ਵਿਚ ਮਰੀਣੋਂ ਓਸਨੂੰ ਲਲਕਾਰ ਹਟਾਵੇ) ਇਸੇ ਕਰਕੇ ਹੀ ਇਹ (ਵਿਚਾਰਾ) ਮਛੀ ਦੀ ਦੁਬਿਧਾ (ਦੁਚਿਤਾਈ) ਚਿੰਤਾ ਨੂੰ (ਸਮਾਂ ਪਏ) ਨਹੀਂ ਮਿਟਾ ਸਕਦਾ ॥ ਅਤੇ

**ਸਰ ਸਰਿਤਾ ਅਥਾਹ ਪ੍ਰਬਲ ਪ੍ਰਵਾਹ ਬਸੈ,**
**ਗ੍ਰਸੈ ਲੋਹ ਰਾਖਿ ਨ ਸਕਤ ਮਤਿ ਹੀਨ ਕੀ ॥**

ਅਰਥ-ਅਥਾਹ (ਅਸਗਾਹ) ਸਰੋਵਰ ਵਿਚ, ਅਥ੍ਵਾ "ਸਰਿਤਾ"-ਨਦੀ ਦੇ "ਪ੍ਰਬਲ"-ਤੀਬਰ ਬੇਗ (ਚਾਲ) ਵਾਲੇ ਰੋੜ੍ਹ ਵਿਚ ਵਸਦੀ ਹੋਈ(ਮਛੀ) ਜਦ ਕੁੰਡੀ ਨੂੰ 'ਗ੍ਰਸੈ'-ਨਿਗਲ ਲੈਂਦੀ ਹੈ, ਤਾਂ ਉਸ 'ਮਤਿ ਹੀਨ' = ਮੂਰਖ (ਬਾਂ ਮਾਰੀ) ਦੀ ਰਖਯਾ ਨਹੀਂ ਕਰ ਸਕਦਾ ॥

**ਜਲ ਬਿਨੁ ਤਰਫ ਤਜਤ ਪ੍ਰਿਅ ਪ੍ਰਾਨ ਮੀਨ,**
**ਜਾਨਤ ਨ ਪੀਰ ਨੀਰ ਦੀਨਤਾਈ ਦੀਨਕੀ ॥**

ਅਰਥ-(ਇਉਂ ਕੁੰਡੀ ਜਾਲ ਫਥੀ) ਮਛੀ (ਜਦ ਅਪਣੇ ਪ੍ਰਾਨ ਪਜਾਰੇ) ਨੂੰ ਤਯਾਗਦੀ ਹੈ, ਤਾਂ ਜਲ (ਪ੍ਰੀਤਮ) ਬਿਨਾਂ ਤੜਫ਼ ੨ ਕੇ ਪ੍ਰਾਨ ਦੇ ਦਿੰਦੀ ਹੈ । ਪਰ

ਉਸ ਦੀਨ(ਆਤੁਰ)ਦੀ ਦੀਨਤਾ (ਆਤੁਰਤਾ)ਭਰੀ ਪੀੜ ਨੂੰ ਜਲ ਜਾਣਦਾਹੀਨਹੀਂ॥

**ਦੁਖਦਾਈ ਪ੍ਰੀਤਿ ਕੀ ਪ੍ਰਤੀਤਿ ਮੀਨ ਕੁਲ ਦ੍ਰਿੜ**
**ਗੁਰ ਸਿਖ ਬੰਸ ਧ੍ਰਿਗ ਪ੍ਰੀਤਿ ਪਰਧੀਨ ਕੀ ॥੩੧੮॥**

ਅਰਥ—ਤਾਂਤੇ ਐਸੀ ਦੁਖਦਾਈ ਪ੍ਰੀਤੀ ਦੀ ਜੋ ਪ੍ਰਤੀਤ ਮਛਲੀ ਦੀ ਕੁਲ ਵਿਚ "ਦ੍ਰਿੜ"—ਪ੍ਰਪੱਕ ਹੋਈ ਹੋਈ ਹੈ, ਐਹੋ ਜੇਹੀ ਪਰਾਧੀਨ ਪ੍ਰੀਤ ਨੂੰ ਗੁਰ ਸਿੱਖਾਂ ਦੀ ਬੰਸ (ਸਿੱਖੀ ਮੰਡਲ) ਵਿਚ ਧਿਰਕਾਰਜਾ ਗਿਆ ਹੈ। ਭਾਵ—ਜਿਸ ਪ੍ਰੀਤੀ ਦੇ ਮਰਣ ਪ੍ਰਯੰਤ ਪਾਲਿਆਂ ਭੀ ਪ੍ਰਾਧੀਨਤਾ ਨਹੀਂ ਦੂਰ ਹੋ ਸਕਦੀ, (ਮੋਖ) ਨਹੀਂ ਹੋ ਸਕਦੀ, ਗੁਰ ਸਿੱਖ ਓਸਨੂੰ ਪ੍ਰਵਾਣ ਨਹੀਂ ਰਖਦੇ ॥ ੩੧੮ ॥

ਤਾਂਤੇ ਸੰਸਾਰੀ ਇਕ ਅੰਗੀ ਪ੍ਰੀਤੀ ਤਬਾਹੀ ਦਾ ਕਾਰਣ ਜਾਣ ਤਜਾਗਕੇ, ਗੁਰ ਸਿੱਖ ਸਤਿਗੁਰਾਂ ਦੀ ਹੀ ਸਦੀਵ ਸੁਖਦਾਈ ਪ੍ਰੀਤੀ ਨੂੰ ਕਬੂਲੇ:—

**ਦੀਪਕ ਪੈ ਆਵਤ ਪਤੰਗ ਪ੍ਰੀਤਿ ਰੀਤਿ ਲਗਿ,**
**ਦੀਪਕਹਿ ਮਹਾ ਬਿਪ੍ਰੀਤਿ ਮਿਲੇ ਜਾਰਿ ਹੈ॥**

ਅਰਥ—ਪਤੰਗਾ (ਭੰਬਟ) ਪ੍ਰੀਤੀ ਦੀ "ਰੀਤੀ"—ਚਾਲ "ਲਗਿ"—ਪਿਛੇ (ਪ੍ਰੀਤ ਦੀ ਲਗਨ ਵਾਲੀ ਮ੍ਰਯਾਦਾ ਕਾਰਣ) ਦੀਵੇ ਦੇ ਸਮੀਪ (ਪਾਸ) ਔਂਦਾ ਹੈ, ਤੇ "ਦੀਪ"—ਦੀਵਾ"ਕਹਿ ਮਹਾਬਿਪ੍ਰੀਤਿ" = ਕੀਹ ਅਤਯੰਤ ਉਲਟੀਰੀਤ(ਕਰਦਾ ਹੈ) ਕਿ "ਮਿਲੇ ਜਾਰਿ ਹੈ"—ਮਿਲਦੇ ਸਾਰ ਹੀ (ਉਸਨੂੰ) ਸਾੜ ਸਿੱਟਦਾ ਹੈ ॥

**ਅਲਿ ਚਲਿ ਆਵਤ ਕਮਲ ਪੈ ਸਨੇਹ ਕਰਿ,**
**ਕਮਲ ਸੰਪੁਟਿ ਬਾਂਧਿ ਪ੍ਰਾਨ ਪਰਹਾਰ ਹੈ॥**

ਅਰਥ—ਭੌਰਾ ਪਜਾਰ ਦੇ ਕਾਰਣ ਕੌਲ ਫੁੱਲ ਉਪਰ ਔਂਦਾ ਹੈ, ਪ੍ਰੰਤੂ ਕੌਲ ਫੁੱਲ (ਉਲਟਾ) ਅਪਣੇ "ਸੰਪੁਟ"—ਸਿਮਟਾਉ ਵਿਚ ਓਸਨੂੰ ਜਕੜਕੇ (ਓਸਦੇ) ਪ੍ਰਾਨਾਂ (ਜਾਨ) ਦੀ ਘਾਤ ਕਰ ਸਿੱਟਦਾ ਹੈ ॥

**ਮਨ ਬਚ ਕ੍ਰਮ ਜਲ ਮੀਨ ਲਿਵਲੀਨ ਗਤਿ,**
**ਬਿਛੁਰਤਿ ਰਾਖਿ ਨ ਸਕਤ ਗਹਿ ਡਾਰ ਹੈ॥**

ਅਰਥ—ਮਨ ਬਾਣੀ ਸਰੀਰ ਕਰਕੇ—ਭਾਵ, ਸਰਬ ਪ੍ਰਕਾਰ ਕਰਕੇ ਮਛਲੀ ਦੀ ਗਤਿ (ਦਸ਼ਾ) ਜਲ ਵਿਖੇ ਲਿਵਲੀਨ (ਸਨੇਹ ਵਿਚ ਮਗਨ) ਰਹਣਾ ਹੈ, ਪ੍ਰੰਤੂ ਬਿਛੁੜਨ ਲਗਿਆਂ ਬਚਾ ਨਹੀਂ ਸਕਦਾ, ਸਗੋਂ ਫੜਕੇ ਪਰੇ ਮਾਰਦਾ ਹੈ [ਵਾ ਜਦ ਸ਼ਿਕਾਰੀ (ਜਾਲ) ਫੜਕੇ ਬਾਹਰ ਸੁੱਟਦਾ ਹੈ ਤਾਂ ਵਿਛੁੜਦਿਆਂ ਬਚਾ ਨਹੀਂ ਸਕਦਾ]॥

**ਦੁਖਦਾਈ ਪ੍ਰੀਤਿ ਕੀ ਪ੍ਰਤੀਤਿ ਕੈ ਮਰੈ ਨ ਟਰੈ,**
**ਗੁਰ ਸਿੱਖ ਸੁਖਦਾਈ ਪ੍ਰੀਤਿ ਕਉ ਵਿਸਾਰ ਹੈ। ੩੧੯॥**

ਅਰਥ—ਦੁਖਦਾਈ ਪ੍ਰੀਤੀ ਰੂਪ ੀ ਪ੍ਰਤੀਤ ਧਾਰਕੇ (ਜੀਕੂੰ) ਇਹ ਜੀਵ ਮਰ

ਮਿਟਦੇ ਤੇ ਰੋਕੇ ਨਹੀਂ ਰੁਕਦੇ (ਤੀਕੂੰ ਹੀ ਜੇਕਰ ਗੁਰ ਸਿਖ ਬਣਕੇ ਐਸਿਆਂ ਵਿਖਯਾਂ ਪਿਛੇ ਮਰ ਮਿਟਨੋਂ ਨਾਂ ਹਟ ਕੇ) ਲੋਕ ਪ੍ਰਲੋਕ ਵਿਖੇ ਸੁਖਦਾਈ ਪ੍ਰੀਤੀ ਸਤਿਗੁਰਾਂਦੀ ਨੂੰ ਜੇਕਰਵਿਸਰਦਾ ਹੈ(ਤਾਂ ਭਾਰੀ ਅਲੋਕਾਰ ਦੀ ਗੱਲ ਹੈ)।।੩੧੮॥

ਇਕ ਅੰਗੀ ਪ੍ਰੀਤੀ ਤੇ ਸਰਬੰਗੀ ਪ੍ਰੀਤੀ ਦਾ ਟਾਕਰਾ ਕਰਦਿਆਂ ਉਹੀ ਬਾਰਤਾ ਮੁੜ:-

**ਦੀਪਕ ਪਤੰਗ ਦਿਬ ਦ੍ਰਿਸਟਿ ਦਰਸ ਹੀਨ,**
**ਸ੍ਰੀ ਗੁਰੂ ਦਰਸ ਧਿਆਨ ਤ੍ਰਿਭਵਣ ਗੰਮਿਤਾ ॥**

ਅਰਥ-ਦੀਵੇ ਦੇ ਪ੍ਰਗਾਸ ਤੋਂ ਪਤੰਗੇ ਨੂੰ "ਦਿਬਯ ਦ੍ਰਿਸ਼ੀ" = ਸੁਖ ਸਰੂਪ ਤਕੱਨ ਹਾਰੀ ਨਿਘ੍ਯਾ (ਅੰਤਰ ਦ੍ਰਿਸ਼ੀ) ਦੀ ਪ੍ਰਾਪਤੀ ਤਾਂ ਕੀਹ, (ਉਸਦੇ) ਦਰਸਨ ਤੋਂ ਭੀ ਵੰਜਜਾ ਰਹਿੰਦਾ ਹੈ-ਭਾਵ, ਝਲਕਾ ਮਾਤ੍ਰ ਤੇ ਭੀ ਓਸ ਦ੍ਰਿਸ਼ੀ ਦੀ ਝਾਕੀ ਨੂੰ ਨਹੀਂ ਪ੍ਰਾਪਤ ਕਰ ਸਕਦਾ। ਅਥ੍ਵਾ-ਸਾਖ੍ਯਾਤ ਦੀਵੇ ਦੇ ਦਰਸ਼ਨ ਤੋਂ ਭੀ ਹੀਣਾ (ਵਿਰਵਾ) ਰਹਿੰਦਾ ਹੈ (ਕਯੋਂਕਿ ਸਾਮਣੇ ਔਂਦੇ ਸਾਰ ਹੀ ਸੜ ਮਰਦਾ ਹੈ), ਪਰ ਸਤਿਗੁਰਾਂ ਦੇ ਦਰਸ਼ਨ ਤੋਂ (ਪੁਰਖ ਨੂੰ) ਧਿਆਨ ਦ੍ਵਾਰੇ (ਐਂਵੇ ਹੀ ਅੰਦਰ ਦ੍ਰਿਸ਼ੀ ਨੂੰ ਮੋੜਨ ਮਾਤ੍ਰ ਤੇ) ਤ੍ਰਿਲੋਕੀ ਭਰ ਦੇ ਗਯਾਨ ਦੀ ਗੰਮਤਾ (ਪ੍ਰਾਪਤੀ) ਹੋ ਆਯਾ ਕਰਦੀ ਹੈ ॥

**ਬਾਸਨਾ ਕਮਲ ਅਲਿਭ੍ਰਮਤ ਨ ਰਾਖਿ ਸਕੈ,**
**ਚਰਨ ਸਰਨਿ ਗੁਰ ਅਨਤ ਨ ਗੰਮਿਤਾ ॥**

ਅਰਥ-ਕੌਲ ਫੁੱਲ ਦੀ ਸੁਗੰਧੀ ਭੌਰੇ ਨੂੰ ਭੌਣੋਂ (ਭਟਕਨੋਂ) ਨਹੀਂ ਬਚਾ ਸਕਦੀ-ਅਰਥਾਤ ਓਸਨੂੰ ਐਸਾ ਸੰਤੋਖ ਨਹੀਂ ਦੇ ਸਕਦੀ, ਕਿ ਓਸ ਕੌਲ ਫੁਲ ਨੂੰ ਛੱਡਕੇ ਦੂਏ ਫੁੱਲਉਪਰ ਉਹ ਮੁੜ ਨਾਂ ਜਾਵੇ;ਪਰਸਤਿਗੁਰਾਂ ਦੀ ਚਰਣ ਸਰਣ ਔਣ ਮਾਤ੍ਰ ਤੇ ਹੀ ਗੁਰਮੁਖ ਮੁੜ "ਅਨਤ"-ਹੋਰਦਿਰੇ, "ਨ ਗੰਮਿਤਾ"-ਨਹੀਂ ਚੱਲਕੇ ਜਾਯਾ ਕਰਦਾ-ਭਾਵ, ਉਸਦੀ ਨਿਘ੍ਯਾ ਵਿਚੋਂ ਹੋਰ ਕੋਈ ਵਰੇਸਾਵਾ ਦਿਸੱਨਾ ਉਠ ਜਯਾ ਕਰਦਾ ਹੈ ॥

**ਮੀਨ ਜਲ ਪ੍ਰੇਮ ਨੇਮ ਅੰਤ ਨ ਸਹਾਈ ਹੋਤ,**
***ਗੁਰ ਸਿਖ ਸਾਗਰ ਹੈ ਇਤ ਉਤ ਸੰਮਿਤਾ ॥**

---

*"ਗੁਰੂ ਸੁਖ ਸਾਗਰ"-ਪਾਠਾਂਤਰ ਦੀ ਸੂਰਤ ਵਿਚ ਅਰਥ ਐਉਂ ਹੋਊ:- ਜਲ ਮਛਲੀ ਦੇ ਪ੍ਰੇਮ ਦਾ ਨੇਮ (ਪ੍ਰਣ) ਅੰਤ ਪ੍ਰਯੰਤ ਨਿਭਦਿਆਂ ਭੀ ਓੜਕ ਨੂੰ ਓਸਦਾ ਸਹਾਈ (ਮੌਤੋਂ ਬਚੌਣ ਲਈ ਸਮਰੱਥ) ਨਹੀਂ ਹੋ ਸਕਦਾ, ਪਰ ਸਤਿਗੁਰੂ ਐਸੇ ਸੁਖ ਸਮੁੰਦ੍ਰ ਹਨ, ਕਿ ਇਸ ਲੋਕ ਵਿਚ ਭੀ ਅਪਣੇ ਸਿੱਖਾਂ ਨੂੰ ਸਭ ਸੁਖ ਬਖਸ਼ਦੇਹਨ, ਤੇ ਸਰੀਰ ਤ੍ਯਾਗ ਉਪ੍ਰੰਤ ਪਰਲੋਕ ਵਿਚ ਭੀ ਪਰਲੋਕੀ ਸੁਖਾਂ ਦੀਆਂ ਦਾਤਾਂ ਬਖਸ਼ਯਾ ਕਰਦੇ ਹਨ ॥

ਅਰਥ-ਮੱਛੀ ਜਲ ਦੇ ਪ੍ਰੇਮ ਦੇ ਨੇਮ ਵਿਚ (ਜੀਉਂਦੇ ਜੀ) ਬੱਝੀ ਰਹਿੰਦੀ ਹੈ, ਪਰ ਓੜਕ ਸਿਰ (ਜਲ) ਉਸਦਾ ਮਦੱਤੀ ਨਹੀਂ ਬਣਜਾ ਕਰਦਾ, ਪ੍ਰੰਤੂ ਸਿੱਖ (ਦੇ ਪ੍ਰੇਮ ਦਾ ਅਸਥਾਨ) ਸਤਗੁਰੂ ਐਸੇ ਸਾਗਰ (ਅਥਾਹ-ਅਨੰਤ ਰੂਪ) ਹਨ, ਕਿ 'ਇਤ" (ਏਸ ਲੋਕ ਵਿਚ) ਜੀਉਂਦੇ ਜੀ,ਤੇ "ਉਤ" (ਸਰੀਰ ਤਜਾਗਜਾਂ)ਪਰਲੋਕ ਵਿਖੇ,ਇਕ ਸਮਾਨ ਹੀ (ਸਿੱਖ ਦੀ) ਸਹੈਤਾ ਕਰਦੇ ਰਹਿੰਦੇ ਹਨ ॥

ਏਕ ਏਕ ਟੇਕ ਸੈ ਟਰਤ ਨ ਮਰਤਿ ਸਬੈ,
ਸ੍ਰੀ ਗੁਰ ਸਰਬੰਗੀ ਸੰਗੀ ਮਹਾਤਮ ਅੰਮ੍ਰਿਤਾ ॥੩੧੯॥

ਅਰਥ-(ਪਤੰਗਾ, ਭੌਰਾ, ਮੱਛੀ ਆਦ) ਸਾਰੇ ਇਕ ਇਕ ਟੇਕ (ਅਪਣੇ ਅੰਦਰ ਧਾਰਕੇ) ਓਸ ਵੱਲੋਂ ਨਹੀਂ ਟਲਦੇ ਤੇ ਓੜਕ ਨੂੰ ਮਰ ਜਾਂਦੇ (ਮੌਤ ਤੋਂ ਨਹੀਂ ਬਚ ਸਕਜਾ ਕਰਦੇ) ਹਨ। ਪਰ ਸਤਿਗੁਰੂ ਐਸੇ ਸਰਬੰਗੀ (ਸਰਬ ਸਰੂਪੀ) ਹਨ ਕਿ ਇਨਾਂ ਦਾ ਮਹਾਤਮ ਅਪਣੇ ਸੰਗੀਆਂ ਨੂੰ "ਅੰਮ੍ਰਿਤਾ"-ਅ+ਮਰਤਾ (ਅਬਿਨਾਸੀ ਪਦ) ਮੌਤ ਤੋਂ ਰਹਤ-ਸਤਜ ਪਦਵੀ ਦੀ ਪ੍ਰਾਪਤੀ ਕਰਣ ਹਾਰਾ ਹੈ ॥ ੩੧੯ ॥

ਜੁਗਤੀ ਪੂਰਬਕ ਮੁੜ ਓਹੀ ਨਿਰਣਾ:-

ਦੀਪਕ ਪਤੰਗ ਮਿਲਿ ਜਰਤ ਨ ਰਾਖਿ ਸਕੈ,
ਜਰੇ ਮਰੇ ਆਗੇ ਨ ਪਰਮ ਪਦੁ ਪਾਏ ਹੈ ॥

ਅਰਥ-ਦੀਵੇ ਨੂੰ ਪਤੰਗੇ ਦੇ ਮਿਲਦਿਆਂ ਸਾਰ ਸੜਨੋਂ (ਦੀਵਾਂ ਓਸਨੂੰ) ਨਹੀਂ ਬਚਾ ਸਕਜਾ ਕਰਦਾ (ਇਹ ਘਾਟਾ ਇਕ ਅੰਗੀ ਪ੍ਰੀਤੀ ਵਿਚ ਜੀਉਂਦੇ ਜੀ ਇਹ ਪੌਂਦਾ ਹੈ), ਅਤੇ ਸੜਕੇ ਮਰ ਮਿਟਿਆਂ "ਅਗੇ"-ਪਰਲੋਕ ਵਿਖੇ "ਪਰਮ-ਪਦੁ"-ਮੁਕਤੀ (ਏਸ ਨੂੰ) ਪ੍ਰਾਪਤ ਨਹੀਂ ਹੁੰਦੀ ॥

ਮਧੁਪ ਕਮਲ ਮਿਲਿ ਭ੍ਰਮਤ ਨ ਰਾਖਿ ਸਕੈ,
ਸੰਪੁਟ ਮੈ ਮੂਏ ਸੈ ਨ ਸਹਜਿ ਸਮਾਏ ਹੈ ॥

ਅਰਥ-ਭੌਰਾ ਕਮਲ ਫੁੱਲ ਨੂੰ ਮਿਲ ਪਵੇ ਤਾਂ ਉਹ ਕੌਲ ਓਸਨੂੰ ਭਰਮਣੋਂ (ਫੁੱਲ ਫੁੱਲ ਉਪਰ ਭਟਕਣੋਂ ਨਹੀਂ ਰੋਕ ਸਕਦਾ), ਤੇ ਜਦ (ਸੁਗੰਧੀ ਦੀ ਲਪਟ ਉਪਰ ਮਸਤ ਹੋਯਾ) ਕੌਲ ਫੁਲ ਵਿਚ ਸੰਧਜਾ ਸਮੇਂ ਸਮੀਟਕੇ ਮਰ ਜਾਂਦਾ ਹੈ, ਤਾਂ (ਇਸ ਮੌਤ ਤੋਂ) ਉਹ ਸਹਜ ਪਦ (ਸ਼ਾਂਤੀ ਸਰੂਪ-ਮੋਖ ਅਵਸਥ) ਵਿਚ ਸਮਾਈ ਨਹੀਂ ਪਾ ਸਕਜਾ ਕਰਦਾ ॥ ਭਾਵ-ਇਕ ਅੰਗੀ ਸੰਸਾਰੀ ਪ੍ਰੀਤੀ ਪਿਛੇ ਐਸੀ ਪ੍ਰੀਤੀ ਦਾ ਪ੍ਰਣ ਪਾਲ ਮਰਣਾ ਲੋਕ ਪਰਲੋਕ ਵਿਖੇ ਕੁਛ ਨਹੀਂ ਸੁਆਰ ਸਕਦਾ ॥

ਜਲ ਮਿਲਿ ਮੀਨ ਕੀ ਨ ਦੁਬਿਧਾ ਮਿਟਾਇ ਸਕੀ,
ਬਿਛੁਰ ਮਰਤ ਹਰਿ ਲੋਕ ਨ ਪਠਾਏ ਹੈ ॥

ਅਰਥ-ਜਲ ਮਛਲੀ ਦੇ ਮੇਲ ਹੋਯਾਂ (ਵਿਸਦੀ) ਦੁਬਿਧਾ (ਜਲ ਤੋਂ) ਨਹੀਂ

ਮਿਟਾਈ ਜਾ ਸਕੀ, ਤੇ ਵਿਛੋੜੇ ਨੂੰ ਪ੍ਰਾਪਤ ਹੋਈ ਓਸਨੂੰ (ਇਹ ਜਲ) ਵੈਕੁੰਠ ਵਿਖੇ ਨਾਂ ਪੁਚਾ ਸਕਯਾ। ਭਾਵ-ਲੋਕ ਪਰਲੋਕ ਦੋਵੇਂ ਹੀ ਮਛਲੀ ਦੇ ਜਾਂਦੇ ਰਹਿੰਦੇ ਹਨ (ਐਸੇ ਹੀ ਸੰਸਾਰੀ ਪ੍ਰੀਤੀ ਪਿਛੇ ਮਰ ਮਿਟਨ ਵਾਲਯਾਂ ਦਾ ਮਾਨੋ ਹਾਲ ਹੈ)॥

**ਇਤ ਉਤ ਸੰਗਮ ਸਹਾਈ ਸੁਖਦਾਈ ਗੁਰ,**
**ਗਿਆਨ ਧਿਆਨ ਪ੍ਰੇਮ ਰਸ ਅੰਮ੍ਰਿਤ ਪੀਆਏ ਹੈ ॥੩੨੦॥**

ਅਰਥ-ਪਰ ਗੁਰੂ ਮਹਾਰਾਜ ਦਾ ਸੰਗਮ (ਮੇਲਾ) ਤਾਂ "ਇਤ"-ਇਸ ਲੋਕ ਵਿਖੇ ਭੀ ਜੀਉਂਦੇ ਜੀ ਸੁਖਾਂ ਦੇ ਦੇਣ ਹਾਰਾ ਹੈ, ਅਤੇ "ਉਤ"-ਸਰੀਰ ਤਯਾਗ ਉਪ੍ਰੰਤ ਪ੍ਰਲੋਕ ਗਾਮੀ ਹੋਯਾਂ ਉਸ ਲੋਕ ਵਿਖੇ ਭੀ "ਸਹਾਈ"-ਸਹੈਤਾ ਕਰਣਹਾਰਾ (ਪੂਰਾ ਨਿਭਦਾ) ਹੈ। ਕਯੋਂਕਿ (ਗੁਰੂ ਮਹਾਰਾਜ ਅਪਣੇ ਸੰਗੀ ਨੂੰ) ਅਪਣੇ ਗਯਾਨ (ਉਪਦੇਸ਼) ਦਾ ਧਯਾਨ (ਧਾਰਣ ਕਰਾਣ) ਕਰਕੇ ਪ੍ਰੇਮ ਰਸ ਰੂਪ ਅੰਮ੍ਰਿਤ ਪੀਆਲ ਦਿੰਦੇ ਹਨ (ਜਿਸ ਕਰਕੇ ਗੁਰਮੁਖ ਗੁਰ ਸਿੱਖ ਸਦਾ ਲਈ ਅਮਰ ਹੋ ਜਾਯਾ ਕਰਦਾ ਹੈ) ॥ ੩੨੦ ॥

ਉਹੀ ਬਾਰਤਾ ਹੀ ਹੋਰਸ ਤਰਾਂ ਮੁੜਃ-

**ਦੀਪਕ ਪਤੰਗ, ਅਲਿ ਕਮਲ, ਸਲਲ ਮੀਨ,**
**ਚਕਈ ਚਕੋਰ, ਮ੍ਰਿਗ-ਰਵਿ ਸਸਿ ਨਾਦ ਹੈ ॥**

ਅਰਥ-ਦੀਵੇ ਨਾਲ ਪਤੰਗੇ ਦੀ, ਭੌਰੇ ਦੀ ਕੌਲ ਫੁਲ ਨਾਲ, ਪਾਣੀ ਨਾਲ ਮਛਲੀ ਦੀ, ਤੇ ਚਕਵੀ ਦੀ ਸੂਰਜ ਨਾਲ ਅਰੁ ਚਕੋਰ ਦੀ ਚੰਦ੍ਰਮਾ ਨਾਲ, ਤਥਾ ਮਿਰਗ ਦੀ ਨਾਦ (ਸ਼ਬਦ ਧੁਨੀ) ਨਾਲ (ਪ੍ਰੀਤੀ) ਹੁੰਦੀ ਹੈ ॥

**ਪ੍ਰੀਤਿ ਇਕ ਅੰਗੀ *ਬਹੁਰੰਗੀ ਨਹੀਂ ਸੰਗੀ ਕੋਊ,**
**ਸਬੈ ਦੁਖਦਾਈ ਨ ਸਹਾਈ ਅੰਤ ਆਦਿ ਹੈ ॥**

ਅਰਥ-ਇਹ ਪ੍ਰੀਤੀ ਇਕ ਅੰਗੀ ਹੈ (ਪਰ ਨਾਲ ਹੀ) ਬਹੁਰੰਗੀ ਭੀ-ਜਿਸ ਕਰਕੇ ਕੋਈ ਸੰਗੀ ਸਾਥੀ ਨਹੀਂ ਬਣ ਸਕਦਾ(ਨਾਲ ਨਹੀ ਨਿਭ ਸਕਦਾ), ਕਯੋਂਕਿ ਇਹ ਸਾਰੀਆਂ ਪ੍ਰੀਤਾਂ ਹੀ ਇਕ ਪਾਸੜੀਆਂ ਹੋਣ ਕਰਕੇ ਦੁਖਦਾਈ ਹਨ, ਤੇ ਇਸੇ ਵਾਸਤੇ ਹੀ ਆਦ ਅੰਤ (ਕਦਾਚਿਤ ਭੀ) ਸਹਾਈ (ਸਹੈਤਾ ਕਰਣ ਹਾਰੀਆਂ)ਨਹੀਂ ਹੋ ਸਕਦੀਆਂ ॥

**ਜੀਵਤ ਨ ਸਾਧ ਸੰਗ ਮੂਏ ਨ ਪਰਮ ਗਤਿ,**
**ਗਿਆਨ ਧਿਆਨ ਪ੍ਰੇਮ ਰਸ ਪ੍ਰੀਤਮ ਪ੍ਰਸਾਦਿ ਹੈ ॥**

ਅਰਥ-(ਸੋ ਐਸੀਆਂ ਇਕ ਅੰਗੀ ਸੰਸਾਰੀ ਪ੍ਰੀਤੀਆਂ ਦੇ ਓੜਕ ਦੀ ਹੱਦ

---

*੧੬੪ ਅੰਗ ਦਾ ਕਬਿੱਤ ਇਸੇ ਹੀ ਭਾਵ ਉਪਰ ਦੂਸਰੀ ਸੈਂਚੀ ਵਿਚ ੨੧੨ ਸਫੇ ਤੇ ਦੇਖੋ। ੧੮੭ ਕਬਿੱਤ ਭੀ ॥

ਤੁਕ ਨਿਬਾਹਨ ਵਿਚ ਏਸ ਮਨੁੱਖ ਨੂੰ ਏਨਾਂ ਉਕੁ ਜੀਵਾਂ ਵਤ ਹੀ) ਜੀਉਂਦੇ ਜੀ ਤਾਂ ਭਲੇ ਸੰਗ ਦਾ ਮਹਾਤਮ ਪ੍ਰਾਪਤ ਨਹੀਂ ਹੁੰਦਾ, ਤੇ ਮਰ ਗਿਆਂ ਪਰਮ ਗਤੀ (ਕਲਜਾਣ) ਨਹੀਂ ਪ੍ਰਾਪਤ ਹੋ ਜਾਂਣੀ, (ਐਸਾ ਹੀ ਨਾਂ ਕਿਸੇ ਪ੍ਰਕਾਰ ਦਾ ਗਜਾਨ ਧਜਾਨ ਯਾ,ਗਜਾਨ ਧਜਾਨ ਤੋਂ ਪ੍ਰਾਪਤ ਹੋਣ ਹਾਰਾ ਪ੍ਰੇਮ ਰਸ(ਪਰਮ ਆਨੰਦ) ਹੀ,ਜੋ ਪ੍ਰੀਤਮ (ਪਜਾਰੇ) ਦਾ ਪ੍ਰਸਾਦਿ (ਬਖ਼ਸ਼ਸ਼ ਵਾ ਪ੍ਰਸੰਨਤਾ) ਰੂਪ (ਕਿਹਾ ਜਾਵੇ) ॥

**ਮਾਨਸ ਜਨਮ ਪਾਇ ਸ੍ਰੀ ਗੁਰੂ ਦਯਾ ਨਿਧਾਨ,**
**ਚਰਨ ਸਰਨ ਸੁਖ ਫਲ ਬਿਸਮਦ ਹੈ ॥ ੩੨੧ ॥**

ਅਰਥ-ਤਾਂਤੇ ਉਚਿਤ ਹੈ ਕਿ ਮਨੁੱਖਾ ਜਨਮ ਨੂੰ ਪ੍ਰਾਪਤ ਹੋਏ ਹੋਏ (ਪੁਰਖ) ਦਯਾ ਦੇ ਸਾਗਰ ਸ੍ਰੀ ਗੁਰੂ ਮਹਾਰਾਜ ਜੀ ਦੇ ਚਰਣਾਂ ਦੀ ਸ਼ਰਣ ਨੂੰ ਪ੍ਰਾਪਤ ਹੋਣ ਜਿਥੋਂ (ਇਥੇ ਉਥੇ ਸਭ ਪ੍ਰਕਾਰ ਸੁਖਾਂ ਦਾ ਦਾਤਾ) ਬਿਸਮਾਦ ਰੂਪ ਸੁਖ ਫਲ ਪ੍ਰਾਪਤ ਹੁੰਦਾ ਹੈ ॥ ੩੨੧ ॥

ਵੀਚਾਰ:-

ਇਕ ਅੰਗੀ ਪ੍ਰੀਤੀ, ਇਕ ਪਾਸੜ ਪ੍ਰੀਤੀ ਦਾ ਨਾਮ ਹੈ-ਜਿਸ ਵਿਚ ਪ੍ਰੀਤਮ ਦੇ ਪੱਖ ਵੱਲੋਂ ਪ੍ਰੀਤ ਦਾ ਅਭਾਵ ਹੁੰਦਾ ਹੈ, ਤੇ ਪ੍ਰੇਮੀ ਇਕ ਹੱਥੜ ਤੌੜੀ ਵਜਾਈ ਜਾਂਦਾ ਹੈ। ਐਸੀ ਪ੍ਰੀਤ ਦਾ ਪ੍ਰਣਾਮ ਚੰਗਾ ਨਹੀਂ ਹੁੰਦਾ।

ਸੰਸਾਰੀ ਪ੍ਰੀਤੀ ਸਦੀਵ ਕਾਲ ਇਸੇ ਪ੍ਰਕਾਰ ਦੀ ਹੀ ਹੁੰਦੀ ਹੈ। ਜਿਥੇ ਕਿਤੇ ਦੁਪਾਸੜ ਵਰਤਾਰਾ ਦਿੱਸਦਾ ਹੋਵੇ,ਉਹ ਭਰਮ ਮਾਤ੍ਰ ਹੀ ਸਮਝਣਾ ਚਾਹੀਏ, ਕਯੋਂਕਿ ਸੰਸਾਰੀ ਪ੍ਰੀਤੀ ਦੀ ਪ੍ਰਵਿਰਤੀ ਹੁੰਦੀ ਹੀ ਸਮੂਲਚੀ ਸ੍ਵਾਰਥ ਪਰਤਾ ਦੇ ਅਧੀਨ ਹੈ। ਸੋ ਖੋਜ ਕੀਤਿਆਂ ਸ੍ਵਾਰਥਤਾਈ ਦਾ ਦੁਵੱਲੀ ਘਾਟ ਹੀ ਨਜ਼ਾਰਾ ਨਜ਼ਾਰਾ ਸ੍ਵਾਰਥੀਆਂ ਦੇ ਆਪੋ ਆਪਣੀ ਰੁਚੀ ਅਰ ਬੁਧੀ ਅਨੁਸਾਰ ਹੀ ਸਿੱਧ ਹੁੰਦਾ ਹੈ । ਜਿਸਤੋਂ ਸਹੀ ਹੋ ਚੁਕਾ ਹੋਯਾ ਹੈ ਕਿ ਸੰਸਾਰੀ ਪ੍ਰੀਤੀ ਸਚਮੁਚ ਇਕ ਅੰਗੀ ਹੀ ਹੈ।

ਸਾਧ ਸੰਗਤ ਵਿਚ ਇਕ ਅੰਗੀ ਪ੍ਰੀਤੀ ਦਾ ਵਰਤਾਰਾ ਨਹੀਂ ਚਾਹੀਏ-ਭਾਵ, ਜਿਥੋਂ ਜਿਤਨਾਂ ਚਿਰ ਤਕ ਸ੍ਵਾਰਥ ਸਿੱਧ ਹੁੰਦਾ ਰਹੇ,ਓਦੋਂ ਤਕ ਤਾਂ ਓਥੇ ਹੀ ਅੜੇ ਰਹੇ,ਤੇ ਜਯੋਂ ਹੀ ਕਿਸੇ ਨਿਮਿੱਤ ਬੇਪ੍ਰਵਾਹੀ ਦੇ ਘਰਾਂ ਦਾ ਵਰਤਾਰਾ ਵਰਤਦਾ ਦਿਸਜਾ, ਤਾਂ ਸ੍ਵਾਰਥੀ ਹੁਰੀ ਹੋਰਸ ਘਰ ਦੀ ਭਾਲ ਵਿਚ ਅਪਣੇ ਕਪਟ ਸਨੇਹ ਦਾ ਬਿਸਤਰਾ ਗੋਲ ਕਰਿਆ ਕਰਦੇ ਹਨ। ਯਾ ਐਸੇ ਪੁਰਖ ਇਕੋ ਹੀ ਸਮੇਂ ਅਪਣੇ ਪ੍ਰਯੋਜਨ ਸਿੱਧੀ ਦੇ ਅਡੋ ਅੱਡ ਅੱਡੇ ਕੈਮ ਕਰਕੇ ਕਈਆਂ ਥਾਵਾਂ ਦਾ ਪਰਚਾ ਪਾ ਰਖਦੇ ਹਨ। ਏਸਤਰਾਂ ਦੀ ਪ੍ਰਵਿਰਤੀ ਬਹੁਰੰਗੀ ਪ੍ਰੀਤੀ ਵਾਲੀ ਕਹੀ ਜਾਂਦੀ ਹੈ। ਤੇ ਇਕ ਅੰਗੀ ਪ੍ਰੀਤੀ ਦੀ ਸੰਗੀ,ਇਹ ਭੀ ਸੰਸਾਰੀ ਪੱਖ ਵਿਚ ਹੀ ਵਰਤਨ ਵਾਲੀ ਆਖੀ ਜਾਂਦੀ ਹੈ, ਤੇ ਫਲ ਏਸਦਾ ਭੀ ਭੈੜਾ ਅਰੁ ਦਖਦਾਈ-ਬਹੁਤੀਆਂ ਬੇੜੀਆਂ ਉਪਰ ਲੱਤਾਂ ਧਰ ਡੁਬਣ ਵਾਲੇ ਸਮਾਨ ਹੀ ਹੁੰਦਾ ਹੈ। ਤਾਂਤੇ ਸਜਾਣਾ ਮਨੁੱਖ ਨਾਂ ਤਾਂ ਇਕ ਅੰਗੀ ਪ੍ਰੀਤ ਵਾਲਾ ਸ੍ਵਾਰਥੀ ਹੀ ਬਣੇ ਤੇ ਨਾਂ ਹੀ ਬਹੁਰੰਗੀ ਪ੍ਰੀਤ ਵਾਲਾ

ਬਿਭਚਾਰੀ ਹੀ। ਬਣੇ ਤਾਂ ਸਦੀਵ ਕਾਲ ਇਕ ਰੰਗੀ ਪ੍ਰੀਤ ਪਾਲਣ ਵਾਲਾ ਹੀ।

ਇਕ ਅੰਗੀ ਪ੍ਰੀਤ ਨੂੰ ਭਾਈ ਸਾਹਬਾਂ ਆਪ ਹੀ ਸਮਝਾਨ ਦਾ ਬਥੇਰਾ ਜਤਨ ਕੀਤਾ ਹੈ, ਇਸ ਲਈ ਕਿ ਗੁਰਮੁਖ ਇਕ ਰੰਗੀ ਪ੍ਰੀਤ ਵਿਚ ਦ੍ਰਿੜ ਰਹਿ ਸਕਨ। ਸੋ ਇਸਨੂੰ ਉਕ੍ਰ ਉਦਾਹਰਣਾਂ ਦ੍ਵਾਰੇ ਹੀ ਵੀਚਾਰਕੇ ਅਛੀ ਤਰਾਂ ਸਮਝਿਆ ਜਾ ਸਕਦਾਹੈ:-

(੧) ਭੌਰਾ ਕੌਲ ਨਾਲ ਪ੍ਰੀਤ ਕਰਦਾ ਹੈ, ਪਰ ਕੌਲ ਨਹੀਂ-ਇਹ ਇਕ ਅੰਗਾ ਪਜਾਰ ਹੈ; ਕਿੰਤੂ ਭੌਰਾ ਪਜਾਰ ਦੇ ਮੰਡਲ ਅੰਦਰ ਇਕ ਅਪ੍ਰਾਧ ਕਰਦਾ ਹੈ, ਕਿ ਕਈ ਵਾਰ ਗ੍ਰੈਹਣ ਕੀਤੇ ਕੌਲ ਨੂੰ ਛੱਡਕੇ ਦੂਸਰਿਆਂ ਨਜਾਰਿਆਂ ਰੰਗਾਂ ਦੇ ਕੌਲ ਫੁਲਾਂ ਯਾ ਬਾਗਾਂ ਅੰਦਰ ਹੋਰ ਹੋਰ ਫੁਲਾਂ ਦੀ ਸੁਗੰਧੀ ਪਿਛੇ ਭੀ ਭਟਕ ਪੈਂਦਾ ਹੈ,ਜਿਸ ਕਰਕੇ ਉਸਦਾ ਪਜਾਰ ਬਹੁਰੰਗਾ ਹੋਕੇ ਫਿਟਕਾਰ ਦਾ ਕਾਰਣ ਹੋ ਜਾਂਦਾ ਹੈ।

(੨) ਇਸੇ ਤਰਾਂ ਜਲ ਦਾ ਮਛਲੀ ਨਾਲ ਪਜਾਰ ਨਹੀਂ, ਪਰ ਮਛੀ ਦਾ ਹੈ, ਇਹ ਇਕ ਅੰਗਾ ਪਜਾਰ ਹੈ; ਅਤੇ ਸ੍ਰੋਵਰ ਦੇ ਬੱਧੇ ਜਲ ਵਿਚੋਂ-ਨਦੀ ਦੇ ਪ੍ਰਵਾਹ ਵਿਚ ਜਾ-ਉਥੇ ਹੀ ਪਰਚ ਪੈਂਦੀ ਹੈ ਤੇ ਨਦੀ ਪ੍ਰਵਾਹ ਵਿਚੋਂ ਨਾਲੇ ਯਾ ਝੀਲ (ਛੰਬ) ਆਦ ਵਿਖੇ,ਕਿਸੇ ਨਿਮਿੱਤ ਪਹੁੰਚਕੇ ਓਥੇ ਹੀ। ਇਸ ਵਾਸਤੇ ਏਸ ਭਾਂਤ ਦਾਂ ਪਜ਼ਾਰ ਬਹੁਰੰਗਾ ਤੇ ਧਿਰਕਾਰ ਦਾ ਕਾਰਣ ਹੈ।

ਬਾਕੀ ਦੇ ਪਜਾਰ ਸੰਬੰਧੀ ਉਦਾਹਰਣਾਂ ਬਾਬਤ ਭੀ ਇਵੇਂ ਹੀ ਵੀਚਾਰਕੇ ਘਟਾਯਾ ਜਾ ਸਕਦਾ ਹੈ। ਸਾਧ ਸੰਗਤ ਅੰਦਰ ਐਸੀ ਬਿਰਤੀ ਵਿਖੇ ਵਰਤਨ ਵਾਲੇ ਦਾ ਗਿਰਾਉ ਹੁੰਦਾ ਹੈ, ਅਤੇ ਇਕ ਰੰਗੀ (ਅਨੰਨ ਇਸ਼੍ਰੀ) ਪ੍ਰੀਤੀ ਵਾਲੇ ਦੀ ਸੁਰਤ ਦਾ ਚੜ੍ਹਾਉ। ਸੋ ਗੁਰੂ ਮਹਾਰਾਜ ਦੀ ਚਰਣ ਸ਼ਰਣ ਪ੍ਰਾਪਤ ਹੋਕੇ,ਜੇ ਫੇਰ ਭੀ ਥਾਂ ੨ ਭਟਕੇ, ਤਾਂ ਗਰਕਜ਼ਾ ਹੀ ਸਮਝਨਾ ਚਾਹੀਏ। "ਪੋਖਰ ਪੋਖਰ ਢੂੰਡਿਐ ਭਲੋ ਨ ਕਹਿ ਹੈ ਕੋਇ।" ਭਾਈ ਸਾਹਬਾਂ ਨੇ ਮਹਾਂਨ ਪ੍ਰਤਿਸ਼੍ਰਾ ਵਾਲੀ ਦਸ਼ਾ ਤੇ ਹੇਠੀ ਵਾਲੀ ਹਾਲਤ ਤਥਾ ਪੰਡਤਾਂ ਅਤੇ ਰਾਜਜਾਂ ਨੂੰ ਸੇਵਕ ਬਣਾਕੇ ਭੀ ਡੋਲਨਾਂ ਪਰਚਨਾਂ ਨਾਂ, ਤੇ ਇਕ ਰਸ ਪ੍ਰੇਮ ਅਰੁ ਬਿਰਹੇ ਵਿਚ ਵਰਤਕੇ ਅਪਨਾ ਨਮੂੰਨਾ ਪੇਸ਼ ਕੀਤਾ ਹੈ॥

ਜਿਸਦਾ ਮਤਲਬ ਇਸ ਸਿਧਾਂਤ ਦੇ ਦਰਸਾਨ ਦਾ ਹੀ ਜਾਪਦਾ ਹੈ ਜੋ ਕਿ "ਆਇਆ ਪ੍ਰਭੁ ਦਰਬਾਰਾ॥ ਤਾ ਸਗਲੀ ਮਿਟੀ ਪੁਕਾਰਾ॥ ਲਬਧਿ ਆਪਣੀ ਪਾਈ॥ ਕਤ ਆਵੈ ਕਤ ਜਾਈ" ਤੋਂ ਸਪਸ਼੍ਰ ਹੈ॥-॥

ਪਿਛੇ ਛੀਆਂ ਕਵਿੱਤਾਂ ਦ੍ਵਾਰੇ ਕਥਨ ਕੀਤੇ ਆਸ਼ਜ ਨੂੰ ਦੋਹਾਂ ਕਬਿੱਤਾਂ ਰਾਹੀਂ ਅਧਿਕ ਸਪਸ਼੍ਰ ਕਰਦੇ ਹਨ:-

**ਗੁਰਮੁਖਿ ਪੰਥ ਗੁਰ ਧਿਆਨ ਸਾਵਧਾਨ ਰਹੈ,**
**ਲਹੈ ਨਿਜ ਘਰੁ ਅਰੁ ਸਹਜਿ ਨਿਵਾਸ ਜੀ॥**

ਅਰਥ-ਗੁਰਮੁਖੀ ਮਾਰਗ (ਗੁਰਸਿੱਖੀ) ਵਿਖੇ "ਜੀ"-(ਮਨੁੱਖ) ਗੁਰੂ ਮਹਾਰਾਜ ਦੀ ਆਗਜ਼ਾ, ਉਪਦੇਸ਼ ਦੇ ਪਾਲਨ ਪ੍ਰਾਇਣ ਰੂਪ ਧਜ਼ਾਨ, ਵਾ ਸਾਖਜ਼ਾਤ ਸਤਿਗੁਰਾਂ ਦੇ ਸਰੂਪ ਚਿੰਤਨ ਦੇ ਧਜ਼ਾਨ ਮਈ ਤਤ ਪਰਤਾ ਵਿਚ ਸਾਵਧਾਨ

(ਭਤਪਰ = ਉਤਸਾਹਵਾਨ) ਰਹੇ, ਤਾਂ "ਨਿਜ ਘਰੁ"-(ਵਾਹਗੁਰੂ ਦੇ ਦੇਸੋਂ ਔਣ ਵਾਲਾ ਹੋਣ ਕਰਕੇ) ਜੋ ਏਸਦਾ ਆਪਨਾ ਘਰ ਹੈ ਓਸਨੂੰ ਪ੍ਰਾਪਤ ਹੋ ਜਾਂਦਾ ਹੈ, ਅਤੇ ਸਹਜੇ ਹੀ ਉਥੇ ਨਿਵਾਸ ਪਾ ਲੈਂਦਾ ਹੈ। ਭਾਵ-ਅਗੇ ਲਈ ਕਿਸੇ ਭਾਂਤ ਦੀ ਰੋਕ ਟੋਕ ਨਹੀਂ ਰਹਿੰਦੀ ॥

**ਸ਼ਬਦ ਬਿਬੇਕ ਏਕ ਟੇਕ ਨਿਹਚਲ ਮਤਿ,**
**ਮਧੁਰ ਬਚਨ ਗੁਰ ਗਿਆਨ ਕੋ ਪ੍ਰਗਾਸ ਜੀ ॥**

ਅਰਥ-ਐਸਾ ਹੀ ਸਤਿਗੁਰਾਂ ਦੇ ਸ਼ਬਦ ਦਾ ਵੀਚਾਰ (ਨਿਰਨਾਂ ਭਲੀ ਪ੍ਰਕਾਰ ਸਮਝ ਕੇ) ਇਕ ਮਾਤ੍ਰ ਓਸਦੀ ਟੇਕ ਧਾਰਕੇ (ਜਿਸਨੇ) ਅਪਣੀ ਮਤਿ (ਮਨੋ ਬਿਰਤੀਆਂ ਦੀ ਆਧਾਰ ਸ਼ਕਤੀ) ਨੂੰ ਅਚੱਲ ਕਰ ਲਿਆ ਹੈ-ਭਾਵ ਜੋ ਸ਼ਬਦ ਨੂੰ ਤਯਾਗਕੇ ਇਧਰ ਉਧਰ (ਹੋਰ ਵਿਹੇ) ਮਨ ਭਟਕਨ ਨਹੀਂ ਦਿੰਦਾ, ਅਤੇ ਮਿਠੀ ਬਾਣੀ ਹੀ ਬੋਲਦਾ ਹੈ, ਓਸਦੇ "ਜੀ"-ਆਤਮੇ (ਆਪੇ) ਅੰਦਰ(ਸਾਖ੍ਯਾਤ) ਗੁਰੂਆਂ ਵਾਲਾ ਹੀ ਗਯਾਨ (ਬ੍ਰਹਮ ਗਯਾਨ) ਪ੍ਰਗਟ ਹੋ ਔਂਦਾ ਹੈ ॥

**ਚਰਨ ਕਮਲ ਚਰਨਾਮ੍ਰਿਤ ਨਿਧਾਨ ਪਾਨ,**
**ਪ੍ਰੇਮ ਰਸ ਬਸਿ ਭਏ ਬਿਸਮ ਬਿਸ੍ਵਾਸ ਜੀ ॥**

ਅਰਥ-ਸਤਿਗੁਰਾਂ ਦੇ ਚਰਣ ਕਮਲਾਂ ਦਾ ਚਰਣ ਅੰਮ੍ਰਿਤ ਰੂਪ(ਜੋ)ਅੰਮ੍ਰਿਤ ਦਾ ਭੰਡਾਰ ਹੈ, (ਜਿਸਨੇ ਇਸ ਅੰਮ੍ਰਿਤ ਨੂੰ) ਪੀਤਾ, ਉਸਦੇ ਪ੍ਰੇਮ ਰਸ (ਅਨੁਭਵ) ਅਧੀਨ ਹੋ ਔਂਦਾ ਹੈ (ਭਾਵ-ਅਨੁਭਵੀਅਵਸਥਾਵਿਖੇ ਹਰ ਸਮੇਂ ਸੁਤੇਹੀਉਹਟਿਕਯਾ ਰਹਿਸਕਦਾ ਹੈ)ਅਤੇ ਓਸਦੇ "ਜੀ"-ਅੰਤਾਕਰਣ ਵਿਖੇ"ਬਿਸਮਬਿਸ੍ਵਾਸ"-ਅਨੋਖੀ ਭਾਂਤ ਦਾ ਨਿਸਚਾ (ਆਤਮ ਭਰੋਸਾ) ਦ੍ਰਿੜ੍ਹ ਹੋ ਔਂਦਾ ਹੈ-ਅਰਥਾਤ-ਸੰਸੇ, ਸੰਕਲਪ ਵਿਕਲਪ ਆਦ ਮੂਲੋਂ ਹੀ ਓਸਦੇ ਅੰਦਰੋਂ ਸਦਾ ਲਈ ਮਿਟ ਜਾਂਦੇ ਹਨ ॥

**ਗਿਆਨ ਧਿਆਨ ਪ੍ਰੇਮ ਨੇਮ ਪੂਰਣ ਪ੍ਰਤੀਤਿ ਚੀਤਿ,**
**ਬਨ ਗ੍ਰਿਹ ਸਮਸਰਿ ਮਾਇਆ ਮੈ ਉਦਾਸ ਜੀ ॥੩੨੨॥**

ਅਰਥ-(ਉਪਰ ਕਥਨ ਕੀਤੇ) ਗਿਆਨ, ਧਿਆਨ ਤਥਾ ਪ੍ਰੇਮ ਦਾ ਨੇਮ ਪੂਰੀ ਪੂਰੀ ਤਰਾਂ (ਅਨੰਨ ਭਾਵ ਨਾਲ) ਪਾਲਨ ਕਰਦਿਆਂ ਹੋਯਾਂ (ਜਿਸਦੇ) ਚਿੱਤ ਅੰਦਰ ਐਹੋ ਜੇਹੀ ਪੂਰਣ ਪ੍ਰਤੀਤੀ (ਪ੍ਰਪੱਕ ਨਿਸਚਾ) ਆ ਜਾਵੇ, ਉਹ ਬਨਬਾਸੀ (ਸੰਨਯਾਸੀ) ਹੋਵੇ ਤਾਂ, ਘਰ ਵਾਸੀ (ਗ੍ਰਹਸਥੀ) ਹੋਵੇ ਤਾਂ, ਸਦੀਵ ਕਾਲ ਮਾਯਾ ਵੱਲੋਂ ਜੀਓਂ ਉਦਾਸ ਹੀ ਰਹਿੰਦਾ ਹੈ ॥ ੩੨੨ ॥

ਵੀਚਾਰ੪-

ਗੁਰੂ ਮਹਾਰਾਜ ਦੇ ਸਿੱਖੀ ਮੰਡਲ ਵਿਚ ਪ੍ਰਵੇਸ਼ ਪਾਕੇ ਗੁਰਮੁਖ, ਜੋ ਇਕ ਮਾਤ੍ਰ ਗੁਰੂ ਕੇ ਗਯਾਨ ਧਯਾਨ ਅਰੁ ਚਰਣ ਕਮਲਾਂ ਦੇ ਪ੍ਰੇਮ ਵਿਚ ਸਾਵਧਾਨ ਰਹੇ ਭਾਵ-ਹੋਰਨਾਂ ਪਾਸਿਆਂ ਦੀਆਂ ਝਾਕਾਂ ਤਯਾਗ ਦੇਵੇ, ਤਾਂ ਓਸਦੇ ਅੰਦਰ ਪੂਰਣ

ਅਨੁਭਵ (ਯਥਾਰਥ ਆਤਮ ਸਾਖਸ਼ਾਤਕਾਰ ਸੰਬੰਧੀ) ਪੂਰਨ ਨਿਸਚਾ ਪ੍ਰਾਪਤ ਹੋਯਾ ਕਰਦਾ ਹੈ। ਤੇ ਗ੍ਰਹਣ ਤਯਾਗ ਰੂਪ ਬਿਧੀ ਨਿਖੇਧ ਦੀ ਖਿੱਚ ਓਸ ਉਪਰ ਅਸਰ ਨਹੀਂ ਕਰ ਸਕਯਾ ਕਰਦੀ।'-॥

ਗੁਰਮਤ ਧਾਰਕੇ ਫੇਰ ਜੋ ਹੋਰਦਿਰੇ ਸਰਕਦਾ ਹੈ, ਤਾਂ ਉਹ ਮਹਾਂ ਨੀਚ ਪੁਰਖ ਹੈ:-

**ਮਾਰਬੇ ਕੋ ਤ੍ਰਾਸ ਦੇਖ ਚੋਰ ਨ ਤਜਤ ਚੋਰੀ,**
**ਬਟਵਾਰਾ ਬਟਵਾਰੀ ਸੰਗਿ ਹੁਇ ਤਕਤ ਹੈ ॥**

ਅਰਥ-ਚੋਰ "ਮਾਰਬੇਕੋ"-ਮਾਰ ਪਿੱਟ ਦੇ ਭੈ ਨੂੰ ਦੇਖਦਾਹੋਇਆ ਭੀ ਚੋਰੀ ਨੂੰ ਨਹੀਂ ਤਯਾਗਦਾ;ਅਤੇ ਰਾਹਮਾਰ (ਧਾੜਵੀ) ਸੰਗੀ (ਸਾਥੀ = ਪੰਧਾਊਆਂ ਨਾਲ ਦਾ ਹੀ ਪੰਧਾਊ) ਬਣਕੇ ਭੀ "ਬਟਵਾਰੀ"-ਧਾੜੇ ਨੂੰ ਹੀ ਤਕਯਾ (ਚਿਤਵਿਆ) ਕਰਦਾ ਹੈ। ਭਾਵ-ਬਯਸਨ ਦੀ ਚਾਟ ਵਿਚ(ਮਾਰੇ ਫੜੇ ਜਾਣ ਦਾ ਡਰ ਨਹੀਂ ਮੰਨਦਾ)।

**ਬੇਸ੍ਵਾਰਤੁ ਬ੍ਰਿਥਾ ਭਏ ਮਨ ਮੈ ਨ ਸ਼ੰਕਾ ਮਾਨੈ,**
**ਜੂਆਰੀ ਨ ਸਰਬਸੁ ਹਾਰੇ ਸੈ ਥਕਤ ਹੈ ॥**

ਅਰਥ-ਵੇਸ੍ਵਾ ਲੰਪਟ ਪੁਰਖ "ਬ੍ਰਿਥਾ ਭਏ"-ਰੋਗਮੀ (ਆਤਸ਼ਕ,ਸੁਜ਼ਾਕ) ਆਦ ਪੀੜਾ ਦੇ ਹੋਗਿਆਂ ਭੀ (ਅਗੇ ਵਾਸਤੇ ਜਾਂ ਰੋਗੀ ਹੋ ਜਾਵਾਂਗਾ,ਮਨ ਵਿਖੇ ਐਸੀ "ਸ਼ੰਕਾ"-ਗਿਲਾਨੀ ਨਹੀਂ ਮੰਨਦਾ, (ਮੁੜ ਮੁੜ ਨਿਰਲੱਜ ਹੋਇਆ ਓਸੇ ਪਾਸੇ ਹੀ ਤਾਂਘ ਰਖਦਾ ਹੈ)। ਅਤੇ ਜੂਆਰੀਆ ਸਰਬੰਸ ਹਾਰਕੇ ਭੀ (ਮੁੜ ਮੁੜ ਦਾਅ ਲੌਣੋਂ) ਨਹੀਂ ਥਕਿਆ ਕਰਦਾ ਹੈ ॥

**ਅਮਲੀ ਨ ਅਮਲ ਤਜਤ ਜਿਉਂ ਧਿਕਾਰ ਕੀਏ,**
**ਦੋਖ ਦੁਖ ਲੋਗ ਬੇਦ ਸੁਨਤ ਛਕਤ ਹੈ ॥**

ਅਰਥ-(ਸ਼ਰਾਬੀ, ਅਫੀਮੀ, ਪੋਸਤੀ, ਚਰਸੀ ਆਦਿ) ਅਮਲੀ (ਨਸ਼ਈ ਆਦਮੀ) ਜਿਸਤਰਾਂ (ਹਿਤਕਾਰੀ ਸੰਬੰਧੀਆਂ ਮਿਤ੍ਰਾਂ ਦ੍ਵਾਰੇ ਬਾਰੰਬਾਰ) ਸ਼ਰਮਿੰਦਿਆਂ (ਲੱਜਿਤ) ਕੀਤਿਆਂ ਜਾਕੇ ਭੀ, ਤੇ (ਹਰ ਇਕ) ਅਮਲ ਦੇ ਔਗੁਣ ਤਥਾ ਦੁੱਖਾਂ ਬਾਬਤ ਲੋਕਾਂ ਜ਼ਬਾਨੀ ਵਾ ਬੇਦਾਂ ਸ਼ਾਸਤ੍ਰਾਂ ਦ੍ਵਾਰੇ ਸੁਣ ਸੁਣ ਕੇ ਭੀ ਮੁੜ ਮੁੜ ਛਕੀ ਜਾਂਦਾ ਹੈ ॥

**ਅਧਮ ਅਸਾਧ ਸੰਗ ਛਾਡਤ ਨ ਅੰਗੀਕਾਰ,**
**ਗੁਰ ਸਿਖ ਸਾਧ ਸੰਗਿ ਛਾਡ ਕਿਉਂ ਸਕਤ ਹੈ ॥੩੨੩॥**

ਅਰਥ-(ਜਦ ਉਪਰ ਕਥਨ ਕੀਤੇ ਐਸੇ ਐਸੇ) ਅਧਮ (ਪਾਂਬਰ-ਨੀਚ) ਲੋਗ ਭੈੜੀ ਸੰਗਤ ਨੂੰ ਅੰਗੀਕਾਰ (ਪ੍ਰਵਾਣ) ਕਰਕੇ ਨਹੀਂ ਛੱਡਦੇ ਹਨ (ਓਸੇ ਪਾਸੇ ਦੀ ਹੀ ਖਿੱਚ ਧਾਰਦੇ ਹਨ) ਤਾਂ ਗੁਰੂ ਕਾ ਸਿੱਖ (ਜਿਸਨੇ ਇਕੇਰਾਂ ਗੁਰੂ ਕੀ ਸਾਧ ਸੰਗਤ ਵਿਚ ਪ੍ਰਵੇਸ਼ ਪਾ ਲਿਆ) ਉਹ ਕਯੋਂ ਗੁਰੂ ਕਿਆਂ ਸਿੱਖਾਂ ਦੀ ਸੰਗਤ ਨੂੰ

ਛਡਕੇ ਦੂਸਰੇ ਕਿਸੇ ਪਾਸੇ ਜਾ ਸੱਕੇ ।। ੩੨੩ ॥

ਵੀਚਾਰ:-

ਭਾਈ ਸਾਹਬ ਨੇ ਬੜੀ ਭੈੜੀ ਗਾਲ ਕੱਢਕੇ ਮਾਨੋ ਗੁਰ ਸਿੱਖਾਂ ਨੂੰ ਇਸ ਕਬਿੱਤ ਰਾਹੀਂ ਸੁਝਾਨ ਦਾ ਜਤਨ ਕੀਤਾ ਹੈ ਕਿ ਉਹ ਓਨਾਂ ਨੀਚਾਂ ਤੋਂ ਨੀਚ (ਓਨਾਂ ਨਾਲੋਂ ਗਏ ਗੁਜਰੇ) ਹੋਣਗੇ ਜੇਕਰ ਗੁਰੂ ਘਰ ਦੇ ਹੋ, ਵਾ ਅਖ੍ਵਾਕੇ, ਇਕ ਮਾਤ੍ਰ ਗੁਰਮਤ ਅਵਿਲੰਬੀ ਹੋਣ ਤੋਂ ਛੁਟ ਹੋਰਨਾਂ ਪਾਸਿਆਂ ਦਾ ਕਿਸੇ ਤਰਾਂ ਭੀ ਓਨਾਂ ਖਯਾਲ ਕੀਤਾ ॥੦੦॥

ਬੋਲੀ ਮਾਰਕੇ ਮੁੜ ਅਨੰਨ ਪ੍ਰੇਮ ਉਪਜਾਨ ਖਾਤਰ ਗੁਰਸਿੱਖਾਂ ਸਾਧਾਂ ਨੂੰ ਸ਼ਰਮਿੰਦਗਾਂ ਕਰਦੇ ਹਨ:-

**ਦਮਕ ਦੈ ਦੇਖ ਦੁਖ ਅਪਜਸ ਲੈ ਅਸਾਧ,**
**ਲੋਕ ਪ੍ਰਲੋਕ ਮੁਖ ਸਿਆਮਤਾ ਲਗਾਵਹੀ ॥**

ਅਰਥ-ਭੈੜੇ ਆਦਮੀ ਤੇਜ ਪ੍ਰਤਾਪ ਪ੍ਰਤਿਸ਼੍ਟਾ ਰੂਪ ਦਮਕ ਨੂੰ "ਦੈ"-ਅਰਪਕੇ (ਓਸਦੇ ਬਦਲੇ) ਔਗੁਣ, ਦੁਖ, ਤੇ ਅਪਕੀਰਤੀ (ਨਿੰਦਯਾ) ਨੂੰ "ਲੈ"-ਲੈਂਦੇ (ਸਹੇੜਦੇ) ਹਨ; (ਜਿਸ ਕਰਕੇ) ਲੋਕ ਪਰਲੋਕ ਵਿਖੇ ਓਨਾਂ ਦੇ ਮੂੰਹ ਤੇ ਕਾਲਕ ਹੀ ਲਗਿਆ ਕਰਦੀ ਹੈ, ਭਾਵ, ਓਨਾਂ ਦੀ ਜਿੰਦਗੀ ਲੋਕ ਪਰਲੋਕ ਅੰਦਰ ਕਲੰਕੀ ਮੰਨੀ ਜਾਯਾ ਕਰਦੀ ਹੈ ॥

**ਚੋਰ ਜਾਰ ਅਉ ਜੂਆਰ ਮਦਪਾਨੀ ਦੁਕ੍ਰਿਤ ਸੈਂ,**
**ਕਲਹ ਕਲੇਸ਼ ਭੇਸ ਦੁਬਿਧਾ ਕਉ ਧਾਵਹੀ ॥**

ਅਰਥ-(ਇਸੇ ਤਰਾਂ) ਚੋਰ (ਪਰਾਏ ਮਾਲ ਨੂੰ ਚੁਰਾਨ ਹਾਰੇ), ਯਾਰ-ਪਰ ਇਸਤ੍ਰੀਆਂ ਨਾਲ ਨੇਹੁ ਲਗਾਨ ਹਾਰੇ ਬਿਭਚਾਰੀ ਲੋਗ, ਅਤੇ ਜੂਆ ਖੇਡਨ ਵਾਲੇ ਤਥਾ ਮਦ (ਸ਼ਰਾਬ) ਦੇ ਪੀਨ ਹਾਰੇ, 'ਦੁਕ੍ਰਿਤ ਸੈਂ"-ਭੈੜੀਆਂ ਕਰਤੂਤਾਂ (ਪਾਪਾਂ) ਦੇ ਕਰਣ ਕਰਕੇ "ਕਲਹ"-ਲੜਾਈ ਤੇ "ਕਲੇਸ਼"-ਬਖੇੜੇ (ਖੜੇ ਕਰਣ ਵਾਲਿਆਂ, ਅਤੇ ਦੁਬਿਧਾ (ਵਿਰੋਧ ਉਤਪੰਨ ਕਰਣ ਹਾਰਿਆਂ), ਭੇਸਾਂ (ਸਾਂਗਾਂ) ਨੂੰ ਧਾਰਣ ਵੱਲ ਹੀ ਦੌੜਯਾ ਕਰਦੇ ਹਨ । ਭਾਵ-ਓਹੋ ਓਹੋ ਜੇਹੀਆਂ ਕਰਤੂਤਾਂ ਕਰਦੇ ਤੇ ਵਜੋਂ ਤਾਂ ਅਤੇ ਬਣੌਟਾਂ ਉਹ ਢਾਲਯਾ ਕਰਦੇ ਹਨ, ਜਿਹੜੀਆਂ ਕਲਹ ਕਲੇਸ਼ ਅਤੇ ਦੁਬਿਧਾ ਹੀ ਖੜੀਆਂ ਕਰਣ ਵਾਲੀਆਂ ਹੋਣ ॥

**ਮਤਿ ਪਤਿ ਹਾਨਿ ਕਾਨਿ ਮੇਂ ਕਨੌਡੀ ਸਭਾ,**
**ਨਾਕ ਕਾਨ ਝਡ ਡੰਡ ਹੋਤ ਨ ਲਜਾਵਹੀ ॥**

ਅਰਥ-(ਇਉਂ) ਮਤਿ (ਸਜਨਪ) ਤੇ ਪਤਿ (ਪ੍ਰਤਿਸ਼੍ਟਾ) ਤਥਾ ਮਾਨ (ਆਦਰ ਭਾ) ਨੂੰ ਸਭ ਤਰਾਂ ਹਾਨਿ (ਗੁਵਾਕੇ) ਕਾਨਿ ਮੇਂ (ਆਨ ਸ਼ਾਨ ਵੱਲੋਂ) ਭੀ ਜੋ ਸਭਾ ਦੇ ਕਨੌਡੀ (ਕਲੰਕੀ-ਮੁਖ ਚੋਰ) ਹੋ ਚੁੱਕੇ ਹਨ-ਅਰਥਾਤ ਸਭਾ ਵਿਚ ਸੰਕੋਚ

(ਸੰਗਾ) ਨਾਲ ਗਰਕੇ ਹੋਏ ਹੋਣ ਤੇ ਭੀ ਨੱਕ ਕੰਨ ਕਟੇ (ਸਮਾਨ) ਡੰਡੀ (ਵੰਡੇ ਹੋਏ) ਲੱਜਾ (ਸ਼ਰਮ) ਨੂੰ ਨਹੀਂ ਮੰਨਿਆ ਕਰਦੇ ॥

**ਸਰਬ ਨਿਧਾਨ ਦਾਨ ਦਾਇਕ ਸੰਗਤਿ ਸਾਧ,**
**ਗੁਰਸਿਖ ਸਾਧੂ ਜਨ ਕਿਉਂ ਨ ਚਲ ਆਵਹੀ ॥੩੨੪॥**

ਅਰਥ-(ਸਰਬੰਸ ਗੁਵਾਨ, ਅਪਕੀਰਤੀ ਕਰਾਣ ਤਥਾ ਦੰਡ ਆਦਿ ਦੁਵਾਨ ਦਾ ਪ੍ਰਤੱਖ ਕਾਰਣ ਜਾਣਕੇ ਭੀ, ਜਦ ਭੈੜੇ-ਅਸਾਧੂ ਪੁਰਖ ਅਪਣੀਆਂ ਮਨਮਤ-ਤਾਈਆਂ ਨੂੰ ਨਹੀਂ ਤਜਾਗਦੇ ਤਾਂ) ਸੰਪੂਰਣ ਨਿਧੀਆਂ (ਸੁਖ ਦਿਆਂ ਭੰਡਾਰਿਆਂ) ਦੀਆਂ ਬਖਸ਼ਸ਼ਾਂ ਦਾਤੀ ਸਾਧ ਸੰਗਤ (ਦੇ ਪੱਖੀ ਹੋਕੇ) ਗੁਰੂ ਕੇ ਸਿੱਖ ਸਾਧੂ ਜਨ (ਭਲੇ ਪੁਰਖ) ਗੁਰਮੁਖ ਸੇਵਕ ਰਜੋਂ (ਉਤਸਾਹੀ ਹੋ ਹੋਕੇ) ਨਹੀਂ ਚਲ ਚਲਕੇ ਔਂਦੇ-ਭਾਵ, ਓਨਾਂ ਭੈੜਿਆਂ ਕੋਲੋਂ ਕਜੋਂ ਨਿਘਰਦੇ ਹਨ, ਜਦ ਉਹ ਬਰਬਾਦੀ ਦੇ ਰਾਹ ਪੈਕੇ ਅਪਣੇ ੨ ਪੱਖ ਵਿਚ ਮਰਮਿਟਨਾ ਪ੍ਰਵਾਣ ਕਰਦੇਹਨ, ਤਾਂਕੀਹਸਦ ਹੀ ਅਬਾਦੀ ਵਾਲੇ ਅਗੰਮ ਪੁਰੇ ਦੇ ਮਾਰਗ ਵਿਖੇ ਪੈਰ ਧਰਕੇ ਗੁਰਸਿੱਖਾਂ ਸਾਧਾਂ ਨੂੰ ਅਪਣੇ ਪੱਖ ਸਿਰ ਪ੍ਰੇਮ ਖਾਤਰ ਨਾਂ ਮਰ ਮਿਟਨ ਦੀ ਸ਼ਰਮ ਹੈ । ੩੨੪ ॥

ਸਾਧ ਸੰਗਤ ਦਾ ਸਮਾਗਮ ਵਾਹਗੁਰੂ ਦੇ ਹੁਕਮ ਨਾਲ ਕੁਦਰਤੋਂ ਹੀ ਕੇਵਲ ਪ੍ਰੋਪਕਾਰ ਖਾਤਰ ਹੋਯਾ ਕਰਦਾ ਹੈ, ਜਿਸ ਤੋਂ ਲਾਭ ਉਠਾਨ ਲਈ ਬਾਰੰ ਬਾਰ ਪ੍ਰੇਰਣਾ ਹੈ, ਪ੍ਰੇਰਣਾ ਦਾ ਕੋਈ ਹੋਰ ਵਿਸ਼ੇਸ਼ ਨਿਮਿੱਤ ਨਹੀਂ:-

**ਜੈਸੇ ਤਉ ਅਕਸਮਾਤ ਬਾਦਰ ਉਦੋਤ ਹੋਤ,**
**ਗਗਨ ਘਟਾ ਘਮੰਡ ਕਰਤ ਬਿਥਾਰ ਜੀ ॥**

ਅਰਥ-"ਜੈਸੇ ਤਉ"-ਜਿਸ ਤਰਾਂ ਨਾਲ "ਅਕਸਮਾਤ"-ਵਾਹਗੁਰੂ ਦੇ ਹੁਕਮ ਅੰਦਰ (ਅਚੱਨਚੇਤ) ਕੁਦਰਤੋਂ ਹੀ ਬੱਦਲ ਉਦੇ ਹੋਕੇ (ਉਪਜਕੇ), ਆਕਾਸ਼ ਵਿਖੇ "ਘਟਾ"-ਬਦਲੀਆਂ ਦੇ ਸੰਘਟ ਨੂੰ "ਘਮੰਡ"-ਚਾਰੋਂ ਓਰ ਪਸਾਰਦਾ ਹੋਯਾ ਭਾਵ, ਭਾਰੀ ਝੜੀ ਦਾ ਰੂਪ ਬਣ ਪਸਾਰਾ ਪਸਾਰਯਾ ਕਰਦਾ ਹੈ, ਹੇ ਪਯਾਰਯੋ !

**ਤਾਹੀ ਤੇ ਸਬਦ ਧੁਨਿ ਘਨ ਗਰਜਤ ਅਤਿ,**
**ਚੰਚਲ ਚਰਿਤ੍ਰ ਦਾਮਨੀ ਚਮਤਕਾਰ ਜੀ ॥**

ਅਰਥ-ਤਿਸ ਝੜੀ ਤੋਂ ਸ਼ਬਦ ਧੁਨੀ (ਗਰਜਨਾਂ) ਪ੍ਰਗਟ ਕਰਕੇ ਬੱਦਲ ਅਤਯੰਤ ਗਜਯਾ ਕਰਦਾ ਹੈ, ਅਤੇ ਚੰਚਲ ਚੇਸ਼੍ਟਾ ਵਾਲੀ "ਦਾਮਿਨੀ"-ਬਿਜਲੀ ਭੀ ਲਿਸ਼ਕਾਰੇ ਮਾਰਦੀ (ਬਹੁਤ ਕੜਕਯਾ ਕਰਦੀ) ਹੈ ॥

**ਬਰਖਾ ਅੰਮ੍ਰਿਤ ਜਲ ਮੁਕਤਾ ਕਪੂਰ ਤਾਂਤੇ,**
**ਅਉਖਧੀ ਉਪਾਰਜਨਾ ਅਨਿਕ ਪ੍ਰਕਾਰ ਜੀ ॥**

ਅਰਥ-ਤਿਸ ਬੱਦਲ ਤੋਂ ਹੀ ਅਮਰੀ ਜਲ ਦਾ ਮੀਂਹ ਵਰ੍ਹਦਾ ਹੈ, ਜਿਸ

ਦ੍ਵਾਰੇ ਮੋਤੀ ਅਰੁ ਕਪੂਰ ਤੱਥਾ ਭਾਂਤ ਭਾਂਤ ਦੀਆਂ "ਅਉਖਧੀਆਂ"–ਜੜੀਆਂ ਬੂਟੀਆਂ ਵਾ ਅੰਨ ਫਲ ਆਦ ਉਤਪੰਨ ਹੁੰਦੇ ਹਨ ॥

**ਦਿਬ ਦੇਹ ਸਾਧ ਜਨਮ ਮਰਣ ਰਹਿਤ ਜਗਿ,**
**ਪ੍ਰਗਟਤ ਕਰਬੇ ਕਉ ਪਰਉਪਕਾਰ ਜੀ ॥ ੩੨੫ ॥**

ਅਰਥ–(ਜਿਸ ਤਰਾਂ ਬਦੱਲ ਦਾ ਅਚਨਚੇਤ ਪ੍ਰਗਟਾਣਾ, ਗੱਜਣਾਂ ਬਿਜਲੀਆਂ ਕੜਕਾਨਾਂ ਤਥਾ ਮੀਂਹ ਪਾਨਾ, ਇਹ ਸਭ ਹੀ ਜੀਵਾਂ ਦੇ ਜੀਵਨ ਰਖਯਾ ਹਿਤ ਨਾਨਾ ਪ੍ਰਕਾਰ ਦੀਆਂ ਬਨਸਪਤੀਆਂ ਆਦ ਪ੍ਰਗਟਾਨਾ ਵਾਹਗੁਰੂ ਦੀ ਕਲਾ ਦੇ ਅਧੀਨ ਹੈ, ਇਸੇ ਪ੍ਰਕਾਰ "ਸਾਧ"–ਭਲਿਆਂ ਪੁਰਖਾਂ-ਗੁਰੂ ਕਿਆਂ ਸਿੱਖਾਂ ਦਾ ਦੇਹ "ਦਿੱਬ"–ਦੈਵੀ ਹੁਕਮ ਤੇ ਹੀ ਪ੍ਰਗਟ ਹੋਯਾ ਹੁੰਦਾ ਹੈ, ਉਂਞ ਇਹ ਜਨਮ ਮਰਣ ਤੋਂ ਰਹਿਤ ਹੁੰਦੇ ਹਨ, ਤੇ ਜਗਤ ਵਿਖੇ ਕੇਵਲ ਉਪਕਾਰ ਕਰਣ ਖਾਤਰ ਹੀ ਪ੍ਰਗਟਿਆ ਕਰਦੇ ਹਨ–ਭਾਵ, ਇਨਾਂ ਦਾ ਅਚੱਨਚੇਤ ਦੇਸ਼ ਅੰਦਰ ਕਿਤੇ ਆ ਨਿਕਲਨਾ, ਸਤਿਸੰਗ ਦਾ ਠਾਠ ਇਕੱਠਿਆਂ ਕਰ ਬਹਿਨਾ, ਉਪਦੇਸ਼ ਰੂਪ ਗਰਜਨਾਂ, ਅਰੁ ਨਾਨਾ ਪ੍ਰਕਾਰ ਦੇ ਦੈਵੀ ਚਮਤਕਾਰ (ਕਰਾਮਤ ਦੇ ਰੂਪ ਵਿਖੇ ਪ੍ਰਗਟਾਣਾ), ਤੇ ਗੁਰਮੁਖਾਂ ਨੂੰ ਵਟੇਸੌਣਾ, ਅਤੇ ਅਣਬ ਪ੍ਰਮਾਣਬ ਸੰਦੇਂਦਾ ਬਖਸ਼ਸਾਂ ਦੀਆਂ ਬਰਕਤਾਂ ਬਖਸ਼ਨੀਆਂ–ਇਹ ਸਭ ਪਰੋਪਕਾਰ ਮਾਤ੍ਰ ਹੀ ਹੁੰਦੀਆਂ ਹਨ। ਐਸਾ ਕਰਣ ਵਿਚ ਓਨਾਂ ਦਾ ਆਪਣਾ ਪ੍ਰਯੋਜਨ ਕੋਈ ਨਹੀਂ ਹੁੰਦਾ ॥ ੩੨੫ ॥

ਵੀਚਾਰ:–

ਪਿਛਲੇ ਛੀਆਂ ਸੱਤਾਂ ਕਬਿੱਤਾਂ ਵਾਲੇ ਸਿਧਾਂਤ ਨੂੰ ਸੁਣਕੇ ਕਿਸੇ ਖਿਝੇ ਹੋਏ ਦਿਲਵਾਲੇਨੇ ਭਾਈਸਾਹਬਾਂਉਪਰਸਿੱਧਾ ਯਾਵਲੇਵਾਂਪਾਕੇ ਓਨਾਂਦੇ ਸਾਖਯਾਤਸਤਿਸੰਗ ਵਿਚ ਸ਼ਾਮਲਹੋਏਗੁਰਮੁਖ ਬਣਿਆਂ ਦ੍ਵਾਰਾ ਕੋਈਕਰੜਾ ਕਟਾਂਜ ਕੀਤਾਗਿਆ ਜਾਪਦਾ ਹੈ–ਜਿਹਾ ਕਿ:–"ਆਪ ਬਰੰਬਾਰ "ਸਾਧਸੰਗਤ", 'ਸਾਧਸੰਗਤ", ਕੂਕਦੇ ਰਹਿੰਦੇ ਹਨ ਤੇ ਸਾਧ ਸੰਗਤ ਅੰਦਰ ਗੁਰਮੁਖਤਾ ਧਾਰਣ ਦੀ ਵਿਸ਼ੇਸ਼ਤਾ ਦੱਸਦੇ ਰਹਿੰਦੇਹਨ। ਸਤਿ ਸੰਗਤਿ ਕਹੋ, ਯਾ ਸਾਧ ਸੰਗਤਿ, ਇਸਦੀ ਪ੍ਰਪਾਟੀ ਤਾਂ ਪਰੰਪਰਾ ਤੋਂ ਜੁਗਾਂ ਜੁਗਾਂਤਰਾਂ ਦੀ ਚਲੀ ਆ ਰਹੀ ਹੈ, ਤੇ ਹੁਣ ਇਹ ਸਾਧ ਸੰਗਤ ਦਾ ਨਾਮ ਗੁਰ ਸਿੱਖਾਂ ਦੀ ਸੰਗਤਿ ਲੈ ਰਹੇ ਹਨ। ਅਤੇ ਗੁਰਮੁਖਤਾ ਦਾ ਢੌਂਗ ਕੋਈ ਨਵਾਂ ਹੀ ਖੜਾ ਕਰ ਲਜਏ ਹਨ। ਇਹ ਸਨੇ ਲੋਕਾਂ ਨੂੰ ਭਰਮਕੇ ਗੁਰੂ ਨਾਨਕ ਦੇਵ ਦੇ ਚਲਾਏ ਅਪਨੇ ਕਿਸੇ ਨਵੇਂ ਮਤ ਵਿਚ ਹੀ ਲਜਾਨ ਦਾ ਪ੍ਰਚਾਰ ਕਰ ਰਹੇ ਹਨ–ਆਦਿ"। ਐਸੀ ਐਸੀ ਤਰਕਨਾਂ ਪ੍ਰਥਾਯ ਆਪ ਨੇ, ਇਹ, ਤੇ ਅਗਲਾ ਕਬਿੱਤ, ਉਚਾਰਿਆ ਹੈ–ਜਿਨਾਂ ਦਾ ਸਾਰ ਭਾਵ ਇਹ ਹੈ, ਕਿ ਸ੍ਰੋਤਾ ਲੋਕਾਂ ਦੇ ਭਾਗਾਂ ਦੇ ਕਾਰਣ ਓਨਾਂ ਦਾ ਕਾਸ਼ੀ ਪਧਾਰਨਾ ਸੁਤੇ ਹੀ ਹੋਇਆ ਹੈ, ਇਥੇ ਪੁਜਕੇ ਗੁਰ ਸਿੱਖੀ ਦਾ ਸੰਦੇਸਾ ਸੁਣਾਕੇ ਸ੍ਰੋਤਾ ਜਨਾਂ, ਪ੍ਰੇਮੀਆਂ, ਜਿਗਯਾਸੀਆਂ ਨੂੰ ਜਨਮ ਸਫਲਾਨ ਦੀ ਜੋ ਪ੍ਰੇਰਕਾਂ ਆਦਿਕ ਹੈ, ਇਹ ਕੇਵਲ ਪ੍ਰੋਪਕਾਰ ਖਾਤਰ ਹੈ, ਨਾਂਕਿ ਕਿਸੇ ਹੋਰਸ ਪ੍ਰਯੋਜਨ ਨੂੰ

ਲੈਕੇ। ਚਾਹੇ ਕੋਈ ਤਰਕਨਾਂ ਕਰੇ, ਚਾਹੇ ਦੂਖਣਾ ਲਾਵੇ, ਕੋਈ ਦੋਖ ਕੱਢੇ, ਅਥ੍ਵਾ ਤਾੜਨਾਂ ਦੇਵੇ, ਗੁਰ ਸਿੱਖ ਦਾ ਤਾਂ ਧਰਮ ਹੀ ਏਹੋ ਹੈ,ਕਿ ਜਿਥੇ ਕਿਧਰੇ ਜਾਵੇ ਤ੍ਰੈਕਾਲ ਕਲੂ ਕਾਲ ਵਿਖੇ ਕਲਜਾਣ ਦੇ ਹੇਤੂ ਗੁਰੂ ਕੇ ਉਪਦੇਸ਼ ਮਾਤ੍ਰ ਦਾ ਹੀ ਪ੍ਰਚਾਰ ਕਰੇ॥-॥

ਪਿਛਲੇ ਪ੍ਰਸੰਗ ਨੂੰ ਹੀ ਜਾਰੀ ਰਖਦੇ ਹੋਏ ਦੱਸਦੇ ਹਨ ਕਿ ਔਗੁਣਿਆਰੇ ਵਾ ਦੋਖੀ ਭੀ ਜਦ ਕਦ ਸਾਧ ਸੰਗਤਿ ਵਿਚੋਂ ਵਰੋਸੋਂਦੇ ਹੀ ਹਨ-(ਸਾਧ ਸੰਗਤ ਵਿਚੋਂ ਵਿਰਵਾ ਕੋਈ ਨਹੀਂ ਰਹਿੰਦਾ):-

**ਸਫਲ ਬਿਰਖ ਫਲ ਦੇਤ ਜਿਉ ਪਖਾਨ ਮਾਰੇ,**
**ਸਿਰਿ ਕਰਵਤ ਸਹਿ ਗਹਿ ਪਾਰਿ ਪਾਰਿ ਹੈ ॥**

ਅਰਥ-ਫਲਦਾਰ ਬਿਰਛ ਜਿਸ ਤਰਾਂ "ਪਖਾਨ"-ਪਥੱਰ (ਵੱਟਾ) ਮਾਰਿਆਂ (ਉਲਟ ਕੇ ਮਾਰਨ ਹਾਰੇ ਨੂੰ) ਫਲ ਦਿੱਤਾ ਕਰਦਾ ਹੈ-ਅਰਥਾਤ ਦੁਖ ਦੇਵਣ ਦਾ ਉਲਟਾ ਭਲਾ ਤਕਜਾ ਕਰਦਾ ਹੈ। (ਤੇ ਨਾਲ ਹੀ ਫੇਰ ਇਹ ਬਿਰਛ) ਸਿਰ ਉਪਰ "ਕਰਵਤ"-ਆਰੇ (ਦਾ ਚੀਰ) ਸਹਾਰਕੇ (ਚੀਰਣ ਵਾਲੇ ਵਾ ਉਸਦੇ ਸੰਗੀ ਆਦ ਮਨੁੱਖ ਮਾਤ੍ਰ ਨੂੰ ਹੀ) 'ਗਹਿ" = ਲੈਕੇ (ਅਪਣੇ ਉੱਤੇ ਵਾ ਬੇੜੀ ਰੂਪ ਹੋ ਅਪਣੇ ਅੰਦਰ) ਸ੍ਵਾਰ ਕਰਕੇ "ਪਾਰਿ"-(ਨਦੀਓਂ ਲੰਘੌਂਦਾ) ਤਾਰਦਾ ਹੋਯਾ, "ਪਾਰਿ"-ਪਰਲੇ ਕਿਨਾਰੇ ਤੇ (ਪਾਰ) ਕਰ ਦਿੰਦਾ ਹੈ॥

**ਸਾਗਰ ਮੈ ਕਾਢਿ ਮੁਖ ਫੋਰੀਅਤਿ ਸੀਪ ਕੋ ਜਿਉਂ,**
**ਦੇਤ ਮੁਕਤਾਹਲ ਅਵਗਿਆ ਨ ਬੀਚਾਰ ਹੈ ॥**

ਅਰਥ-ਜਿਸ ਤਰਾਂ ਸਮੁੰਦ੍ਰ ਵਿਚੋਂ ਸਿੱਪ ਨੂੰ ਕੱਢਕੇ (ਮਰ ਜੀਊੜਾ = ਟੋਭਾ) ਮੂੰਹ ਉਸਦਾ ਫੋੜਦਾ ਹੈ, ਤੇ ਉਹ ਸਿੱਪ ਅਪਨੀ "ਅਵਗਿਆ"-ਨਿਰਾਦਰ (ਤਾੜਨਾ) ਨੂੰ ਨਾਂ ਚਿਤਾਰ ਕੇ (ਸਗੋਂ ਉਸਨੂੰ) ਮੋਤੀ ਦੇ ਦਿੰਦਾ ਹੈ॥

**ਜੈਸੇ ਖਨਵਾਰਾ ਖਾਨਿ ਖਨਤਹਨਤ ਘਨ,**
**ਮਾਣਿਕ ਹੀਰਾ ਅਮੋਲ ਪਰਉਪਕਾਰ ਹੈ ॥**

ਅਰਥ -ਜਿਸ ਤਰਾਂ "ਖਨਵਾਰਾ"-ਖਾਨਾਂ ਪੁੱਟਨ ਵਾਲਾ ਖਾਣ ਨੂੰ ਪੁੱਟਦਾ ਹੋਯਾ "ਘਨ ਹਨਤ"-ਵਦਾਨ ਤੇ ਵਦਾਨ ਮਾਰਦਾ ਹੈ, ਤੇ (ਖਾਣ ਉਸਦੇ ਅਪਕਾਰ ਭੇੜਭਾਈ ਨੂੰ ਨਾਂ ਚਿਤਾਰਕੇ) ਅਗੋਂ ਅਮੋਲਕ-ਅਮੋਲਵੇਂ ਮਣੀਆਂ(ਰਤਨ ਜ੍ਵਾਹਰ) ਤੇ ਹੀਰਿਆ (ਆਦ ਦਾ ਪ੍ਰਸਾਦ ਅਰਪ ਕੇ) ਓਸ ਉਪਰ ਉਪਕਾਰ ਕਰਦਾ ਹੈ॥

**ਊਖ ਮੈ ਪਿਊਖ ਜਿਉਂ ਪਰਗਾਸ ਹੋਤ ਕੋਲੂ ਪਚੈ,**
**ਅਵਗੁਨ ਕੀਏ ਗੁਨ ਸਾਧਨ ਕੈ ਦੁਆਰ ਹੈ ॥੩੨੯॥**

ਅਰਥ-ਜਿਸ ਤਰਾਂ ਕੋਲ੍ਹੂ ਵਿਚ "ਪਚੈ"-ਪੀੜਿਆਂ "ਊਖ"-ਗੰਨੇ ਵਿਚੋਂ "ਪਿਊਖ"-ਰਸ (ਰਹੁ) ਰੂਪ ਅੰਮ੍ਰਿਤ "ਪਰਗਾਸ ਹੋਤ"-ਪ੍ਰਗਟ ਹੋਯਾ

(ਉਪਜਿਆ) ਕਰਦਾ ਹੈ, (ਇਸੇ ਤਰਾਂ ਹੀ) ਔਗੁਣ ਕੀਤਿਆਂ ਗੁਣ ਕਰਣਾ (ਬੁਰਾ ਕਰਣ ਵਾਲੇ ਦਾ ਭਲਾ ਕਰਣਾ) ਸਾਧਾਂ (ਗੁਰੂ ਕਿਆਂ ਸਿੱਖਾਂ-ਸੰਤਾਂ) ਦੇ ਦੁਆਰੇ (ਸਾਧ ਸੰਗਤਿ ਵਿਖੇ ਹੀ ਪਾਇਆ ਜਾਂਦਾ) ਹੈ ॥ ੩੨੬ ॥

ਸਾਧ ਸੰਗਤਿ (ਗੁਰਮੁਖ ਪੰਥ) ਗੁਰਸਿੱਖੀ ਕਿਸ ਪ੍ਰਤੱਖ ਆਦਿ ਪ੍ਰਮਾਣ ਦਾ ਆਸਰਾ ਲੈਕੇ ਵਰਤਦੀ ਹੈ:-

**ਸਾਧ ਸੰਗ ਦਰਸ਼ਨ ਕੋ ਹੈ ਨਿਤਨੇਮ ਜਾਂਕੇ,**
**ਸੋਈ ਦਰਸ਼ਨੀ ਸਮਦਰਸ ਧਿਆਨੀ ਹੈ ॥**

ਅਰਥ-ਜਿਸ ਕਿਸੇ ਨੂੰ ਸਾਧ ਸੰਗਤ ਦੇ ਦਰਸ਼ਨ ਦਾ ਨਿਤ ਹੀ ਨੇਮ ਹੋਵੇ-ਅਰਥਾਤ ਹਰ ਦਿਨ ਟੀਚੇ ਸਿਰ ਸਤਿਸੰਗ ਵਿਚ ਪੁਜਨ ਦਾ ਜਿਸਨੇ ਬੰਧਾਨ ਬੰਨ ਰਖਿਆ ਹੈ, ਓਹੋ ਹੀ "ਸਮ"-ਸਰੂਪ ਪਾਰਬ੍ਰਹਮ ਦੇ ਦਰਸ਼ਨ ਦੇ ਧਿਆਨ ਕਰਣ (ਤਕੱਨ) ਹਾਰਾ "ਦਰਸ਼ਨੀ"-ਸਾਧ ਸੰਗਤ (ਗੁਰ ਸਿੱਖੀ) ਦੇ ਮਾਰਗ ਦਾ ਪੰਧਾਊ ਹੈ।(ਮਾਨੋ ਇਸ ਗੁਰੂ ਘਰ ਵਿਖੇ ਸਭ ਦੇ ਅੰਦਰ ਪਰਮਾਤਮਾਂ ਦੇ ਪ੍ਰਕਾਸ਼ ਨੂੰ ਪ੍ਰਤਖ੍ਯ ਰਮਜਾ ਤੱਕਨਾ ਇਹ ਪ੍ਰਤਖ੍ਯ ਪ੍ਰਮਾਣ ਮੰਨਿਆ ਹੈ) ॥

**ਸ਼ਬਦ ਬਿਬੇਕ ਏਕ ਟੇਕ ਜਾਕੈ ਮਨਿ ਬਸੈ,**
**ਮਾਨ ਗੁਰ ਗਿਆਨ ਸੋਈ ਬ੍ਰਹਮਗਿਆਨੀ ਹੈ ॥**

ਅਰਥ-"ਸ਼ਬਦ"-ਗੁਰ ਉਪਦੇਸ਼ ਦਾ ਬਿਬੇਕ (ਮਰਮ) ਜਾਣ ਲੈਣ ਕਰਕੇ ਜਿਸਦੇ ਮਨ ਵਿਚ ਇਕ ਮਾਤ੍ਰ ਓਸੇ ਦੀ ਹੀ ਟੇਕ ਵੱਸ ਗਈ (ਤੇ ਇਸੇ ਕਰਕੇ ਓਸਨੇ) ਓਸੇ ਸ਼ਬਦ ਨੂੰ ਹੀ ਗੁਰੂ ਗਜਾਂਨ ਰੂਪ ਨਿਸਚੇ ਕਰ ਲਿਆ (ਬੱਸ) ਓਹੋ ਹੀ "ਬ੍ਰਹਮ ਗਿਆਨੀ"-ਸਬਦ ਬ੍ਰਹਮ ਦਾ ਗਜਾਨੀ (ਸ਼ਬਦ ਦੇਵਤਾ) ਹੁੰਦਾ ਹੈ ਹੋਰਸ ਕੋਈ ਸ਼ਬਦ ਪ੍ਰਮਾਣ ਇਸ ਘਰ ਅੰਦਰ ਪ੍ਰਵਾਣ ਨਹੀਂ) ॥

**ਦ੍ਰਿਸ਼ਟਿ *ਦਰਸ ਅਰ ਸ਼ਬਦ †ਸੁਰਤਿ ਮਿਲਿ,**
**ਪ੍ਰੇਮੀ ਪ੍ਰਿਅ ਪ੍ਰੇਮ ਉਨਮਨ ਉਨਮਾਨੀ ਹੈ ॥**

ਅਰਥ-ਨੇਤ੍ਰ ਤੇ ਦਰਸ (ਦਰਸ਼ਨ = ਨੇਤ੍ਰ ਬਿਰਤੀ) ਤੱਥਾ ਦੇਖਨ ਯੋਗਜ (ਦ੍ਰਿਸ਼ਜ) ਪਦਾਰਥ, ਅਤੇ ਸ਼ਬਦ ਤੇ ਸੁਰਤਿ = ਸੁਨਣਾਂ ਵਾ ਸੁਰਤਿ (ਸੁਨਣ ਹਾਰੀ ਸ਼ਕਤੀ), (ਐਸਾ ਹੀ) ਪ੍ਰੇਮੀ (ਪ੍ਰੇਮ ਕਰਣ ਹਾਰਾ) ਅਤੇ "ਪ੍ਰਿਅ" ਪ੍ਰੇਮ ਕਰਣ ਦਾ ਪਾਤ੍ਰ (ਪਜਾਰ ਜੋਗ ਪਦਾਰਥ) ਵਾ ਪ੍ਰੇਮ (ਪਜਾਰ)-ਇਤਜਾਦੀ ਤ੍ਰਿਪੁਟੀਆਂ ਮਿਲਦੀਆਂ ਹਨ (ਜਿਸ ਅਨੁਭਵ ਸਰੂਪ ਆਤਮੇ ਦੇ ਘਾਟ ਤੇ) ਉਹੀ ਉਨਮਨੀ

---

*"ਦਰਸ" = ਦਰਸ਼ਨ ਬ੍ਰਿਤੀ)ਅਤੇ ਦ੍ਰਿਸ਼ਜ ਅਰਥ (ਵਿਖ੍ਯ)ਦਾਬੋਧਕ ਹੈ।

†ਐਸਾ ਹੀ "ਸੁਰਤਿ" = ਸੁਣਨ ਸ਼ਕਤੀ (ਕੰਨ ਇੰਦ੍ਰੀ) ਤੇ ਸੁਨਣਾ ਕ੍ਰਿਯਾ ਦਾ ਵਾਚਕ ਸ਼ਬਦ ਹੈ।

ਜੋਤ ਸਰੂਪ (ਉਨਮਾਨ ਪ੍ਰਮਾਣ ਇਸ ਘਰ ਵਿਚ) ਉਨਮਾਨਜਾ (ਵੀਚਾਰਜਾ) ਹੈ ॥

**ਸਹਜ ਸਮਾਧਿ ਸਾਧ ਸੰਗਿ ਇਕ ਰੰਗ ਜੋਈ,**
**ਸੋਈ ਗੁਰਮੁਖਿ ਨਿਰਮਲ ਨਿਰਬਾਨੀ ਹੈ ॥ ੩੨੭ ॥**

ਅਰਥ-(ਇਸ ਪ੍ਰਕਾਰ ਸਾਧ ਸੰਗਤਿ ਦ੍ਵਾਰੇ ਸਬਦ ਦੇ ਗਯਾਨ ਨੂੰ ਪ੍ਰਾਪਤ ਹੋਕੇ, ਇਕ ਮਾਤ੍ਰ ਵਾਹਗੁਰੂ ਦੇ ਪ੍ਰਕਾਸ਼ ਨੂੰ ਰਮਜਾ ਜਾਣਕੇ, ਜਿਸਨੇ ਹੋਰ ਸਭ ਪ੍ਰਕਾਰ ਦੇ ਤ੍ਰਿਪੁਟੀ ਗਯਾਨ ਨੂੰ ਅੰਦਰੋਂ ਲੋਪ ਕਰ ਦਿੱਤਾ ਹੈ), ਜਿਉਂ ਅਪਣੇ ਅੰਦਰ ਤੇ ਸਾਧ ਸੰਗਤ ਅੰਦਰ (ਭੀਤਰ ਬਾਹਰ) ਇਕ ਹੀ ਅਕਾਲ ਪੁਰਖ ਨੂੰ ਬੁਝਕੇ ਜੋ ਇਸ਼ ਇਕ ਰੰਗੀ ਤਾਰ) ਵਿਚ ਹੀ ਸਹਜੇ 'ਸਮਾਧਿ'-ਟਿਕਾਉ ਪ੍ਰਾਪਤ ਕਰੀ ਰਖਦਾ ਹੈ ਓਹੀ ਗੁਰਮੁਖ(ਗੁਰੂ ਕਾ ਸਿੱਖ = ਖ਼ਾਲਸਾ) ਉਹੀ ਨਿਰਮਲ(ਨਿਰਮਲਾ) ਤੇ ਉਹੀ ਨਿਰਬਾਣ (ਬੰਧਨਾਂ ਤੋਂ ਰਹਿਤ ਹੋਇਆ ਹੋਇਆ ਉਦਾਸੀ) ਹੈ ॥ ੩੨੭ ॥

ਵੀਚਾਰ:-

ਵਿਤੰਡਾ ਵਾਦ ਵਾਲੀ ਕੁਤਰਕ ਦਾ ਉਤੱਰ ਨੰਮ੍ਰਤਾ ਭਰੇ ਸਲੂਕ ਦ੍ਵਾਰੇ ਭਾਈ ਜੀ ਵੱਲੋਂ ਤੱਕਕੇ ਸ਼ਾਸਤ੍ਰ ਅਰਥ ਦੀ ਰੀਤੀ ਨਾਲ ਪ੍ਰਸ਼ਨ ਕੀਤਾ ਗਿਆ ਹੈ। ਐਸਾ ਪ੍ਰਸ਼ਨ ਹਰ ਇਕ ਨਵੀਨ ਪੁਰਾਤਨ ਮਤ ਦੀ ਜਾਣਕਾਰੀ ਖਾਤਰ ਵਾਦੀ ਲੋਕਾਂ ਦਾ ਮੂਲ ਮੰਤ੍ਰ ਹੈ, ਕਯੋਂਕਿ ਖਟ ਦਰਸ਼ਨੀਆਂ ਨੇ ਹੀ ਭਿੰਨ ਭਿੰਨ ਪ੍ਰਮਾਣ ਆਪੋ ਅਪਣੇ ਮਤਾਂ ਦਾ ਥੰਮਾ ਰੂਪ ਥਾਪੇ ਹੋਏ ਹਨ, ਤੇ ਇਹ ਮਾਨੋ ਹਰ ਇਕ ਮਤ ਦੇ ਸਾਖੀ ਰੂਪ ਹੁੰਦੇ ਹਨ:-

ਗੇਣਤੀ ਵਿਚ ਸਾਰੇ ਇਹ ਛੀ ਹਨ ਤੇ ਕਿਸੇ ਨੇ ਇਕ, ਕਿਸੇ ਨੇ ਦੋ, ਵਾ ਤਿੰਨ ਚਾਰ ਵਾ ਪੰਜ, ਤੇ ਐਸਾਹੀ ਕਿਸੇਨੇ ਛੀਏ ਹੀ ਪ੍ਰਵਾਣ ਕੀਤੇ ਹੋਏ ਹਨ। ਇਨਾਂ ਦੇ ਨਾਮ:- ਪ੍ਰਤਖਯ ਪ੍ਰਮਾਣ, ਅਨੁਮਾਨ ਪ੍ਰਮਾਣ, ਸ਼ਬਦ ਪ੍ਰਮਾਣ, ਅਰਥਾਪੱਤੀ ਪ੍ਰਮਾਣ ਅਤੇ ਅਨੁਪਲਬਧੀ ਪ੍ਰਮਾਣ ਹਨ। ਸੋ ਭਾਈ ਸਾਹਬ ਇਸ ਘਰ ਵਿਚ ਪ੍ਰਤੱਖ, ਸ਼ਬਦ ਤੇ ਅਨੁਮਾਨ ਪ੍ਰਮਾਣ ਨੂੰ ਹੀ ਮਾਨੋ ਪ੍ਰਵਾਨ ਕਰਦੇ ਹਨ, ਕਯੋਂਕਿ ਵੀਚਾਰਕੇ ਤਕੀਏ ਤਾਂ ਅਨੁਮਾਨ ਪ੍ਰਮਾਣ ਅੰਦਰ ਬਾਕੀ ਦੇ ਤਿੰਨੇ ਹੀ ਇਕ ਤਰਾਂ ਨਾਲ ਆ ਜਾਂਦੇ ਹਨ॥-॥

ਗੁਰ ਸਿੱਖਾਂ ਦੀ ਸੰਗਤ ਹੀ ਸਾਧ ਸੰਗਤ ਹੈ:-

**ਦਰਸ ਧਿਆਨ ਧਿਆਨੀ, ਸਬਦ ਗਿਆਨ ਗਿਆਨੀ,**
**ਚਰਨ ਸਰਨਿ ਦ੍ਰਿੜ ਮਾਇਆ ਮੈ ਉਦਾਸੀ ਹੈ ॥**

ਅਰਥ-( ਇਕ ਮਾਤ੍ਰ ) ਦਰਸ਼ਨ ਦਾ ਧਿਆਨ(ਕਰਨ ਵਾਲਾ ਹੀ)ਧਿਆਨੀ, ਅਤੇ ਸ਼ਬਦ ਦੇ ਮਰਮ ਦੀ ਬੂਝ ਵਾਲਾ ਗਯਾਨੀ, ਤਥਾ ਚਰਣਾਂ ਦੀ ਸ਼ਰਣਿ ਵਿਖੇ ਪਕਯਾਂ ਰਹਣ ਵਾਲਾ ਪੁਰਖ ਮਾਯਾ ਵਿਖੇ ਉਦਾਸੀ ਪ੍ਰਵਾਨਿਆ ਹੈ।

**ਹਉਮੈ ਤਿਆਗ ਤਿਆਗੀ, ਬਿਸਮਾਦਿ ਕੈ ਬੈਰਾਗੀ ਭਏ,**
**ਤ੍ਰਿਗੁਨ ਅਤੀਤ ਚੀਤ ਅਨਭੈ ਅਭਿਆਸੀ ਹੈ ॥**

ਅਰਥ-(ਐਸਾ ਹੀ) ਹਉਮੈਂ (ਦੇਹ ਵਿਚ ਆਪਾ ਅਰੋਪਣ ਵਾਲੀ ਬੁਧੀ = ਦੇਹ ਅਧਜਾਸ) ਨੂੰ ਤਜਾਗਕੇ ਤਜਾਗੀ ਬਣਦਾ ਹੈ-ਭਾਵ,ਦਰਸ਼ਨ ਦੇ ਪ੍ਰੇਮ ਵਿਚ ਯਾ: ਸਬਦ ਵਿਚ ਮਗਨ ਰਹਣ ਕਰਕੇ ਆਪੇ ਦੀ ਸੁਧ ਗੁਵਾ ਬੈਠਨ ਵਾਲਾ ਤਜਾਗੀ ਪ੍ਰਵਾਨਿਆ ਹੈ, ਤੇ ਅੰਦਰ ਅਸਚਰਜ ਰੂਪ ਚਮਤਕਾਰੀ ਅਵਸਥਾ ਕਾਰਣ ਜੋ ਅਚਰਜਤਾ ਨੂੰ ਪ੍ਰਾਪਤ ਹੋਯਾ ਰਹਿੰਦਾ ਹੈ ਉਹ ਬੈਰਾਗੀ ਕਿਹਾ ਜਾਂਦਾ ਹੈ,ਅਤੇ ਜਾਗ੍ਰਤ ਸੁਪਨ ਸੁਖੋਪਤੀ ਅੰਦਰ ਵਰਤਦੀ ਚਿੱਤ ਬਿਰਤੀ ਨੂੰ ਸਤੋ ਰਜੋ ਤਮੋ ਗੁਣ ਮਈ ਪ੍ਰਵਿਰਤੀ ਵੱਲੋਂ ਰਹਤ ਕਰਕੇ (ਰੋਕਕੇ),ਇਨਾਂ ਸਮੂਹ ਹਾਲਤਾਂ ਦੇ ਕ੍ਰਮ ਨੂੰ ਅਨੁਭਵ ਕਰਣ ਵਾਲੀ ਚੈਤੰਨਜ ਸਤਜਾ ਦੇ ਪ੍ਰਾਇਣ ਹੀ ਰਹਣ ਦਾ ਜੋ ਬਾਰੰਬਾਰ ਜਤਨ ਕਰਦਾ ਰਹੇ,ਉਹ ਅਭਜਾਸੀ ਸਦਜਾ ਜਾਂਦਾ ਹੈ ॥

**ਦੁਖਿਧਾ ਅਪਰਸ ਅਉ ਸਾਧ ਇੰਦ੍ਰੀ ਨਿਗ੍ਰਹ ਕੈ,**
**ਆਤਮ ਪੂਜਾ ਬਿਬੇਕ ਮੋਨ ਮੈ ਸੰਨਿਆਸੀ ਹੈ ॥**

ਅਰਥ-ਦੂਈ ਦ੍ਵੈਤਾ ਤੋਂ ਅਛੋਹ ਪੁਰਖ ਨੂੰ ਅਪਰਸ,ਤੇ ਇੰਦ੍ਰੀਆਂ ਨੂੰ ਆਪੋ ਆਪਣੇ ਵਿਖਜਾਂ ਵੱਲਦੌੜਨੋਂ ਰੋਕ ਰਖਣ(ਸਾਧਨ)ਵਾਲਾਹੋਣਕਰਕੇਸਾਧ,ਅਤੇਸਰੀਰ ਇੰਦ੍ਰੀਆਂ ਤਥਾ ਮਨ ਆਦ ਦੇ ਸਾਖੀ ਸਰੂਪ ਚੇਤੰਨ ਆਤਮਾ ਦਾ ਹੀ ਅੰਦਰ ਪ੍ਰਪੱਕ ਨਿਸਚਾ ਧਾਰਣ ਰੂਪ ਪੂਜਾ ਕਰਤਾ ਬਿਬੇਕੀ, ਅਰੁ ਅਫੁਰ (ਸਰਬ ਸੰਕਲਪ ਰਹਤ-ਸੁੰਨ ਸਰੂਪ) ਹੋਏ ਰਹਣ ਵਾਲਾ ਗੁਰਮੁਖ-ਸੰਨਜਾਸੀ ਪ੍ਰਵਾਣਿਆ ਹੈ ॥

**ਸਹਜ ਸੁਭਾਇ ਕਰਿ ਜੀਵਨ ਮੁਕਤ ਭਏ,**
**ਸੇਵਾ ਸਰਬਾਤਮ ਕੈ ਬ੍ਰਹਮ ਬਿਸ੍ਵਾਸੀ ਹੈ ॥ ੩੨੯ ॥**

ਅਰਥ-(ਇਸ ਪ੍ਰਕਾਰ ਆਤਮਪ੍ਰਾਇਣਹੋਅਫੁਰ ਰਹਿੰਦਾ ਹੋਯਾ,ਕਿਸੇ ਕਾਰਜ ਆਦ ਦਾ ਸਮਾਗਮ ਆਨ ਬਣਿਆਂ) ਜਦ ਸਹਜ ਸੁਭਾਵਕ ਹੀ ਕਾਰਜ ਕਰਣ ਵਾਲਾ ਹੋ ਰਹੇ, ਤਾਂ ਉਹ ਜੀਵਨ ਮੁਕ੍ਤ ਹੁੰਦਾ ਹੈ। ਅਤੇ ਜਦ ਸਮੂਹ ਜੀਵਾਂ ਅੰਦਰ ਸਰਬਾਤਮ ਸਰੂਪ ਤੱਕਦਾ ਹੋਯਾ ਸੇਵਾ ਵਜੌਂਣ ਵਾਲਾ ਹੋ ਰਹੇ,ਤਾਂ ਓਸ ਨੂੰ ਸੇਵਕ ਵਾ ਬ੍ਰਹਮ ਭਾਵੀ-(ਬ੍ਰਹਮ ਗਜਾਨੀ) ਕਿਹਾ ਜਾਂਦਾ ਹੈ ॥ ੩੨੯ ॥

ਵੀਚਾਰ:-

ਪ੍ਰਤੱਖ ਵਿਚ ਤਜਾਗ ਬਿਰਤੀ ਧਾਰੀ ਸਾਧੂਆਂ ਦੀ ਸੰਗਤ ਹੀ "ਸਾਧਸੰਗਤ" ਮੰਨੀ ਗਈ ਹੈ ਪਰ ਇਸ ਘਰ ਵਿਚ ਐਸਾ ਨਹੀਂ, ਕਜੋਂਕਿ ਗੁਰ ਸਿੱਖ ਹੀ ਨਜਾਰੀ ੨ ਪ੍ਰਵਿਰਤੀ ਨਿਵਿਰਤੀ ਮਈ ਵਰਤੋਂ ਅਨੁਸਾਰ ਸਭ ਕੁਛ-ਗਜਾਨੀ, ਧਜਾਨੀ, ਉਦਾਸੀ, ਬੈਰਾਗੀ, ਸੰਨਜਾਸੀ ਆਦ ਪ੍ਰਵਾਣੇ ਹਨ। ਤੇ ਗ੍ਰਿਸਤੀ ਹੋਣ ਚਾਹੇ ਤਜਾਗੀ ਓਹੋ ਹੀ ਗੁਰੂ ਘਰ ਦੇ ਸਾਧੂ ਮੰਨੀਦੇ ਹਨ;ਤੇ ਇਨਾਂ ਦਾ ਸੰਗ ਹੀ ਸਾਧੂ ਸੰਗ। ਭਾਵ,ਜਿਸ ਤਰਾਂ ਸਾਧਾਂ ਦੇ ਭੇਖ ਵਿਖੇ ਸੰਪ੍ਰਦਾਵਾਂ ਦੇ ਭੇਦ ਕਾਰਣ ਓਨਾਂ ਦੇ ਨਾਮ ਨਜਾਰੇ ੨ ਪ੍ਰਸਿਧ ਹੋ ਗਏ ਹਨ, ਇਸੇ ਤਰਾਂ ਗੁਰ ਸਿੱਖਾਂ ਦੀਆਂ ਪਰਮਾਰਥੀ ਰੁਚੀਆਂ ਦੇ ਨਜਾਰੇ ੨ ਰੂਪਾਂ ਵਿਚ ਹੋਣ ਕਰਕੇ ਇਨਾਂ ਦੇ ਭੀ ਦਰਜੇ

ਵਾਰ ਨਜ਼ਾਰੇ ਨ ਨਾਮ ਉਚਾਰੇ ਜਾਂਦੇ ਹਨ–ਜਿਹਾ ਕਿ : ਜਿਸਨੂੰ ਦਰਸ਼ਨ ਮਾਤ੍ਰ ਦੀ ਸਿੱਕ ਕਾਰਣ ਇਕ ਏਹੋ ਹੀ ਤਾਂਘ ਲਗੀ ਰਹੇ,ਉਹ ਦਰਸ ਧਜਾਨੀ ਆਖਜ਼ਾ ਜਾਂਦਾ ਹੈ, ਤੇ ਜਿਹੜਾ ਸਬਦ ਵਿਚ ਪਰਚਿਆ ਰਹੇ ਉਹ ਗਜਾਨੀ। ਅਤੇ ਜਿਸਨੇ ਹੋਰਸਭਮੋਹਮਾਯ ਦੇਜਾਲਜੰਜਾਲ ਰੂਪ ਜਾਣਕੇਓਨਾਂਨੂੰ ਤਜਾਗ ਸਤਿਗੁਰਾਂ ਦੀ ਚਰਣ ਸਰਣਵਿਖੇ ਹੀ ਸਦਾ ਟਿਕੇ ਰਹਿਣ ਦਾ ਪ੍ਰਣ ਧਾਰ ਲਿਆਹੈ ਉਹਉਦਾਸੀਸਦੌਂਦਾਹੈ। ਇਸੇ ਤਰਾਂ ਹੀ ਤਜਾਗੀ, ਬੈਰਾਗੀ, ਅਭਜਾਸੀ, ਬਿਬੇਕੀ, ਸੰਨਜਾਸੀ ਤਥਾ ਜੀਵਨ ਮੁਕ੍ਤ ਭਾਵੀ ਦਸ਼ਾ ਬਾਬਤ ਸਮਝ ਲਿਆ ਜਾਵੇ ॥–॥

ਸਾਧ ਸੰਗਤ ਅੰਦਰ ਕਪਟ ਸਨੇਹ ਨੂੰ ਕਦੀ ਨਾਂ ਧਾਰਣ ਕਰੇਃ–

**ਜੈਸੇ ਜਲ ਅੰਤਰ ਜੁਗੰਤਰਿ ਬਸੈ ਪਖਾਨ,**
**ਭਿਦੇ ਨ ਰਿਦੈ ਕਠੋਰ ਬੂਡੈ ਬਜਰ ਭਾਰ ਕੈ॥**

ਅਰਥ–ਜਿਸਤਰਾਂ ਪਥਰ "ਜੁਗੰਤਰਿ"–ਜੁਗ ਭਰ (ਲਖਾਂ ਬਰਸਾਂ ਤਾਂਈ) ਜਲ ਦੇ ਅੰਦਰ ਵਸਦਾ(ਟਿਕਜਾ)ਰਹੇ,ਪਰ"ਰਿਦੈ"–ਅੰਦਰੋਂ ਉਹ ਕਠੋਰਤਾ ਕਾਰਣ ਨਹੀਂ ਭਿਜਿਆ ਕਰਦਾ,ਤੇ"ਬਜਰ ਭਾਰ"ਅਤਜੰਤ ਭਾਰ ਕਰਕੇਡੁਬਜਾਹੀਰਹਿੰਦਾਹੈ।

**ਅਠ ਸਠਿ ਤੀਰਥ ਮਜਨ ਕਰੈ ਤੋਂਬਰੀ, ਤਊ**
**ਮਿਟਤ ਨ ਕਰਵਾਈ ਧੋਏ ਵਾਰ ਪਾਰ ਕੈ॥**

ਅਰਥ–(ਐਸਾਹੀ)ਤੂੰਬੀ ਚਾਹੇ ਅਠਾਹਠ ਪ੍ਰਸਿੱਧ ਤੀਰਥਾਂ ਵਿਖੇ ਸਨਾਨ ਕਰਾ ਲਿਆਈਏ, ਤਦ ਭੀ (ਭਾਵੇਂ) ਉਰਾਰ ਧੋਈਏ ਤੇ (ਭਾਂਵੇ) ਪਾਰ–ਓਸਦੀ ਕੁੜੱਤਨ ਨਹੀਂ ਹੀ ਮਿਟਜਾ ਕਰਦੀ।"ਭੋਏ"–ਪਾਠਾਂਤਰ (ਧੋਏ) ਦੀ ਥਾਂ ਹੁੰਦਿਆਂ ਅਰਥ:– ਉਰਾਰ ਚਾਹੇ ਪਾਰ ਭਜੋਂਵੀਂਏ ਤਾਂ ਭੀ ਉਸਦੀ ਕੌੜੱਤਨ ਨਹੀਂਹੀ ਮਿਟਜਾ ਕਰਦੀ॥

**ਅਹਿਨਿਸਿ ਅਹਿ ਲਪਟਾਨੇ ਰਹੈ ਚੰਦਨਹਿ,**
**ਤਜਤ ਨ ਬਿਖੁ ਤਊ ਹਉਮੈ ਅਹੰਕਾਰ ਕੀ॥**

ਅਰਥ–ਦਿਨੇ ਰਾਤ "ਅਹਿ"–ਸਰਪ ਚੰਨਣ ਦੇ ਬੂਟੇ ਨੂੰ ਚੰਬੜਿਆ ਰਹਿੰਦਾ ਹੈ (ਐਡੀ ਅਤਜੰਤ ਸੀਤਲਤਾ ਦਾ ਹਰ ਵੇਲੇ ਸਮੀਪੀ ਭੀ ਭਾਂਵੇ ਰਹਿੰਦਾ ਹੈ) ਤਦ ਭੀ (ਸ਼ੇਸ਼ ਨਾਗ ਦੀ ਕੁਲ ਵਿਚੋਂ ਹੋਣ ਦੇ ਕਾਰਣ ਤਥਾ ਇਛਜ ਚਾਰੀ– ਨਾਗਾਂ ਦੇ ਬੰਸ ਦਾ ਅੰਗ ਹੋਣ ਦੇ ਮਦ ਰੂਪ) ਹਉਮੈਂ ਅਹੰਕਾਰ ਤੋਂ ਪ੍ਰਗਟ ਹੋਈ ਵਿਹੁ ਨੂੰ ਨਹੀਂ ਤਜ ਗਿਆ ਕਰਦਾ॥

**ਕਪਟ ਸਨੇਹ ਦੇਹ ਨਿਹਫਲ ਭਏ ਜਗਤ ਮੈ,**
**ਸੰਤਨ ਕੋ ਹੈ ਦੋਖੀ ਦੁਬਿਧਾ ਬਿਕਾਰ ਹੈ॥ ੩੨੯॥**

ਅਰਥ–(ਐਹੋ ਜੇਹੇ ਲੋਕ ਅਸਲ ਵਿਚ) ਦਿਖਾਵੇ ਦੇ ਪ੍ਰੇਮ ਵਾਲੇ ਹੁੰਦੇ ਹਨ ਤੇ (ਆਪ ਹੀ) "ਦੁਬਿਧਾ"–ਦ੍ਵੈਤਾ (ਵੈਰ ਵਿਰੋਧ) ਦਾ "ਬਿਕਾਰ"–(ਵਿਗਾੜ) =

ਬਖੇੜਾ ਖੜਾ ਰਖਕੇ ਸੰਤ ਜਨਾਂ ਦੇ ਦੋਖੀ (ਉਲਟੇ ਸੰਤ ਜਨਾਂ, ਸਾਧਾਂ ਉਪਰ ਦੂਖਣਾ ਅਰੋਪਣ ਕਰਣ ਵਾਲੇ) ਬਣਦੇ ਹਨ--ਜਿਸ ਕਰਕੇ ਇਹ ਮਾਨੋ ਜਗਤ ਅੰਦਰ ਅਫਲ ਹੀ ਜੰਮੇ ਹੁੰਦੇ ਹਨ ॥ ੩੨੯ ॥

ਵੀਚਾਰ:-

ਜਿਸਦਾ ਹਿਰਦਾ ਕਠੋਰ ਕੌੜਾ ਅਤੇ ਹੰਕਾਰੀ ਹੋਵੇ, ਉਹ ਚਾਹੇ ਦਿਨ ਰਾਤ ਸਤਸੰਗ ਵਿਚ ਹੀ ਰਹੇ, ਪਰ ਕਲਯਾਣ ਰੂਪ ਲਾਭ ਕਦਾਚਿਤ ਨਹੀਂ ਪ੍ਰਾਪਤ ਕਰ ਸਕਦਾ। ਹਾਂ! ਕਪਟ ਪਿਆਰ-ਦਿਖਾਵੇ ਦਾ ਪ੍ਰੇਮ ਵਰਤ ਵਰਤਕੇ ਅੰਦਰੋਂ ਐਸੇ ਲੋਗ ਸਤਿਸੰਗ ਦੇ ਮੰਡਲ ਵਿਖੇ ਦ੍ਵੈਤਾ ਯਾ ਵੈਰ ਵਿਰੋਧ ਦਾ ਬਖੇੜਾ ਖੜਾ ਕਰੀ ਰਖਦੇ ਹਨ, ਤੇ ਦੂਖਣ ਸੰਤ ਉਪਰ ਉਲਟੇ ਲਗੌਂਦੇ ਹਨ, ਕਿ ਇਹ ਅਮੁਕੇ ਦਾ ਪੱਖ ਕਰਦੇ ਹਨ ਤੇ ਅਮੁਕੇ ਦੀ ਜਾਣ ਬੁਝਕੇ ਹੇਠੀ ਕਰਵੌਂਦੇ ਹਨ। ਐਸਾ ਸੁਭਾਵ ਰਖਣ ਵਾਲਿਆਂ ਦਾ ਜਨਮ ਹੀ ਅਫਲ ਹੈ। ਇਸ ਲਈ ਸਤਿਸੰਗੀ ਜਨਾਂ ਨੂੰ ਆਪਣੇ ਅੰਦਰ ਨੂੰ ਅੰਦਰੋਂ ਬਾਹਰੋਂ ਇਕੋ ਜਿਹਾ ਰਖਕੇ ਹਿਰਦੇ ਨੂੰ ਨੰਮ੍ਰਤਾ ਭਰਜਾ ਮਿਠੇ ਸੁਭਾਵ ਵਾਲਾ ਤਥਾ ਹਉਮੈ ਅਭਿਮਾਨ ਤੋਂ ਰਹਿਤ ਬਣਾਕੇ ਵਰਤਨਾਂ ਚਾਹੀਏ ॥-॥

ਜਿਸ ਜਿਸ ਭਾਂਤ ਦੀ ਭਾਵਨਾਂ ਨਾਲ ਕੋਈ ਗੁਰੂ ਨੂੰ ਅਰਾਧਦਾ ਹੈ, ਓਹੋ ਓਹੋ ਜਿਹੀ ਮੁਰਾਦ ਫਲ ਔਂਦੀ ਹੈ, ਦ੍ਰਿਸ਼ਟਾਂਤਾਂ ਸਹਤ ਦੱਸਦੇ ਹਨ:-

**ਜੈਸੇ ਨਿਰਮਲ ਦਰਪਨ ਮੈਂ ਨ ਚਿਤ੍ਰ ਕਛੁ,**
**ਸਕਲ ਚਰਿਤ੍ਰ ਚਿਤ੍ਰ ਦੇਖਤ ਦਿਖਾਵਈ ॥**

ਅਰਥ-ਜਿਸ ਭਾਂਤ 'ਨਿਰਮਲ'-ਸਾਫ ਸ੍ਵੱਛ ਸ਼ੀਸ਼ੇ ਵਿਖੇ (ਵਾਸਤਵ ਵਿਚ ਤਾਂ) 'ਕ੍ਛ'-ਥੋੜਾ ਮਾਤ੍ਰ ਭੀ "ਚਿਤ੍ਰ"-ਚਿਹਰੇਦਾ ਪ੍ਰਤਿਬਿੰਬ(ਬੁੱਤ)ਨਹੀਂ ਹੁੰਦਾ, ਕਿੰਤੂ "ਦੇਖਤ"-ਓਸ ਵਿਚੋਂ ਵੇਖਣਾਂ ਤੇ (ਉਹ) "ਚਿਤ੍ਰ"-ਚਿਹਰੇ ਦੇ ਬੁੱਤ ਵਿਚਲੇ ਸਾਰੇ "ਚਰਿਤ੍ਰ"-ਦੀ ਜਜੋਂ ਕੀ ਤਜੋਂ ਚੇਸ਼੍ਟਾ (ਦਸ਼ਾ) ਦਿਖਾਲ ਦਿੰਦਾ ਹੈ।

**ਜੈਸੇ ਨਿਰਮਲ ਜਲ ਬਰਨ ਅਤੀਤ ਰੀਤਿ,**
**ਸਕਲ ਬਰਨ ਮਿਲਿ ਬਰਨ ਬਨਾਵਈ ॥**

ਅਰਥ-ਜਿਸ ਤਰਾਂ ਸ੍ਵੱਛ ਜਲ ਦੀ "ਰੀਤਿ"-ਸੁਭਾਵ ਵਾ ਚਾਲ "ਬਰਨ ਅਤੀਤ"-ਰੰਗ ਤੋਂ ਰਹਿਤ ਹੁੰਦੀ ਹੈ, ਪ੍ਰੰਤੂ ਸਭ ਪ੍ਰਕਾਰ ਦਿਆਂ ਰੰਗਾਂ ਨੂੰ ਹੀ ਮਿਲਕੇ ਉਹ ਓਹੋ ਓਹੋ ਜੇਹੇ ਰੰਗ ਨੂੰ ਹੀ (ਨਿਜਦਾ) ਬਣਾ ਲਿਆ ਕਰਦਾ ਹੈ ॥

**ਜੈਸੇ ਤਉ ਬਸੁੰਧਰਾ ਸੁਆਦ ਬਾਸਨਾ ਰਹਿਤ,**
**ਅਉਖਧੀ ਅਨੇਕ ਰਸ ਗੰਧ ਉਪਜਾਵਈ ॥**

ਅਰਥ-ਜਿਸ ਭਾਂਤ ਫੇਰ "ਬਸੁੰਧਰਾ"-ਧਰਤੀ ਵਿਖੇ ਨਾਂ ਤਾਂ ਕੋਈ ਸੁਆਦ ਹੀ ਤੇ ਨਾਂ ਹੀ ਕੋਈ ਸੁਗੰਧੀ ਹੁੰਦੀ ਹੈ, ਪ੍ਰੰਤੂ (ਸਮਾਂ ਸੰਜੋਗ ਪਾਕੇ ਬੀਆਂ ਦੇ ਸੁਭਾਵਾਂ ਅਨੁਸਾਰ) ਨਾਨਾ ਭਾਂਤ ਦੀਆਂ "ਅਉਖਧੀਆਂ"-ਬਨਸਪਤੀਆਂ ਤੇ

ਅਨੇਕ ਪ੍ਰਕਾਰ ਦੇ ਓਨਾਂ ਦੇ ਰਸ ਤਥਾ "ਗੰਧ" = ਮਹਿਕਾਰਾਂ (ਸੁਗੰਧੀਆਂ) ਉਤਪੰਨ ਕਰ ਧਰਿਆ ਕਰਦੀ ਹੈ ॥

**ਤੈਸੇ ਗੁਰਦੇਵ ਸੇਵ ਅਲਖ ਅਭੇਵ ਗਤਿ,**
**ਜੈਸੋ ਜੈਸੋ ਭਾਉ ਤੈਸੀ ਕਾਮਨਾਂ ਪੁਜਾਵਈ ॥੩੩੦॥**

ਅਰਥ—ਤਿਸੀ ਪ੍ਰਕਾਰ ਹੀ ਪ੍ਰਕਾਸ ਸਰੂਪ ਸਤਿਗੁਰੂ "ਅਲਖ"—ਸਰੂਪ ਨਾਂ ਲਖੇ ਜਾਣ ਵਾਲੇ ਹਨ, ਤੇ ਓਨਾਂ ਦੀ "ਗਤਿ" = ਮਿਤ (ਮ੍ਰਯਾਦਾ) ਦਾ ਮਰਮ ਭੀ ਨਹੀਂ ਪਾਯਾ ਜਾ ਸਕਦਾ, ਪ੍ਰੰਤੂ ਜੇਹੋ ਜੇਹੇ ਭਾਵ (ਭੌਣੀ, ਨੂੰ ਲੈਕੇ (ਕੋਈ ਓਨਾਂ ਨੂੰ) ਸੇਵੇ (ਆਰਾਧੇ) ਉਹ ਵੈਸੀ ਵੈਸੀ ਹੀ ਕਾਮਨਾ (ਮੁਰਾਦ) ਨੂੰ ਪੂਰਿਆਂ ਕਰਯਾ ਕਰਦੇ ਹਨ ॥ ਭਾਵ—ਜਿਹੜਾ ਕੋਈ ਪਿਤਾ ਮਾਤਾ ਵਤ ਸਮਝ ਕੇ ਪੂਜੇ ਉਸਦੀ ਓਕੂ ਹੀ ਕਾਮਨਾ ਪੂਰੇ ਦੇ ਹਨ, ਤੇ ਮਿਤ੍ਰਾਂ ਦੇ ਮਿਤ੍ਰ, ਵੈਰੀਆਂ ਦੇ ਵੈਰੀ, ਅਤੇ ਸਤਿਗੁਰੂ ਰੂਪ ਤੇ ਗਜਾਨ ਪ੍ਰਦ ਤੇ ਹੁੰਦੇ ਹਨ, ਅਰੁ ਪਾਰ ਬ੍ਰਹਮ ਸਰੂਪ ਜਾਣ ਕੇ ਅਰਾਧੇ ਹੋਏ ਅਪਣੇ ਨਿਜ ਰੂਪ ਵਿਚ ਸਮਾਵਣ ਹਾਰੇ ਹੋ ਫਲਯਾ ਕਰਦੇ ਹਨ ॥ ੩੩੦ ॥

ਗੁਰੂ ਮਹਾਰਾਜ ਭੌਣੀ ਅਨੁਸਾਰ ਹੀ ਜੇ ਕਾਮਨਾ ਪੂਰੇਂਦੇ ਹਨ, ਤਾਂ ਕਰਮਾਂ ਦੀ ਬਿਵਸਥਾ ਇਸ ਘਰ ਵਿਚ ਕੀਕੂੰ ਭੁਗਤਦੀ ਹੈ—ਐਸੀ ਜਿਗ੍ਯਾਸਾ ਪ੍ਰਥਾਯ ਆਪ ਉਚਾਰਦੇ ਹਨ, ਕਿ ਸਤਿਗੁਰੂ ਦਾ ਘਰ ਭਾਵ ਪ੍ਰਧਾਨ ਹੈ ਨਾਂਕਿ ਕਰਮ ਪ੍ਰਧਾਨ:—

**ਸੁਖ ਦੁਖ ਹਾਨਿ ਮ੍ਰਿਤ ਪੂਰਬ ਲਿਖਤ ਲੇਖ,**
**ਜੰਤ੍ਰਨ ਕੈ ਨ ਬਸ ਕਛੁ, ਜੰਤ੍ਰੀ ਜਗਦੀਸ ਹੈ ॥**

ਅਰਥ—"ਪੂਰਬ"—ਧੁਰ ਦੀ ਲਿਖੀ ਲਿਖੰਤ (ਨੇਤ) ਹੈ, ਕਿ ਸੁਖ ਦੁਖ, ਹਾਨਿ (ਵਾ ਲਾਭ), ਮ੍ਰਿਤ (ਮੌਤ ਵਾ ਜਨਮਨਾਂ), (ਇਹ ਸਭ ਹਾਲਤਾਂ ਸ਼ਰੀਰ ਧਾਰੀਆਂ ਉਪਰ ਵਰਤਨ। ਇਸ ਲਈ (ਏਨਾਂ ਖਾਤ੍ਰ) "ਜੰਤ੍ਰ"—ਵਾਜੇ ਵਾ ਮਸ਼ੀਨਾਂ ਸਮਾਨ (ਸਮੂਹ) ਸ਼ਰੀਰ ਧਾਰੀਆਂ ਦੇ ਅਧੀਨ ਕੁਛ ਭੀ ਨਹੀਂ, ਕਯੋਂਕਿ ਸਰੀਰਜੰਤ੍ਰਾਂ ਦਾ "ਜੰਤ੍ਰੀ"—ਵਜੰਤ੍ਰੀ ਵਾ ਏਨਾਂ ਮਸ਼ੀਨਾਂ ਦਾ ਸੰਚਾਲਕ ਪੁਰਖ—ਈਸ਼੍ਵਰ(ਆਪ)ਹੈ॥

**(੫) ਭੋਗਤਿਬਿਵਸਿ ਮੇਵ (੨) ਕਰਮ(੩) ਕਿਰਤ (੪) ਗਤਿ,**
**(੧)ਜਸਿਕਰਤਸਿ(੮)ਲੇਪਕਾਹ(੯)ਨ(੭)ਕੋ(੬)ਈਸ(੧੦)ਹੈ॥**

ਅਰਥ—(ਇਸ ਕਾਰਣ) (੧) ਜੈਸੇ ਦਾ ਤੈਸਾ (ਜਸੋਂ ਕਾ ਤਸੋਂ) (੨) ਕ੍ਰਮ (ਸਿਲ ਸਿਲਾ = ਨਿਯਮ) (੩) ਕ੍ਰਿਤ (ਕੀਤਾ = ਥਾਪਯਾ ਜਾ ਚੁੱਕਾ ਹੈ) (੪) ਓਸ ਅਨੁਸਾਰ (੫) ਅਵਸ਼੍ਯ ਮੇਵ ਭੋਗਤਬ੍ਯ = ਅਵਸ਼੍ਯ ਕਰਕੇ ਹੀ ਭੋਗਨਾਂ ਪੈਂਦਾ ਹੈ, ਅਰਥਾਤ ਸੁਖ ਦੁਖ ਆਦਿ ਭਾਣੇ ਵਿਚ ਔਂਦੇ ਹਨ, ਤੇ ਏਨਾਂ ਨਾਲ ਅਸਾਂ ਦੇਹ ਧਾਰੀਆਂ ਨੂੰ ਅਵਸ਼੍ਯ ਹੀ ਵਾਸ੍ਤਾ ਪੈਂਦਾ ਹੈ, ਅਤੇ ਅਸੀਂ ਤਿਨਾਂ ਵਿਚ ਸੁੱਤ ਦੀ ਭੌਣੀ ਧਾਰ ਲਿਪਾਯਮਾਨ ਬਣ ਬੈਠਦ ਹਾਂ। ਪਰ (੬) ਨੇਤ (ਭਾਣੇ) ਦੇ ਮਾਲਿਕ ਈਸ਼੍ਵਰ ਨੂੰ (ਅਪਣੀ) (੭) ਕਾਰ ਦਾ ਕੋਈ (੧੦) ਲੇਪ (ਸੰਗ) ਨਹੀਂ ਲਗਦਾ ਹੈ ॥

**ਕਰਤਾ ਪ੍ਰਧਾਨ ਕਿਧੋ ਕਰਮ ਕਿਧੋ ਹੈ ਜੀਉ,**
**ਘਾਟਿ ਬਾਢਿ ਕਉਨ ਕਉਨ ਮਤਿ ਬਿਸ੍ਵਾ ਬੀਸ ਹੈ ॥**

ਅਰਥ-(ਇਸ ਦਸ਼ਾ ਵਿਚ ਉਕ੍ਤ ਸੁਖ ਦੁਖ ਆਦ ਦੀ) ਕਰਤਾ, ਪ੍ਰਧਾਨ (ਪ੍ਰਕ੍ਰਿਤੀ-ਮਾਯਾ) ਹੈ, ਅਥ੍ਵਾ ਕਰਮ ਹਨ, ਜਾਂਕਿ ਜੀਵ ਹੈ; (ਏਨਾਂ ਕਲਪਨਾਂ ਵਿਚੋਂ) ਕੌਨ ਮਤਿ (ਨਿਸਚਾ) ਵਧੀਆ ਤੇ ਕੌਨ ਘਟੀਆ ਹੈ, ਅਤੇ ਕੌਨ ਨਿਸਚਾ ਵੀਹ ਵਿਸ੍ਵੇ (ਯਥਾਰਥ) ਹੈ-ਅਰਥਾਤ, ਘੱਟ ਵੱਧ ਨਹੀਂ-ਇਕ ਸਾਰ ਤੁਲਵਾਂ ਹੈ? (ਐਸਾ ੨-ਕੀਹ ਆਖੀਏ, ਇਨਾਂ ਗੱਲਾਂ ਬਾਬਤ ਤਾਂ ਸੋਚਨਾ ਹੀ ਬਜਰਥ ਹੈ)॥

**ਅਸਤੁਤਿ ਨਿੰਦਾ ਕਹਾ ਬਿਆਪਤ ਹਰਖ ਸੋਗ,**
**ਹੋਨਹਾਰ ਕਹੋ ਕਹ ਗਾਰਿ ਅਉ ਅਸੀਸ ਹੈ ॥ ੩੩੧ ॥**

ਅਰਥ-ਕੀਹ ਉਸਤਤੀ ਤੇ ਨਿੰਦਿਆ, ਤੇ ਕੀਹ ਹਰਖ ਸੋਗ ਦਾ ਸੁਖ ਦੁਖ ਰੂਪ ਹੋਕੇ ਬਿਆਪਨਾਂ, ਅਤੇ ਕੀਹ ਗਾਲੀ ਅਰੁ ਅਸੀਸ (ਬਬਤ) ਆਖਾਂ, (ਇਹ ਸਭ ਲੋਕਾਂ ਦੀਆਂ ਆਪੋ ਆਪਣੀਆਂ ਭਾਵਨਾਂ (ਭਉ) ਅਨੁਸਾਰ ਹੀ ਸਭ ਠਾਠ ਭੁਗਤ ਰਿਹਾ ਹੈ-ਤੇ ਅੰਤਰਯਾਮੀ ਦੀ ਨੇਤ ਮੂਜਬ ਐਸਿਆਂ ਰੂਪਾਂ ਵਿਖੇ ਸੁਖ ਦੁਖ ਆਦ ਦੇ ਭੁਗਤਾਨ ਨਿਮਿਤੱਕ ਇਹ ਵਸੋਂਤ ਸਭ "ਹੋਨਹਾਰ"-ਵਾਹਗੁਰੂ ਦੀ ਨੇਤ, ਰਜ਼ਾ, ਜਾਂ ਭਾਣਾ ਹੈ (ਹੋਰ ਕੁਛ ਨਹੀਂ) ॥ ੩੩੧ ॥

ਵੀਚਾਰ:-

ਹੋਰ ਤਰਾਂ ਭੀ ਇਸ ਕਬਿੱਤ ਦੇ ਅਰਥ ਕੀਤੇ ਜਾ ਸਕਦੇ ਹਨ, ਪਰ ਦੀਰਘ ਵਿਚਾਰ ਕੀਤਿਆਂ, ਇਹੀ ਅਰਥ ਹੀ ਭਾਈ ਸਾਹਬਾਂ ਦੇ ਆਸ਼ਯ ਅਨੁਸਾਰ ਪ੍ਰਤੀਤ ਹੁੰਦੇ ਹਨ। ਜੀਕੂੰ ਭਾਈ ਸਾਹਬ ਨੇ ਵਾਦੀਆਂ ਯਾ ਦਰਸ਼ਨ (ਸ਼ਾਸਤ੍ਰ) ਕਾਰਾਂ ਦੇ ਕਥਨ ਦੇ ਅਨੁਵਾਦ ਨੂੰ ਵਿਸਤਾਰਨ, ਤੇ ਉਸਦੇ ਨਿਰਨੇ ਨੂੰ ਨਿਸਤਾਰਨ ਦੇ ਝਬੇਲੇ ਦੀ ਲੋੜਨਹੀਂ ਅਨਭਉ ਕੀਤੀ, ਤੀਕੂੰ ਹੀਕਰਮਾਂਦੇਬਜਰਥ ਗੋਰਖਧੰਦੇ ਵਿਚ ਪਾਠਕਾਂ ਦੇ ਦਿਮਾਗਾਂਨੂੰ ਫਸਾਣਾ ਸਾਨੂੰ ਭੀ ਨਹੀਂ ਭੌਂਦਾ।ਸੋ ਭਾਈ ਜੀ ਨੇ ਸਾਰ ਮਾਤ੍ਰ ਸਿਖਯਾ ਜੋ ਸਾਡੇ ਵਾਸਤੇ ਐਸੇ ਕਥਨ ਵਿਚੋਂ ਸੁਨਾਣ ਦਾ ਜਤਨ ਕੀਤਾ ਹੈ ਉਹ ਇਹ ਹੈ,ਕਿ ਜੇਕਰ ਸਿਰਜਣਹਾਰ ਨੇ ਅਪਨੀ ਮੌਜ ਨਾਲ ਕੋਈ ਨਿਯਮ ਥਾਪਕੇ (ਭਾਵਨਾਂ ਮਾਤ੍ਰ ਤੇ) ਸ੍ਰਿਸ਼ੀ ਨੂੰ ਸਿਰਜਿਆ ਵਾ ਬਾਸਨਾਵਾਂ ਦੇ ਅਧੀਨ ਫਲ ਭੁਗਤਾਨ ਖਾਤਰ ਸੰਸਾਰ ਨੂੰ ਸਿਰਜਿਆ ਹੈ, ਤਾਂ ਜੋ ਕੁਛ ਭੀ ਇਸ ਵਿਖੇ ਵਰਤ ਰਿਹਾ ਹੈ ਉਹ "ਹੋਣਹਾਰ"-ਹੈ। ਇਸ ਨੂੰ ਹੁਕਮ ਕਹੋ ਯਾ ਨੇਤ ਅਥ੍ਵਾ ਰਜਾ ਤਥਾ ਭਾਣਾ, ਇਹ ਅੰਤਰਯਾਮੀ ਦਾ ਅੱਟਲ ਨਿਯਮ ਰੂਪ ਹੈ ॥

ਐਉਂ ਹੁੰਦਿਆਂ ਫੇਰ ਉਸਤਤੀ ਕੀਹ ਤੇ ਨਿੰਦਾ ਕੀਹ-ਏਨਾਂ ਦਾ ਅਸਰ ਕਸੋਂ ਵਾਪਰੇ? ਹਰਖ ਸੋਗ ਦੀ ਸਾਮਗ੍ਰੀ ਪ੍ਰਾਪਤ ਹੋਇਆਂ ਇਹ ਕਸੋਂ ਅੰਦਰ ਧਸਨ? ਕੀਹ ਗਾਲ (ਸ੍ਰਾਪ ਦੁਰਬਚਨ ਆਦ) ਤੇ ਕੀਹ ਅਸੀਸ (ਵਰ ਆਦ ਆਸ਼ੀਰ ਬਾਦ)? ਜੋ ਕੁਛ ਹੋ ਰਿਹਾ ਹੈ, ਸੋ ਸਹਜੇ ਹੀ ਹੋ ਰਿਹਾ ਹੈ, ਤੇ ਅਸਾਡੇ

ਮਤ ਵਿਚ "ਸਤਿਗੁਰ ਸਹਜੇ ਦਾ ਖੇਤ ਹੈ" ਅਰੁ "ਮਨ ਭਾਵਨੀ ਤੇ ਸਿਧਿ ਹੋਇ"- ਜੇਹੋ ਜੇਹਾ ਭਾਵ ਧਾਰਕੇ ਸਤਿਗੁਰਾਂ ਨੂੰ ਕੋਈ ਅਰਾਧੇ, ਉਹ ਓਹੋ ਓਹੋ ਜੇਹਾ ਹੀ ਫਲ ਪ੍ਰਾਪਤ ਕਰ ਲੈਂਦਾ ਹੈ। ਏਹੋ ਹੀ ਕਾਰਣ ਹੈ ਜਿਸ ਕਰਕੇ ਸ੍ਵੈ ਭਾਵ ਰੂਪ ਈਸ਼੍ਵਰੀਯ ਭਾਵਨਾਂਤੋਂ ਜਗਤ ਦੀ ਉਤਪੱਤੀ ਇਸਥਿਤੀ ਤਥਾ ਸੰਘਾਰ ਹੁੰਦਾਹੈ। ਸੋ ਏਸੇ ਤਰਾਂ ਹੀ ਭਾਵਨਾਂਅਨੁਸਾਰ ਸੰਗਤਪ੍ਰਵਾਨੀ ਹੈ, ਤੇ ਸੰਗਤਦ੍ਵਾਰੇ ਭਾਵ ਮੂਜਬਹੀ ਫਲ॥ ਗੁਰਬਾਨੀ ਅੰਦਰ ਕਿਤੇ ਕਿਤੇ ਕਰਮਾਂ ਦਾ ਜ਼ਿਕਰ ਅਵਸ਼ਜ ਹੈ, ਪਰ ਓਸਤੋਂ ਗੁਰਮਤ ਨੂੰ ਕਰਮ ਪ੍ਰਧਾਨ ਸ੍ਰਿਸ਼ਟੀ ਮੰਨਣਵਾਲਾ ਇਹ ਮਤ ਨਹੀਂ ਆਖਯਾ ਜਾ ਸਕਦਾ, ਕਯੋਂਕਿ "ਕਰਮ"-ਸ਼ਬਦ ਦੇ ਪ੍ਰਸੰਗ (ਸਥਲ ਭੇਦ) ਅਨੁਸਾਰ ਨਯਾਰੇ ੨ ਅਰਥ ਹਨ: ਕਿਤੇ "ਕ੍ਰਮ", ਕਿਤੇ "ਕੰਮ", ਕਿਤੇ ਕਿਰਪਾ ਆਦ, ਤਥਾ ਕਿਤੇ ਕਰਮ ਪ੍ਰਧਾਨ ਜਗਤ ਮੰਨਣ ਵਾਲਿਆਂ ਦੇ ਮਤ ਦਾ ਅਨੁਵਾਦ ਹੈ, ਸੋ ਪਾਠਕਾਂ ਤਥਾ ਜਿਗਯਾਸੂਆਂ ਗੁਰਮੁਖਾਂ ਨੂੰ ਅਧਿਕਾਰ ਤਥਾ ਪ੍ਰਸੰਗ ਦੇ ਸਥਾਨ ਭੇਦ ਤਾਈਂ ਸਮਝਕੇ ਮਰਮ ਨੂੰ ਬੂਝਨ ਦਾ ਯਤਨ ਚਾਹੀਏ। ੩੩੩ ਅੰਕ ਵਾਲੇ ਕਬਿੱਤ ਵਿਖੇ ਗੁਰਮਤ ਦਾ ਅਸਲ ਸਿਧਾਂਤ ਪ੍ਰਗਟਾਨ ਦਾ ਉਦਮ ਭਾਈ ਜੀ ਨੇ ਕੀਤਾ ਹੈ, ਜਿਸਤੋਂ ਸਾਫ ਸਿਧਾਂਤ ਦਾ ਪਤਾ ਲਗਦਾ ਹੈ ॥-॥ (ਦੇਖੋ ਵੀਚਾਰ ੩੩੭ ਕਬਿੱਤ ਭੀ) ॥-

ਪ੍ਰਸੰਗ ਨੂੰ ਪ੍ਰਚਿਲਤ ਰਖਦੇ ਹੋਏ ਭਾਵਨਾਂ ਅਨੁਸਾਰ ਹੀ ਪ੍ਰਵਿਰਤੀ ਵਿਖੌਂਦੇ ਹਨ:-

**ਮਾਨਸਰ ਪਰ ਜਉ ਬੈਠਾਈਐ ਲੈ ਜਾਇ ਬਗ,**
**ਮੁਕਤਾ ਅਮੋਲ ਤਜਿ ਮੀਨ ਬੀਨ ਖਾਤ ਹੈ ॥**

ਅਰਥ-(ਖਜ਼ੀਰ ਸਮੁੰਦ੍ਰ ਅੰਦਰਲੇ ਅੰਮ੍ਰਿਤ ਦੇ ਸੋਮੇ) ਮਾਨਸਰੋਵਰ ਦੇ ਕਿਨਾਰੇ ਜੇਕਰ ਬਗਲੇ ਨੂੰ ਲਜਾ ਬਿਠਾਈਏ, ਤਾਂ ਉਹ ਅਨਮੁੱਲਿਆਂ ਮੋਤੀਆਂ ਨੂੰ ਤਯਾਗ ਤਯਾਗਕੇ ਮਛੀਆਂ ਨੂੰ "ਬੀਨ"-ਚੁਣ ਚੁਣਕੇ ਖਾਯਾ ਕਰਦਾ ਹੈ (ਕਯੋਂਜੁ ਓਸਦੀ ਭਾਵਨਾਂ ਹੀ ਮਛੀਆਂ ਦੀ ਖ਼ਰਾਕ ਉਪਰ ਵੱਝੀ ਹੋਈ ਹੈ, ਤੇ ਮੋਤੀਆਂ ਨੂੰ ਚੋਗਾ ਓਸਨੇ ਸਮਝਯਾ ਹੀ ਨਹੀਂ ਹੁੰਦਾ)।

**ਅਸਥਨ ਪਾਨ ਕਰਬੇ ਕਉ ਜਉ ਲਗਾਈਐ ਜੋਕ,**
**ਪੀਅਤ ਨ ਪੈ ਲੈ ਲੋਹੂ ਅਚਏ ਅਘਾਤ ਹੈ ॥**

ਅਰਥ-(ਇਸੇ ਤਰਾਂ) ਜੇਕਰ ਜੋਕ ਨੂੰ ਥਨ (ਮੰਮਾ) ਪੀਣ ਵਾਸਤੇ ਲਾਈਏ ਤਾਂ ਉਹ 'ਪੈ'-ਦੁੱਧ ਨਹੀਂ ਪੀਆ ਕਰਦੀ, ਸਗੋਂ (ਅਪਨੀ ਪਪੱਕ ਭਾਵਨਾਂ ਅਨੁਸਾਰ) ਲਹੂ ਨੂੰ ਹੀ ਲੈ ਲੈ = ਗ੍ਰਹਣ ਕਰ ਕਰ ਕੇ "ਅਚਦੀ"-ਛਕਦੀ ਤੇ ਰਜਯਾ ਕਰਦੀ ਹੈ ॥

**ਪਰਮ ਸੁਗੰਧ ਪਰਿ ਮਾਖੀ ਨ ਰਹਿਤ ਰਾਖੀ,**
**ਮਹਾਂ ਦੁਰਗੰਧਿ ਪਰ ਬੇਗ ਚਲਿ ਜਾਤ ਹੈ ॥**

ਅਰਥ-(ਇਸੇ ਭਾਂਤ ਹੀ) ਅਤਯੰਤ ਬਾਸਨਾਂ ਵਾਲੀ ਵਸਤੂ-ਫੂਲਾਂ ਦੇ ਅਤਰ

ਆਦ ਖ਼ੁਸ਼ਬੂਈ ਉਪਰ ਮੱਖੀਰਖੀ(ਮਜਬੂਰ ਕੀਤੀ = ਹੋੜੀ ਹੋਈ ਨਹੀਂ ਰਿਹਾਕਰਦੀ, (ਤੇ ਆਪਣੀ ਭੈਣੀ ਦੀ ਪ੍ਰੇਰੀ) ਝੱਟ ਹੀ ਮਹਾਂਨ ਦੁਰਗੰਧੀ ਵਾਲੀ ਗੰਦੀ ਥਾਂ = ਫੋੜੇ ਫਿੰਸੀ ਆਦ ਲਹੂ ਪਾਕ ਭਰੇ ਟਿਕਾਣੇ) ਵੱਲ ਦੌੜ ਜਾਯਾ ਕਰਦੀ ਹੈ ॥

**ਜੈਸੇ ਗਜ ਮਜਨ ਕੈ ਡਾਰਤ ਹੈ ਛਾਰ ਸਿਰਿ,**
**ਸੰਤ ਕੇ ਦੋਖੀ ਸੰਤ ਸੰਗ ਨ ਸੁਹਾਤ ਹੈ ॥ ੩੩੨ ॥**

ਅਰਥ—(ਐਸੇ ਹੀ)ਜਿਸ ਪ੍ਰਕਾਰ ਹਾਥੀ ਸਨਾਨ ਕਰਕੇ। ਸੁੱਧ ਪਵਿਤ੍ਰ ਹੋਕੇ) ਭੀ ਅਪਣੇ ਸਿਰ ਵਿਚ ਮਿੱਟੀ ਪਾ ਲਿਆ ਕਰਦਾ ਹੈ—(ਇਸੇ ਪ੍ਰਕਾਰ ਕੁਭਾਵਨਾ ਰੂਪੀ ਦੂਖਣਾਂ ਨਾਲ ਦੂਖਿਤ ਹਿਰਦੇ ਵਾਲੇ) ਸੰਤ ਦੇ ਦੋਖੀ ਨੂੰ (ਸੰਤਾਂ ਦੀ ਸੰਗਤ ਦਾ ਸਮਾਗਮ ਬਣਪੈਣ ਤੇ ਭੀ)ਸੰਤਾਂ ਦੀ ਸੰਗਤ ਚੰਗੀ ਨਹੀਂ ਲਗਿਆ ਕਰਦੀ ਹੈ।।੩੩੨।।

੩੩੦ ਅੰਕ ਵਾਲੇ ਕਬਿੱਤ ਵਿਖੇ ਨਿਰੂਪੇ 'ਭਾਵ' ਦਾ ਨਿਰਣਾ ੩੩੨ ਕਬਿੱਤ ਅੰਦਰਲੇ ਉਦਾਹਰਣਾਂ ਰਾਹੀਂ ਕਥਨ ਕਰਕੇ, ੩੩੧ ਅੰਕ ਦੇ ਕਬਿੱਤ ਅੰਦਰ ਵਿਧਾਨ ਕੀਤੇ ਪੱਖ ਦ੍ਵਾਰਾ ਇਸ਼ਾਰਾ ਮਾਤ੍ਰ ਕਹੇ ਗੁਰਮਤ ਸਿਧਾਂਤ ਨੂੰ ਹੁਣ ਪੂਰੀ ਪੂਰੀ ਤਰਾਂ ਸਪਸ਼੍ਟਤਾ ਨਾਲ ਵਰਨਣ ਕਰਦੇ ਹਨ:—

**ਗੁਰਮਤਿ ਸਤਿ ਏਕ ਟੇਕ ਦੁਤੀਆ ਨਾਸਤਿ,**
**ਸ਼ਿਵ ਨ ਸਕਤਿ ਗਤਿ, ਅਨਭੈ ਅਭ੍ਯਾਸੀ ਹੈ ॥**

ਅਰਥ—ਗੁਰਮਤਿ ਵਿਖੇ "ਇਕ"—ਮਾਤ੍ਰ ਵਸਤੂ ਹੀ ਸਤ੍ਯ ਸਰੂਪ ਹੈ, ਤੇ ਓਸੇ ਹੀ ਇਕ ਦੀ "ਟੇਕ"—ਧਾਰੀ ਜਾਂਦੀ ਹੈ-ਭਾਵ, ਓਸੇ ਵਿਖੇ ਹੀ ਸਦੀਵਕਾਲ ਟਿਕਾਉ ਨੂੰ ਪ੍ਰਵਾਨਿਆ ਹੈ,(ਇਸ ਇਕ ਤੋਂ ਭਿੰਨ) ਹੋਰ ਦੂਸਰਾ ਕੁਛ(ਕਰਮਆਦਿ ਪ੍ਰਪੰਚ ਪਸਾਰਾ) ਨਹੀਂ ਹੈ। (ਇਸ ਇਕ ਵਿਖੇ ਕਿਸੇ)ਸ਼ਿਵ ਸ਼ਕਤੀ ਆਦ ਦੀ ਕੋਈ ਗਤੀ (ਗੰਮਤਾ) ਨਹੀਂ-ਅਰਥਾਤ ਨਾਮ ਮਾਤ੍ਰ ਭੀ ਜਾਨਣ ਵਿਚ ਨਹੀਂ ਔਂਦੀ। ਸੋ (ਗੁਰੂ ਘਰ ਵਿਖੇ) ਇਸੇ ਇੱਕੋ ਦੇ ਹੀ ਅਨਭੌਦਾ ਅਭ੍ਯਾਸੀ ਹੋਈਦਾ ਹੈ ॥

**ਤ੍ਰਿਗੁਨ ਅਤੀਤ ਜੀਤ ਹਾਰ ਨ ਹਰਖ ਸੋਗ,**
**ਸੰਜੋਗ ਬਿਓਗ ਮੇਟਿ ਸਹਜ ਨਿਵਾਸੀ ਹੈ ॥**

ਅਰਥ—(ਜਿਸ ਅਭ੍ਯਾਸ ਦੇ ਕਾਰਣ ਗੁਰਮੁਖ) ਤਿੰਨਾਂ ਗੁਣਾਂ ਤੋਂ ਅਤੀਤ (ਰਹਤ) ਹੋਯਾ, ਭਾਵ-ਤੁਰੀਆ ਪਦ ਗਾਮੀ ਹੋ, ਆਹ ਜਿੱਤ ਹੈ ਤੇ ਆਹ ਹਾਰ ਹੈ, ਤਥਾ ਜਿੱਤ ਹਾਰ ਤੋਂ ਹੋਣ ਹਾਰੇ—ਆਹ ਕੁਛ ਹਰਖ ਵਾ ਸੋਗ ਹਨ, ਅਤੇ ਆਹ ਸੰਜੋਗ ਬਿਓਗ (ਮੇਲ ਵਿਛੋੜਾ ਵਾ ਪ੍ਰਾਪਤੀ ਅਪ੍ਰਾਪਤੀ)ਹੈ(ਇਤ੍ਯਾਦਿ ਸਭ ਦ੍ਵੰਦਾਂਨੂੰ) ਮੇਟਕੇ (ਮੇਸਕੇ—ਚਿੱਤ ਵਿਚੋਂ ਦੂਰ ਕਰਕੇ) "ਸਹਜ"—ਪਦ (ਆਤਮ ਪਦ = ਸ਼ਾਂਤ ਸ੍ਵਰੂਪ ਚੈਤੰਨ੍ਯ ਪਦ) ਵਿਖੇ ਇਸਥਿਤ ਹੋਏ ਰਹੀਦਾ ਹੈ ॥

**ਚਤੁਰ ਬਰਨ ਇਕ ਬਰਨ ਹੁਇ ਸਾਧ ਸੰਗਿ,**

**ਪੰਚ ਪਰਪੰਚ ਤਿਆਗ ਬਿਸਮ ਬਿਸ੍ਵਾਸੀ ਹੈ ॥**

ਅਰਥ-(ਸਾਰ ਕੀਹ ਕਿ)ਸਾਧ ਸੰਗਤ (ਗੁਰ ਸਿੱਖੀ ਮੰਡਲ) ਅੰਦਰ ਚਾਰੋਂ ਹੀ ਵਰਨਾਂ ਦਾ (ਬ੍ਰਾਹਮਣ ਖਤ੍ਰੀ ਆਦਕਾਂ ਵਿਚੋਂ ਚਾਹੇ ਕੋਈ)ਹੋਵੇ, 'ਇਕਬਰਨ" -ਇੱਕ ਗੁਰੂ ਬੰਸੀਆ ਸਿੱਖ ਬਣਕੇ, "ਪੰਚ ਪਰਪੰਚ"-ਪੰਚ ਤੱਤ ਰਚਿਤ ਪਰਪੰਚ (ਦੇਹ ਆਦੀ ਸਥੂਲ ਸੰਘਾਤ) ਨੂੰ ਤਯਾਗ ਕਰਕੇ "ਬਿਸਮ" = ਅਚਰਜ ਰੂਪ, ਵਾ ਵਿਸ਼ੇਖ ਕਰਕੇ ਸਮ ਸਰੂਪ ਪਾਰਬ੍ਰਹਮ ਪਰਮਾਤਮਾ (ਮਾਤ੍ਰ ਇੱਕੋ ਇਕ)ਹੀ ਹੈ-ਐਸੇ ਨਿਸਚੇ (ਬਿਸ੍ਵਾਸ-ਭ੍ਰੋਸੇ) ਵਾਲਾ ਹੋ ਰਹਿੰਦਾ ਹੈ ॥

**ਖਟ ਦਰਸਨ ਪਰੈ ਪਾਰ ਹੁਇ ਸਾਤ ਸਰ,**
**ਨਵ ਦੁਆਰ ਉਲੰਘ ਦਸਮਈ ਉਦਾਸੀ ਹੈ ॥੩੨੩॥**

ਅਰਥ-(ਅਰਥਾਤ) ਪੰਜ ਗਯਾਨ ਇੰਦ੍ਰੀਆਂ ਤੇ ਛੀਵਾਂ ਮਨ, (ਏਨਾਂ) ਛੀਆਂ ਵਿਖੇ ਜੋ ਪਦਾਰਥ+ਗਯਾਨ ਰੂਪ ਦਰਸ਼ਨ ਹੁੰਦਾ ਹੈ, ਓਸ ਤੋਂ ਪਰੇ ਹੋਯਾਂ ਤੇ, ਪਾਰਲੀ ਹੱਦ ਸੱਤਵੀਂ (ਸੱਤਵਾਂ ਸਰੋਵਰ) ਜੋ ਸਰਬ ਗਯਾਨਾਂ ਦਾ ਗਯਾਨ ਹੋਣ ਕਰਕੇ (ਸੱਤਾ ਸਫੁਰਤੀ ਪ੍ਰਦਾਨ ਰੂਪਤਾ ਕਰਕੇ ਸਰਦਾ ਰਹਿੰਦਾ ਹੈ) ਉਹ ਪ੍ਰਾਪਤ ਹੁੰਦਾ ਹੈ। ਭਾਵ-ਜੋ ਚੈਤੰਨਯ ਸਰੂਪ ਸ੍ਵਯੰ ਗਯਾਨਮਯ-ਸੱਤਵਾਂ ਸਰ (ਸਭ ਦਾ ਸ੍ਰੋਤ ਰੂਪ) ਹੈ, ਓਸਦਾ ਸਾਖਯਾਤਕਾਰ ਹੋਯਾ ਕਰਦਾ ਹੈ। ਗੱਲ ਕੀਹ ਕਿ ਨਵਾਂ ਦੁਆਰਿਆਂ ਵਿਖੇ ਵਰਤਨਹਾਰੇ ਦੇਹ ਇੰਦ੍ਰੀ ਭਾਵੀ (ਸਥੂਲ ਸੂਖਮ) ਸੰਘਾਤ(ਸਮੂਹ) ਤੋਂ ਉਲੰਘ ਕੇ (ਇਨਾਂ ਵਿਚੋਂ ਆਤਮ ਭਾਵਨਾਂ ਦੂਰ ਕਰਕੇ) ਅਲਖ ਅਪਾਰ ਦਾ ਨਿਵਾਸ ਸਥਾਨ ਦਸਮ ਦ੍ਵਾਰ "ਮਈ" (ਮਹੀ = ਮਧਯ) ਵਿਖੇ ਇਸਥਿਤ ਹੋਕੇ, ਦੇਹ ਆਦਿ ਵਿਖੇ ਵੱਸਦਾ ਹੋਯਾ ਭੀ "ਉਦਾਸੀ" = ਉਤ+ਆਸੀ = ਉੱਚੀ ਯਾ ਸੰਸਾਰੀ ਲੋਕਾਂ ਤੋਂ ਉਲਟੀ ਆਸ ਵਾਲਾ-ਜੀਵਨ ਮੁਕ੍ਤ ਹੋ ਜਾਂਦਾ ਹੈ ॥ ੩੨੩ ॥

ਪ੍ਰਸੰਗ ਅਧੀਨ ਪੱਖਾਂ ਦੇ ਬਾਰੇ ਕਹਿ ਚੁੱਕਨ ਉਪ੍ਰੰਤ ਮੁੜ ਪਿਛਲੇ ਪ੍ਰਸੰਗ ਨਾਲ ਸੰਬੰਧਿਤ ਸਤਿਸੰਗ ਵਿਖੇ ਸ੍ਰੋਤਯਾਂ ਨੂੰ ਪ੍ਰਵਿਰਤ ਕਰਣ ਤੇ ਕਰਮਾਂ ਦੇ ਭਰਮ ਵਿਚੋਂ ਕੱਢਨ ਖਾਤਰ ਵੈਰਾਗਮਈ ਉਪਦੇਸ਼:-

**ਨਦੀ ਨਾਵ ਕੋ ਸੰਜੋਗ ਸੁਜਨ ਕੁਟੰਬ ਲੋਗ,**
**ਹੋਇਗੋ ਜੋ ਦੀਓ ਸੋਈ ਮਿਲੈ ਆਗੈ ਜਾਇਕੈ ॥**

ਅਰਥ-(ਜਿਸ ਤਰਾਂ) ਨਦੀਓਂ ਪਾਰ ਹੋਣ ਲਗਿਆਂ, ਬੇੜੀ ਅੰਦਰਬੈਠਿਆਂ ਦਾ (ਸਹਜ ਸੁਭਾਵ) ਸੰਜੋਗ ਮੇਲਾ ਹੋ ਪੈਂਦਾ ਹੈ (ਇਸੇ ਤਰਾਂ ਹੀ) "ਸੁਜਨ"- ਪ੍ਰਵਾਰ ਤੇ "ਕੁਟੰਬ"-ਕੋੜਮੇ ਦੇ ਲੋਕਾਂ ਦਾ ਮੇਲ ਹੋਯਾ ਕਰਦਾ ਹੈ (ਤਿਵੇਂ ਹੀ ਨਦੀ ਨਾਵ ਦੇ ਵਿਜੋਗ ਵਤ ਮਰਣ ਕਾਲ ਦੇ ਵਿਛੋੜੇ ਭੀ ਆਨ ਹੁੰਦੇ ਹਨ) । ਅਰੁ ਜੋ (ਵਰਤਮਾਨ) ਸ਼ਰੀਰ ਵਿਖੇ (ਇਸ ਜੀਵਨ ਅੰਦਰ) ਲੋੜ ਥੋੜ ਵਾਲਿਆਂ ਦੀ ਲੋੜ ਥੋੜ ਪੂਰੀ ਕਰਣ ਖਾਤਰ ਦਿੱਤਾ ਜਾਂਦਾ ਹੈ, ਓਹੋ ਹੀ ਅਗੇ ਜਾਣ ਤੇ (ਦੂਸਰੇ

ਸਤੀਰਾਂ ਦੇ ਧਾਰਨ ਉਪਰ) ਹੋਰਨਾਂ ਹੋਰਨਾਂ ਜੂਨਾਂ ਜੂਨਾਂਤ੍ਰਾਂ ਰੂਪ ਪ੍ਰਲੋਕ ਵਿਚ ਪ੍ਰਵੇਸ਼ ਪੌਣ ਤੇ ਮਿਲਯਾ ਕਰਦਾ ਹੈ ।

**ਅਸਨ ਬਸਨ ਧਨ ਸੰਗਿ ਨ ਚਲਤ, ਚਲੈ**
**ਆਪੇ ਦੀਜੈ ਧਰਮਸਾਲਾ ਪਹੁੰਚਾਇਕੈ ॥**

ਅਰਥ-(ਇਸ ਤੋਂ ਸਿਵਾਯ ਹੋਰ ਜੋ ਕੁਛ ਭੀ) "ਅਸਨ"-ਆਹਾਰ ਰੂਪ ਖਾਣ ਪਾਨ ਆਦ ਦੇ ਪਦਾਰਥ, ਵਾ "ਬਸਨ"-ਬਸਤ੍ਰ (ਪਹਿਨਣ ਪਹਿਰਾਣ ਦੇ ਸਾਮਾਨ) ਅਥ੍ਰਾ "ਧਨ"-ਦੌਲਤ ਹੋਵੇ, ਸਾਥ ਨਹੀਂ ਜਾਵੇਗਾ; "ਚਲੈ"-ਜਾਊ ਤਾਂ ਕੇਵਲ ਓਹੋ ਹੀ ਸਾਥ, ਜੋ ਕੁਛ ਧਰਮਸਾਲਾ ਵਿਖੇ ਧਰਮਅਰਥੀ (ਵਾਹਗੁਰੂ ਦੇ ਨਾਮ ਤੇ) ਅਰਪਣ ਕਰ ਦਿੱਤਾ ਹੋਵੇ ।

**ਆਠੋਂ ਜਾਮ ਸਾਠੋਂ ਘਰੀ ਨਿਹਫਲ ਮਾਇਆ ਮੋਹ,**
**ਸਫਲ ਪਲਕ ਸਾਧ ਸੰਗਤਿ ਸਮਾਇਕੈ ॥**

ਅਰਥ-ਚਾਹੇ ਅੱਠੇ ਪਹਿਰ ਤੇ ਸੱਠ ਘੜੀਆਂ (ਦਿਨ ਰਾਤ ਹੀ) ਮਾਯਾ ਦਾ (ਵਿਹਾਰਾਂ ਕਾਰਾਂ ਦਾ) ਮੋਹ(ਪਜਾਰ = ਪਰਚਾ)ਕੋਈ ਪਾਲਦਾ ਰਹੇ,ਇਹ ਬਯਰਥ ਹੀ ਹੁੰਦਾ ਹੈ-ਅਰਥਾਤ ਕਿਸੇ ਕਾਰੇ ਨਹੀਂ ਲਗਦਾ, ਹਾਂ ! ਸਾਧ ਸੰਗਤ ਅੰਦਰ ਜੇਕਰ "ਪਲਕ"-ਅੱਖ ਦੀ ਫੋਰ ਮਾਤ੍ਰ ਭੀ "ਸਮਾਈ ਕਰੇ" ਰਲ ਬੈਠੇ ਤਾਂ ਉਹ ਪਲ ਮਾਤ੍ਰ ਸਮਾਂ ਭੀ ਸਫਲਾ ਹੋਯਾ (ਵਾਹਗੁਰੂ ਦੇ ਲੇਖੇ ਪਿਆ) ਕਰਦਾ ਹੈ ।

**ਮਲ ਮੂਤ੍ਰ ਧਾਰੀ ਅਉ ਬਿਕਾਰੀ ਨਿਰੰਕਾਰੀ ਹੋਤ,**
**ਸ਼ਬਦ ਸੁਰਤਿ ਸਾਧ ਸੰਗ ਲਿਵ ਲਾਇਕੈ ॥ ੩੩੪ ॥**

ਅਰਥ-(ਤਾਂਤੇ ਸਫਲ ਭਾਵੀ ਸਾਧ ਸੰਗਤ ਵੱਲੋਂ ਸਮਾਂ ਨਾਂ ਖੁੰਝਾਵੇ,ਕਯੋਂਕਿ) ਸਾਧ ਸੰਗਤ ਦ੍ਵਾਰੇ ਸ਼ਬਦ ਵਿਖੇ ਸੁਰਤ ਦੀ ਲਿਵ (ਤਾਰ) ਲਗਾਣ ਕਰਕੇ, ਇਸਤ੍ਰੀ ਪੁਤ੍ਰ ਆਦ ਦੇ ਪਜਾਰੇ ਤਥਾ ਆਪਣਯਾਂ ਮਲ ਮੂਤ੍ਰ ਦੇ ਭਰਿਆਂ(ਗੰਦਿਆਂ)ਸਰੀਰਾਂ ਨਾਲ ਪਜਾਰ ਕਰਣ ਹਾਰੇ ਅਥ੍ਰਾ ਵਿਖਯਵਾਸਨਾਂ ਦੇ ਅਧੀਨ ਇਨਾਂ ਸ਼ਰੀਰਾਂ ਦੇ ਲਿੰਬਨ-ਪੋਚਨਸੁਆਰਣ ਵਿਚ ਰੁਝੇ ਰਹਣ ਵਾਲੇ (ਮਲ ਮੂਤ੍ਰ ਧਾਰੀ) ਅਰੁ ਵਿਸ਼ੇ ਭੋਗਾਂ ਵਿਚ ਲੰਪਟ (ਵਿਕਾਰੀ) ਲੋਗ ਭੀ "ਨਿਰੰਕਾਰੀ" = ਗੁਰਮੁਖ (ਰੱਬੀ ਬੰਦੇ) ਗੁਰੂ ਕੇ ਸੱਚੇ ਸਿਖ ਬਣ ਜਾਂਦੇ ਹਨ ॥ ੩੩੪ ॥

ਸਤਿਸੰਗ ਪ੍ਰਾਪਤ ਪੁਰਖ ਦੀ ਦਸ਼ਾ (ਹੋਰ ਹੋਰ ਪਾਸੇ ਦੀ ਸਭ ਭਟਕਨਾਂ ਓਨਦੀ ਮਿਟ ਜਾਂਦੀ ਹੈ):-

**ਹਉਮੈ ਅਭਿਮਾਨ ਅਸਥਾਨ ਤਜਿ ਬੰਝ ਬਨ,**
**ਚਰਨ ਕਮਲ ਗੁਰ ਸੰਪੁਟ ਸਮਾਏ ਹੈ ॥**

ਅਰਥ-"ਬੰਝ ਬਨ"-ਵੰਝਾਂ (ਵਾਸਾਂ) ਦਾ ਜੰਗਲ (ਜੋ ਦੂਰੋਂ ਉੱਚਾ ਦਿਸੱਨ

ਵਾਲਾ ਤੇ ਨੇੜੇ ਆਯਾਂ ਰੰਙੀਲਾ ਅਤੇ ਚਿਕਨਾਹਟ ਮਾਰਿਆ ਹੁੰਦਾ ਹੈ, ਓਸੇ ਸਮਾਨ ਹੀ) ਬਾਹਰੋਂ ਮੈਂ ਮੇਰੀ ਵਿਚ ਵਰਤਨ ਹਾਰਾ ਤੇ ਅੰਦਰੋਂ ਮਾਨ ਮੱਤੀ ਦਸ਼ਾ ਦਾ ਗ੍ਰਸਿਆ ਹੋਯਾ ਇਹ "ਹਉਮੈ ਤੇ ਅਭਿਮਾਨ" ਦਾ ਟਿਕਾਨਾ (ਜੋ ਸੰਸਾਰ ਹੈ) ਸੁਗੰਧੀਓਂ-ਸੂੰਨ ਜਾਣ ਇਸਨੂੰ) ਤਜਾਗਕੇ (ਸਾਧ ਸੰਗਤਿ ਵਿਚ ਆਏ ਪੁਰਖ ਦਾ ਮਨ ਰੂਪੀ ਭੌਰਾ, ਸਤਿਗੁਰਾਂ ਦੇ ਚਰਨ ਕਮਲਾਂ ਰੂਪ ਡੱਬੇ ਵਿਚ ਸਮਾ ਜਾਂਦਾ (ਮਗਨ ਹੋ ਜਾਂਦਾ) ਹੈ।

**ਅਤਿ ਹੀ ਅਨੂਪ ਰੂਪ ਹੇਰਤ ਹਿਰਾਨੇ ਦ੍ਰਿਗ,**
**ਅਨਹਦ ਗੂੰਜਤ ਸ੍ਰਵਨ ਹੂ ਸਿਰਾਏ ਹੈ ॥**

ਅਰਥ-(ਚਰਣ ਕਮਲਾਂ ਵਿਚ ਪਰਚਦੇ ਸਾਰ) ਅਤਯੰਤ ਕਰਕੇ ਉਪਮਾਂ ਤੋਂ ਰਹਿਤ "ਰੂਪ"-ਪ੍ਰਕਾਸ਼ ਨੂੰ "ਹੇਰਤ"-ਤੱਕਦਿਆਂ "ਦ੍ਰਿਗ"-ਨੇਤ੍ਰ ਭੀ "ਹਿਰਾਨੇ"-ਥਕਿਤ ਹੋ ਜਾਂਦੇ (ਮਗਨਤਾ ਨਾਲ ਗੁੱਟ ਬਣ ਜਾਂਦੇ) ਹਨ। ਅਰੁ ਅਨਹਦ ਧੁਨੀ ਦੀ ਗੂੰਜ ਨਾਲ ਕੰਨ ਹੋਰਨਾਂ ਸਬਦਾਂ ਦੇ ਸੁਨਣ ਵੱਲੋਂ ਸ਼ਾਂਤ ਹੋਏ ਰਹਿੰਦੇ ਹਨ।

**ਰਸਨਾ ਬਿਸਮ ਅਤਿ ਮਧੁ ਮਕਰੰਦ ਰਸ,**
**ਨਾਸਿਕਾ ਚਕਿਤ ਹੀ ਸੁਬਾਸ ਮਹਿਕਾਏ ਹੈ ॥**

ਅਰਥ-(ਚਰਣ ਕਮਲਾਂ ਦੀ ਧੂਲੀ ਰੂਪ) ਮਕਰੰਦ ਰਸ ਜੋ ਅਤਯੰਤ ਹੀ "ਮਧੁ"-ਮਿੱਠਾ ਹੈ (ਪਾਨ ਕਰਨ-ਛਕਨ ਸਾਰ) ਰਸਨਾ "ਬਿਸਮ"-ਰਸਾਂ ਵੱਲ ਭਟਕਨੋਂ ਵਿਸਮਤਾ (ਵਿਖਮਤਾ) ਨੂੰ ਧਾਰ ਲੈਂਦੀ ਹੈ (ਅਸਚਰਜ ਹੋ ਰਹਿੰਦੀ ਹੈ)। (ਅਤੇ ਐਸਾ ਹੀ ਉਕ੍ਤ ਧੂਲੀ ਦੀ) ਸੁਗੰਧੀ ਦੀ ਮਹਕ (ਲਪਟ) ਔਂਦੇ ਸਾਰ ਨਾਸਾਂ "ਚਕਿਤ"-ਹੈਰਾਨ ਹੋਈਆਂ ਰਹਿੰਦੀਆਂ ਹਨ, ਭਾਵ-ਗੁਰਮੁਖ ਦਾ ਦਿਮਾਗ ਭੀ ਮਸਤੀ ਨਾਲ ਖੀਵਾ ਰਹਿੰਦਾ ਹੈ ॥

**ਕੋਮਲਤਾ ਸੀਤਲਤਾ ਪੰਗ ਸਰਬੰਗ ਭਏ,**
**ਮਨ ਮਧੁਕਰ ਪੁਨਿ ਅਨਤ ਨ ਧਾਏ ਹੈ ॥ ੩੨੫ ॥**

ਅਰਥ-(ਇਸੇ ਪ੍ਰਕਾਰ ਚਰਣ ਕਮਲਾਂ ਦੀ) ਕੋਮਲਤਾ ਨੂੰ ਅਨੁਭਵ ਕਰਦਿਆਂ ਸਾਰ ਗੁਰਮੁਖ ਦੇ ਮਨ ਰੂਪੀ "ਮਧੁਕਰ"-ਭੌਰੇ ਦੇ "ਸੀਤਲਤਾ"-ਸ਼ਾਂਤੀ ਨੂੰ ਪ੍ਰਾਪਤ ਹੋ "ਸਰਬੰਗ"-ਸਭੇ ਹੀ ਵਾ ਸਮੂਲਚੀ ਤਰਾਂ ਅੰਗ "ਪੰਗ"-ਪਿੰਗਲੇ ਹੋ ਜਾਂਦੇ ਹਨ, ਜਿਸ ਕਰਕੇ "ਪੁਨਿ"-ਫੇਰ ਇਹ "ਅਨਤ"-ਹੋਰਦਿਰੇ (ਹੋਰਨਾਂ ਰਸਾਂ ਕਸਾਂ ਆਦਿ ਵਾ ਸੰਸਾਰੀ ਪ੍ਰਵਿਰਤੀਆਂ ਵੱਲ) ਨਹੀਂ ਧੌਂਦਾ (ਭਟਕਦਾ) ਹੈ ॥ ੩੨੫ ॥

ਵੀਚਾਰ:-

ਪਿਛਲੇ ਕਬਿੱਤ ਵਿਚ ਸਾਧ ਸੰਗਤ ਅੰਦਰ ਆਯਾਂ ਸ਼ਬਦ ਵਿਖੇ ਸੁਰਤ ਦੀ ਲਿਵ ਲਗਨੀ ਜੋ ਭਾਈ ਸਾਹਬ ਨੇ ਨਿਰੂਪੀ ਹੈ। ਓਸ ਦਾ ਪ੍ਰਕਾਰ ਇਸ ਕਬਿੱਤ ਵਿਖੇ ਦੱਸਕੇ, ਐਸੇ ਗੁਰਮੁਖ ਦੇ ਲਛਣ ਆਪ ਨੇ ਸੁਝਾਏ ਹਨ, ਕਿ ਉਹ ਸੰਸਾਰੀ

ਪ੍ਰਵਿਰਤੀ ਦੇ ਝਬੇਲੇ ਵਿਚੋਂ ਸੰਭਲਕੇ ਸਤਿਸੰਗ ਵਿਖੇ ਸਤਿਗੁਰਾਂ ਦੀ ਚਰਣ ਸਰਣੇ ਪ੍ਰਾਪਤ ਹੋ ਮਾਨ ਅਭਿਮਾਨ ਤੋਂ ਰਹਿਤ ਹੋ ਜਾਂਦਾ ਹੈ, ਅਤੇ ਓਸਦੇ ਨੇਤ੍ਰ ਮਸਤਾਨੇ, ਤੇ ਅਨਹਦ ਧੁਨੀ ਦੀ ਰੁਣਝੁਣਕਾਰ ਸੁਣਦਿਆਂ ਦਿਮਾਗ ਸਰਸ਼ਾਰ (ਖੀਵਾ) ਰਹਿੰਦਾ ਹੈ, ਅਤੇ ਰਸਨਾਂ ਹੋਰਨਾਂ ਸ੍ਵਾਦਾਂ ਵੱਲ ਨਹੀਂ ਭਟਕਦੀ–ਤਾਤਪ੍ਰਯ ਕੀਹ ਕਿ ਅੰਦਰੋਂ ਬਾਹਰੋਂ ਸਰਬਾਂਗ (ਸਰਬ ਭਾਵ) ਕਰਕੇ ਉਹ ਅਚੰਚਲ ਭਾਵ ਵਿਚ ਵਰਤਦਾ ਹੋਇਆ ਭਰਮਨਾਂ ਭਟਕਨਾਂ ਤੋਂ ਮੂਲੋਂ ਹੀ ਮੁਕ੍ਤ ਰਹਿੰਦਾ ਹੈ ॥–॥

ਗੁਰਮੁਖ ਦੀ ਭਟਕਨਾਂ ਦੇ ਮਿਟਨ ਤਥਾ ਇਕ ਟੇਕ ਵਿਖੇ ਦ੍ਰਿੜ੍ਹ ਹੋਣ ਦਾ ਸਰੂਪ (ਸਹਜ ਸਮਾਧ ਰੂਪ) ਵਰਨਣ ਕਰਦੇ ਹਨਃ–

**ਬਾਸਨਾ ਕੋ ਬਾਸ ਦੂਤ ਸੰਗਤਿ ਬਿਨਾਸ ਕਾਲ,**
**ਚਰਨ ਕਮਲ ਗੁਰ ਏਕ ਟੇਕ ਪਾਈ ਹੈ ॥**

ਅਰਥ–(ਜਿਸ ਦਿਨ ਤੋਂ ਗੁਰਮੁਖ ਨੂੰ) ਸਤਿਗੁਰਾਂ ਦੇ ਚਰਣ ਕਮਲਾਂ ਦੀ ਇਕ ਮਾਤ੍ਰ ਟੇਕ ਪ੍ਰਾਪਤ ਹੋਈ ਹੈ, (ਓਦੋਂ ਤੋਂ ਹੀ) "ਕੋ+ਬਾਸ" = ਕੁਬਾਸ ਰੂਪ ਭੈੜੀ ਬਾਸਨਾਂ ਵਾ ਵਾਸਨਾਂ ਦੇ ਅਧੀਨ ਵੱਸਨਾਂ, ਅਥ੍ਵਾ ਵਾਸਨਾਂ ਵਿਚ ਵੱਸਨਾਂ (ਜੀਵਨ ਗੁਜ਼ਾਰਨਾਂ); ਦੂਤਾਂ ਦੀ ਸੰਗਤਿ, ਤਥਾ ਕਾਲ (ਸਗਨ ਅਪਸਗਨ, ਦਿਸ਼ਾ-ਸੂਲ ਆਦ ਦੀ ਤੱਕ ਤੱਕਣੀ) "ਬਿਨਾਸ"–ਨਾਸ ਹੋ ਗਈ (ਦੂਰ ਹੋ ਜਾਂਦੀ ਹੈ)।

**ਭੈ ਜਲ ਭਇਆਨਕ ਲਹਿਰ ਨ ਬਿਆਪ ਸਕੈ,**
**ਨਿਜ ਘਰ ਸੰਪਟ ਕੈ ਦੁਬਿਧਾ ਮਿਟਾਈ ਹੈ ॥**

ਅਰਥ–ਭੈ ਹੀ ਹੈ ਜਲ ਜਿਸ ਵਿਖੇ ਐਸਾ ਸੰਸਾਰ ਸਾਗਰ ਜੋ ਅਤਯੰਤ ਡਰੌਣਾ ਹੈ (ਹਰਦਮ ਪੈਰ ਪੈਰ ਉਪਰ ਜਿਸ ਵਿਖੇ ਡਰ ਸੰਸੇ ਤੇ ਤੌਖਲੇ ਹੀ ਵਾਪਰਦੇ ਰਹਿੰਦੇ ਹਨ) ਓਸ ਦੀਆਂ ਲਹਰਾਂ–ਆਸਾ ਤ੍ਰਿਸ਼ਨਾਂ ਆਦਕ, ਓਸਨੂੰ ਨਹੀ ਵਾਪਰ ਸਕਦੀਆਂ, ਤੇ ਆਤਮੇ ਦੇ ਸਥਾਨ ਰੂਪ ਨਿਜ ਘਰ ਵਿਖੇ "ਸੰਪਟ ਕੈ" ਲਿਵ ਲੀਨ ਹੋਣ ਕਰਕੇ ਦੁਬਿਧਾ (ਦੁਚਿਤਾਈ) ਭੀ (ਓਸਦੀ) ਦੂਰ ਹੋਈ ਰਹਿੰਦੀ ਹੈ ॥

**ਆਨ ਗਿਆਨ ਧਿਆਨ ਸਿਮਰਨ ਬਿਸਿਮਰਨ ਕੈ,**
**ਪ੍ਰੇਮ ਰਸ ਬਸਿ ਆਸਾ ਮਨਸਾ ਨ ਪਾਈ ਹੈ ॥**

ਅਰਥ–ਪ੍ਰਮਾਰਥ ਗਜ਼ਾਨ ਬਿਨਾਂ ਹੋਰ ਗਜ਼ਾਨ (ਜਾਣਕਾਰੀਆਂ–ਸਜਾਣਪਾਂ), ਤਥਾ ਧਿਆਨ (ਦੇਵੀ ਦੇਵਤੇ ਅਰਾਧਨੇ ਵਾ ਐਸੇ ਹੀ ਸਿਧਾਂ ਭੂਤਾਂ ਤਥਾ ਬੀਰ ਆਰਾਧਨ ਆਦ ਦੀਆਂ ਤਾਂਘਾਂ) ਅਤੇ ਨਾਮ ਤੋਂ ਛੁੱਟ ਹੋਰ ਹੋਰ ਜਪ ਮੰਤ੍ਰ ਆਦਕਾਂ ਦੇ ਸਿਮਰਣ ਨੂੰ "ਬਿਸਿਮਰਨ ਕੈ"–ਭੁੱਲ ਹੀ ਜਾਂਦਾ ਹੈ, ਤੇ ਪ੍ਰੇਮ ਰਸ ਦੇ ਵੱਸ ਹੋਏ ਓਸਦੇ ਅੰਦਰ "ਆਸਾ"–(ਸੰਸਾਰਕ ਪਦਾਰਥਾਂ ਦੀਆਂ ਉਮੇਦਾਂ) ਅਰੁ "ਮਨਸਾ"–ਐਸੀਆਂ ਵਸਤੂਆਂ ਦਾ ਮਨੋਰਥ ਵਾ ਕਾਮਨਾਂ "ਨ ਪਾਈ ਹੈ"–ਲੱਭੀ ਦੇ ਭੀ ਨਹੀਂ ਲੱਭਦੇ ਹਨ ॥

**ਦੁਤੀਆ ਨਾਸਤਿ ਏਕ ਟੇਕ ਨਿਹਚਲ ਮਤਿ,**
**ਸਹਜ ਸਮਾਧਿ ਉਨਮਨਿ ਲਿਵ ਲਾਈ ਹੈ ॥ ੩੩੬ ॥**

ਅਰਥ–ਦੂਜੀ ਗੱਲ (ਦ੍ਵੈਤਾ ਭਾਵ) ਦੀ "ਨਾਸਤਿ"–ਨਮੋ ਨਾਸ੍ਤੀ ਵਰਤ ਜਾਂਦੀ ਹੈ, ਤੇ ਇਕ ਅਦ੍ਵੈਤ ਬ੍ਰਹਮ ਭਾਵ ਦੀ ਟੇਕ (ਸਹਾਰੇ–ਨਿਸਚੇ) ਕਾਰਣ "ਮਤਿ"– ਓਸਦੀ ਮਨੋ ਬਿਰਤੀ ਅਚੱਲ ਹੋਈ, ਉਨਮਨੀ ਦਸ਼ਾ ਵਿਖੇ ਲਿਵ ਲਗਾਕੇ ਸਹਜੇ ਹੀ ਇਸਥਿਤ ਹੋਈ ਰਹਿੰਦੀ ਹੈ ॥ ੩੩੬ ॥

ਗੁਰਮੁਖਤਾ ਪ੍ਰਦ ਤੇ ਸਤਿਗੁਰਾਂ ਦੇ ਚਰਣਾਂ ਕਮਲਾਂ ਨੂੰ ਨਜਾਰੇ ਨਜਾਰੇ ਢੰਗਾਂ ਨਾਲ ਸੇਵਨ ਦਾ ਮਹਾਤਮ:–

**ਚਰਨ ਕਮਲ ਰਜ ਮਸਤਕਿ ਲੇਪਨ ਕੈ,**
**ਭ੍ਰਮ ਕਰਮ ਲੇਖ ਸ੍ਯਾਮਤਾ ਮਿਟਾਈ ਹੈ ॥**

ਅਰਥ–ਰਜ ਮਹਾਤਮ:–ਸਤਿਗੁਰਾਂ ਦੇ ਚਰਣ ਕਮਲਾਂ ਦੀ ਧੂਲ ਮੱਥੇ ਉਪਰ ਲਗਾਣ ਕਰਕੇ ਪੂਰਬਲੇ ਜਨਮਾਂ ਵਿਖੇ ਕੀਤੇ ਕਰਮਾਂ ਦੀ ਲਿਖੰਤ ਦੇ ਭ੍ਰਮ ਦੀ ਕਾਲਕ ਮਿਟ ਜਾਂਦੀ ਹੈ ॥

**ਚਰਨ ਕਮਲ ਚਰਨਾਮ੍ਰਿਤ ਮਲੀਨ ਮਨ,**
**ਕਰਿ ਨਿਰਮਲ ਦੂਤ ਦੁਬਿਧਾ ਮਿਟਾਈ ਹੈ ॥**

ਅਰਥ–ਚਰਣਾਮ੍ਰਿਤ ਪਾਨ:–ਚਰਣ ਕਮਲਾਂ ਦੇ ਚਰਣਾਮ੍ਰਿਤ ਪਾਨ ਕਰਣ (ਛਕਨ ਕਰਕੇ) ਮੈਲਾ ਮਨ ਨਿਰਮਲ ਹੋ ਜਾਂਦਾ ਹੈ, (ਭੈੜੇ ਮਨੋਰਥ ਕਰਣੇ ਤ੍ਯਾਗ ਦਿੰਦਾ ਹੈ) ਤੇ ਕਾਮ ਕ੍ਰੋਧ ਆਦਿਕ ਦੂਤ ਜੋ ਦੁਬਿਧਾ (ਦੁਚਿਤਾਈ) ਇਸ ਦੇ ਅੰਦਰ ਖੜੀ ਕੀਤੀ ਰਖਦੇ ਸਨ, ਉਹ ਭੀ ਮਿਟ ਜਾਂਦੀ ਹੈ ॥

**ਚਰਨ ਕਮਲ ਸੁਖ ਸੰਪੁਟ ਸਹਜ ਘਰਿ,**
**ਨਿਹਚਲ ਮਤਿ ਏਕ ਟੇਕ ਠਹਿਰਾਈ ਹੈ ॥**

ਅਰਥ–ਧ੍ਯਾਨ ਮਹਾਤਮ:–ਚਰਣ ਕਮਲਾਂ ਦੇ (ਧ੍ਯਾਨ ਵਿਖੇ ਸੁਰਤੀ ਨੂੰ ਟਿਕਾਂਦਿਆਂ) "ਸਹਜ ਘਰਿ"–ਚੈਤੰਨ੍ਯ ਪਦ (ਆਤਮੇ ਦੇ ਸਥਾਨ) ਵਿਖੇ ਸੁਰਤ ਸੁਖ ਸੰਪੁਟ (ਸੁਖ ਵਿਚ ਮਗਨ) ਹੋ ਜਾਯਾ ਕਰਦੀ ਹੈ, ਅਤੇ ਇਕ ਮਾਤ੍ਰ ਓਸੇ ਦੀ ਹੀ ਟੇਕ ਧਾਰਕੇ "ਮਤਿ"–ਮਨੋ ਬਿਰਤੀ ਅਡੋਲ ਟਿਕ ਜਾਯਾ ਕਰਦੀ ਹੈ ॥

**ਚਰਨ ਕਮਲ ਗੁਰ ਮਹਮਾਂ ਅਗਾਧ ਬੋਧ,**
**ਸਰਬ ਨਿਧਾਨ ਅਉ ਸਕਲ ਫਲਦਾਈ ਹੈ ॥ ੩੩੭ ॥**

ਅਰਥ–ਮਹਮਾਂ ਮਹਾਤਮ:–ਗੁਰੂ ਮਹਾਰਾਜ ਦੇ ਚਰਣ ਕਮਲਾਂ ਦੀ ਮਹਮਾਂ (ਉਸਤਤੀ) ਗਾਯਨ ਤੋਂ ਜੋ ਬੋਧ (ਗ੍ਯਾਨ) ਪ੍ਰਾਪਤ ਹੁੰਦਾ ਹੈ, ਉਹ ਗਾਹਿਆ ਨਹੀਂ ਜਾ ਸਕਦਾ–ਕ੍ਯੋਂਕਿ ਉਹ ਸਮਹ ਨਿਧੀਆਂ ਤਥਾ ਸੰਪੂਰਣ (ਧਰਮ ਅਰਥ ਕਾਮ

ਮੋਖ ਰੂਪ) ਫਲਾਂ ਦੀ ਦਾਤੀ ਹੈ ॥ ੩੩੭ ॥ (ਦੇਖੋ ੩੩੧ ਕਬਿੱਤ ਦਾ ਵੀਚਾਰ ਭੀ)॥

ਵੀਚਾਰ:-

ਗੁਰੂ ਘਰ ਦਯਾ ਦਾ ਮਾਰਗ ਹੈ। ਇਸ ਵਿਖੇ ਕਰਮਾਂ ਦੇ ਫਲ ਨੂੰ ਕੋਈ ਐਡੀ ਵਿਸ਼ੇਸ਼ਤਾ ਨਹੀਂ ਦਿੱਤੀ ਗਈ। ਕਯੋਂਕਿ ਜੇਕਰ ਕਰਮਾਂ ਦੇ ਅਧੀਨ ਹੀ ਗੁਰੂ ਕਾ ਸਿੱਖ ਭੀ ਵਰਤਣਾ ਤਾਂ ਗੁਰੂ ਕੀ ਚਰਨ ਸ਼ਰਨ ਔਣ ਦਾ ਮਹੱਤ ਕੀਹ ਰਹੂ। ਐਸਾ ਹੀ ਜੇ ਕਰਮਾਂ ਅਨੁਸਾਰ ਹੀ ਫਲ ਮਿਲਣਾ ਹੈ ਤਾਂ ਸੇਵਾ ਭਜਨ ਆਦਿਕਾਂ ਦੀ ਫੇਰ ਕੀਹ ਲੋੜ-ਆਪੇ ਹੀ ਕਰਮ ਸਭ ਕੁਛ ਭੁਗਾ ਲੈਣਗੇ ? ਇਉਂ ਤਾਂ ਐਸਿਆਂ ੨ ਖਜਾਲਾਂ ਦਾ ਅਨੁਕਰਣ ਹੋਣ ਲਗ ਪਊ, ਜੋ ਦੋਖ ਰੂਪ ਹੈ॥ ਸੰਸਾਰ ਅੰਦਰ ਐਸੇ ਨਿਸਚੇ ਵਾਲੇ ਬਹੁਤ ਲੋਕ ਹਨ। ਪਰ ਐਸਾ ਨਿਸਚਾ ਮਨੁੱਖ ਨੂੰ ਬਹੁਤ ਅੰਸ਼ਾਂ ਵਿਚ ਵਾਹਗੁਰੂ ਵਲੋਂ ਬੇਮੁਖ ਰਖਿਆ ਕਰਦਾ ਹੈ, ਤੇ ਭਜਨ ਆਦ ਉਪਰ ਵਿਸ਼੍ਵਾਸ ਨਹੀਂ ਬੱਝਨ ਦਿਆ ਕਰਦਾ ॥ ਫਿਰ ਐਸਾ ਆਦਮੀ ਮੋਖ ਦੀ ਭੀ ਆਸ ਨਹੀਂ ਰਖ ਸਕਦਾ। ਕਯੋਂਕਿ ਕਰਮਾਂ ਦਾ ਗੇੜ ਅਨਾਦੀ ਕਾਲ ਤੋਂ ਜੂ ਚਲਾ ਆ ਰਿਹਾ ਹੈ, ਕਦ ਭੁਗਤੇ, ਤੇ ਕਦ ਮੋਖ ਦੀ ਇਛਾ ਜਾਗੇ॥

ਲੋਕ ਅਸਲ ਵਿਚ ਕਰਮਾਂ ਦੇ ਭੇਦ ਨੂੰ ਸਮਝਨੋਂ ਭੁਲੇਖੇ ਵਿਚ ਹਨ। ਇਸੇ ਭੁਲੇਖੇ ਕਾਰਣ ਹੀ ਉਹ ਇਹ ਸਮਝਦੇ ਰਹਿੰਦੇ ਹਨ ਕਿ ਜੋ ਕੁਛ ਹੋ ਰਿਹਾ ਹੈ, ਸਭ ਕੁਛ ਕਰਮਾਂ ਦੇ ਹੀ ਅਧੀਨ ਹੈ। ਇਨਾਂ ਕਰਮਾਂ ਤੋਂ ਓਨਾਂ ਦੀ ਮੁਰਾਦ ਪਿਛਲਿਆਂ ਜਨਮਾਂ ਦੇ ਕਰਮਾਂ ਤੋਂ ਹੁੰਦੀ ਹੈ, ਤੇ ਇਉਂ ਕਰਮਾਂ ਦਾ ਹੀ ਭ੍ਰੋਸਾ ਅਤੇ ਓਨਾਂ ਦੇ ਹੀ ਫਲ ਦੀ ਆਸ ਅਪਣੇ ਅੰਦਰ ਲਗਾਈ ਰਖਦੇ ਹਨ। ਜਿਸ ਕਰਕੇ ਵਾਹਗੁਰੂ ਦੇ ਭਜਨ ਸਿਮ੍ਰਨ ਵੱਲੋਂ ਅਵੇਸਲੇ ਰਹਿੰਦੇ ਹਨ॥

ਸਚ ਮੁਚ ਕਰਮਾਂ ਅਨੁਸਾਰ ਹੀ ਜੀਵ ਫਲ ਭੁਗਤਦੇ ਹਨ, ਤੇ ਇਨਾਂਦਾਫਲ ਭੁਗਤਾਨ ਹਾਰਾ ਈਸ਼੍ਵਰ ਹੈ। ਇਹ ਧ੍ਰਵਾ ਅਨਾਦੀ ਕਾਲ ਤੋਂ ਚਲਾਇਆ ਰਿਹਾ ਹੈ, ਮਾਨੋ ਇਹ ਅੰਤਰਯਾਮੀ ਦੀ ਨੇਤਹੈ॥ ਸੋ ਕਰਮ ਜੀਵ ਕਰਦੇ ਹਨ ਤੇ ਮਨਮੰਨੀ ਮੌਜ (ਸੁਤੰਤ੍ਰਤਾ) ਨਾਲ-ਐਥੋਂ ਤਕ, ਕਿ ਇਹ ਮਨੁੱਖ ਜੋ ਕੁਛ ਚਾਹੇ ਆਪਣੇ ਵਾ ਦੂਏ ਵਾਸਤੇ ਭਲਾ ਅਥ੍ਵਾ ਬੁਰਾ ਕਰਨ ਵਾਸਤੇ ਸਰਬ ਸਮਰੱਥ ਹੈ। ਹਾਂ! ਫਲ ਭੁਗਤਨ ਖਾਤਰ (ਕਰਣ ਦੀ ਸੁਤੰਤ੍ਰਤਾ ਜਿਤਨਾਂ ਹੀ) ਇਹ ਈਸ਼੍ਵਰ ਦੀ ਪਰਤੰਤ੍ਰਤਾ ਦੇ ਅਧੀਨ ਹੈ, ਅਤੇ ਫਲ ਭੁਗਤਾਨ ਵਾਸਤੇ ਉਸੇ ਤਰਾਂ ਹੀ ਈਸ਼੍ਵਰ ਸਰਬ ਸਮਰੱਥ ਹੈ। ਅਰਥਾਤ-ਜਿਸ ਕਿਸੇ ਇਸਦੇ ਪੂਰਬਲੇ ਜਨਮ ਦੇ ਭਲੇ ਅਥ੍ਵਾ ਬੁਰੇ ਕਰਮ ਨੂੰ ਭੁਗਤਾਨਾ ਚਾਹੇ ਓਹ ਇਸਦਿਆਂ ਕਰਮਾਂ ਦੇ ਕਰਣ ਦੇ ਸਿਲਸਿਲੇ (ਕ੍ਰਮ) ਦੀ ਰਾ ਸਾਂਗੋ ਪਾਂਗ ਲੜੀ ਦੀ ਪ੍ਰਵਾਹ ਨਹੀਂ ਕਰਯਾ ਕਰਦਾ! ਉਹ ਐਉਂ ਢਾਲ ਢਾਲਦਾ ਹੈ, ਜਿਸ ਤਰਾਂ ਦੀ ਵਰਤਮਾਨ ਜਨਮਾਂ ਵਿਖੇ ਕਮਾਈ ਕਰਦਾ ਹੋਯਾ ਇਹ ਆਪਣੀ ਜੋਗਤਾ ਅਜੋਗਤਾ ਦਾ ਸਬੂਤ ਪੇਸ਼ ਕਰਦਾ ਹੈ।ਇਹ ਕਰਣ ਤਥਾ ਭੋਗਣ ਦੀ ਸੰਗਲੀ ਇਸੇ ਤਰਾਂ ਕਲਪਾਂ ਜੁਗਾਂ ਜੁਗਾਂਤਰਾਂ ਵਿਖੇ ਪ੍ਰਲਯ ਵਾ ਮਹਾਂ ਪ੍ਰਲਯ ਪ੍ਰਯੰਤ ਜਾਰੀ ਰਹੇਗੀ॥ ਇਸ ਗੱਲ ਦਾ ਮਰਮ ਸਤਿਸੰਗ ਬਿਨਾਂ ਇਸਨੂੰ ਪਤਾ ਨਹੀਂ ਲਗ

ਸਕਦਾ, ਤੇ ਤਦ ਤਕ ਇਸ ਤੋਂ ਛੁਟ ਕਾਰਾ ਭੀ ਨਹੀਂ ਪਾ ਸਕਦਾ ॥ ਸਤਿ ਸੰਗ ਵਿਖੇ ਭੈ ਭਾਵ ਦੀ ਲੋੜ ਐਹੋ ਜਿਹਾਂ ਕਾਰਣਾਂ ਕਰਕੇ ਹੀ ਪ੍ਰਵਾਣ ਕੀਤੀ ਹੋਈ ਹੈ ॥ ਇਸ ਕਾਰਣ ਜੇਕਰ ਮਨ ਚਿੰਦੀਆਂ (ਸ਼ੁਤਰ ਬੇਮੁਹਾਰੀਆਂ) ਕਰਤੂਤਾਂ ਵੱਲੋਂ ਸੰਭਲ ਕੇ ਭਜਨ ਸਤਿਸੰਗ ਆਦਿ ਕਲਜਾਣ ਨਿਮਿਤੱਕ (ਛੁਟਕਾਰੇ ਦਾ ਕਾਰਣ) ਰੂਪ ਕਰਮ ਇਹ ਮਨੁੱਖ ਕਰੇ, ਤਾਂ ਹੀ ਵਾਹਗੁਰੂ ਅੰਤਰਯਾਮੀ ਪਰਮੇਸ੍ਵਰ ਇਸਉਪਰ ਪ੍ਰਸੰਨਤਾ ਧਾਰ ਇਸਨੂੰ ਕਲਜਾਣ ਬਖਸ਼ਦਾ ਹੈ । ਕਲਜਾਣ ਕਿਸ ਤੋਂ ? ਕੇਵਲ ਓਨਾਂ ਪਾਬੰਦੀਆਂ ਤੋਂ, ਜੋ ਜਨਮ ਜਨਮਾਂਤਰਾਂ ਵਿਖੇ ਇਸਦੇ ਕਰਮਾਂ ਦਾ ਫਲ ਭੁਗਤਾਨ ਖਾਤਰ ਓਸਨੇ ਇਸਦੇ ਵਾਸਤੇ ਬੰਧਨ ਰੂਪ ਤੇ ਵਜੋਂਤੀਆਂ ਹੋਈਆਂ ਹਨ॥

ਸੋ ਆਓ ! ਇਸ ਰਸਤੇ ਵੱਲੋਂ ਮੋੜਾ ਮੋੜੋ—ਤੇ ਆਹ ਜੋ ਕਲਜਾਣ ਨਿਮਿਤਕ (ਭਜਨ ਬੰਦਗੀ ਸਤਿਸੰਗ ਰੂਪ) ਕਾਰ ਦੱਸੀ ਗਈ ਹੈ ਇਸ ਦਯਾ ਦੇ ਮਾਰਗ ਵਿਖੇ ਪੈਰ ਧਰੋ। ਏਹੋ ਹੀ ਦਯਾ ਦਾ ਰਾਹ ਹੈ, ਇਸ ਵਿਖੇ ਪ੍ਰਵਿਰਤ ਕਰਣ ਤੇ ਕੇਵਲ ਕਰਮਾਂ ਦੇ ਗੇੜ ਵਿਚੋਂ ਕੱਢਨ ਲਈ ਗੁਰੂ ਮਹਾਰਾਜ ਨੇ "ਤਜਿ ਕਰਮ ਭਰਮ ਬਿਧਿ ਨਿਖੇਧ ਰਾਮ ਨਾਮ ਲੇਹੀ"—ਉਚਾਰਨ ਕੀਤਾ ਸੀ। ਜਿਸਦੇ ਅਨੁਸਾਰ ਹੀ ਭਾਈ ਸਾਹਬ ਨੇ ਭੀ ਇਸ ਕਬਿੱਤ ਦ੍ਵਾਰਾ "ਭਰਮ ਕਰਮ ਲੇਖ ਸਿਆਮਤਾ"— ਇਸ ਜੀਵ ਦੇ ਲੇਖ (ਭਾਲਾਂ ਨੂੰ—ਮਾਨੁਖੀ ਸਿਰੋਮਣਿਤਾਈ) ਨੂੰ ਕਰਮਾਂ ਦੇ ਭਰਮਦਾ ਕਲੰਕ ਲਗਾ ਹੋਯਾ ਆਖਯਾ ਹੈ । ਕਯੋਂਕਿ ਏਨਾਂ ਨੇ ਹੀ ਸਾਰਾ ਭਰਮ ਦਾ ਪਸਾਰਾ ਪਸਾਰਯਾ ਹੋਯਾ ਹੈ, ਤੇ ਇਹ ਖਿਲੇਰਾ ਜਦ ਤਕ ਇਹ ਇਸ ਭਰਮ ਚਕ੍ਰ ਵਿਚੋਂ ਆਪਣੇ ਆਪਨੂੰ ਕਢਕੇ, ਗੁਰੂ ਕੀ ਚਰਣ ਸਰਣ ਸਾਧ ਸੰਗਤ ਵਿਖੇ ਆਣ, ਭਜਨ ਸਿਮਰਣ ਵੱਲ ਰੁਖ਼ ਨਹੀਂ ਕਰੇਗਾ, ਇਹ ਕਲੰਕ ਕਦਾਚਿਤ ਦੂਰ ਨਹੀਂ ਹੋ ਸਕਣਾ ॥—॥

ਹੋਰਸ ਤਰਾਂ ਉਹੀ ਬਾਰਤਾ ਮੁੜ੦—

**ਚਰਨ ਕਮਲ ਰਜ ਮਜਨ ਕੈ ਦਿਬਿ ਦੇਹ,**
**ਮਹਾ ਮਲਮੂਤ੍ਰ ਧਾਰੀ ਨਿਰੰਕਾਰੀ ਕੀਨੇ ਹੈ ॥**

ਅਰਥ—ਚਰਣ ਕਮਲਾਂ ਦੀ ਧੂਲੀ ਸਰੀਰ ਉਪਰ ਮਰਦਨ ਕਰਣ ਨਾਲ ਦੇਹ ਦਿਬਯ ਭਾਵ ਵਾਲੀ ਅਤਯੰਤ ਮਨੋਹਰ (ਸੁੰਦ੍ਰ = ਤੇਜ ਪ੍ਰਤਾਪ ਭਰੀ ਦਮਕ ਵਾਲੀ) ਬਣ ਜਾਂਦੀ ਹੈ। ਅਤੇ "ਮਹਾਂ ਮਲ ਮੂਤ੍ਰ ਧਾਰੀ"—ਅਤਯੰਤ ਕਰਕੇ ਹੱਡ ਚੰਮ ਦੀ ਲਿੰਬਾ ਪੋਚੀ ਤੇ ਸੁਆਰ ਸਿੰਗਾਰੀ ਪ੍ਰਵਿਰਤੀ ਵਿਚ ਆਯੂ ਬਿਤੀਤ ਕਰਣ ਹਾਰੇ,ਨਿਰੰਕਾਰੀ = ਰੱਬੀ ਲੋਕ (ਨਿਰੰਕਾਰ ਵਾਲੇ = ਗੁਰਸਿੱਖ) ਬਣ ਜਾਂਦੇ ਹਨ।

**ਚਰਨ ਕਮਲ ਚਰਨਾਮ੍ਰਿਤ ਨਿਧਾਨ ਪਾਨ,**
**ਤ੍ਰਿਗੁਨ ਅਤੀਤ ਚੀਤ ਆਪਾ ਆਪ ਚੀਨੇ ਹੈ ॥**

ਅਰਥ—"ਅੰਮ੍ਰਿਤ ਨਿਧਾਨ"—ਅੰਮ੍ਰਿਤ ਦੇ ਭੰਡਾਰ ਚਰਣ ਕਮਲਾਂ ਦੇ ਚਰਣ ਅੰਮ੍ਰਿਤ ਨੂੰ ਪਾਨ ਕੀਤਿਆਂ (ਛਕਿਆਂ) ਚਿੱਤ ਤਿੰਨਾਂ ਗੁਣਾਂ ਦੀ ਰਾਜਸੀ,

ਤਾਮਸੀ ਵਾ ਸਾਤਕੀ ਪ੍ਰਵਿਰਤੀ ਤੋਂ "ਅਤੀਤ"–ਅਸੰਗ ਹੋਕੇ ਆਪੇ ਵਿਖੇ ਆਪੇ ਨੂੰ ਵਾ ਸਰਬ ਸਰੂਪੀ ਆਪ ਹੀ ਆਪ (ਭਗਵੰਤ ਰਮਜਾ) ਹੋਯਾ ਪਛਾਣ ਲੈਂਦੇ ਹਨ ॥

**ਚਰਨ ਕਮਲ ਨਿਜ ਆਸਨ ਸਿੰਘਾਸਨ ਕੈ,**
**ਤ੍ਰਿਭਵਨ ਅਉ ਤ੍ਰਿਕਾਲ ਗੰਮਿਤਾ ਪ੍ਰਬੀਨੇ ਹੈ ॥**

ਅਰਥ–ਚਰਨ ਕਮਲਾਂ ਨੂੰ ਹੀ ਸਿੰਘਾਸਨ (ਧਯਾਨ ਵਿਖੇ ਪਰਮ ਉਪਯੋਗੀ ਪੰਚਮੁਖੀ ਆਸਨ) ਦੀ ਭੌਣੀ ਧਾਰਕੇ ਜਿਸਨੇ "ਨਿਜ ਆਸਨ"–ਆਪਣੀ ਇਸਥਿਤੀ (ਉਨਾਂ ਵਿਖੇ) ਕੀਤੀ, ਉਹ ਤ੍ਰਿਲੋਕੀ ਅੰਦਰਲੇ ਤਥਾ ਤਿੰਨਾਂ ਕਾਲਾਂ ਵਿਖੇ ਵਰਤ ਰਹੇ ਵਰਤਾਰੇ ਦੀ "ਗੰਮਤਾ"–ਗਜਾਤ (ਜਾਣਕਾਰੀ) ਲਈ "ਪ੍ਰਬੀਨੇ ਹੈ"–ਦੂਰ ਬੈਠੇ ਭੀ ਤਕੱਨ ਹਾਰੇ (ਇਸ ਸਥੂਲ ਸਰੀਰ ਅੰਦਰ ਹੁੰਦਿਆਂ ਹੀ ਸਾਰਾ ਠਾਠ ਜਯੋਂ ਕਾ ਤਯੋਂ ਦੇਖਨ ਵਾਲੇ–ਤੱਤ ਦਰਸ਼ੀ) ਬਣ ਜਾਂਦੇ ਹਨ ॥

**ਚਰਨ ਕਮਲ ਰਸ ਗੰਧ ਰੂਪ ਸੀਤਲਤਾ,**
**ਦਤੀਆ ਨਾਸਤਿ ਏਕ ਟੇਕ ਲਿਵ ਲੀਨੇ ਹੈ ॥ ੩੩੯ ॥**

ਅਰਥ–(ਸਾਰ ਕੀਹ ਕਿ) ਚਰਣ ਕਮਲਾਂ ਦੇ ਅੰਮ੍ਰਿਤ ਰਸ ਦੇ ਪੀਣ ਹਾਰੇ, ਰਜ ਨੂੰ ਮਸਤਕ ਤੇ ਲਗਾਂਦੇ ਮਾਨੋ ਸੁੰਘਨ ਹਾਰੇ, ਤੇ "ਰੂਪ"–ਓਨਾਂ ਦਾ ਦਰਸ਼ਨ ਕਰਨ ਹਾਰੇ, ਤਥਾ ਓਨਾਂ ਨੂੰ ਹੱਥਾਂ ਨਾਲ ਸਪਰਸ਼ ਕਰ ਦਿਬ੍ਯ ਸੀਤਲਤਾ ਨੂੰ ਅਨੁਭਵ ਕਰਣ ਹਾਰੇ (ਪੁਰਖ) ਦੀ ਦ੍ਰਿਸ਼ਟੀ ਵਿਚੋਂ ਦੂਈ (ਦ੍ਵੈਤਾ) ਮੂਲੋਂ ਹੀ ਨਸ਼ਟ ਹੋ ਜਾਂਦੀ ਹੈ। ਤੇ ਇਕ ਮਾਤ੍ਰ ਚਰਣ ਕਮਲਾਂ ਦੀ ਹੀ ਟੇਕ ਧਾਰਕੇ ਉਹ ਲਿਵ ਲਗਾਈ–ਮਗਨ ਰਿਹਾ ਕਰਦਾ ਹੈ ॥ ੩੩੯ ॥

ਵੀਚਾਰ:–

ਇਸ ਕਬਿੱਤ ਵਿਖੇ ਸਭਨੀਂ ਥੋਕੀਂ ਪਰਮਾਰਥੀ ਸਾਧਨ ਦੇ ਸਹਾਈ ਸਤਿਗੁਰਾਂ ਦੇ ਚਰਣ ਕਮਲ ਹੀ ਪ੍ਰਵਾਣੇ ਹਨ, ਅਤੇ ਏਹੋ ਹੀ "ਨਿਜ ਆਸਨ" ਅਤਮ ਪਦ ਦੀ ਇਸਥਿਤੀ ਦਾ ਸਿੰਘਾਸਨ ਰੂਪ ਹਨ। ਆਮ ਬੋਲ ਚਾਲ ਵਿਚ ਰਾਜਾਂ ਮਹਾਰਾਜਿਆਂ ਵਾ ਮਹਾਂ ਪੁਰਖਾਂ ਦੇ ਬੈਠਨ ਦੇ ਤਖਤ ਚੌਂਕੀ ਆਦਿ ਨੂੰ ਸਿੰਘਾਸਨ ਸਦਿੱਆ ਜਾਂਦਾ ਹੈ, ਤੇ ਭਾਈ ਜੀ ਨੇ ਭੀ ਬਹੁਤ ਉੱਚੀ ਪ੍ਰਮਾਰਥੀ ਇਸਥਿਤੀ ਦੀ ਮਹਮਾਂ ਦੇ ਤੌਰ ਤੇ ਕੇਵਲ "ਸਿੰਘਾਸਨ" ਸ਼ਬਦ ਇਥੇ ਵਰਤਿਆ ਹੈ। ਜੋਕਿ ਅਗਾ ਪਿੱਛਾ ਨਾਂ ਵੀਚਾਰਕੇ ਕਈ ਅਰਥ ਕਰਣ ਵਾਲੇ ਇਸਦਾ ਨਾਮ ਪੰਚਮਖੀ ਆਸਨ ਕਰ ਦਿਆ ਕਰਦੇ ਹਨ, ਜਿਸ ਕਰਕੇ ਇਸ ਦੀ ਬਿਵਸਥਾ ਤੋਂ ਪਾਠਕਾਂ ਨੂੰ ਜਾਣੂੰ ਬਨੌਣ ਖਾਤਰ ਅਸਾਨੂੰ ਭੀ ਅਨੁਵਾਦ ਜਰੂਰੀ ਜਾਪਯਾ। ਸੋ ਠੀਕ ਕਿਸੇ ਨਾਂ ਕਿਸੇ ਨਿਯਤ ਆਸਨ (ਬੈਠਕ ਦੇ ਥਾਪੇ ਹੋਏ ਢੰਗ) ਅਨੁਸਾਰ ਬੈਠਨਾਂ ਭਜਨ ਦਾ ਸਹਾਈ ਹੁੰਦਾ ਹੈ। ਅਰੁ ਨਜਾਰੀ ਨਜਾਰੀ ਸਿੱਧੀ ਪ੍ਰਾਪਤ ਕਰਣੇ ਲਈ ਨਜਾਰੇ ੨ ਆਸਨ ਪ੍ਰਵਾਣੇ ਹਨ, ਜੋ ਗੇਣਤੀ ਵਿਚ ਚੁਰਾਸੀ ਲੱਖ ਹਨ, ਜਿਨਾਂ ਵਿਚੋਂ ਚੁਰਾਸੀ ਚੁਣਕੇ, ਫੇਰ ਪਦਮ, ਸਿੱਧ, ਸਿੰਘ, ਸੁਸਤਿਕ ਆਸਨ ਇਹ

ਚਾਰ ਪ੍ਰਧਾਨ ਮੰਨੇ ਗਏ ਹਨ।

ਸਿੰਘ ਦਾ ਨਾਮ "ਪੰਚਾਨਨ" ਹੋਣ ਕਰਕੇ ਇਸਨੂੰ ਪੰਚ ਮੁਖੀ ਭੀ ਆਖਦੇ ਹਨ ਇਸ ਵਿਖੇ ਬੈਠਨ ਦੀ ਰੀਤੀ ਬਿਲਕੁਲ ਸ਼ੇਰ ਦੀ ਸਾਧਾਰਣ ਬੈਠਕ ਵਤ ਹੁੰਦੀ ਹੈ। ਸਿੰਘ ਬੈਠਨ ਲਗਾ ਬਹੁਤ ਕਰਕੇ ਪੈਰਾਂ ਦੀਆਂ ਅੱਡੀਆਂ ਨੂੰ ਉਲਟਾਕੇ ਅੰਡ ਕੋਸ਼ਾਂ (ਨੱਲਾਂ) ਦੇ ਥੱਲੇ ਦਿੰਦਾ ਹੋਇਆ ਸਿਊਣ ਵਾਲੀ ਨਾੜੀ ਦੇ ਦੋਹੀਂ ਪਾਸੀਂ ਗਿੱਟੇ ਲਗਾਕੇ ਬੈਠਿਆ ਕਰਦਾ ਹੈ। ਇਉਂ ਇਸ ਆਸਨ ਖਾਤਰ ਸੱਜੇ ਪਾਸੇ ਖੱਬਾ ਗਿੱਟਾ ਤੇ ਖੱਬੇ ਪਾਸੇ ਸੱਜਾ ਕੀਤਾ ਜਾਂਦਾ ਹੈ। ਅਤੇ ਗੋਡਿਆਂ ਉਪਰ ਹਥੇਲੀਆਂ ਚੰਗੀਤਰਾਂ ਲਗਾਕੇ ਹੱਥਾਂ ਦੀਆਂ ਉਂਗਲਾਂ ਪਸਾਰ ਦੇਈ ਦੀਆਂ ਹਨ। ਮੂੰਹ ਖੁੱਲਾ ਰੱਖਕੇ ਨਿਘਾ ਨਕੂਲੀ ਉਪਰ ਟਿਕਾਏ ਰਖਣ ਲਈ ਸਾਵਧਾਨ ਰਹੀਦਾ ਹੈ, ਬਸ ਇਸਤਰਾਂ ਬੈਠਿਆਂ ਸਿੰਘਾਸਨ ਦੀ ਇਸਥਿਤੀ ਪ੍ਰਵਾਣੀ ਗਈ ਹੈ।

ਇਸ ਦਾ ਫਲ ਸ਼ਰੀਰ ਦੀ ਅਰੋਗਤਾ ਹੁੰਦੀ ਹੈ,ਤੇ ਧਯਾਨ ਦੀ ਪ੍ਰਪਕੱਤਾ। ਏਸੇ ਬੈਠਕ ਕਰਕੇ ਹੀ ਸ਼ੇਰ ਦੀ ਨਿਘਾ ਮੀਲਾ ਉਪਰੋਂ ਸ਼ਿਕਾਰ ਪ੍ਰਾਪਤ ਕਰਣ ਦੇ ਪ੍ਰਭਾਵ ਵਾਲੀ ਹੋਈ ਰਹਿੰਦੀ ਹੈ। ਸ਼ਿਵ ਜੀ ਦਾ ਨਾਮ ਭੀ ਪੰਚਾਨਨ ਹੈ, ਤੇ ਬਹੁਤ ਕਰਕੇ ਸ਼ਿਵ ਭੀ ਇਸੇ ਹੀ ਆਸਨ ਉਪਰ ਇਸਥਿਤ ਰਹਿੰਦੇ ਸਨ, ਤੇ ਇਹ ਸ਼ਿਵ ਆਸਨ ਭੀ ਆਖਯਾ ਜਾ ਸਕਦਾ ਹੈ। ਗੱਲ ਕੀਹ ਕਿ ਏਸੇ ਆਸਨ ਦੇ ਪ੍ਰਭਾਵ ਕਰਕੇ ਹੀ ਸ਼ੇਰ ਦਾ ਮ੍ਰਿਗਾਣ ਅੰਤਰ ਮੁਖੀ ਸਾਧਨਾਂ ਵਿਖੇ ਵਰਤੀਦਾ ਹੈ, ਕਿ ਧਯਾਨ ਛੇਤੀ ਪ੍ਰਪੱਕ ਹੋ ਜਾਵੇ ਤੇ ਮਨਚਿੰਦੀ ਸਿੱਧੀ ਸ਼ੀਘਰ ਪ੍ਰਾਪਤ ਹੋ ਆਵੇ। (ਇਸ ਆਸਨ ਦਾ ਨਮੂਨਾਂ ਬਿੱਲੀ ਦੀ ਤਯਾਰ ਬਰ ਤਯਾਰ ਬੈਠਕ ਵੇਖਨ ਤੋਂ ਭੀ ਜਾਣ ਸਕੀਦਾ ਹੈ।)

ਇਹ ਵਿਥਯਾ ਕੇਵਲ ਪਾਠਕਾਂ ਦੀ ਜਾਣਕਾਰੀ ਲਈ ਲਿਖੀ ਹੈ, ਵੈਸੇ ਗੁਰ ਸਿੱਖਾਂ ਨੂੰ ਐਹੋ ਜੇਹੇ ਅਡੰਬਰਾਂ ਦੀ ਲੋੜ ਨਹੀਂ, ਕਯੋਂਕਿ ਗੁਰੂ ਘਰ ਵਿਚ ਕੇਵਲ "ਸੁਖ ਆਸਨ" ਤੇ ਬੈਠਨਾਂ ਹੀ ਪ੍ਰਵਾਣ ਕੀਤਾ ਹੋਯਾ ਹੈ। ਸ਼ਾਸਤ੍ਰ ਵਿਚ ਸੁਖ ਆਸਨ ਦਾ ਨਾਮ ਹੀ "ਸ੍ਵਸਤਿਕ ਆਸਨ" ਹੈ। ਅਤੇ ਇਸਦੇ ਬੈਠਨ ਦੀ ਰੀਤੀ ਸਾਧਾਰਣ ਚੌਂਕੜੀ ਮਾਰਨ ਦੀ ਹੈ। ਅਰਥਾਤ ਪਿੰਨੀਆਂ ਤੇ ਪੱਟਾਂ ਵਿਚਾਲੇ ਐਕੂੰ ਪੈਰ ਦੇਕੇ ਬੈਠਨਾਂ, ਜੀਕੂੰ ਕਿ ਪੈਰਾਂ ਦੇ ਤਲੁਵੇ ਪੱਟਾਂ ਨਾਲ ਲਗ ਜਾਣ ਤੇ ਪਹੁੰਚੇ ਪੈਰਾਂ ਦੇ ਪਿੰਡਲੀਆਂ ਨਾਲ। ਇਉਂ ਕੀਤਿਆਂ ਗੋਡੇ ਭੀ ਧਰਤੀ ਨਾਲ ਲਗ ਜਾਣੇ ਚਾਹੀਦੇ ਹਨ। ਸ਼ਰੀਰ ਉਂਵ ਤਾਂ ਗਰਦਨ, ਛਾਤੀ ਤੇ ਕਮਰ ਦੇ ਲਿਹਾਜ਼ ਨਾਲ ਸਿੱਧਾ ਸਰਲ ਰਖਯਾ ਜਾਂਦਾ ਹੈ, ਪਰ ਵੈਸੇ ਬਿਲਕੁਲ ਢਿੱਲਾ-ਤਣੋਟ ਬਿਲਕੁਲ ਨਹੀਂ ਹੋਵੇ। ਇਸ ਆਸਨ ਤੇ ਬੈਠਿਆਂ ਸਭ ਪ੍ਰਕਾਰ ਸੁਖ ਤੇ ਕਲਯਾਣ ਸੁਖੇਣ ਹੀ ਪ੍ਰਾਪਤ ਹੋਯਾ ਕਰਦੀ ਹੈ। ਇਸ ਵਾਸਤੇ ਗੁਰ ਸਿੱਖਾਂ ਲਈ ਸਹਜੇ ਹੀ ਬੈਠਨ ਵਾਲੇ ਇਸ ਸਹਜ ਆਸਨ ਨੂੰ ਪ੍ਰਵਾਨਯਾ ਹੈ। ਪਰ ਭਾਈ ਸਾਹਬ ਤਾਂ ਇਸ ਦੇ ਭੀ ਬੰਧਨ ਨੂੰ ਤੋੜਕੇ ਜੀਕੂੰ ਚਾਹੇ ਗੁਰ ਸਿੱਖ ਬੈਠੇ, ਪਰ ਸਤਿਗੁਰਾਂ ਦੇ ਚਰਣਾਂ ਦੇ ਸਹਾਰੇ ਦੀ ਓਟ ਸਦਾ ਸੰਭਾਲੀ ਰਖੇ ਐਸਾ ਆਖਦੇ ਹਨ। ਇਸੇ ਵਿਖੇ ਹੀ ਸਮੂਹ ਸਾਧਨਾਂ ਦੀ ਸਿੱਧੀ ਹੋ ਆਯਾ ਕਰਦੀ ਹੈ। ਬੱਸ ॥੮॥

ਸਤਿਗੁਰਾਂ ਦੇ ਚਰਣ ਕਮਲਾਂ ਦੀ ਕੇਵਲ ਧੂੜ (ਧੂਲੀ) ਮਾਤ੍ਰ ਸਰੀਰ ਉਪਰ ਲਗੌਣ ਦਾ ਮਹਾਂ ਮਹਾਤਮ:–

**ਚਰਨ ਕਮਲ ਰਜ ਮਜਨ ਪ੍ਰਤਾਪ ਅਤਿ,**
**ਪੁਰਬ ਤੀਰਥ ਕੋਟਿ ਚਰਨ ਸਰਨਿ ਹੈ ॥**

ਅਰਥ–ਚਰਣ ਕਮਲਾਂ ਦੀ ਧੂਲੀ ਦੇ ਸਰੀਰ ਉਪਰ ਮਾਰਜਨ (ਮਰਦਨ) ਕਰਣ ਦਾ, ਅਰਥਾਤ ਮਲਣ ਦਾ ਮਹਾਤਮ ਅਤਯੰਤ ਹੀ ਅਧਿਕ ਹੈ, ਕਯੋਂਜੁ (ਸਤਿਗੁਰਾਂ ਦੇ) ਚਰਣਾਂ ਦੀ ਸਰਣਿ ਵਿਖੇ ਕ੍ਰੋੜਾਂ ਹੀ ਤੀਰਥਾਂ ਦੇ ਪੁਰਬ ਸਦੀਵਕਾਲ ਟਿਕੇ ਰਹਿੰਦੇ ਹਨ (ਜਿਸ ਕਰਕੇ ਰਜ ਸੇਵਨ ਕਰਤੇ ਪੁਰਖਾਂ ਨੂੰ ਸੁਤੇ ਹੀ ਅਨੰਤ ਪੁਰਬਾਂ ਸਮੇਂ ਤੀਰਥ ਪਰਸਨ ਦਾ ਫਲ ਪ੍ਰਾਪਤ ਹੋ ਜਾਂਦਾ ਹੈ)। ਭਾਵ–ਤੀਰਥਾਂ ਦੇ ਪਰਸਨ ਦੀ ਲੋੜ ਓਨਾਂ ਦੀ ਚੁੱਕ ਜਾਂਦੀ ਹੈ ॥

**ਚਰਨ ਕਮਲ ਰਜ ਮਜਨ ਪ੍ਰਤਾਪ ਅਤਿ,**
**ਦੇਵੀ ਦੇਵ ਸੇਵਕ ਹੁਇ ਪੂਜਤ ਚਰਨ ਹੈ ॥**

ਅਰਥ–ਚਰਣ ਕਮਲਾਂ ਦੀ ਰਜ ਦ੍ਵਾਰੇ "ਮਜਨ"–ਉਜਲਿਆਂ (ਸੁੱਧ) ਹੋਣ ਦਾ ਪ੍ਰਤਾਪ ਐਥੋਂ ਤਕ ਅਤਯੰਤ ਅਧਿਕ ਹੈ, ਕਿ ਸਮੂਹ ਦੇਵੀਆਂ ਅਰੁ ਦੇਵਤੇ ਸੇਵਕ ਬਨੇ ਹੋਏ ਰਜ ਸੇਵਕਾਂ ਦੇ ਚਰਣਾਂ ਦੀ ਪੂਜਾ ਬੰਦਨ ਕਰਣ ਲਗ ਪੈਂਦੇ ਹਨ–ਭਾਵ ਚਰਣ ਰਜ ਸੇਵਨ ਕਾਰਣ ਸਭ ਦੇਵੀ ਦੇਵਤਿਆਂ ਆਦ ਦਾ ਸ੍ਵਯੰ ਅਰਾਧਨ ਜੋਗ ਦੇਵਤਾ ਬਣ ਜਾਈਦਾ ਹੈ, ਅਤੇ ਮੁੜ ਕਦੀ ਕਿਸੇ ਹੋਰ ਦੇ ਪੂਜਨ ਆਦ ਦੀ ਲੋੜ ਹੀ ਨਹੀਂ ਰਿਹਾ ਕਰਦੀ ॥

**ਚਰਨ ਕਮਲ ਰਜ ਮਜਨ ਪ੍ਰਤਾਪ ਅਤਿ,**
**ਕਾਰਨ ਅਧੀਨ ਹੁਤੇ ਕੀਨ ਕਾਰਨ ਕਰਨ ਹੈ ॥**

ਅਰਥ–ਚਰਣ ਕਮਲਾਂ ਦੀ ਰਜ ਦਾ ਮਹੱਤ ਇਸ ਵਾਸਤੇ ਬਹੁਤ ਹੀ ਅਧਿਕ ਹੈ, ਕਿ ਇਸ ਦੇ ਸੇਵਨ ਮਾਤ੍ਰ ਤੇ ਹੀ ਜੋ (ਮਨੁੱਖ) "ਕਾਰਣ"–ਨਿਮਿੱਤਾਂ (ਪ੍ਰਯੋਜਨਾਂ) ਦੇ ਅਧੀਨ (ਦਾਸ ਵਤ) ਸਦਾ ਵਰਤਜਾ ਕਰਦੇ ਹਨ (ਓਨਾਂ ਨੂੰ ਇਹ) "ਕਾਰਣ ਕਰਣ"–ਸ੍ਵਯੰ ਨਿਮਿੱਤਾਂ ਦੇ ਰਚਣ ਹਾਰੇ (ਵਾ ਘੜਨ ਭੰਨਣ ਸਮਰਥ) ਬਣਾ ਦਿਆ ਕਰਦੀ ਹੈ ॥

**ਚਰਣ ਕਮਲ ਰਜ ਮਜਨ ਪ੍ਰਤਾਪ ਅਤਿ,**
**ਪਤਿਤ ਪੁਨੀਤ ਭਏ ਤਾਰਨ ਤਰਨ ਹੈ ॥ ੩੩੯ ॥**

ਅਰਥ–ਸਤਿਗੁਰਾਂ ਦੇ ਚਰਣ ਕਮਲਾਂ ਦੀ ਧੂਲੀ ਸਰੀਰ ਪੁਰ ਲਗੌਣ ਦਾ ਐਡਾ ਪ੍ਰਤਾਪ ਹੈ ਕਿ "ਪਤਿਤ" = ਅਨਾਚਾਰੀ = ਪਾਪੀ ਪੁਰਖ ਭੀ, "ਪੁਨੀਤ"–ਪਵਿਤ੍ਰਾਂ ਤੋਂ ਪਵਿਤ੍ਰ ਹੋ (ਜੀਵਾਂ ਨੂੰ ਸੰਸਾਰ ਸਾਗਰੋਂ) "ਤਾਰਨ"–(ਪਾਰ ਕਰਨ

ਲਈ) "ਤਰਨ"–ਜਹਾਜ਼ ਰੂਪ ਬਣ ਜਾਂਦੇ ਹਨ ॥ ੩੩੯ ॥

ਸਤਿਸੰਗਤ ਦੀ ਮਾਨ ਸਰੋਵਰ ਨਾਲੋਂ ਵਿਸ਼ੇਸ਼ਤਾ ਦਰਸੌਂਦੇ ਹਨ:–

**ਮਾਨਸਰ ਹੰਸ, ਸਾਧ ਸੰਗਤਿ ਪਰਮ ਹੰਸ,**
**ਧਰਮ ਧੁਜਾ ਧਰਮਸਾਲਾ ਚਲਿ ਆਵਹੀ ॥**

ਅਰਥ–ਜੀਕੂੰ ਮਾਨ ਸਰੋਵਰ ਉਪਰ ਹੰਸ ਪੰਖੀ ਦੂਰੋਂ ੨ ਚਲੇ ਆਯਾ ਕਰਦੇ ਹਨ, ਤੇ ਏਹੋ ਹੀ ਓਸ ਦੇ ਧਰਮ (ਪ੍ਰਭਾਵ) ਦੀ "ਧੁਜਾ"–ਨਿਸ਼ਾਨ ਰੂਪ ਹੁੰਦੇ ਹਨ; ਤੀਕੂੰ ਹੀ ਸਾਧ ਸੰਗਤ ਖਾਤਰ ਪਰਮ ਹੰਸ (ਪਰਮ ਬਿਬੇਕੀ) ਗੁਰੂ ਕੇ ਸਿੱਖ ਜੋ ਧਰਮ ਦੀ ਧੁਜਾ ਰੂਪ ਹਨ, ਧਰਮ ਸਾਲਾ (ਗੁਰੂ ਕੇ ਦੁਆਰੇ) ਦੇਸ ਦੇਸਾਂਤਰਾਂ ਤੋਂ ਚਲੇ ਆਯਾ ਕਰਦੇ ਹਨ ॥

**ਉਤ ਮੁਕਤਾਹਲ ਅਹਾਰ ਦੁਤੀਆ ਨਾਸਤਿ,**
**ਇਤ ਗੁਰ ਸਬਦ ਸੁਰਤਿ ਲਿਵ ਲਾਵਹੀ ॥**

ਅਰਥ–ਉਤ = ਉੱਥੇ (ਮਾਨਸਰੋਵਰ ਵਿਖੇ) ਤਾਂ ਮੋਤੀ ਚੁਗਨ ਵਾਸਤੇ (ਹੰਸਾਂ ਨੂੰ ਮਿਲਦੇ ਹਨ) ਹੋਰ ਕੁਛ ਨਹੀਂ, ਅਤੇ ਇਤ (ਇੱਥੇ ਗੁਰੂ ਕੇ ਦਰਬਾਰ ਅੰਦਰ ਸਾਧ ਸੰਗਤ ਵਿਖੇ (ਗੁਰਸਿੱਖ) ਸ਼ਬਦ ਨਾਲ ਸੁਰਤਿ ਦੀ ਲਿਵ ਲਗਾਇਆ (ਪਰਚਿਆ) ਕਰਦੇ ਹਨ ॥

**ਉਤ ਖੀਰ ਨੀਰ ਨਿਰਵਾਰੋ ਕੈ ਬਖਾਨੀਅਤ,**
**ਇਤ ਗੁਰਮਤਿ ਦੁਰਮਤਿ ਸਮਝਾਵਹੀ ॥**

ਅਰਥ–ਉਤ (ਉੱਥੇ) ਦੁੱਧ ਪਾਣੀ ਦੇ "ਨਿਰਵਾਰੋ ਕੈ"–ਨਜਾਰਾ ਨਜਾਰਾ ਕਰਣ ਦੀ ਚਾਲ, ਆਖਨ ਵਿਚ ਔਂਦੀ–ਭਾਵ, ਪ੍ਰਸਿੱਧ ਹੈ, ਤੇ ਇਥੇ ਗੁਰੂ ਕੀ ਸੰਗਤ ਵਿਖੇ ਗੁਰਮਤਿ ਆਹ ਹੈ, ਤੇ ਦੁਰਮਤਿ ਔਹ ਹੈ–(ਐਸੇ ਐਸੇ ਵੀਚਾਰਾਂ ਦਾ ਨਿਰਣਾਂ) ਸਮਝਾਇਆ ਜਾਂਦਾ ਹੈ ॥

**ਉਤ ਬਗ ਹੰਸ ਬੰਸ ਦੁਬਿਧਾ ਨ ਮੇਟਿ ਸਕੈ,**
**ਇਤ ਕਾਗ ਪਾਗਿ ਸਮ ਰੂਪ ਕੈ ਮਿਲਾਵਹੀ ॥ ੩੪੦ ॥**

ਅਰਥ–ਉਧਰ ਮਾਨ ਸਰੋਵਰ ਤੋਂ ਬਗਲੇ ਅਤੇ ਹੰਸ ਦੇ ਬੰਸ ਦੀ (ਧੁਰ ਦੀ) ਦੁਬਿਧਾ (ਨਿਖੇੜ) ਨਹੀਂ ਮਿਟ ਸਕਦੀ, ਪ੍ਰੰਤੂ ਏਧਰ ਗੁਰੂ ਕੀ ਸੰਗਤ ਵਿਖੇ ਕਾਂ ਸਮਾਨ (ਮਲ ਭੱਛੀ = ਪਾਪੀਆਂ) ਜੀਵਾਂ ਨੂੰ ਭੀ "ਪਾਗਿ"–ਸਤਿਸੰਗ ਵਿਚ ਪਰਚਾਕੇ "ਸਮ ਰੂਪ ਕੈ"–ਅਪਣੇ ਸਮਾਨ ਹੀ (ਪਰਮ ਹੰਸ ਸਰੂਪ ਗੁਰੂ ਕਾ ਸਿੱਖ ਬਣਾ) ਮਿਲਾ ਲਿਆ (ਅਭੇਦ ਕੀਤਾ) ਜਾਂਦਾ ਹੈ ॥ ੩੪੦ ॥

ਗੁਰ ਸਿੱਖ ਸੰਗਤ ਹੀ ਸਾਧ ਸੰਗਤ ਹੈ, ਅਤੇ ਇਸਦੇ ਛਿਨ ਭਰ ਅਉਸਰ ਨੂੰ ਭੀ ਲੋਕ ਲੋਕਾਂਤਰ ਬਾਸੀ ਸਭ ਸਿੱਕਦੇ ਰਹਿੰਦੇ ਹਨ:–

**ਗੁਰਸਿਖ ਸੰਗਤਿ ਮਿਲਾਪ ਕੋ ਪ੍ਰਤਾਪ ਛਿਨ,**
**ਸਿਵ ਸਨਕਾਦਿ ਬ੍ਰਹਮਾਦਿਕ ਨ ਪਾਵਹੀ ॥**

ਅਰਥ-(ਤਾਂਤੇ) ਐਸੀ ਗੁਰ ਸਿਖ ਸੰਗਤਿ (ਸਤਿ ਸੰਗਤੀ) ਦੇ ਛਿਣ ਭਰ ਦੇ ਮਿਲਾਪ ਦਾ ਮਹੱਤ ਸ਼ਿਵਜੀ ਸਨਕਾਦਿਕ ਤਥਾ ਬ੍ਰਹਮਾਂ ਤੋਂ ਆਦ ਲੈ ਸਮੂਹ ਦੇਵਤਾ (ਪ੍ਰਾਪਤ ਕਰਣਾ ਲੋਰਦੇ ਰਹਿੰਦੇ ਹਨ-ਅਰਥਾਤ ਓਨਾਂ ਨੂੰ ਛਿਣ ਭਰ ਦੀ ਭੀ ਏਸ ਸਤਿਸੰਗ ਦੀ ਸਿੱਕ ਲਗੀ ਰਹਿੰਦੀ ਹੈ, ਕਿੰਤੂ) ਪ੍ਰਾਪਤੀ ਨਹੀਂ ਹੁੰਦੀ (ਕਯੋਂਕਿ ਇਹ ਮੌਜ, ਕਰਮ ਭੂਮੀ ਹੋਣ ਕਾਰਣ ਮਾਤਲੋਕ ਵਿਚ ਹੀ ਸਤਿਗੁਰੂ ਨੇ ਵਰਤ ਈ ਹੋਈ ਹੈ) ॥

**ਸਿਮ੍ਰਿਤ ਪੁਰਾਨ ਬੇਦ ਸ਼ਾਸਤ੍ਰ ਅਉ ਨਾਦ ਬਾਦ,**
**ਰਾਗ ਰਾਗਨੀ ਹੂੰ ਨੇਤਿ ਨੇਤਿ ਕਰ ਗਾਵਹੀ ॥**

ਅਰਥ-(ਇਸੇ ਭਾਂਤ ਹੀ) ਸਿੰਮ੍ਰਤੀਆਂ ੨੭, ਤੇ ਪੁਰਾਣ ੧੮, ਬੇਦ ੪, ਸਾਸਤ੍ਰ ੬,ਅਤੇ ਗੰਧਰਬ ਵਿਦਯਾ ਸੰਬੰਧੀ ਸੁਰ ਸਾਜ ਆਦਿ,ਤਥਾ ਰਾਗ ਰਾਗਨੀਆਂ ਭੀ (ਇਸ ਦੀ ਮਹਮਾਂ ਨੂੰ-ਨਹੀਂ ਬਸ, ਨਹੀਂ ਬਸ (ਅਨੰਤ, ਅਨੰਤ),ਆਖ ਆਖਕੇ ਗਾਯਨ ਕਰਦੀਆਂ ਹਨ ॥

**ਦੇਵੀ ਦੇਵ ਸਰਬ ਨਿਧਾਨ ਅਉ ਸਕਲ ਫਲ,**
**ਸ੍ਵਰਗ ਸਮੂਹ ਸੁਖ ਧਿਆਨ ਧਰ ਧਿਆਵਹੀ ॥**

ਅਰਥ-ਦੇਵੀਆਂ ਅਤੇ ਦੇਵਤਾ (ਸ਼ਕਤੀਆਂ ਅਪਣੇ ਸ਼ਕਤੀ ਧਰ ਦੇਵਤਿਆਂ ਸਮੇਤ) ਤਥਾ ਸਰਬ ਪ੍ਰਕਾਰ ਦੀਆਂ ਨਿਧੀਆਂ (ਵਿਭੂਤੀਆਂ), ਅਤੇ ਧਰਮ ਅਰਥ ਕਾਮ ਮੋਖ ਰੂਪ ਸਾਰੇ ਫਲ, ਸੁਰਗ ਲੋਕ (ਤੋਂ ਲੈ ਸਭ ਉਪਰਲੇ ਲੋਕਾਂ) ਦੇ ਸਮੂਹ ਸੁਖ, ਧਯਾਨ ਧਰ ਧਰਕੇ (ਇਸੇ) ਸਤਿਸੰਗ ਨੂੰ ਹੀ ਧਿਔਂਦੇ ਰਹਿੰਦੇ ਹਨ ॥

**ਪੂਰਣ ਬ੍ਰਹਮ ਸਤਿਗੁਰ ਸਾਵਧਾਨ ਜਾਨਿ,**
**ਗੁਰਸਿਖ ਸ਼ਬਦ ਸੁਰਤਿ ਲਿਵ ਲਾਵਹੀ ॥ ੩੪੧ ॥**

ਅਰਥ-(ਇਸ ਦਾ ਕਾਰਣ ਇਹ ਹੈ ਕਿ ਇਸ ਸਾਧ ਸੰਗਤਿ ਅੰਦਰ ਇਕਤ੍ਰ ਹੋਕੇ) ਗੁਰੂ ਦੇ ਸਿੱਖ ਪੂਰਣ ਬ੍ਰਹਮ ਸਰੂਪ ਸਤਿਗੁਰਾਂ ਨੂੰ "ਸਾਵਧਾਨ" = ਸਾਖਯਾਤ ਹਾਜ਼ਰ ਨਾਜ਼ਰ ਜਾਣਕੇ (ਓਨਾਂ ਦੇ ਉਪਦੇਸ਼ੇ ਹੋਏ) ਸ਼ਬਦ ਵਿਖੇ ਸੁਰਤਿ ਦੀ ਲਿਵ ਲਗੌਂਦੇ ਹਨ । (ਮਾਨੋ ਸਾਧ ਸੰਗਤਿ ਅੰਦਰ ਸਤਿਗੁਰੂ ਦੇ ਰੂਪ ਵਿਖੇ ਪ੍ਰਗਟੀ ਨਿਰੰਕਾਰੀ ਜੋਤ ਦੀ ਹਾਜ਼ਰੀ ਵਿਚ, ਸੁਭਾਵਿਕ ਹੀ ਸਭ ਦੀ ਸੁਰਤਿ ਏਕਤਾ ਨੂੰ ਪ੍ਰਾਪਤ ਹੋ ਜਾਂਦੀ ਹੈ, ਜਿਸ ਕਰਕੇ ਸਮੂਹ ਲੋਕ ਬਾਸੀ ਐਸੀ ਲਾਲਸਾ ਕਰਦੇ ਹਨ, ਕਿ ਕਿਵੇਂ ਓਨਾਂ ਨੂੰ ਇਸ ਸਤਿਸੰਗ ਦਾ ਛਿਣ ਭਰ ਭੀ ਅਵਸਰ ਮਿਲੇ,ਤਾਂਜੋ ਉਹ ਭੀ ਹਜ਼ੂਰੀ ਦੇ ਆਨੰਦ ਨੂੰ ਮਾਣਕੇ ਅਪਣੇ ਆਪ ਨੂੰ ਸਫਲ ਕਰ ਸਕਨ ॥੩੪੧॥

ਲਿਵ ਦੀ ਅਵਸਥਾ ਵਿਚ ਗੁਰਸਿੱਖਾਂ ਨੂੰ ਕੀਹ ਕੁਛ ਅਨੁਭਵ ਹੁੰਦਾ ਰਹਿੰਦਾ ਹੈ:-

**ਰਚਨਾ ਚਰਿਤ੍ਰ ਚਿਤ੍ਰ ਬਿਸਮ ਬਚਿਤ੍ਰਪਨ,**
**ਕਾਹੂ ਸੋ ਨ ਕੋਊ ਕੀਨੋ ਏਕ ਹੀ ਅਨੇਕ ਹੈ॥**

ਅਰਥ-ਰਚਨਾਂ (ਸ੍ਰਿਸ਼ਟੀ ਮਾਤ੍ਰ) ਦਾ ਚਲਿਤ੍ਰ (ਸੁਪਨੇ ਸਮਾਨ ਪ੍ਰਗਟ ਹੋਕੇ) ਜੀਕੂੰ ਚਿਤ੍ਰਕਾਰ (ਸਾਕਾਰ ਭਾਵ ਵਿਖੇ) ਹੋ ਪਸਰਦਾ ਹੈ, ਅਤੇ ਇਸਦੀ ਵਿਚਿਤ੍ਰਤਾ (ਅਨੇਕ ਰੰਗਾਂ ਵਿਖੇ ਨਾਨਾ ਭਾਵ ਧਾਰਕੇ) (ਐਉਂ ਸਾਖਸ਼ਾਤ ਪ੍ਰਤੀਤ ਹੋਇਆ ਕਰਦੀ ਹੈ, ਜਿਸਤੋਂ ਇਹ ਬਾਤ ਅਨੁਭਉ ਵਿਖੇ ਸਪਸ਼ਟ ਜਾਪਣਾ ਕਰਦੀ ਹੈ ਕਿ) "ਕਾਹੂ ਸੋ ਨ ਕੋਊ ਕੀਨੋ"-ਕਿਸੇ ਹੋਰਸ ਵਸਤੂ ਤੋਂ ਕੁਛ ਨਹੀਂ ਰਚਿਆ ਗਿਆ, ਤੇ ਇਕ ਆਪ ਮਾਤ੍ਰ ਤੋਂ ਹੀ (ਰਚਨਾਂ ਕਰਦਿਆਂ ਸਿਰਜਨਹਾਰ ਨੇ) ਅਨੇਕਾਂ ਰੂਪ (ਆਪਣੇ ਵਿਚੋਂ ਪ੍ਰਗਟ) ਕਰ ਦਿੱਤੇ ਹਨ॥

**(੨)ਨਿਪਟ ਕਪਟ(੩)ਘਟਿ ਘਟਿ(੧) ਨਟ (੪) ਵਟ(੫)ਨਟ**
**(੬) ਗੁਪਤ (੭) ਪ੍ਰਗਟ (੯) ਅਟ ਪਟ (੮) ਜਾਵਦੇਕ ਹੈ॥**

ਅਰਥ-(੧) ਨਟ ਦੇ (੨) ਨਿਪਟ (ਸਮੂਲਚੇ) ਕਪਟ = ਭਰਮ ਛਲਾਵੇ ਵਤ (੫) ਅੰਤਰਯਾਮੀ ਨਟ (ਸਿਰਜਨਹਾਰ ਸ੍ਵਾਂਗੀ) ਹੀ (੩) ਸਰੀਰ ਸਰੀਰ (ਅਨੇਕਾਂ ਆਕਾਰਾਂ) ਦੇ ਰੂਪ ਵਿਚ (੪) ਵੱਟ ਵੱਟ ਕੇ (ਬਦਲ ਬਦਲਕੇ) (੮) ਜਿਥੋਂ ਤਕ ਭੀ (ਕਿਹਾ ਸੁਣਿਆ ਯਾ ਧਿਆਨ ਵਿਚ ਲਿਆਂਦਾ ਜਾ ਸਕਦਾ ਹੈ) (੬) ਗੁਪਤ (ਸੂਖਮ) ਸਰੂਪ ਵਿਚ ਤਾਂ, (੭) ਅਰੁ ਪ੍ਰਗਟ (ਸਥੂਲ) ਸਰੂਪ ਵਿਚ, ਤਾਂ-ਸਭ ਇੱਕ ਅਪਣੇ ਤੋਂ ਹੀ-(੯) ਅਟ ਪਟਾ = ਉਲਝਨ ਭਰਨਾ (ਮਨ ਬਾਣੀ ਆਦਿ ਤੋਂ ਅਗੰਮ) ਖੇਲ ਵਰਤਾ ਰਿਹਾ ਹੈ॥

**ਦ੍ਰਿਸ਼ਟਿ ਸੀ ਦ੍ਰਿਸ਼ਟਿ ਨ ਦਰਸਨ ਸੋ ਦਰਸੁ,**
**ਬਚਨ ਸੋ ਬਚਨ ਨ ਸੁਰਤਿ ਸਮੇਕ ਹੈ॥**

ਅਰਥ-ਨਿਘਾ ਵਰਗੀ ਨਿਘਾ, ਯਾ ਤੱਕਣੀ ਇਕ ਦੂਏ ਦੀ ਨਹੀਂ, ਐਸਾ ਹੀ ਨਿਘਾ ਯਾ ਨੇਤ੍ਰਾਂ ਵਿਚ ਔਣਹਾਰੇ-ਦਰਸ਼ਨ = ਰੂਪਵਾਨ ਪਦਾਰਥਾਂ ਵਰਗੇ ਦਰਸ (ਦੇਖਨ ਜੋਗ ਪਦਾਰਥ) ਭੀ ਸਮਾਨ ਨਹੀਂ; ਭਾਵ-ਸੂਰਤਾਂ ਭੀ ਆਪੋ ਵਿਚ ਨਹੀਂ ਮਿਲਦੀਆਂ। ਬੋਲੀ ਵਰਗੀ ਬੋਲੀ ਨਹੀਂ (ਇਕ ਦੂਏ ਦੀ), ਤੇ ਇਵੇਂ ਹੀ ਸੁਨਾਵਟ ਵਰਗੀ ਸੁਨਾਵਟ ਨਹੀਂ-ਉਹ "ਸਮੇਕ ਹੈ"-ਸਮਤਾ ਵਿਚ ਇਕੋ ਹੀ (ਵਸਤੂ ਭਾਸ ਰਹੀ) ਹੈ। ਅਰਥਾਤ ਏਕੰਕਾਰ ਦਾ ਰੰਗ ਇਕੋ ਜਿਹਾ ਦਿਸੀਂਦਿਆਂ ਭੀ ਇਉਂ ਸਭ ਵਿਚ ਏਕਤਾ ਵਰਤਦੇ ਹੋਯਾਂ, ਸਾਰਿਆਂ ਦੇ ਅੰਦਰ ਅਡਰਾ ਪਨ (ਅਨੇਕਤਾ) ਪ੍ਰਤੱਖ ਹੈ।

**ਰੂਪ ਰੇਖ ਲੇਖ ਭੇਖ ਨਾਦ ਬਾਦ ਨਾਨਾ ਬਿਧਿ,**
**ਅਗਮ ਅਗਾਧਿ ਭੇਦ ਬ੍ਰਹਮ ਬਿਬੇਕ ਹੈ॥ ੪੪੨॥**

ਅਰਥ-(ਤਾਤਪ੍ਰਯ ਇਹ ਕਿ) ਰੂਪ (ਸੂਰਤ) ਅਰੁ ਰੇਖਾ (ਹੱਥਾਂ ਪੈਰਾਂ ਆਦਿ ਦੇ ਚਿੰਨ੍ਹ), ਐਸਾ ਹੀ ਸੁਖ ਦੁਖ ਆਦ ਭੋਗ ਰੂਪ ਲਿਖੰਤ, ਤਥਾ "ਭੇਖ"-ਸ਼ਰੀਰ ਵਾ ਪਹਿਰਾਵੇ ਆਦ ਦੀ ਡੌਲ, ਅਤੇ "ਨਾਦ ਬਾਦ" = ਸੁਰ ਤਾਲ ਆਦ ਦੇ ਵਰਤਾਰੇ ਵਜੋਂ (ਸਭ ਕੁਛ ਹੀ) "ਨਾਨਾ ਬਿਧਿ"-ਨਜਾਰੀ ਨਜਾਰੀ ਭਾਂਤ ਦਾ ਹੀ (ਠਾਠ) ਦਿਖਾਈ ਦੇ ਰਿਹਾ ਹੈ, ਪ੍ਰੰਤੂ ਜਿਸਦਾ ਬੋਧ (ਬੁਝਨਾ) ਅਗੰਮ (ਗੰਮਤਾ ਤੋਂ ਦੂਰ) ਤਥਾ "ਅਗਾਧ"-ਅਸਗਾਹ (ਅਥਾਹ) ਹੈ, (ਕਜੋਂਕਿ ਅਸਲ ਵਿਚ ਉਹ) ਬ੍ਰਹਮ "ਬਿਬੇਕ ਹੈ" = ਬਿਬ+ਏਕ ਹੈ = ਦੋ (ਦ੍ਵੈਤ) ਅਰਥਾਤ ਵੱਖੋ ਵੱਖ ਵਿਖਾਲਨ ਦੀ ਸਾਧਨ ਰੂਪ ਦੂਈ ਵਿਚ ਭੀ ਇਕ ਹੀ ਸਰੂਪ ਹੋਯਾ (ਰਮਯਾ) ਪਿਆ ਹੈ। ਅਥ੍ਵਾ ਉਕ੍ਤ ਨਾਨਾ ਭਾਵ ਵਿਖੇ ਅਗਮ ਅਗਾਧ ਸਰੂਪ ਬ੍ਰਹਮ ਦੇ ਹੀ ਇਕ ਮਾਤ੍ਰ ਬੋਧ ਦਾ ਬਿਬੇਕ ਹੁੰਦਾ ਹੈ (ਉਸ ਲਿਵ ਦੀ ਅਵਸਥਾ ਵਿਖੇ)। ੩੪੨ ॥

ਸਰਬਤ੍ਰ ਸਤਯ ਸਰੂਪਤਾ ਦੀ ਸਾਖਯਾਤ ਪ੍ਰਤੀਤੀ ਦਾ ਨਾਮ ਅਨੁਭਵ ਦਿਖਲਾਂਦੇ ਹੋਏ, ਅਨਭਉਵਾਨ ਗੁਰਮੁਖ ਨੂੰ ਨਮਸਕਾਰ ਜੋਗ ਨਿਸਚੇ ਕਰੌਂਦੇ ਹਨ;-

ਸਤਿ ਰੂਪ ਸਤਿਗੁਰ ਪੂਰਨ ਬ੍ਰਹਮ ਧਿਆਨ,
ਸਤਿ ਨਾਮੁ ਸਤਿਗੁਰ ਸਤਿ ਪਾਰਬ੍ਰਹਮ ਹੈ ॥

ਅਰਥ-ਸਤਿਗੁਰੂ ਦਾ "ਰੂਪ"-ਦਰਸ਼ਨ ਸਤਯ ਸਰੂਪ ਹੈ, ਤੇ ਏਹੋ ਹੀ ਪੂਰਣ ਬ੍ਰਹਮ ਦਾ ਧਯਾਨ ਹੈ। ਸਤਿਗੁਰਾਂ ਦਾ "ਨਾਮੁ"-ਉਪਦੇਸਯਾ ਹੋਯਾ ਸਿਮਰਣ ਜੋਗ ਮੰਤ੍ਰ ਸਤਯ ਸਰੂਪ ਹੈ, ਤੇ "ਸਤਿ"-ਸਚਮੁਚ ਏਹ ਨਾਮ ਹੀ (ਸਾਖਯਾਤ ਨਾਮੀ ਸਰੂਪ) ਪਾਰਬ੍ਰਹਮ ਹੈ ॥

ਸਤਿ ਗੁਰ ਸ਼ਬਦ ਅਨਾਹਦ ਬ੍ਰਹਮ ਗਿਆਨ,
ਗੁਰਮੁਖਿ ਪੰਥ ਸਤਿ ਗੰਮਿਤਾ ਅਗਮ ਹੈ ॥

ਅਰਥ-(ਅਰੀਮੀ ਧੁਨ ਦੇ ਰੂਪਾਂ ਵਿਚ ਸੁਤੇ ਹੀ ਲਗ ਜਾਣ ਵਾਲੀ ਨਾਮ ਦੀ ਤਾਰ) ਅਨਹਦ ਬਾਣੀ ਰੂਪ ਜੋ ਗੁਰ ਸ਼ਬਦ ਹੈ, ਇਹ ਸਤਯ ਸਰੂਪ ਹੈ-ਏਸੇ ਨੂੰ ਹੀ ਸ਼ਬਦ ਬ੍ਰਹਮ, ਗਯਾਨੋ (ਜਾਣੋ), ਵਾ ਏਹੀ ਬ੍ਰਹਮ ਗਯਾਨ ਹੈ। (ਐਸਾ ਮਾਰਗ ਜਿਸ ਰਸਤੇ ਤੁਰਿਆਂ ਪ੍ਰਾਪਤ ਹੋਵੇ-ਉਹ) ਗੁਰਮੁਖੀ ਪੰਥ (ਗੁਰੂ ਮਹਾਰਾਜ ਦਾ ਚਲਾਯਾ ਹੋਯਾ ਗੁਰ ਸਿੱਖੀ ਦਾ ਪੰਥ) ਸਤਯ ਸਰੂਪ ਹੈ, ਸਚਮੁਚ ਹੀ (ਇਸ ਵਿਖੇ ਮਿਲਯਾਂ ਅਗੰਮ ਪਦ (ਅਗਮ ਸਰੂਪ) ਦੀ ਗੰਮਿਤਾ (ਪ੍ਰਾਪਤੀ) ਹੋ ਆਯਾ ਕਰਦੀ ਹੈ।

(੧) ਗੁਰ ਸਿਖ ਸਾਧ ਸੰਗ (੩) ਬ੍ਰਹਮ ਸਥਾਨ (੨) ਸਤਿ,
(੪) ਕੀਰਤਨ ਸਮੈ (੭) ਹੁਇ (੬) ਸਾਵਧਾਨ (੫) ਸਮ (੮) ਹੈ ॥

ਅਰਥ-(੧) ਗੁਰੂ ਕੇ ਸਿੱਖਾਂ ਦੀ ਸਾਧ ਸੰਗਤ (੨) ਸਚਮੁਚ ਹੀ (੩) ਬ੍ਰਹਮ ਦਾ ਨਿਵਾਸ ਸਥਾਨ (ਸੱਚ ਖੰਡ) ਹੈ। ਕਜੋਂਜੁ (੪) (ਜਦ ਸਤਿਸੰਗਤ ਦਾ ਥਾਨ ਜੰਮਯਾ ਹੋਯਾ) ਕੀਰਤਨ ਦਾ ਸਮਾ ਹੁੰਦਾ ਹੈ (੫) ਉਸ ਵੇਲੇ ਦੇ ਸਮਤਾ ਭਾਵ

ਵਿਖੇ (ਵਾਹਗੁਰੂ ਦੀ ਏਕਤਾ ਦੀ ਤਾਰ ਵਿਚ ਪਰੁੱਚੇ (੬) ਸਭ ਹੀ ਸਾਵਧਾਨ (ਵਾਹਗੁਰੂ ਦੀ ਹਜ਼ੂਰੀ ਵਿਚ ਜੁੱਟੇ ਹੋਏ) ਹੁੰਦੇ ਹਨ (ਆਪੇ ਦੀ ਮਾਨੋਂ ਕਿਸੇ ਨੂੰ ਸੁਧ ਹੀ ਨਹੀਂ ਹੁੰਦੀ, ਤੇ ਆਪਣੇ ਬਾਹਰ ਹੋਏ ਹੋਏ ਉਹ ਸਭ ਇਕ ਬ੍ਰਹਮ ਸਰੂਪ ਹੀ ਦਿਖਾਈ ਦਿੰਦੇ ਹਨ–"ਆਪੁ ਗਇਆ ਤ ਆਪਹਿ ਭਏ") ॥

**ਗੁਰਮੁਖਿ ਭਾਵਨੀ ਭਗਤਿ ਭਾਉ ਚਾਉ ਸਤਿ,**
**ਸਹਜਿ ਸੁਭਾਉ ਗੁਰਮੁਖਿ ਨਮੋ ਨਮ ਹੈ ॥ ੩੪੩ ॥**

ਅਰਥ–(ਇਸੇ ਕਰਕੇ ਹੀ) ਗੁਰਮੁਖੀ ਭੌਣੀ, ਤੇ ਭਗਤੀ ਭਾਵ = ਪ੍ਰੇਮ ਭਰਜਾ ਭਾਵ, ਤਥਾ ਚਾਉ (ਉਤਸਾਹ) ਸਤਜ ਸਰੂਪ (ਪ੍ਰਵਾਨੇ ਗਏ) ਹਨ। ਗੁਰਮੁਖਾਂ ਦਾ ਐਸਾ ਸਹਜੇ ਹੀ ਸੁਭਾਉ ਹੈ–ਅਰਥਾਤ ਓਨਾਂ ਦੀ ਐਸੀ ਸੁਭਾਵਿਕੀ ਪ੍ਰਵਿਰਤੀ ਹੁੰਦੀ ਹੈ, ਕੋਈ ਖਾਸ ਸਮੇਂ ਯਾ ਪ੍ਰੇਰਨਾਂ ਦੀ ਮੁਥਾਜ ਨਹੀਂ, ਸੋ ਐਸਿਆਂ ਗੁਰਮੁਖਾਂ ਤਾਂਈਂ ਬਾਰੰਬਾਰ ਨਮਸਕਾਰ ਹੈ ॥ ੩੪੩ ॥

ਜਿਸ ਸਤਿਗੁਰੂ ਦ੍ਵਾਰੇ ਐਸੀ ਅਨੁਭਵ ਦ੍ਰਿਸ਼੍ਟੀ ਪ੍ਰਾਪਤ ਹੋਵੇ ਓਸਦਾ ਨਿਜ ਰੂਪ ਵਰਨਣ ਕਰਦੇ ਹਨ:–

**ਨਿਰੰਕਾਰ ਨਿਰਾਧਾਰ ਨਿਰਾਹਾਰ ਨਿਰ ਬਿਕਾਰ,**
**ਅਜੋਨੀ ਅਕਾਲ ਅਪਰੰਪਰ ਅਭੇਵ ਹੈ ॥**

ਅਰਥ–(ਉਹ)ਨਿਰਾਕਾਰ = ਆਕਾਰਤੋਂਰਹਿਤਹੈ,ਵਾ ਨਿਰ+ਅਹੰਕਾਰ = ਆਹ ਕੁਛ (ਇਸ ਤਰਾਂ ਕਰਕੇ ਪ੍ਰਤੱਖ ਨਿਘਾ ਗੋਚਰ) ਕਹੇ ਜਾਣ ਵਾਲਾ ਨਹੀਂ, ਆਸਰੇ (ਸਹਾਰੇ) ਤੋਂ ਬਿਨਾਂ = ਸ੍ਵੈਭਾਵ ਵਿਖੇ ਇਸਥਿਤ ਹੈ, ਭੋਜਨ ਆਦਿ ਦੀ ਭੀ ਲੋੜ ਨਹੀਂ ਰਖਦਾ, ਨਿਰਬਿਕਾਰ (ਇਕਰਸ ਸਰੂਪ) ਹੈ, ਮਾਤ ਜੋਨੀ ਵਿਖੇ ਔਣ ਹਾਰਾ ਨਹੀਂ, ਕਾਲ ਦੀ ਗੰਮਤਾ ਤੋਂ ਦੂਰ = ਅਕਾਲ (ਅਬਿਨਾਸ਼ੀ) ਹੈ, ਸਥੂਲ ਸੂਖਮ ਆਦ ਕਾਰਯ ਕਾਰਣ ਭਾਵ ਤੋਂ ਪਰੇ, ਅਰੁ ਜਿਸਤੋਂ ਪਰੇ ਕੋਈ ਨਹੀਂ ਐਸਾ ਅਪਰੰਪਰ, ਅਭੇਵ ਹੈ–ਅਰਥਾਤ ਜਿਸ ਦਾ ਭੇਵ (ਮਰਮ) ਕਿਸੇ ਪ੍ਰਕਾਰ ਨਹੀਂ ਪਾਯਾ ਜਾ ਸਕਦਾ ॥

**ਨਿਰਮੋਹ ਨਿਰਬੈਰ ਨਿਰਲੇਪ ਨਿਰਦੋਖ,**
**ਨਿਰਭੈ ਨਿਰੰਜਨ ਅਤਹ ਪਰ ਅਤਏਵ ਹੈ॥**

ਅਰਥ–ਪਯਾਰ ਪਰਚੇ ਰੂਪ ਮੋਹ ਤੋਂ ਰਹਿਤ, ਬੈਰ ਭਾਵ ਭੀ ਓਸ ਵਿਖੇ ਨਹੀਂ ਹੈ, ਸਭ ਦੇ ਅੰਦਰ ਸਰਬ ਰੂਪ ਹੋ ਸੰਪੂਰਣ ਅਵਸਥਾ ਵਿਖੇ ਵਰਤਮਾਨ ਹੋਕੇ ਭੀ ਲਿਪਾਯਮਾਨ ਨਹੀਂ ਹੁੰਦਾ, (ਅਰੁ ਐਸਾ ਹੀ) ਦੂਖਣ ਵਾ ਤ੍ਰੁਟੀ ਅਥਵਾ ਕਲੰਕ ਤੋਂ ਰਹਿਤ ਹੈ। "ਨਿਰਭੈ" ਸਰੂਪ, ਮਾਯਾ ਅਵਿਦਯਾ ਰੂਪੀ ਅੰਜਨ (ਸਯਾਮਤਾ) ਤੋਂ ਹੀਨ "ਅਤਹ ਪਰ ਅਤ ਏਵ ਹੈ"–ਏਵ = ਨਿਸਚੇ ਕਰਕੇ ਅਤਯੰਤ ਤੋਂ ਭੀ ਅਤਯੰਤ ਪਰੇ ਹੈ–ਭਾਵ, ਅਤੀ, ਅਤੀ ਅਧਿਕ ਤੇ (ਅਤੀ+ਅੰਤ)

ਅਤਜੰਤ–ਇਹ ਤਿੰਨ ਦਰਜੇ ਹੱਦੋਂ ਟਪੀ ਹੋਈ ਵਸਤੂ ਦੇ ਹੁੰਦੇ ਹਨ, ਸੋ ਐਸੇ ਹੱਦ ਤੋਂ ਵਧਵੇਂ ਅੰਤਲੇ ਦਰਜੇ ਤੋਂ ਭੀ ਅਤਜੰਤ ਪਰੇ ਹੈ। ਕਿਉਂਕਿ ਹੱਦ ਵਾਕੂੰ ਬੇਹੱਦ ਭੀ ਇਕ ਹੱਦ ਹੀ ਹੁੰਦੀ ਹੈ, ਸੋ ਉਹ ਹੱਦ ਬੇਹੱਦ ਦੀ ਹੱਦੋਂ ਪਾਰ ਹੈ)॥

**ਅਬਿਗਤਿ ਅਗਮ ਅਗੋਚਰ ਅਗਾਧ ਬੋਧ,**
**ਅਚੁਤ ਅਲਖ ਅਤਿ ਅਛਲ ਅਛੇਵ ਹੈ॥**

ਅਰਥ–ਉਸਦੀ ਗਤੀ ਯਾ ਗਜਾਨ ਨਿਰੂਪਣਾ ਨਹੀਂ ਜਾ ਸਕਦਾ ਵਾ ਅਬਜਕ੍ਤ (ਅਪ੍ਰਕਟ) ਸਰੂਪ ਹੈ, ਮਨ ਬੁਧੀ ਆਦ ਦੀ ਗੰਮਤਾ ਤੋਂ ਰਹਿਤ,ਇੰਦ੍ਰੀਆਂ ਦਾ ਵਿਸ਼ਯ ਨਹੀਂ ਹੋ ਸਕਦਾ, ਐਸਾ ਹੀ ਪ੍ਰਤੱਖ ਅਨੁਮਾਨ ਸ਼ਬਦ ਆਦਿ ਪ੍ਰਮਾਣਾਂ ਦ੍ਵਾਰਾ ਉਸਦਾ ਬੋਧ ਗ੍ਰਹਿਆ ਨਹੀਂ ਜਾ ਸਕਦਾ, ਤੇ ਉਹ 'ਅਚੁਤ'–ਚਲਾਯਮਾਨ ਹੋਣ ਵਲ ਨਹੀਂ, ਫੇਰ ਅਤਿਸੈਂ ਕਰਕੇ ਅਲਖ (ਲਖਣਾ ਨਹੀਂ ਜਾ ਸਕਦਾ), ਮਾਯਾ ਦੇ ਛਲ ਦਾ ਬਲ ਭੀ ਓਸ ਉਪਰ ਨਹੀਂ ਚਲ ਸਕਦਾ, ਅਤੇ "ਅਛੇਵ"। ਅਦਾਗ ਵਾ ਅਕੱਟ ਹੈ॥

**ਬਿਸਮੈ ਬਿਸਮ ਅਸਚਰਜੈ ਅਸਚਰਜ ਮੈ,**
**ਅਦਭੁਤ ਪਰਮਦਭੁਤ ਗੁਰਦੇਵ ਹੈ॥ ੩੪੪॥**

ਅਰਥ–ਅਚੰਭੇ ਨੂੰ ਭੀ ਅਚੰਭੇ ਵਿਚ ਪੌਣ ਹਾਰਾ, ਤੇ ਅਲੌਕਿਕਤਾ (ਅਪੂਰਬਤਾ) ਨੂੰ ਭੀ ਅਸਚਰਜ ਮੈ (ਛਊਂ ਮਾਊਂ) ਬਨਾਣਹਾਰਾ, ਅਨੋਖੇ ਪਨ ਦਾ ਭੀ ਪਰਮ ਅਨੋਖਾ ਪਨ ਐਸਾ "ਦੇਵ"–ਪ੍ਰਕਾਸ਼ ਸਰੂਪ ਗੁਰੂ ਹੈ॥ ੩੪੪॥

ਐਹੋ ਜੇਹੇ ਨਿਜ ਰੂਪ ਵਾਲੇ ਗੁਰੂ ਨੇ ਗੁਰਮੁਖਾਂ ਦੀ ਸੰਗਤ (ਗੁਰਮੁਖੀ ਪੰਥ) ਧਰਤੀ ਮੰਡਲ ਉਪਰ ਸਥਾਪਨ ਕੀਕੂੰ ਕੀਤੀ–ਐਸੀ ਸ਼ੰਕਾ ਨਿਵਾਰਣ ਖਾਤਰ੍ ਆਪ ਦੇ ਪ੍ਰਕਟ ਸਰੂਪ ਧਰ ਔਣ ਦਾ ਬਿਰਤਾਂਤ ਸੰਖੇਪ ਮਾਤ੍ਰ ਤੇ ਸੁਝੌਂਦੇ ਹਨਃ–

**ਕਾਰਤਕ ਮਾਸ ਰੁਤਿ ਸਰਦ ਪੂਰਨਮਾਸੀ,**
**ਆਠ *ਜਾਮ ਸਾਠ ਘਰੀ ਆਜ ਤੇਰੀ ਬਾਰੀ ਹੈ॥**

ਅਰਥ–(ਬਿਰਤਾਂਤ ਉੱਚਾਰਨ ਲਗੇ ਹੀ ਪ੍ਰੇਮ ਵਿਚ ਆਣਕੇ ਮਾਨੋ ਪ੍ਰਤੱਖ ਸਤਿਗੁਰਾਂ ਨੂੰ ਦਰਸਦੇ ਬੋਲੇ ਹਨਃ–) ਕਤੱਕ ਦਾ ਮਹੀਨਾ, ਰੁੱਤ ਸਰਦ ਤੇ ਪੁੰਨਜਾ ਦਾ ਦਿਹਾੜਾ ਸੀ, (ਇਸ ਭਾਂਤ) ਅੱਠਾਂ ਪਹਿਰਾਂ ਤੇ ਸੱਠਾਂ ਘੜੀਆਂ ਵਿਖੇ ਜਿਥੇ ਕਾਲ ਵਰਤ ਰਿਹਾ ਹੈ। (ਐਸੇ ਮਿਰਤ ਲੋਕ ਉਪਰ) ਅੱਜ ਤੇਰੇ ਪ੍ਰਗਟ ਹੋਣ

---

*ਹੋ ਸਕਦਾ ਹੈ ਕਿ ਇਸ ਕਬਿੱਤ ਦੇ ਉਚਾਰਣ ਸਮੇਂ ਦਿਹਾੜਾ ਭੀ ਗੁਰਪੁਰਬ ਦਾ ਹੀ ਹੋਵੇ। ਤਾਂ ਕਰਕੇ "ਆਜ"–ਸਬਦ ਦਾ ਪ੍ਰਯੋਗ ਕੀਤਾ ਹੋਵੇ। ਐਸਾ ਹੀ ਬਾਲ ਅਵਸਥਾ ਦੇ ਬਿਰਤਾਂਤ ਸੰਬੰਧੀ ਹੀ ੩੪੮ ਅੰਕ ਦੇ ਕਬਿੱਤ ਪ੍ਰਯੰਤ ਕਥਨ ਤੋਂ ਸਹੀ ਹੁੰਦਾ ਹੈ।

ਦੀ ਭੀ ਵਾਰੀ ਆ ਗਈ–ਭਾਵ, ਦੂਸਰੇ ਪੂਰਬਲੇ ਅਵਤਾਰਾਂ ਤੋਂ ਨਾਂ ਹੋ ਸਕਨ ਵਾਲੇ ਕੰਮ ਨੂੰ ਪੂਰਾ ਕਰਣ ਖਾਤਰ, ਓੜਕ ਨੂੰ ਅੱਜ ਤੇਰੀ ਆਪਣੀ ਵਾਰੀ ਭੀ ਆਕੇ ਹੀ ਰਹੀ ॥

**ਅਊਸਰ *ਅਭੀਚ ਬਹੁ ਨਾਇਕ ਕੀ †ਨਾਇਕਾ ਹੁਇ,**
**ਰੂਪ ਗੁਨ ਜੋਬਨ ਸਿੰਗਾਰ ਅਧਿਕਾਰੀ ਹੈ ॥**

ਅਰਥ–ਅਭੀਚ (ਅਭਿਜਿਤ) ਨਛੱਤ੍ਰ ਦੇ ਸ਼ੁਭ ਸਮੇਂ, "ਬਹੁ ਨਾਇਕ" = ਅਵਤਾਰਾਂ ਦੇ ਸੁਆਮੀ–ਬਹੁਆਂ ਦੇ ਨਾਇਕ (ਸ੍ਵਾਮੀ ਨਿਰੰਕਾਰ) ਦੀ ਨਾਯਕਾ (ਸ੍ਵਾਮਨੀ ਸਮੂਹ ਅਵਤਾਰਾਂ ਸਿਰ ਅਵਤਾਰ ਬਣਕੇ ਹੀ) ਪ੍ਰਗਟ ਹੋਯੋਂ। ਰੂਪ (ਤੇਜ ਪ੍ਰਤਾਪ ਵਾਨ ਦਰਸਨ ਦੀ ਰੰਮਤਾ), ਗੁਣ(ਬਿਨਯ ਆਦਿ ਸੁਭਾਵਾਂਦੀ ਸੰਜੁਗਤਤਾ), ਜੋਬਨ (ਤੁਰਣਾਈ, ਸਾਰੀਰਕ ਨਵੇਂ ਨਿਰੋਏ ਪਣੇ) ਤਥਾ ਸਿੰਘਾਰ (ਨਰ ਰਤਨ ਹੋਣ ਜੋਗ ਸਾਧਨ ਸੰਪੰਨਤਾ) ਆਦਿ ਵਿਖੇ ਸਭ ਪ੍ਰਕਾਰ (ਸਭ ਪੂਰਬਲੇ ਅਵਤਾਰਾਂ ਨਾਲੋਂ) ਤੂੰ ਅਧਿਕ ਹੈਂ ॥

**ਚਾਤਿਰ ਚਤੁਰ ਪਾਠ ਸੇਵਕ ਸਹੇਲੀ ਸਾਂਠਿ,**
**ਸੰਪਦਾ ਸਮਗ੍ਰੀ ਸੁਖ ਸਹਜ ਸਚਾਰੀ ਹੈ ॥**

---

*ਜੋਤਿਸ਼ ਦੇ ਗ੍ਰੰਥਾਂ ਵਿਚ ਲਿਖਯਾ ਹੈ ਕਿ ਜਿਹੜਾ ਮਨੁੱਖ ਅਭਿਜਿਤ ਨਛਤ੍ਰ ਸਮੇ ਪ੍ਰਗਟੇ, ਓਹ ਅਤਯੰਤ ਸੁਲਲਿਤ ਕਾਂਤੀ ਵਾਲਾ (ਪਰਮ ਮਨੋਹਰ), ਸਭ ਦੇ ਮਨ ਭੌਣਾ ਅਤੇ ਸਜਨਾਂ (ਸ੍ਰੇਸ਼੍ਟ ਪੁਰਖਾਂ, ਬਹੁਤ ਮਿਤ੍ਰਾਂ) ਕਰਕੇ ਸਨਮਾਨਿਤ ਹੁੰਦਾ ਹੈ। ਸੁਭਾਵ ਦਾ ਬਿਨੀਤ ਤੇ ਉਜੱਲ ਕੀਰਤੀ ਵਾਲਾ ਅਰੁ ਸੁਭਾਗਾ, ਸੁਲੱਖਣਾ (ਸੁੰਦ੍ਰ ਵੇਸ ਵਾਲਾ) ਹੁੰਦਾ ਹੈ। ਇਸੇ ਤਰਾਂ ਬਾਨੀ ਸਪਸ਼੍ਟ ਬੋਲਣ ਹਾਰਾ ਤਥਾ ਸ਼ਰੀਰ ਦਾ ਗੜ੍ਹਾ ਡੀਲ (ਮਹਾਂ ਕਾਯ) ਹੁੰਦਾ ਹੈ। ਤੇ ਇਵੇਂ ਹੀ ਸਦਾ ਸੁਖੀ ਅਰੁ ਅਰੋਗਤਾ ਦਾ ਧਨੀ, ਬਲ ਬੀਰ ਤਥਾ ਸੰਗ੍ਰਾਮ ਦਾ ਜੇਤਾ (ਜਿੱਤਨ ਹਾਰਾ) ਕ੍ਰਿਤਗਯ, ਲਖਸ਼ਮੀ ਸੰਪੰਨ ਹੁੰਦਾ ਹੈ, ਅਤੇ ਬੰਸ ਦੇ ਵਿਖਯਾਤ ਕਰਣ ਹਾਰਾ ਭੂਪਤੀ (ਧਰਤੀ ਭਰ ਦੇ ਭੋਗਣ ਹਾਰਾ) ॥–॥ ਸਅਰਦ ਰੁੱਤ (ਕਤਕ) ਪੂੰਨਯਾਂ ਦੇ ਦਿਹਾੜੇ, ਸੰਜੋਗ (ਸੁਖ ਯੋਗ) ਤਥਾ ਸੁਭ ਲਗਨ ਵਿਖੇ ਅਵਤਾਰ ਲੈਣ ਦਾ ਮਹੱਤ ਭੀ ਓਨਾਂ ਗ੍ਰੰਥਾਂ ਵਿਚੋਂ ਇਸੀ ਹੀ ਪ੍ਰਕਾਰ ਦੇ ਭਾਵ ਵਿਚ ਉਪ੍ਰੋਕ੍ਤ ਕਥਨ ਨਾਲ ਸ਼ਾਮਲ ਕੀਤਾ ਜਾ ਸਕਦਾ ਹੈ ॥–॥

†ਗੁਰੂ ਜੀ ਨੇ ਆਪ ਆਪਣੇ ਆਪ ਨੂੰ ਮਹਲਾ ੧ ਕਰਕੇ ਪ੍ਰਸਿੱਧ ਕੀਤਾ ਸੀ ਤੇ ਬਹੁਤ ਕਰਕੇ "ਠਾਕੁਰ ਏਕ ਸਬਾਈ ਨਾਰਿ" ਵਾਲੇ ਪੱਖ ਅਨੁਸਾਰੀ ਹੀ ਉਪਦੇਸ਼ ਕਰਦੇ ਰਹੇ, ਇਸ ਕਰਕੇ ਭਾਈ ਸਾਹਬ ਨੇ ਓਸੇ ਹੀ ਰੀਤੀਨੂੰ ਅਨੁਸਰਣ ਕਰਦਿਆਂ ਗੁਰੂ ਜੀ ਨੂੰ ਨਿਰੰਕਾਰੀ ਸਕਤੀ ਦੇ ਸਰੂਪ ਵਿਚ ਵਰਨਣ ਕਰਨ ਦਾ ਜਤਨ ਕੀਤਾ ਹੈ ॥

ਅਰਥ–"ਚਾਤਿਰ" = ਨਜੈਤਾ ਪਣੇ ਵਾਲਾ (ਸਿਖਯਾ ਪ੍ਰਣਾਲੀ ਪ੍ਰਵਿਰਤਕ ਹਾਰਾ) = ਪਰਮ ਕੁਸ਼ਲ, ਅਰੁ "ਚਤੁਰ"–ਆਲਸ ਤੋਂ ਹੀਣ (ਸਦੀਵਕਾਲ ਸਾਵਧਾਨ ਰਹਿਣਹਾਰਾ), ਵਾ ਪ੍ਰਬੀਨ; ਸੇਵਕ ਰੂਪ ਸਹੇਲੀਆਂ (ਸੰਗਨਾਂ) ਨੂੰ "ਸਾਂਨਿ"–ਜੋੜਕੇ–ਮਿਲਾਕੇ (ਓਨਾਂ ਨੂੰ) ਪਾਠ ਪੜ੍ਹਾਨ ਹਾਰਾ, ਵਾ ਅਭਜਾਸ ਕਰਾਣ ਵਾਲਾ (ਪਰਮ ਗੁਰੂ) ਹੈਂ। ਅਤੇ ਦੈਵੀ ਸੰਪਦ ਰੂਪ ਸਮਿਗ੍ਰੀ ਵਾਲੇ ਬਨਾਕੇ (ਓਨਾ ਨੂੰ) ਸਹਜ ਸੁਖ ਵਿਖੇ ਸੰਚਾਰ (ਪ੍ਰਵਿਰਤ) ਕਰਣ ਹਾਰਾ ਹੈਂ–ਅਥ੍ਵਾ ਸਹਜ ਸੁਖ ਦਾ ਸਹਚਾਰੀ (ਸਾਥੀ ਵਾ ਮਾਨਣ ਵਾਲਿਆਂ) ਬਨਾਣ ਹਾਰਾ ਹੈਂ॥

**ਸੁੰਦਰ ਮੰਦਰ ਸੁਭ ਲਗਨ ਸੰਜੋਗ ਭੋਗ,**
**ਜੀਵਨ ਜਨਮ ‡ਧੰਨਿ ਪ੍ਰੀਤਮ ਪਿਆਰੀ ਹੈ ॥ ੩੪੫ ॥**

ਅਰਥ–ਸੁੰਦਰ ਮੰਦਰ ਵਿਖੇ (ਸਰਬਲੋਕਾਂ ਵਿਚੋਂ ਸ੍ਰੇਸ਼੍ਟ ਮਾਤਲੋਕ ਵਿਖੇ 'ਪੰਜ ਪ੍ਰਵਾਣੇ' ਅੰਮ੍ਰਿਤ ਰੂਪ ਪਾਣੀਆਂ ਨਾਲ ਸਿੰਜੀ ਪੰਜਾਬ ਧਰਤੀ ਅੰਦਰ), ਸ਼ੁਭ ਲਗਨ = (ਭਲੇ ਮਹੂਰਤ) ਦੇ ਉਦੇ ਹੋਇਆਂ–ਪ੍ਰਗਟ ਹੋਕੇ, "ਸੰਜੋਗ"–(ਨਿਰੰਕਾਰ ਮਾਲਕ ਦੇ ਸੰਜੋਗ ਦਾ) ਆਨੰਦ ਮਾਣਦਿਆਂ (ਹਰਸਮਯ ਨਿਰੰਕਾਰੀ ਭਾਵ ਵਿਖੇ ਵਰਤਦਿਆਂ ਤੇ ਏਕੂੰ ਹੀ ਸਦਵਾਂਦਿਆਂ ਤੁਸਾਂ) ਆਪਣੇ 'ਜੀਊਨ ਮਾਨਣ ਵਾਲੇ ਜਨਮ ਨੂੰ "ਧੰਨਿ"–ਧੰਨਤਾ ਦਾ ਸਥਾਨ ਦਿਖਾਯਾ ਹੈ। ਧੰਨ ਹੋ, ਹੇ ਪ੍ਰੀਤਮ ਪਜਾਰੇ ਵਾਹਗੁਰੂ ਸਤਿਕਰਤਾਰ ਦੇ ਪਜਾਰੇ ਸਤਿਗੁਰੋ !!! ੩੪੫ ॥

(*)ਅਧਜਾਤਮ ਪੱਖ ਬੋਧਕ ਅਰਥ (ਅਧਿਕਾਰੀ ਮਾਤ੍ਰ ਲਈ ਕਲਜਾਣ ਨਿਮਿਤਕ ਗੁਰ ਉਪਦੇਸ਼ ਵੰਨਗੀ ਮਾਤ੍ਰ ਨਿਰੂਪਦੇ ਹਨਃ–

"ਕਾਰਤਕ" = ਕਾਰ ਤਕੱਨ ਦੀ (ਦੇਸ਼ ਕਾਲ ਵਸਤੂ ਭਾਵ ਦੀ ਹੱਦ ਅੰਦਰ ਔਣ ਹਾਰੇ ਮੈਂ ਮੇਰੀ ਦੇ ਥਾਂ ਪਦਾਰਥਾਂ ਨੂੰ ਤਕੱਨ–ਚਿਤਨ ਕਰਦਾ) "ਮਾਸ"–ਮਤ ਆਸਾ ਕਰ (ਏਨਾਂ ਦੀ ਉਮੇਦ ਨਾਂ ਰਖ); ਕਜੋਂਕਿ ਸਮੂਹ ਜੂਨਾਂ ਦੇ ਓੜਕ ਦੀ (ਇਹ) "ਰੁਤਿ" (ਮਨੁੱਖਾ ਜਨਮ ਦੀ ਵਾਰੀ) "ਸਰ+ਦ" = ਗਜਾਨ ਦੇ ਦੇਣ ਵਾਲੀ ਵਾ ਸ਼ਰਤ (ਸ਼ਾਂਤੀ ਠੰਢਕ ਪ੍ਰਦਾਤੀ) ਆ ਗਈ ਹੈ। ਸੋ ਅੱਜੋ ਹੀ ਤੇਰੀ ਵਾਰੀ ("ਇਹੀ ਤੇਰਾ ਅਉਸਰ ਇਹੀ ਤੇਰੀ ਬਾਰ") ਹੈ; ਇਸ ਵਾਸਤੇ ਅੱਠੋ

---

‡"ਧਾਨਿ"–ਸ਼ਬਦ ਦੇਹਲੀ ਦੀਪਕ ਵਤ ਵਰਤਯਾ ਗਿਆ ਹੈ ॥–॥
ਅਧਜਾਤਮ ਪੱਖ ਵਿਚ ਭੀ ਇਸੇ ਕਬਿੱਤ ਦੇ ਅਰਥ ਅੱਗੇ ਦਿੱਤੇ ਹਨ ॥

(*)ਐਸੇ ਅਵਤਾਰੀ ਮਹਾਂ ਪੁਰਖ ਨਾਂ ਕੇਵਲ ਵਡੇ ਹੋਕੇ ਹੀ ਅਪਣੇ ਓਹੋ ਜੇਹੇ ਕਾਰਨਾਮੇ–ਕਰਦੇ ਉਪਦੇਸ਼ ਦਿੰਦੇ ਹਨ, ਸਗਮਾਂ ਏਨਾਂ ਦੀ ਅਵਤਾਰ ਲੈਣ ਦੀ ਘੜੀ ਤੋਂ ਹੀ ਪ੍ਰਤਖ ਵਿਚ ਇਹ ਅਪਣੀ ਮਹਾਂ ਮੁਗਧ ਅਵਸਥਾ ਵਿਖੇ ਵਰਤਦੇ ਭੀ ਛਿਣ ਛਿਣ ਅੰਦਰ ਜੀਵਾਂ ਦੀ ਕਲਜਾਣ ਵਿਚ ਹੀ ਸਭ ਪ੍ਰਕਾਰ ਨਿਭਦੇ ਹਨ। ਇਹੀ ਬਾਰਤਾ ਦਿਖਾਣ ਖਾਤਰ ਭਾਈ ਸਾਹਬਾਂ ਨੇ ਕੇਵਲ ਬਾਲ ਅਵਸਥਾ ਮਾਤ੍ਰ ਦਾ ਬਿਰਤਾਂਤ ਹੀ ਗੁਰੂ ਸਾਹਬ ਦਾ ਨਿਰੂਪਜਾ ਹੈ ॥

ਪਹਰ ਸੱਠੇ ਘੜੀਆਂ ਹੀ ਮਾਲਿਕਦੀਸੰਭਾਲ ਕਰ(ਸਮਾਂ ਅਜਾਈਂ ਨਾਂ ਜਾਣ ਦੇਹ)॥

"ਅਉਸਰ" = ਸਮਾਂ, "ਅਭੀਚ" (ਅ+ਭਿਚ) = ਭੀਚ–ਨਿਪੀੜੋਂ ਰਹਿਤ ਹੋਣ (ਮੁਕ੍ਤੀ) ਦਾ (ਮਿਲਿਆ) ਹਈ, ਤਾਂਤੇ "ਬਹੁ ਨਾਇਕ ਕੀ ਨਾਇਕਾ"–ਬਹੁਤਿਆਂ (ਅਨੰਤ ਬ੍ਰਹਮੰਡਾਂ) ਦੇ ਨਾਯਕ (ਮਾਲਕ) ਦੀ "ਨਾਯਕਾ"–ਸ੍ਵਾਮਨੀ (ਕਰਤਾਰ ਦੇ ਅਧੀਨ ਵਰਤਨ ਵਾਲੀ = ਸਿੱਕ ਵੰਦ ਅਪਣੇ ਆਪ ਨੂੰ) ਬਣ। ਇਸ ਜਨਮ ਵਿਖੇ ਜੈਸਾ ਸ੍ਵੱਛ ("ਰੂਪ") ਵਾਨ,ਤੇ ਸਾਧਨ ("ਗੁਣ") ਸੰਪੰਨ,ਅਰੁ (ਪਰਮਾਰਥੀ ਬਲ ਦੀ ਸਾਜਨਾਂ ਵਾਲਾ ਦ੍ਰਿੜ ਹੋਣਾ ਲੋੜੀਏ) ਹੇ ਮਨੁੱਖ ! ਓਸ ਭਾਂਤ ਦੇ "ਜੋਬਨ ਸ਼ਿੰਗਾਰ" = ਸੰਜੁਗਤ ਹੋਣ ਦਾ ਤੂੰ ਅਧਿਕਾਰੀ ਹੈਂ"॥

ਉਠ ! ਆਲਸ ਰਹਿਤ ("ਚਤੁਰ") ਹੋ, ਤੇ "ਚਾਤੁਰ" ਅਪਣੇ ਸੁਭਾਵ ਆਦਿਕਾਂ ਦਾ ਨਜੇਤਾ (ਪ੍ਰੇਰਕ) ਬਣ, ਅਤੇ "ਸੇਵਕਾਂ ਸਹੇਲੀਆਂ"–ਵਾਹਗੁਰੂ ਦੇ ਪਜਾਰੇ ਸਾਧੂਆਂ ਸੰਤਾਂ ਦੀ ਸੰਗਤਿ ਵਿਚ "ਗਾਂਠਿ"–ਜੁੜ ਮਿਲਕੇ "ਪਾਠ"–ਗੁਰ ਉਪਦੇਸ਼ ਦੀ ਸਿਖਜਾ ਲੈ, ਵਾ ਅਭਜਾਸ ਆਦ ਦੀ ਕਮਾਈ ਕਰ । ਐਸਾ ਕਰੇਂਗਾ ਤਾਂ "ਸਹਜ ਸੁਖ" ਅਰੁ ਰੱਬੀ ਵਿਭੂਤੀ ਦੀ "ਸਮਿਗ੍ਰੀ" (ਸਾਜਨਾਂ) ਦਾ ਸੰਚਾਰ (ਪ੍ਰਵਿਰਤਨਾਂ) ਤੇਰੇ ਅੰਦਰ ਹੋ ਆਵੇਗਾ॥

ਅਰੁ ਸੁੰਨ ਦ੍ਵਾਰ (ਸਹਜ ਸੁੰਨ ਦੇ ਘਾਟ) ਰੂਪ "ਸੁੰਦ੍ਰ ਮੰਦਰ"–ਸ਼ੋਭਾ ਦੇ ਸਥਾਨ (ਸੱਚ ਖੰਡ ਵਾ ਦਸਮ ਦ੍ਵਾਰ) ਵਿਖੇ, "ਸ਼ੁਭ ਲਗਨ" ਸ੍ਰੇਸ਼੍ਟ ਵਾ ਦ੍ਰਿੜ੍ਹ ਲਗਨ ਲਿਵ,ਨੂੰ ਪ੍ਰਾਪਤ ਹੋਵਿਆ ਹੋਇਆ (ਇਸ ਜੀਵਨ ਵਿਚ ਹੀ ਮਾਨਣੇ ਯੋਗਜ,ਦਿਬਜ ਭੋਗ (ਰੱਬੀ ਮਿਲਾਪ) ਨੂੰ ਮਾਨਦਾ ਹੋਯਾ ਧੰਨ ਜਨਮਾ ਹੋ ਜਾਵੇਗਾ, ਅਰੁ ਪ੍ਰੀਤਮ ਦਾ ਸਰਬ ਪ੍ਰਕਾਰ ਕਰਕੇ ਪਜਾਰਾ ॥ ੩੪੫ ॥

ਵੀਚਾਰਃ–

ਭਾਈ ਸਾਹਬਾਂ ਨੇ ਪ੍ਰਸੰਗ ਪਾ ਕੇ ਸ੍ਰੀ ਗੁਰੂ ਨਾਨਕ ਆਗਮ ਸੰਬੰਧੀ ਇਸ ਬਾਲਜ ਵਸਥਾ ਦੇ ਸੰਖੇਪ ਸੂਚਨਾ ਮਾਤ੍ਰ ਬ੍ਰਿਤਾਂਤ ਦੇਣ ਵਿਚ ਇਕ ਬੜੀ ਔਕੁੜ ਹੱਲ ਕੀਤੀ ਹੋਈ ਹੈ, ਜਿਹੜੀ ਕਿ ਗੁਰੂ ਘਰ ਅੰਦਰ ਮਤ ਭੇਦ ਖੜਾ ਕਰਨ ਦੇ ਆਦੀ ਕੁਛ ਆਦਮੀਆਂ ਵੱਲੋਂ ਅਉਸਰ ਪਾਕੇ ਖੜੀ ਕੀਤੀ ਜਾਯਾ ਕਰਦੀ ਹੈ।

ਇਸ ਅਉਕੜ ਦਾ ਮੂਲ ਕਾਰਣ ਮਾਤਲੋਗ ਤਜਾਗੀ ਕੁਛ ਇਸ ਜ਼ਮਾਨੇ ਦੇ ਪ੍ਰਸਿੱਧ ਸੇਵਕਾਂ ਦੇ ਨਾਮ ਲਏ ਜਾਂਦੇ ਹਨ, ਅਤੇ ਪ੍ਰਮਾਣ ਭੂਤ ਗੁਵਾਹੀ ਯਾ ਤਾਂ ਹਾਫਜ਼ਾ ਬਾਦੀ ਵਿਲਾਯਤ ਅੰਦਰਲੀ ਲਿਖਤੀ ਅਕਸ ਵਾਲੀ ਪੁਰਾਣੀ ਜਨਮ ਸਾਖੀ ਦੀ ਪੇਸ਼ ਕੀਤੀ ਜਾਂਦੀ ਹੈ, ਤੇ ਯਾ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚੋਂ ਇਸ ਤੁਕ ਦਾ ਪ੍ਰਮਾਣ ਦਿੱਤਾ ਜਾਂਦਾ ਹੈਃ–"ਘਰਿ ਘਰਿ ਅੰਦਰ ਧਰਮਸਾਲ ਹੋਵੇ ਕੀਰਤਨ ਸਦਾ ਵਿਸੋਆ"–॥

ਇਸ ਤੋਂ ਸਿਵਾਯ ਪੁਰਾਣੀਆਂ ਤਿਥੀ ਪ੍ਰਤੀਆਂ ਵਿਚੋਂ ੧੫੨੬ ਸੰਮਤ ਬਿਕ੍ਰਮੀ ਦੀ ਤਿਥ ਪਤ੍ਰੀ ਲਭਨ ਦਾ ਜਤਨ ਕਰਕੇ ੧ ਵਿਸਾਖ ਦਾ ਅਵਤਾਰ ਸਹੀ ਕਰਣ ਦੀ ਹਿੰਮਤ ਭੀ ਬੜੀ ਭਾਰੀ ਬਹਾਦੁਰੀ ਦੱਸੀ ਜਾਂਦੀ ਹੈ।

ਐਹੋ ਜੇਹੀਆਂ ਦਲੀਲਾਂ ਕੋਈ ਐਡੀਆਂ ਨਿਗਰ ਨਹੀਂ ਹਨ--ਕਯੋਂਕਿ ਦੋ ਦੋ ਸੌ ਸਾਲ ਤੋਂ ਭੀ ਉਪਰ ਦੀਆਂ ਲਿਖੀਆਂ ਹੋਈਆਂ ਪੁਰਾਤਨ ਜਨਮ ਸਾਖੀਆਂ ਕਈ ਸਿੱਖ ਘਰਾਣਿਆਂ ਵਿਚ ਪ੍ਰਾਪਤ ਹੁੰਦੀਆਂ ਹਨ। ਜਿਨਾਂ ਵਿਚੋਂ ਕਈ ਹਿੰਦਾਲੀ ਖਯਾਲਾਂ ਨਾਲ ਦੂਖਿਤ ਹਨ--ਪਰ ਸਭਨਾਂ ਵਿਚ ਕਤੱਕ ਪੂੰਨਯਾ ਹੀ ਅਵਤਾਰ ਦਾ ਦਿਨ ਪਾਇਆ ਜਾਂਦਾ ਹੈ। ਜੀਕੂੰ ਬੜੀ ਭਾਰੀ ਪ੍ਰਮਾਣਤਾ ਵਿਲਾਯਤ ਅੰਦਰਲੀ ਹਾਫਜ਼ਾਬਾਦੀ ਸਾਖੀ ਨੂੰ ਇਸ ਮਾਮਲੇ ਬਾਬਤ ਦਿੱਤੀ ਜਾਂਦੀਹੈ--ਕੀਹ ਜੇ ਕੋਈ ਉਕੂ ਹਿੰਦਾਲੀਪੁਰਾਣਾ ਨੁਸਖਾ ਉਥੇ ਪਹੁੰਚਕੇ ਲਿਖਤ ਦੇ ਅਕਸੀ ਰੂਪ ਵਿਚਭਾਰਤ ਵਿਖੇ ਪੁਜਦਾ, ਤਾਂ ਫੇਰ ਹਿੰਦਾਲੀ ਦੂਖਣਾਂ ਕਰਕੇ ਸੰਪੰਨ ਭੀ ਨਿਰੰਕਾਰੀ ਵਜਕ੍ਹੀ ਦਾ ਏਕੂੰ ਹੀ ਮੰਨਯਾ ਜਾਣਾ ਬਹੁਤਿਆਂ ਦੀ ਨਿਘਾ ਵਿਚ ਸੰਭਵ ਹੋ ਸਕਦਾ--ਜਿਸਨੂੰ ਖਿਆਲ ਕਰਕੇ ਸੋਚ ਵਿਚਾਰ ਦਾ ਮੰਡਲ ਵਿਸਤ੍ਰਿਤ ਬਣੌਣਾ ਜ਼ਰੂਰੀ ਸਮਝਣਾ ਚਾਹੀਏ॥

ਇਸੇ ਤਰਾਂ ਜਿਹੜੀਆਂ ੧੫੨੬ ਦੀਆਂ ਤਿਥੀ ਪਤ੍ਰੀਆਂ ਬਨਾਰਸੋਂ ਲੱਭਣੇ ਓਨਾਂ ਤੋਂ ੧ ਵਿਸਾਖ ਦਾ ਅਵਤਾਰ ਸਿੱਧ ਕਰਣਾ ਸੀ, ਓਹ ਜਦ ਇਸ ਗੱਲ ਦੇ ਮਨੌਣ ਦੇ ਮੋਢੀਆਂ ਨੂੰ ਮਿਲੀਆਂ ਹੀ ਨਹੀਂ, ਤਾਂ ਓਨਾਂ ਦਾ ਜ਼ਿਕਰ ਵਿਚ ਲਯੌਣਾਂ ਹੀ ਕੁਛ ਅਰਥ ਨਹੀਂ ਰਖਦਾ॥

੧੫੨੬ ਦੀਆਂ ਤਿਥੀ ਪਤ੍ਰੀਆਂ ਦੀ ਭਾਲ ਦੀ ਲੋੜ ਥਾਂਵੇ ਉਚਿਤ ਤਾਂ ਇਹ ਸੀ, ਕਿ ਉਹ ਲੋਕ ਉਹ ਅਸਲੀ ਜਨਮ ਪਤ੍ਰੀ ਜਿਹੜੀ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਭਾਈ ਬਾਲਾ ਰਾਹੀਂ ਗੁਰੂ ਮਹਾਰਾਜ ਦੇ ਚਾਚਾ ਭਾਈ ਲਾਲੂ ਜੀ ਦੇ ਪਾਸੋਂ ਪ੍ਰਾਪਤ ਕੀਤੀ ਸੀ, ਮੁੜ ਕਿਧਰੋਂ ਓਸਨੂੰ ਲਭਕੇ ਉਪ੍ਰੰਤ ਐਸਾ ਖਯਾਲ ਖੜਾ ਕੀਤਾ ਜਾਂਦਾ--ਜੋ ਕੁਛ ਅਰਥ ਭੀ ਰਖਦਾ॥

ਫੇਰ ਇਹ ਭੀ ਦਲੀਲ ਦਿੱਤੀ ਜਾਂਦੀ ਹੈ ਕਿ ਦਸਮੇਸ ਗੁਰੂ ਜੀ ਨੇ ਖਾਲਸਾ ਪੰਥ ਨੂੰ ਜੁ ਵਿਸਾਖੀ ਵਾਲੇ ਦਿਨ ਸਾਜਯਾ ਸੀ, ਜਿਸ ਤੋਂ ਏਹੋ ਹੀ ਸਾਬਤ ਹੁੰਦਾ ਹੈ ਕਿ ਗੁਰੂ ਨਾਨਕ ਦੇਵ ਵਿਸਾਖੀ ਨੂੰ ਹੀ ਪ੍ਰਗਟੇ ਸਨ॥

ਐਸੇ ਲੋਕ ਬਿਨਾਂ ਸਬੂਤ ਦੇ ਹੀ ਸਾਰੇ ਪਾਸੀਂ ਹੱਥ ਮਾਰਦੇ ਤੇ ਕਾਗਜ਼ੀ ਮੈਦਾਨ ਵਿਚ ਕਲਮੀ ਘੋੜੇ ਦੁੜੌਂਦੇ ਹਨ, ਪਰ ਵਰਤਾਰੇ ਦੇ ਸਬੂਤਾਂ ਦੀ ਪ੍ਰਵਾਹ ਨਹੀਂ ਕਰਦੇ, ਤੇ ਆਪ ਅਪਣੇ ਦਾਵ੍ਹੇ ਬਾਬਤ ਪ੍ਰਤੱਖ ਪ੍ਰਮਾਣ ਪੇਸ਼ ਨਹੀਂ ਕਰਦੇ--ਜਿਹਾ ਕਿ ਕਿਸੇ ਕੁੰਡਲੀ ਵਿਸਾਖ ਦੀ ਨੂੰ ਪੇਸ਼ ਨਾਂ ਕਰਣਾਂ। ਅਤੇ ਕਤੱਕ ਪੂੰਨਯਾ ਦੇ ਅਵਤਾਰ ਦੀ ਕੁੰਡਲੀ ਨੂੰ ਸਦੀਆਂ ਤੋਂ ਪ੍ਰਸਿੱਧ ਚਲੀ ਆਵਣ ਤੇ ਭੀ ਅਪ੍ਰਿਸੱਧ ਦੱਸਨ ਦਾ ਫੋਕਾ ਜਤਨ ਕਰਣਾ॥

ਵਿਸਾਖ ਮਹੀਨੇ ਦੀ ਸੰਕ੍ਰਾਂਤ ਜਯੋਤਿਸ਼ ਸ਼ਾਸਤ੍ਰ ਵਿਚ ਕੁਛ ਹੋਰ ਚੀਜ ਹੈ, ਤੇ ਕਤੱਕ ਪੂੰਨਯਾ ਕੁਛ ਹੋਰ ਹੀ ਵਸਤੂ। ਏਨਾਂ ਵਿਖੇ ਧਰਤੀ ਅਸਮਾਨ ਦਾ ਭਿੰਨ ਭੇਦ ਹੈ, ਅਤੇ ਹਿੰਦੂ ਜਯੋਤਿਸ਼ ਸ਼ਾਸਤ੍ਰ ਵਿਖੇ ਪ੍ਰਮਾਣ ਭੂਤ ਗ੍ਰੰਥਾਂ ਵਿਚੋਂ ਕਤੱਕ ਪੂੰਨਯਾਂ ਦੀ ਕੁੰਡਲੀ ਸਹੀ ਹੋ ਸਕਦੀ ਹੈ॥

ਵਿਵੇ ਹੀ ਇਹ ਭੀ ਦਸਯਾ ਜਾਂਦਾ ਹੈ ਕਿ ਸ੍ਰੀ ਨਨਕਾਣਾ ਸਾਹਬ ਅਰੁ ਸ੍ਰੀ

ਕੇਸ ਗੜ੍ਹ ਦੇ ਗੁਰਦੁਆਰੇ ਵਿਸਾਖੀ ਦੇ ਦਿਨ ਹੀ ਆਦਿ ਗੁਰੂ ਦਾ ਅਵਤਾਰ ਪੁਰਬ ਮਨਾਯਾ ਜਾਂਦਾ ਹੈ–ਜੋ ਪੂਰੀ ਦਲੀਲ ਨਹੀਂ ਹੋ ਸਕਦੀ–ਕਯੋਂਕਿ ਨਨਕਾਣੇ ਸਾਹਬ ਜਿਡੀ ਧੂਮ ਨਾਲ ਕਤੱਕ ਦਾ ਪੁਰਬ ਮਨਾਯਾ ਜਾਂਦਾ ਹੈ, ਓਸ ਤੋਂ ਅੱਧੀ ਰੌਣਕੋਂ ਭੀ ਬਹੁਤ ਦਰਜੇ ਘੱਟ ਕਿਤੇ ਵਿਸਾਖੀ ਵਾਲੇ ਦਿਨ ਜ਼ਿਮੀਦਾਰੀ ਸੰਗ੍ਰਾਂਤ ਸਮਝਕੇ ਲੁਕਾਈ ਆਯਾ ਕਰਦੀ ਹੈ ।। ਜੇ ਇਹ ਦਿਨ ਸੱਚ ਮੁਚ ਗੁਰਪੁਰਬ ਜਾਣਕੇ ਕਿਤੇ ਕੋਈ ਮਨਾ ਰਿਹਾ ਹੈ, ਤਾਂ ਅਸੀਂ ਦੱਸ ਛਡਦੇ ਹਾਂ ਕਿ ਇਨਾਂ ਗੁਰਪੁਰਬਾਂ ਦਾ ਮਨਾਯਾ ਜਾਣਾ ਗੁਰਦੁਆਰਿਆਂ ਦੇ ਪ੍ਰਧਾਨ ਕਰਮ ਚਾਰੀ ਸੇਵਾਦਾਰਾਂ ਦੇ ਅਧੀਨ ਹੁੰਦਾ ਹੈ, ਜੋ ਹਰ ਸਮਯ ਆਪੋ ਆਪਣੇ ਅਧਿਕਾਰਾਂ ਵੇਲੇ ਬਹੁਤ ਕੁਛ ਆਪਣੀ ਇਛਾ ਨਾਲ ਯਾ ਅਪਣੇ ਸਾਥੀ ਲੋਕਾਂ ਦੀ ਸੰਮਤੀ ਨੂੰ ਬਹੁਸੰਮਤੀ ਦੱਸਕੇ ਹੇਰਾ ਫੇਰੀ ਕਰ ਸਕਦੇ ਹਨ ॥

ਜਿਹੜੀ ਨਵੀਂ ਰੌਸ਼ਨੀ ਵਿਚੋਂ ਅੱਜ ਕੱਲ ਜ਼ਮਾਨਾ ਲੰਘ ਰਿਹਾ ਹੈ, ਇਸਦਾ ਨਿਰਭਾਰ ਉਕਤ ਭਾਲੀ(ਦਲੀਲਬਾਜ਼ੀ,ਉਪਰ ਬਹੁਤ ਹੈ,ਅਤੇ ਕੁਛ ਕੁਛ ਅਪਣੇਪੱਖ ਦੀ ਧੜੇ ਬਾਜ਼ੀ ਉਪਰ । ਪਹਿਲਿਆਂ ਸਮਿਆਂ ਅੰਦਰ ਸ਼ਰਧਾ ਭਗਤੀ ਅਧਿਕ ਸੀ, ਤੇ ਲੋਕ ਬਹੁਤ ਕਰਕੇ ਵਿਸ਼੍ਵਾਸ ਨੂੰ ਭੁਲਾਇਆ ਨਹੀਂ ਕਰਦੇ ਸਨ, ਅਤੇ ਚਿੱਤ ਵਿਚ ਕੁਤਰਕ ਪੈਦਾ ਕਰਨੋਂ ਬਹੁਤ ਡਰਯਾ ਕਰਦੇ ਸਨ, ਜਿਸ ਕਰਕੇ ਪਹਿਲੇ ਪੰਥ ਭੂਸ਼ਣ,ਜਿਹੜੀ ਪ੍ਰਪਾਟੀ ਗੁਰਮਤ ਉਪਰ ਵਿਰੋਧੀ ਅਸਰ ਨਾਂ ਪਾਵਣ ਵਾਲੀ ਹੁੰਦੀ ਹੋਈ ਚਿਰ ਕਾਲ ਤੋਂ ਪੰਥ ਵਿਖੇ ਵਰਤ ਰਹੀ ਦਿੱਸੇ,ਓਸ ਉਪਰ ਕਿੰਤੂ ਕਰਨਾ ਪਾਪ ਸਮਝਯਾ ਕਰਦੇ ਸਨ । ਪਰ ਇਸ ਸਮਯ ਜਿਸਨੂੰ ਜਰਾ ਮਾਨ ਆਦਰ ਅਧਿਕ ਮਿਲ ਜਾਂਦਾ ਹੈ ਓਹੋ ਹੀ ਹਾਨੀ ਲਾਭ ਦਾ ਵੀਚਾਰ ਨਾਂ ਕਰਕੇ ਇਹ ਚਾਹੁਣ ਲਗ ਪੈਂਦਾ ਹੈ ਕਿ ਕਿਸੇ ਤਰਾਂ ਸਾਰਾ ਜਹਾਨ ਹੀ ਓਸਦੇ ਪਿਛੇ ਲਗ ਤੁਰੇ, ਚਾਹੇ ਸਤਿਕਾਰ ਜੋਗ ਪਿਛਲੇ ਮਹਾਂ ਪੁਰਖਾਂ ਦੀ ਪ੍ਰਤਿਸ਼੍ਟਾ ਕਿਸੇ ਖੱਡੇ ਵਿਚ ਕਯੋਂ ਨਾਂ ਜਾ ਪਵੇ।

ਐਸੇ ਲੋਗ ਅਪਣਾ ਮੰਤਬਯ (ਔਲੂ) ਸਿੱਧ ਕਰਨ ਖਾਤਰ ਕਿਸੇ ਪੁਰਾਣੇ ਪੁਰਖ ਦਾ ਕੋਈ ਲੇਖ ਤੋੜ ਮ੍ਰੋੜਕੇ ਲੋਕਾਂ ਨੂੰ ਟੱਪਲਾ ਦੇਣ ਦੀ ਕਰਯਾ ਕਰਦੇ ਹਨ । ਜਿਹਾਕਿ ਭਾਈ ਮਨੀ ਸਿੰਘ ਸਾਹਬ ਦਾ ਨਾਮ ਭੀ ਇਸ ਪੱਖ ਵਿਚ ਸਬੂਤ ਵੱਜੋਂ ਲਿਆ ਜਾਂਦਾ ਹੈ; ਜਿਨਾਂ ਦਾ ਪ੍ਰਮਾਣ ਕੇਵਲ ਪਿੱਛੇ ਦੱਸੀ ਭਾਈ ਗੁਰਦਾਸ ਜੀ ਦੀ ਉਕ੍ਤ ਤੁਕ ਮਾਤ੍ਰ ਹੈ। ਸੰਭਵ ਹੋ ਸਕਦਾ ਹੈ ਕਿ ਭਾਈ ਸਾਹਬ ਦੀ ਅਧਿਕ ਪ੍ਰਵਿਰਤੀ ਵਾਰਾਂ ਵਿਚ ਹੀ ਰਹੀ ਹੋਵੇ–ਅਰੁ ਕਬਿੱਤ ਸ੍ਵੈਯਾਂ ਵੱਲੋਂ ਜਨਮ ਸਾਖੀ ਲਿਖਣ ਲਗਿਆਂ ਧਯਾਨ ਖੁੰਝ ਗਿਆ ਹੋਵੇ, ਨਹੀਂ ਤਾਂ ਉਹ ਕਦੀ ਭੀ ਐਸਾ ਨਾਂ ਕਰਦੇ, ਉਹ ਜ਼ਰੂਰ ਹੀ ਇਸੇ ਬਾਤ ਦਾ ਅਨੁਕਰਣ ਕਰਦੇ, ਜੈਸਾ ਕਿ ਇਸ ਕਬਿੱਤ ਤੋਂ ਭਾਈ ਸਾਹਬ ਦਾ ਸਾਫ਼ ਆਸ਼ਯ ਕਤੱਕ ਪੂਨਮ ਨੂੰ ਹੀ ਇਸ ਬਾਰੇ ਵਿਚ ਸੁਭਾਗੀ ਹੋਣ ਦਾ ਮਾਨ ਦੇ ਰਿਹਾ ਜਾਪਦਾ ਹੈ।

ਸਦੀਆਂ ਬੀਤ ਗਈਆਂ, ਜਦ ਤੋਂ ਕਿ ਕਤੱਕ ਪੂਨਿਆਂ ਦਾ ਦਿਹਾੜਾ ਹੀ ਗੁਰਪੁਰਬ ਦੇ ਤੌਰ ਤੇ ਲਗ ਪਗ ਹਰ ਜਗਾ ਮਨਾਯਾ ਜਾਂਦਾ ਹੈ । ਨਨਕਾਣਾ ਗੁਰ

ਪੁਰਬ ਹੈ-ਜੋ ਮੰਨੀਂਦਾ ਜਾ ਰਿਹਾ ਹੈ, ਫੇਰ ਪਤਾ ਨਹੀਂ ਇਸ ਵਿਚ ਫੇਰਾ ਫੇਰੀ ਦੇ ਚਾਹਵਾਨਾਂ ਨੂੰ ਕੀਹ ਕੀਹ ਪ੍ਰਮਾਰਥਕ ਲਾਭ ਯਾ ਪੰਥਿਕ ਉੱਨਤੀ ਦਿਖਾਈ ਦੇ ਰਹੀ ਹੈ।

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਥੋੜੇ ਬਰਸ ਹੀ ਗੁਰੂ ਮਹਾਰਾਜ ਦੇ ਪਿਛੋਂ ਜਨਮ ਸਾਖੀ ਲਿਖ੍ਵਾਈ ਤੇ ਭਾਈ ਬਾਲਾ ਜੀ ਦੀ ਰਾਹੀਂ ਆਪ ਨੇ ਅਸਲੀ ਟੇਵੇ ਵਾਲੀ ਜਨਮ ਪਤ੍ਰੀ ਮੰਗਾਈ ਸੀ-ਜਿਸਦੇ ਅਧਾਰ ਤੇ ਹੀ ਸਮੂਹ ਜਨਮ ਸਾਖੀਆਂ ਭਾਈ ਬਾਲਾ ਜੀ ਦੀਆਂ ਵਿਚ ਕਤੱਕ ਪੂਨਜਾਂ ਦਾ ਦਿਨ ਲਿਖਯਾ ਹੈ। ਜੇ ਓਨਾਂ ਦੇ ਮੁਕਾਬਲੇ ਵਿਚ ਦੋ ਢਾਈ ਸੌ ਸਾਲ ਪਿਛੋਂ ਦੀ ਲਿਖੀ ਭਾਈ ਮਨੀ ਸਿੰਘ ਜੀ ਵਾਲੀ ਜਨਮ ਸਾਖੀ ਨੂੰ ਪ੍ਰਵਾਣ ਕਰਨ ਵਾਸਤੇ ਭਾਈ ਬਾਲੇ ਵਾਲੀਆਂ ਸਭ ਪਿਰਤਾਂ ਹੀ ਰੱਦੀ ਸਮਝੀਆਂ ਜਾਣਗੀਆਂ ਤਾਂ ਹਿੰਦਾਲੀਆਂ ਦੀਆਂ ਦੂਖਿਤ ਸਮਝੀਆਂ ਜਾਣ ਵਾਕੂੰ ਹੀ, ਕਦੀ ਕੂ ਐਸਾ ਸਮਾਂ ਵੀ ਆ ਸਕਦਾ ਹੈ ਜਦ ਕਿ ਐਹੋ ਜੇਹੇ ਲੋਕ ਭੀ ਪ੍ਰਗਟ ਹੋਕੇ ਚੇਤ੍ਰ ਯਾ ਕਿਸੇ ਹੋਰ ਮਹੀਨੇ ਦਾ ਨਾਮ ਇਸ ਲਈ ਲੈ ਸਕਦੇ ਹੋਣ-ਜਿਸਤੋਂ ਪੰਥ ਨੂੰ ਕੁਛ ਲਾਭ ਨਹੀਂ ਪੁਜ ਸਕਨਾ ਤੇ ਨਾਂਹੀ ਕੁਛ ਏਸ ਦਾ ਅਰਥ ਯਾ ਪਰਮਾਰਥ ਹੀ ਸੌਰਣਾ ਹੈ। ਹਾਂ ! ਇਤਿਹਾਸ ਯਾ ਸਿੱਖ ਸਾਹਿਤਯ ਨੂੰ ਇਸ ਬਾਰੇ ਵਿਚ ਇਕ ਤਕੜੀ ਸੱਟ ਵੱਜਕੇ ਹਾਨੀ ਬਹੁਤ ਅਧਿਕ ਹੋ ਸਕਦੀ ਹੈ। ਇਸ ਵਾਸਤੇ ਜੋਗ ਹੈ ਕਿ ਸਿੱਖਾਂ ਵਿਚੋਂ ਮੁਖ੍ਯ ਪੁਰਾਤਨ ਇਤਿਹਾਸ ਕਾਰ ਭਾਈ ਗੁਰਦਾਸ ਜੀਦੇ ਇਸ ਕਬਿੱਤ (੩੪੫) ਨੂੰ ਅਧਿਕ ਤੋਂ ਅਧਿਕ ਪ੍ਰਮਾਣ ਭੂਤ ਸਮਝਿਆ ਜਾਵੇ।

ਇਸ ਤੋਂ ਸਿਵਾਯ ਕਤੱਕ ਦਾ ਮਹੀਨਾ ਸੂਰਯੀ ਗਰਦਸ਼ ਅਨੁਸਾਰ ਵਾ ਜ੍ਯੋਤਿਸ਼ ਸ਼ਾਸ਼ਤ੍ਰ ਨਿਰੂਪਤ "ਮਾਸ ਮਹਾਤਮ" ਪੱਖ ਮੂਜਬ ਅਧਿਕ ਸ੍ਰੇਸ਼੍ਟ ਤੇ ਪੁੰਨਯ ਰੂਪ ਮਹੀਨਾ ਹੈ, ਤੇ ਇਸ ਦੀ ਗੁਲਾਬੀ ਰੁੱਤ ਸਾਰਬ ਜਨਿਕ ਅਨੁਕੂਲਤਾ ਕਾਰਣ, ਸਰਬ ਸੁਹੌਣੇ ਭਾਵ ਦ੍ਵਾਰਾ ਇਹ ਸਾਬਤ ਕਰਦੀ ਹੈ, ਕਿ ਸ੍ਰੀ ਗੁਰੂ ਨਾਨਕ ਦੇਵ ਨੇ ਅਵਸ਼ਯ ਹੀ ਇਸੇ ਮਹੀਨੇ ਅੰਦਰ ਅਵਤਾਰ ਇਸ ਲਈ ਲਿਆ ਸੀ ਕਿ ਮਾਨੋ ਇਸੇ ਰਾਹੀਂ, ਉਹ ਅਪਣੇ ਸੁਭਾਵ ਅਤੇ ਅਪਣੇ ਦ੍ਵਾਰੇ ਸਧੀਨ ਹਾਰੇ ਉਦੇਸ਼ਯ ਦਾ ਜਗਤ ਭਰ ਨੂੰ ਪਰਚਾ ਦੇ ਸਕਨ। ਜੋ ਓਨਾਂ ਕੱਤਕ ਦੀ ਗੁਲਾਬੀ ਰੁੱਤ ਸੁਹੌਣੀ ਵਾਕੂੰ ਹੀ ਅਪਣੀ ਕੌਤਕੀ ਕ੍ਰੀੜਾ ਵਰਤਾਕੇ ਦਸਯਾ ॥

ਇਨਾਂ ਸਾਰੀਆਂ ਬਾਤਾਂ ਤੋਂ ਛੁੱਟ ਕੁਛ ਸਰਖ ਬਿਤੇ ਹਨ, ਜਦ ਕਿ ਅਸਾਡੀ ਇਕ ਹਰਿਦ੍ਵਾਰੀ ਵੇਦ ਪਾਠੀ ਪੰਡਿਤ ਨਾਲ, ਜਿਸ ਪਾਸ ਭ੍ਰਿਗੂ ਸੰਘਿਤਾ ਭੀ ਸੀ- ਸ੍ਰੀ ਆਦਿ ਗੁਰੂ ਸਾਹਬ ਦੇ ਅਵਤਾਰ ਬਾਬਤ ਬਹੁਤ ਵੀਚਾਰ ਹੋਈ ਸੀ, ਜਿਸਦਾ ਸਿੱਟਾ ਭ੍ਰਿਗੂ ਸੰਘਿਤਾ ਅਨੁਸਾਰ ਭੀ ਕਤੱਕ ਦੀ ਜਨਮ ਕੁੰਡਲੀ ਹੀ ਸਿਧ ਹੋਈ ਸੀ। ਐਸਾ ਹੀ ਇਕ ਹੋਰ ਪੰਡਿਤ ਪਾਸੋਂ ਪੁਛ ਗਿਛ ਕੀਤਿਆਂ ਭੀ ਇਹੀ ਨਿਸਚਾ ਹੋਯਾ ਸੀ। ਤੇ ਏਸੇ ਕਰਕੇ ਹੀ ਅਸਾਂ ਸ੍ਰੀ ਗੁਰੂ ਨਾਨਕ ਦੇਵ ਰਚਿਤ ਸ੍ਰੀ ਪ੍ਰਾਣ ਸੰਗਲੀ ਦੇ ਆਦਿ ਵਿਖੇ ਗੁਰੂ ਮਹਾਰਾਜ ਦਾ ਜੀਵਨ ਬ੍ਰਿਤਾਂਤ ਦਿੰਦਿਆਂ ਹੋਯਾਂ (ਜਿਸ ਦੇ ਦੋ ਭਾਗ ਹਿੰਦੀ ਅਖਰਾਂ ਵਿਚ ਛਪਦਿਆਂ ਨੂੰ ਅੱਜ ੧੪ ਯਾ ੧੫ ਸਾਲ ਹੋ ਗਏ ਹਨ) ਕਤੱਕ ਦੀ ਜਨਮ ਕੁੰਡਲੀ ਹੀ ਦਿੱਤੀ ਸੀ-ਕਯੋਂਕਿ ਵਿਸਾਖ ਸੰਬੰਧੀ ਕਿਸੇ ਕੁੰਡਲੀ

ਦਾ ਜ਼ਿਕਰ ਤਕ ਭੀ ਨਹੀਂ ਮਿਲਤਾ ਸੀ ॥

ਸੋ ਜਿਤਨੀ ਕੁ ਸਚਾਈ ਦੀ ਖੋਜ ਸਾਡੇ ਜੈਸੀ ਇਕ ਅਸਹਾਯ ਬਜਕ੍ਰੀ ਤੋਂ ਹੋ ਸਕਦੀ ਹੈ, ਉਸਤੋਂ ਅਤੇ ਦਿਮਾਗੀ ਸੋਚ ਤੋਂ ਜਿਤਨਾਂ ਕੰਮ ਲਿਆ ਜਾ ਸਕਦਾ ਹੈ, ਲੈਕੇ–ਇਹ ਨਿਸਚਾ ਕੀਤਾ ਗਿਆ ਹੈ, ਤੇ ਏਹੋ ਨਿਸਚਾ ਹੀ ਭਾਈ ਗੁਰਦਾਸ ਜੀ ਦੇ ਕਬਿੱਤਾਂ ਵਿਚੋਂ, (ਸ੍ਰਿਸੇ ਗ੍ਰਿਸਤਾਂ ਦੇ ਸੰਸੇ ਦੂਰ ਕਰਣ ਦਾ ਕਾਰਣ) ਸਮਝਕੇ ਇਹ ਵਿਸਤਰਿਤ ਵੀਚਾਰ (ਸਿਧਾਂਤ ਬੋਧਿਨੀ ਦੀ ਪਹਿਲੀ ਸੈਂਚੀ ਦ੍ਵਾਰਾ ਕੀਤੀ ਹੋਈ ਪ੍ਰਤਿਗਜ਼ਾ ਅਨੁਸਾਰ) ਪ੍ਰਗਟ ਕੀਤਾ ਗਿਆ ਹੈ । ਵਾਹਗੁਰੂ ਕਰੇ ਜੋ ਸੰਸੇ ਵਾਨਾਂ ਦੇ ਅੰਦਰੋਂ ਸੰਸੇ ਦੂਰ ਹੋ ਜਾਣ; ਤੇ ਐਸੀ ਖਿੱਚ ਭਰੀ ਵੀਚਾਰ ਨੂੰ ਛੱਡਕੇ ਉਹ ਅਪਣੇ ਦਿਮਾਗਾਂ ਨੂੰ ਕਿਸੇ ਲਾਭਦਾਯਕ ਆਰਥਿਕ ਵਾ ਪਰਮਾਰਥਿਕ ਸੋਚਾਂ ਵਿਚ ਪ੍ਰਵਿਰਤ ਕਰਨ ॥–॥

ਗੁਰਪੁਰਬ ਦਿਹਾੜੇ ਦੇ ਨਿਮਿਤ ਸ਼ਾਰੀਰਿਕ ਸੁੱਧੀ ਸਨਾਨ ਆਦ ਕ੍ਰਮ ਦ੍ਵਾਰੇ ਬਾਲਕ ਪਣੇ ਵਾਲੇ–ਗੁਰੂ ਸਤਿਕਾਰ ਦਾ ਨਮੂਨਾਃ–

**(੧) ਦਿਨ ਕਰ ਕਿਰਨਿ (੨) ਸੁਹਾਤ (੪) ਸੁਖਦਾਈ ਅੰਗ,**
**(੬) ਰਚਤ ਸਿੰਗਾਰ (੫) ਅਭਰਨ (੩) ਸਖੀ ਆਇ ਕੈ ॥**

ਅਰਥ–(੧) ਸੂਰਜ ਦੀਆਂ ਕਿਰਣਾਂ (੨) ਸੁਹੋ ਦੇ (ਸੂਰਜ ਚੜ੍ਹੇ) ਸਾਰ (੩) ਸਖ਼ੀ ਆਣਕੇ (੪) ਤੇਰੇ ਸੁਖਦਾਈ ਅੰਗਾਂ ਨੂੰ (੫) "ਅਭਰਨ"–ਗਹਿਣਿਆਂ ਨਾਲ (੬) ਸੁਆਰ (ਸਿੰਗਾਰ) ਦਿੰਦੀ ਹੈ (ਸੀ) ॥

**(੭) ਪ੍ਰਿਥਮ ਉਬਟਨਾ ਕੈ (੮) ਸੀਸ ਮੈ *ਮਲਾਉਨੀ ਮੇਲ,**
**(੧੧) ਮਜਨ (੧੦) ਉਸਨ ਜਲ (੯) ਨਿਰਮਲ ਭਾਇ ਕੈ ॥**

ਅਰਥ–(੭) (ਪਰ ਇਉਂ), ਪਹਿਲੇ ਵਟਨਾਂ (ਪਿੰਡੇ ਤੇ ਮਲ ਕੇ) ਅਤੇ (੮) ਸਿਰ ਵਿਚ ਮੈਲ ਨਿਵਾਰਣੀ (ਉਸ ਸਮੇਂ ਅਨੁਸਾਰ ਦਹੀਂ ਸਾਬਨ ਵਤ ਕੇਸਾਂ ਵਿਚ ਪੌਣ ਜੋਗ ਵਸਤੂ) ਪਾਕੇ (੧੦) ਗਰਮ ਜਲ ਨਾਲ (੯) ਪ੍ਰੇਮ ਪੂਰਬਕ (ਸ਼ੁਧ ਭੌਣੀ ਸਹਿਤ) = ਚੰਗੀ ਤਰਾਂ (੧੧) ਸਨਾਣ ਕਰੌਂਦੀ ਹੈ (ਸੀ) ॥

**(੧੨) ਕੁਸਮ ਅਵੇਸ (੧੭) ਕੇਸ (੧੩) ਬਾਸਤ ਫੁਲੇਲ (੧੪) ਮੇਲ,**
**(੧੮) ਅੰਗ (੧੫) ਅਰਗਜਾ (੧੯) ਲੇਪ (੧੬) ਹੇਤ ਉਪਜਾਇਕੈ ॥**

ਅਰਥ–(੧੨) ਫੁੱਲ (ਤੇਲ ਵਿਚ ਆਵੇਸ਼ ਕੀਤੇ–ਮਿਲਾਕੇ ਤਯਾਰ ਹੋਏ

---

*ਕਈ ਗਯਾਨੀ ਮਲਾਉਨੀ ਦੇ ਅਰਥ ਮੌਲੀ ਕਰਿਆ ਕਰਦੇ ਹਨ, ਪ੍ਰੰਤੂ ਕੋਸ਼ਾਂ ਵਿਚ ਇਸ ਸ਼ਬਦ ਦੇ ਇਸ ਭਾਵ ਦਾ ਕੋਈ ਅਰਥ ਨਹੀਂ ਮਿਲਤਾ । ਜੇ ਸੰਪ੍ਰਦਾਈ (ਸੰਕੇਤਿਕ) ਸ਼ਬਦ ਮੰਨਤਾ ਜਾਵੇ ਤਾਂ ਵਖਰੀ ਗੱਲ ਹੈ, ਕਿੰਤੂ ਪ੍ਰਸੰਗ ਵਿਰੁੱਧ ਇਸਦਾ ਪ੍ਰਯੋਗ ਜਾਣਕੇ ਅਸਾਂ ਇਸਨੂੰ ਇਸ ਅਰਥ ਵਿਚ ਨਹੀਂ ਪ੍ਰਵਾਣਿਆ ॥

ਹੋਏ) (੧੩) ਸੁਗੰਧਿਤ ਫੁਲੇਲ, (੧੪)ਮੇਲਿਆ ਹੋਇਆ ਹੈ(੧੫)"ਅਰਗਜਾ"– ਅਤਰ ਅਬੀਰ (ਜਿਸ ਵਿਚ), (੧੬) ਪਜਾਰੀਆਂ ਪਜਾਰੀਆਂ ਗੱਲਾਂ ਕਰਦਿਆਂ (੧੭/੧੮) ਕੇਸਾਂ ਅਤੇ ਅੰਗਾਂ (ਸ਼ਰੀਰ) ਉਪਰ (੧੯) ਲਗੌਂਦੀ ਹੈ (ਸੀ) ॥

**(੨੦) ਚੀਰ ਚਾਰ (੨੧) ਦਰਪਨ ਮਧਿ ਆਪਾ ਆਪੁ ਚੀਨ,**
**(੨੨) ਬੈਠੀ ਪਰਜੰਕ ਪਹਿ (੨੩) ਧਾਵਰੀਨ ਧਾਇਕੈ ॥ ੩੪੬॥**

ਅਰਥ–(ਏਸੇ ਤਰਾਂ ਫੇਰ) (੨੧) "ਚਾਰੁ ਚੀਰ" = ਸੁੰਦ੍ਰ ਬਸਤ੍ਰ ਪਹਰਾ ਤੇ (੨੧) ਆਰਸੀ ਵਿਚ ਮੂੰਹ ਵਿਖਾ (੨੨) (ਜਦ ਤੂੰ) "ਪ੍ਰਯੰਕ"–ਪਲੰਘ ਉੱਤੇ ਬਿਠਾਈ ਗਈਓਂ (ਬਿਠਾਈ ਜਾਂਦੀ ਸੈਂ), ਤਾਂ (੨੩) "ਧਾਵਰੀਨ"–ਦੂਤੀਆਂ (ਦਾਸੀਆਂ) ਦੌੜਕੇ ਆ ਗਈਆਂ (ਆ ਜਾਂਦੀਆਂ ਸਨ) ॥ ੩੪੬ ॥

ਮੁੜ ਇਸੇ ਕਬਿੱਤ ਦੇ ਹੀ ਅਧਯਾਤਮ ਪੱਖ ਦੇ ਅਰਥ ਕਿ ਬਾਲ ਪੁਣੇ ਦੀ ਨਿੱਤ ਚਰਯਾ ਸਾਨੂੰ ਕੀਹ ਸਿਖਾਂਦੀ ਹੈ, ਪਤਾ ਲਗ ਸਕੇ–ਸੋ ਜਿਸ ਵੇਲੇ ਸਿੱਖੀ ਨੂੰ ਧਾਰ ਉਪਦੇਸ਼ ਕਮਾਈ ਵਿਚ ਅਧਿਕਾਰੀ ਵਰਤੇ ਤਾਂ ਅਨਭਉ ਇਸ ਪ੍ਰਕਾਰ ਹੁੰਦਾਹੈਃ–

"ਦਿਨ ਕਰ ਕਿਰਨਿ"–(ਦਸਮ ਦ੍ਵਾਰ ਰੂਪ ਆਕਾਸ਼ ਵਿਖੇ ਜਦ) ਆਤਮ ਜਯੋਤੀ ਰੂਪ ਸੂਰਜ ਦੀ ਕਿਰਣ "ਸੁਹਾਤ"–(ਸਾਖਯਾਤਕਾਰਤਾ ਨੂੰ ਪ੍ਰਾਪਤ ਹੁੰਦੀ) ਹੈ, (ਤਾਂ ਅੰਦਰ ਦੀ ਦਸ਼ਾ ਅਤ੍ਯੰਤ) "ਸੁਖਦਾਈ" (ਪਰਮ ਆਨੰਦੀ) ਹੋਇਆ ਕਰਦੀ ਹੈ । (ਜਦਕਿ) "ਸਖੀ ਆਇਕੈ"–ਕਰੁਣਾ ਮੈਤ੍ਰੀ ਮੁਦਿਤਾ ਉਪੇਖਯਾ ਰੂਪ ਸਖੀਆਂ ਆਣਕੇ (ਪ੍ਰਗਟ ਹੋਕੇ) "ਅੰਗ ਅਭਰਣ ਸਿੰਗਾਰ ਰਚਤ"–ਅੰਗ ਅੰਗ (ਰੋਮ ਰੋਮ) ਵਿਖੇ ਸੁੰਦ੍ਰ ਸੁੰਦ੍ਰ ਅਨੂਪਮ ਚਮਤਕਾਰੀ ਭਾਵਾਂ ਰੂਪ ਗਹਿਣਿਆਂ ਨੂੰ ਸਜਾ ਦਿੰਦੀਆਂ ਹਨ ॥

(ਪਰ ਏਸ ਅਵਸਥਾ ਵਾਸਤੇ ਯਤਨ ਇਉਂ ਕਰਨਾ ਪੈਂਦਾ ਹੈ, ਕਿ "ਪ੍ਰਥਮ ਉਬਟਨਾ ਕੈ"–ਪਹਿਲ ਪ੍ਰਥਮੇ ਉਲਟੀ ਬਾਟ ਚੱਲ"ਸੀਸ ਮੈ ਮਲਾਉਨੀ) ਮੇਲਿ"–ਸਿਰ ਵਿਚੋਂ ਜਿਥੋਂ ਕਿ ਕੇਸਾਂ ਦੀ ਚੀਰਣੀ ਕਢੀਦੀ ਹੈ ਓਸ ਟਿਕਾਣੇ ਸਭ ਨਾਲ ਮਿਲ ਤੁਰਣ ਵਾਲੀ ਸ੍ਰੁਤਿ ਨੂੰ ਮੇਲੇ, ਤਾਂ ਜਿਸ "ਮਜਨ ਉਸਨ ਜਲ"– ਉਤਸੰਨ ਭਾਵੀ(ਉਤਪੱਤਿਤ)ਉਤਾਹਾਂ ਨੂੰ ਉਠ ਰਹੀ ਜਲ ਧਾਰਾ (ਅੰਮ੍ਰਿਤ ਧਾਰਾ)ਦਾ ਅਨਭਉ ਹੁੰਦਾ ਹੈ (ਉਸ ਵਿਖੇ ਬਾਰੰਬਾਰ) ਮਗਨ ਹੋਣ ਰੂਪ ਮਜਨ(ਸਨਾਨ)ਕਰਣ ਕਰਕੇ "ਨਿਰਮਲ ਭਾਇਕੈ"–(ਗੁਰਮੁਖ) ਨਿਰਮਲ ਭਾਵ ਵਾਲਾ ਬਣ ਜਾਯਾ ਕਰਦਾ ਹੈ ॥

(ਅਨੰਤਰ)"ਕੁਸਮ ਅਵੇਸਕੇਸ ਬਾਸਤ"–ਕੇਸਜਿਸਠੌਰਵੱਸਦੇ(ਸਮੇਟੇ)ਜਾਂਦੇ ਹਨ,ਓਸ ਟਿਕਾਣੇ ਵਾਲੇ "ਕੁਸਮ"–ਕਮਲ ਵਿਖੇ (ਧਯਾਨ ਦੇ ਕੇਂਦ੍ਰ ਅੰਦਰ), ਪ੍ਰਵੇਸ਼ ਪਾਕੇਜਦਵਸਦਾ(ਟਿਕਦਾ)ਹੈ,ਤਾਂ"ਫੁਲੇਲ ਮੇਲਿ"–ਪ੍ਰੇਮਮਈ(ਸਨੇਹ)ਫੁਲੇਲ(ਸਮਾਨ ਦਿਮਾਗ ਨੂੰ ਖਿੜਾਨ ਵਾਲੇ ਵਿਗਾਸ ਦਾ) ਮੇਲ (ਪ੍ਰਾਪਤ ਹੋਣਾ) ਹੋ ਔਂਦਾ ਹੈ, ਜਿਸਦੇ ਪ੍ਰਭਾਵ ਕਰਕੇ) "ਅੰਗ ਅਰਗਜਾ"–ਅੰਗ = ਸ਼ਰੀਰ (ਵਿਖੇ ਵਸਦਾ ਹੀ)

ਅਲਗ 'ਅਸੰਗ,'ਜਾ ਹੁੰਦਾ ਹੇ । ਭਾਵ,ਵਾਹਗੁਰੂ ਦਾ''ਲੇਪ''ਉਪਜਾਇਕੈ''-ਅਰਥਾਤ ਵਾਹਗੁਰੂ ਵਿਚ ਲੇਪ = ਲਿਵਲੀਣ ਹੋਇਆਂ, ਓਸਦਾ ਉਪ = ਸਮੀਪੀ+ ਜਾਇਕੈ = ਹੋਕੇ, ਸਚਮੁਚ ਹੀ ਐਸਾ ਹੋਜਾਈਦਾ ਹੈ ।

(ਇਉਂ) ''ਚੀਰ ਚਾਰ''-ਢ ਲਨਾਂ ਢਾਲਕੇ ਅਤੇ ''ਦਰਪਨ ਮਧਿ ਆਪਾ ਆਪੁ ਚੀਨਿ''-ਦਸਮ ਦੁਾਰ ਰੂਪ ਦਰਪਣ ਵਿਚਦੀ ਆਪਣੇ ਆਪਨੂੰ ਪਛਾਣਕੇ, ਜਾਂ ''ਪਰਜੰਕ ਪਰਿ ਬੈਠੀ''-ਇਸਥਿਤੀ ਰੂਪ ਪਲੰਘ ਉਪਰ ਇਸਥਿਰ ਹੋਇਆ, ਤਾਂ ''ਧਾਵਰੀ ਨ ਧਾਇਕੈ''-ਧਾਵਨ ਵਾਲੀ = ਬਿਰਤੀ, ਨਹੀਂ (ਫੇਰ ਕਦਾਚਿਤ ਹੋਰਦਿਰੇ ਕਿਸੇ ਪਾਸੇ) ਧਾਈ (ਦੌੜ ਧੂਪ) ਕਰਦੀ,ਅਥਾ ਅਵਿਦਜਾ ਰੂਪ''ਧਾਵਰੀ''- ਦੂਤੀ ਹੁਣ ਏਸ ਉਪਰ ਧਾਈ (ਹਮਲਾ) ਚੜ੍ਹਾਈ ਨਹੀਂ ਕਰ ਸਕਦੀ ॥ ੩੪੬ ॥

ਸ਼ਰੀਰਿਕ ਸ਼ਿੰਗਾਰ ਸੁਆਰ ਸੰਬੰਧਿਤ ਬਾਲਜ ਬਿਰਤਾਂਤ:-

**ਕਕਹੀ ਦੈ ਮਾਂਗ ਉਰਝਾਏ ਸੁਰਝਾਏ ਕੇਸ,**
**ਕੁੰਕਮ ਚੰਦਨ ਕੋ ਤਿਲਕ ਦੈ ਲਿਲਾਰ ਮੈਂ ॥**

ਅਰਥ-(ਜਿਸ ਟਿਕਾਣੇ) ਮਾਂਗ (ਸੰਧੂਰ ਦੀ ਧੜੀ) ਸੁਆਰੀ ਜਾਇਆ ਕਰਦੀ ਹੈ, ਕੰਘੀ (ਨਾਲ ਵਾਹਕੇ) ਉਲਝਿਆਂ ਕੇਸਾਂ ਨੂੰ ਸੁਲਝਾ (ਵਾਹ ਸੁਆਰ) ''ਦੈ''-ਦਿੱਤਾ, ਤੇ ''ਲਿਲਾਰ ਮੈਂ''-ਮਸਤਕ ਵਿਖੇ ਕੇਸਰ ਚੰਨਣ ਦਾ ਤਿਲਕ ਲਗਾ ਦਿੱਤਾ ॥

**ਅੰਜਨ ਖੰਜਨ ਦ੍ਰਿਗ ਬੇਸਰਿ ਕਰਨ ਫੂਲ,**
**ਬਾਰੀ ਸੀਸ ਫੂਲ ਦੈ ਤਮੋਲ ਮੁਖ ਦੁਆਰ ਮੈਂ ॥**

ਅਰਥ- ''*ਖੰਜਨ''-ਮਮੋਲੇ ਦੇ ਸਮਾਨ ਸਜਾਮ ਰੰਗ ਵਾਲੇ ਨੇਤ੍ਰਾਂ ਵਿਚ ''ਅੰਜਨ''-ਸੁਰਮਾ ਪਾਕੇ ''ਬੇਸਰਿ''-ਨਕੌੜਾ (ਨੱਕ ਵਿਚ ਪਾ ਦਿੱਤਾ), ਤੇ ''ਕਰਣ ਫੂਲ''-(ਕੰਨਾਂ ਵਿਚ) ਝਮਕੇ ਪਾ ਦਿੱਤੇ,ਅਤੇ ਨਾਲ ਹੀ ਬਾਰੀ(ਵਾਲੀਆਂ) ਮਰਕੀਆਂ ਭੀ, ਅਤੁ ''†ਸੀਸ ਫੂਲ'' ਸਿਰ ਤੇ ਫੁੱਲ (ਚੌਕ ਫੂਲ) ਪਾਏ, ਤੇ ਮੂੰਹ ਵਿਚ ''ਤਮੋਲ''-ਪਾਨ ਚਬਾਯਾ ॥

---

*ਮਮੋਲਾ ਚੰਚਲਤਾ ਖਾਤਰ ਭੀ ਦ੍ਰਿਸ਼ਟਾਂਤ ਦੀ ਥਾਂ ਐਸੇ ਸਮੇ ਪ੍ਰਵਾਨਿਆ ਜਾਂਦਾ ਹੈ, ਪਰ ਬਾਲਕ ਦੇ ਨੇਤ੍ਰ ਅਚੰਚਲ ਹੁੰਦੇ ਹਨ, ਇਸ ਵਾਸਤੇ ਚੰਚਲਤਾ ਦੀ ਉਪਮਾ ਤੋਂ ਭਾਈ ਸਾਹਬ ਦਾ ਇਥੇ ਅਭਿਪ੍ਰਾਇ ਨਹੀਂ । ਹਾਂ ! ਸਜਾਮਤਾ ਓਸਦੀ ਗ੍ਰਹਣ ਕੀਤੀ ਹੈ, ਕਯੋਂਕਿ ਇਸਦੇ ਖੰਭਾਂ ਦੀ ਸਜਾਮਤਾ ਭੀ ਪਰਲੇ ਦਰਜੇ ਦੀ ਕਾਲੀ ਹੁੰਦੀ ਹੈ ਅਤੇ ਅਖੀਆਂ ਦੀ ਭੀ ॥

†ਪੰਜਾਬ ਵਿਚ ਸਿਰ ਤੇ ਚੌਕ ਫੁੱਲ ਪੌਣ ਦਾ ਰਿਵਾਜ ਸੀ, ਪਰ ਪੂਰਬ ਵਿਚ ਕੌਲ ਫੁੱਲ ਦੀ ਤਰਾਂ ਦਾ ਇਕ ਸੋਨੇ ਜਾਂ ਚਾਂਦੀ ਦਾ ਠੀਪਾ ਜਿਹਾ ਪਾਕੇ ਸਿਰ ਦਾ ਸ਼ਿੰਗਾਰ ਕੀਤਾ ਜਾਂਦਾ ਹੈ ॥

**ਕੰਠ ਸਰੀ ਕਪੋਤ ਮਰਕਤ ਅਉ ਮੁਕਤਾਹਲ,**
**ਬਰਨ ਬਰਨ ਫੂਲ ਸ਼ੋਭਾ ਉਰਹਾਰ ਮੈਂ ॥**

ਅਰਥ–ਕੰਠ ਮਾਲਾ (ਜਿਸ ਥੱਲੇ) ਕਬੂਤਰ (ਦੇ ਆਕਾਰ ਵਰਗੀ ਦਿਨਾਮੀ ਪਰੁੱਚੀ ਹੋਈ ਹੈ), ਅਤੇ "ਮਰਕਤ"–ਸਬਜ਼ ਰੰਗੀ ਨਗੀਨੇ ਤੇ ਮੋਤੀ "ਬਰਨ ਬਰਨ" = ਵੰਨੋ ਵੰਨੀ ਭਾਂਤ ਦਿਆਂ ਫੁੱਲਾਂ ਦੇ ਰੂਪ ਵਿਚ ਜੜੇ ਹੋਏ ਹਨ (ਜਿਸ ਵਿਚ, ਐਸਾ ਸੁੰਦ੍ਰ) ਹਾਰ "ਉਰ"–ਛਾਤੀ ਨਾਲ ਸ਼ੋਭਾ ਦੇ ਰਿਹਾ ਹੈ ॥

**ਚਰਰਚਰੀ ਕੰਕਨ ਮੁੰਦ੍ਰਿਕਾ ਮਹਦੀ ਬਨੀ,**
**ਅੰਗੀਆ ਅਨੂਪ ਛੁਦ੍ਰ ਪੀਠ ਕਟਿ ਧਾਰ ਮੈਂ ॥ ੩੪੭ ॥**

ਅਰਥ–"ਚਰਰਚਰੀ"–ਆਰਸੀ, "ਕੰਕਨ"–ਕੜੇ, "ਮੁੰਦ੍ਰਿਕਾ"–ਮੁੰਦ੍ਰੀਆਂ ਤੇ "‡ਮਹਦੀ"–ਉਂਗਲੀਆਂ ਉਪਰ "ਬਨੀ" = ਫਬ ਰਹੀ ਹੈ । ਅਰੁ ਉਪਮਾਂ ਤੋਂ ਰਹਿਤ (ਸੁੰਦ੍ਰ) "ਅੰਗੀਆ"–ਅੰਗਰਖੀ ਪਹਰਾਈ ਹੋਈ, ਅਤੇ "ਕਟਧਾਰ"–ਲੱਕ ਦੇ ਆਲੇ ਦੁਆਲੇ "ਛੁਦ੍ਰ ਪੀਠ"–ਸੋਹਣੀ ਤੜਾਗੀ ਕੱਸੀ ਹੋਈ ਹੈ ॥ ੩੪੭ ॥

ਗੁਰਮੁਖੀ ਅੰਤਰਮੁਖ ਸਾਧਨ ਪ੍ਰਵਿਰਤੀ ਅਨੁਭਵ ਖਾਤਰ (ਅਧਜਾਤਮਿਕ ਅਰਥ):–

ਕਕਹੀ ਦੈ ਮਾਂਗ ਉਰਝਾਏ ਸੁਰਝਾਏ ਕੇਸ,
ਕੁੰਕਮ ਚੰਦਨ ਕੋ ਤਿਲਕ ਦੈ ਲਿਲਾਰ ਮੈ ॥

ਅਰਥ–ਜੀਕੂੰ ਉਲਝਿਆਂ ਹੋਇਆਂ ਕੇਸਾਂ ਨੂੰ ਕੰਘੇ ਨਾਲ ਸੁਲਝਾਇਆ (ਵਾਹਿਆ ਸੁਆਰਿਆ) ਜਾਂਦਾ ਹੈ, ਤੀਕੂੰ ਹੀ ਸ਼ੁਭ ਅਸ਼ੁਭ ਬਿਰਤੀਆਂ ਨੂੰ ਨਿਰੀਖਣ ਕਰਦਾ (ਭਲੀ ਪ੍ਰਕਾਰ ਨਿਘਾ ਵਿਚ) ਰਖਦਾ ਹੋਯਾ, "ਮਾਂਗ"–ਧਾਰਣਾਂ ਰੂਪ ਧੜੀ ਨੂੰ ਸੁਆਰੇ । ਤੇ ਨਿਸ਼ਕਾਮਿਤਾ ਰੂਪ ਕੇਸਰ ਤਥਾ ਸੀਤਲ ਸੁਭਾਵ ਦੇ ਅਭਜਾਸ ਦਾ ਤਿਲਕ ਮਸਤਕ ਉਪਰ ਲਗਾਵੇ । ਭਾਵ–ਦਿਮਾਗ ਅੰਦਰੋਂ ਦਲੀਲਾਂ ਯਾ ਜੋਸ਼ੀਲੇ ਸੰਸਕਾਰਾਂ ਦੀ ਸੜਾਂਧ ਨੂੰ ਦੂਰ ਕਰ ਸਿੱਟੇ ॥

ਅੰਜਨ ਖੰਜਨ ਦ੍ਰਿਗ ਬੇਸਰਿ ਕਵਣ ਫੂਲ,
ਝਾਰੀ ਸੀਸ ਫੂਲ ਦੈ ਤਮੋਲ ਮੁਖ ਦੁਆਰ ਮੈ ॥

ਅਰਥ–"ਖੰਜਨ"–ਮਮੋਲੇ ਵਤ ਚਪਲ ਰਹਿਣ ਵਾਲੇ, ਵਿਹਾਰਕ ਦ੍ਰਿਸ਼ੀ ਵਿਚ ਪਸਰੀਂ ਦੇ ਨੇਤ੍ਰਾਂ ਵਿਖੇ ਵਸਤੂ ਵੀਚਾਰ ਹਰ ਬਾਤ ਦੇ (ਯਥਾਰਥ ਮਰਮ ਤਾੜ ਜਾਣ ਦਾ ਸੁਭਾਵ ਪ੍ਰਗਟਾਨ) ਰੂਪੀ ਅੰਜਨ ਪਾਵੇ; ਅਤੇ ਚਿੱਤ ਨੂੰ ਚਾਹਨਾਂ ਵਾ ਵਾਸਨਾਂ ਵੱਲ ਭੁਟਕੀਨੋਂ ਨੱਥੀ ਰਖਣ ਦੇ ਜਤਨ ਦੀ ਬੇਸਰ (ਨਥੱਯਾ ਨਕੌੜਾ) ਪਾਵੇ, ਅਰੁ ਕੰਨਾਂ ਨੂੰ ਸਾਧ ਸੰਗਤ ਅੰਦਰ ਕੀਰਤਨ ਵਾ ਗੁਰ ਸਬਦ ਸੁਨਣ ਮਾਤ੍ਰ ਵਿਖੇ

---

‡ ਮਹਿੰਦੀ–ਨਾਮ ਦਾ ਇਕ ਗਹਿਣਾ ਜੜਾਊ ਜਾਲੀਦਾਰ ਸ਼ਕਲ ਦਾ ਹੁੰਦਾ ਹੈ, ਜੋ ਹਾਥਾਂ ਉਂਗਲਾਂ ਦੇ ਅੰਦਲੇ ਪਪੋਟਿਆਂ ਉਤੇ ਪਾਯਾ ਹੋਯਾ ਫੈਲ ਜਾਯਾ ਕਰਦਾ ਹੈ॥

ਪ੍ਰਫੁਲਿਤ ਹੋਣ ਦੇ ਸਿੱਕਵੰਦ ਬਨਾਣ ਰੂਪ "ਕਰਨ ਫੂਲ", ਤਥਾ ਕੁਸੰਗਤੀ ਬਚਨਾਂ ਵਲੋਂ ਵਾ ਸੰਸਾਰੀ ਸ਼ਬਦ ਮਾਤ੍ਰ ਤੋਂ ਹੀ, ਵਾਰੀ (ਹੋੜਾਂ) ਰਖਣ ਦੀਆਂ ਵਾਲੀਆਂ (ਮੁਰਕੀਆਂ) ਪਾਵੇ। ਅਰੁ ਸਿਰ ਵਿਖੇ ਦਸਮ ਦ੍ਵਾਰ ਅੰਦਰ ਜੋ ਸਹਸ੍ਰਾਰ ਪਦਮ (ਰੱਬੀ ਪ੍ਰਕਾਸ਼ ਦੀ ਠੌਰ) ਹੈ, ਉਸ ਵਿਖੇ ਧਯਾਨ ਪੂਰਬਕ ਕਰਨ ਰੂਪ ਚੌਕ ਫੂਲ ਪਾਵੇ। ਅਤੇ ਇਵੇਂ ਹੀ ਸਭ ਪ੍ਰਕਾਰ ਦੇ ਸ੍ਵਾਦਾਂ ਵਾ ਰਸਾਂ ਦੀਆਂ ਚਾਟਾਂ ਦੀ ਤਮਾਂ ਵੱਲੋਂ ਮੂੰਹ ਨੂੰ ਉਲਟਾਈ (ਮੋੜੀ) ਰਖਣਾ "ਤਮੋਲ" = ਪਾਨ ਦਾ ਚਬਨਾਂ ਕਰੇ। ਅਥਾ ਦ੍ਵੈਤਾ ਭਰੇ ਬਚਨ ਉਚਾਰਣ ਦੀ ਬਾਣ ਹੀ ਮੁਖ ਦੀ ਮਿਟਾਨ ਦਾ ਜਤਨ ਰੂਪ ਤਮੋਲ ਚਬਾਵੇ॥

ਕੰਠ ਸਰੀ ਕਪੋਤ ਮਰਕਤ ਅਉ ਮੁਕਤਾਹਲ,
ਬਰਨ ਬਰਨ ਫੂਲ ਸੋਭਾ ਉਰਹਾਰ ਮੈਂ॥

ਅਰਥਃ—ਸ੍ਵਾਸ ਸ੍ਵਾਸ ਨਾਮ ਜਪਨ ਰੂਪ ਕੰਠ ਮਾਲਾ ਨੂੰ ਧਾਰੇ, ਜਿਸ ਵਿਖੇ ਸ੍ਵਾਸ ਪ੍ਰਸ੍ਵਾਸ ਦੇ ਆਉ ਜਾਈ ਦੀ ਸੰਧ ਦੇ ਟਿਕਾਣੇ ਦਾ ਟਿਕਾਉ ਰੂਪ ਅਨਾਮ ਹੋਵੇ, ਅਤੇ ਐਸਾਹੀ ਪੰਨਿਆਂ (ਸਬਜ ਮਣੀਆਂ) ਤਥਾ ਮੋਤੀਆਂ ਆਦ ਦੀ ਆਬ ਸਮਾਨ ਰੰਗਾਂ ਰੰਗੀ ਦਮਕਾਂ ਮਾਰਦੀਆਂ ਚਮਤਕਾਰੀ ਵਿਭੂਤੀਆਂ ਸਹਤ ਹਿਰਦੇ ਕਮਲ ਸੰਬੰਧੀ ਸਾਖਯਾਤ ਪ੍ਰਕਾਸ਼ ਪ੍ਰਾਪਤੀ ਦਾ ਮਾਨੋ ਪੁਸ਼ਪ ਹਾਰ ਸੀਨੇ ਉਪਰ ਸ਼ੋਭਾ ਨੂੰ ਪ੍ਰਾਪਤ ਹੋਵੇ॥

ਚਰਚਰੀ ਕੰਕਨ ਮੁੰਦ੍ਰਿਕਾ ਮਹਦੀ ਬਨੀ,
ਅੰਗੀਆ ਅਨੂਪ ਛੁਦ੍ਰ ਪੀਠ ਕਟ ਧਾਰ ਮੈ॥

ਅਰਥ—ਦਰਸ਼ਨ ਦਾ ਚਾਉ "ਚਰਚਰੀ"—ਆਰਸੀ ਪਹਿਰੇ, ਤੇ ਕਰਣੀ ਦੇ ਕਰੜਿਆਂ (ਪੱਕਾ) ਰਹਿਣ ਦੇ ਕੜੇ ਕੰਗਣ ਪਹਿਨੇ, ਅਤੇ ਦੂਸਰਿਆਂ ਨੂੰ ਉਂਗਲੀ ਦਾ ਨਿਸ਼ਾਨਾ ਬਨੌਣੋਂ ਉਂਗਲਾਂ ਉਪਰ ਮੋਹਰ ਲਗਾਈ ਰਖਣ ਦੀ ਮੁੰਦ੍ਰੀ ਪਾਵੇ। ਹੱਥ ਹਰਾਮ ਵੱਲ ਉਠਨੋਂ ਮਲਿਤ ਕੀਤੇ ਰੱਖਣ ਦੀ ਮਹਿੰਦੀ ਧਾਰੇ, ਅਤੇ ਅੰਗਾਂ ਨੂੰ ਅੰਤਰਮੁਖੀ ਲਪੇਟ ਵਿਚ ਸਮੇਟੀ ਰਖਣ ਦੀ ਸੁੰਦ੍ਰ ਅੰਗੀ (ਅੰਗ ਰਖੀ) ਪਹਨੇ। ਇਵੇਂ ਹੀ "ਕਟ (ਲੱਕ) ਧਾਰ ਮੈ"—ਕਮਰ ਨੂੰ ਬ੍ਰਹਮ ਚਰਜ ਦੀ ਧਾਰਣਾਂ ਵਿਚ ਪੀਡੀ ਰਖਣ ਦੀ ਤੜਾਗੀ ਨੂੰ ਧਾਰਣ ਕਰੇ (ਤਾਂ ਪੂਰਨ ਸੁਹਾਗ ਭਰੇ ਵੇਸ ਵਾਲੀ ਸੁਹਾਗਨ) ਪਯਾਰੇ ਦੀ ਚਾਹੇਤੀ ਤੂੰ ਹੋਵੇਂਗੀ॥ ੩੪੭॥ ਸੋ ਬਣ ਐਸੇ ਗੁਣਾਂ ਸੰਪੰਨ—ਸਾਧਨ ਸ਼ੀਲ—ਤੇ ਏਸ ਸੁਭਾਗੇ ਮਨੁਖ ਜਨਮ ਵਿਖੇ ਸਾਵਧਾਨ ਹ, ਜੈਸਾ ਕਿ ਤੈਨੂੰ ਆਖਦੇ ਹਨ ਬਾਰੰਬਾਰ ਮਹਾਂ ਪੁਰਖ—ਇਸ ਪ੍ਰਕਾਰਃ—

੩੪੫ ਤੋਂ ੩੪੭ ਕਬਿੱਤ ਤਕ ਗੁਰੂ ਮਹਾਰਾਜ ਦੀ ਬਾਲਜ ਅਵਸਥਾ ਦਾ ਬਿਰਤਾਂਤ ਨਿਰੂਪਕੇ, ਹੁਣ ਸਪਸ਼੍ਟ ਕਰਦੇ ਹਨ, ਕਿ ਵਰ੍ਹੇ ਗੰਢ ਦੇ ਦਿਹਾੜੇ ਗੁਰੂ ਕਾ ਜੀਵਨ ਬਿਰਤਾਂਤ ਕੀਹ ਕੁਛ ਸਿਖਾਂਦਾ ਹੈ ਇਤਿ ਆਦ ਬਾਤਾਂ ਦੱਸ, ਅਤੇ ਹਰ ਇਕ ਨੂੰ ਗੁਰੂ ਦਾ ਜਿਸ ਕਿਸਤਰਾਂ ਪ੍ਰੇਮੀ ਬਨਾਣ ਦਾ ਜਤਨ ਕਰੇਃ—

**ਸੋਭਿਤ ਸਰਦ ਨਿਸਿ ਜਗਮਗ ਜੋਤਿ ਸਸਿ,**

**ਪ੍ਰਥਮ ਸਹੇਲੀ ਕਹੈ ਪ੍ਰੇਮ ਰਸ ਚਾਖੀਐ ॥**

ਅਰਥ-ਸਰਦ ਰਾਤ੍ਰੀ ਵਿਖੇ "ਸਸਿ"-ਚੰਦ ਦੀ ਚਾਨਣੀ ਜਗਮਗ ਜਗਮਗ ਕਰ ਰਹੀ ਹੈ। "ਪ੍ਰਥਮ ਸਹੇਲੀ"- ਮੁੱਖ ਸਖੀ ਆਖਦੀ ਹੈ ਕਿ (ਆਓ) ਪ੍ਰੇਮ ਰਸ ਨੂੰ ਚਖੀਏ (ਮਾਣੀਏ)। ਅਥ੍ਵਾ ਸਖੀਆਂ ਵਿਚੋਂ ਮੁੱਖ ਹੋ ਪ੍ਰਗਟੀ ਨਾਯਕਾ- ਸ੍ਰੀ ਗੁਰੂ ਨਾਨਕ ਨਿਰੰਕਾਰੀ "ਕ+ਹੈ" = ਕੇ+ਹ੍ਹੈ = ਦੇ (ਸਿੱਖ) ਬਣਕੇ ਪ੍ਰੇਮ ਰਸ ਨੂੰ ਚੱਖੀਏ (ਬ੍ਰਹਮਾਨੰਦ ਦਾ ਸ੍ਵਾਦ ਲਈਏ)। ਵਾ ਪ੍ਰਥਮ ਸਖੀ ਗੁਰੂ ਸਾਹਬ ਐਉਂ ਆਖਦੇ ਹਨ:-

**ਪੂਰਨ ਕ੍ਰਿਪਾ ਕੈ ਤੇਰੇ ਆਏ ਹੈ ਕ੍ਰਿਪਾ ਨਿਧਾਨ,**
**ਮਿਲੀਐ ਨਿਰੰਤਰ ਕੈ ਹੁਇ ਅੰਤਰ ਨ ਰਾਖੀਐ ॥**

ਅਰਥ-ਤੁਸਾਡੇ ਘਰ (ਮਾਤ ਲੋਕ) ਵਿਖੇ (ਉਹ) ਕ੍ਰਿਪਾ ਨਿਧਾਨ (ਆਪ ਮਹਾਰਾਜ) ਪੂਰਣ ਕਿਰਪਾ ਕਰਕੇ ਆਏ (ਪ੍ਰਗਟੇ) ਹਨ। (ਆਓ) ਅੰਤਰਾਯ ਤੋਂ ਰਹਿਤ (ਨਿਸ਼ੰਗ ਹੋਕੇ-ਸੰਗਾ ਲਾਹਕੇ ਮਿਲੀਏ! ਅੰਤਰ (ਵਿਤ੍ਹ ਵਿੱਥ = ਭੇਦ ਭਾਵ) ਵਿਚਾਲੇ(ਮੂਲੋਂ ਹੀ) ਨਾਂ ਰਖੀਏ। (ਅਰਥਾਤ ਪੂਰਣ ਸਿੱਖੀ ਧਾਰੀਏ)॥

**ਚਰਨ ਕਮਲ ਮਕਰੰਦ ਰਸ ਲੁਭਿਤ ਹੁਇ,**
**ਮਨ ਮਧੁਕਰ ਸੁਖ ਸੰਪਟ ਭਿਲਾਖੀਐ ॥**

ਅਰਥ-(ਤਾਤਪ੍ਰਯ ਇਹ ਕਿ) ਸਤਿਗੁਰਾਂ ਦੇ ਚਰਣ ਕਮਲਾਂ ਦੀ ਧੂਲੀ ਰੂਪ ਮਕਰੰਦ ਰਸ ਖਾਤਰ ਲੁਭਾਯਮਾਨ ਹੋਏ ਮਨ ਰੂਪ "ਮਧੁਕਰ"-ਭੌਰਿਆਂ ਨੂੰ "ਸੁਖ ਸੰਪਟ"-ਸੁਖ ਵਿਚ ਮਗਨ ਹੋਣ ਦੇ "ਅਭਿਲਾਖੀ"-ਸਿੱਕਵੰਦ ਬਣਾਈਏ (ਸੱਚੀ ਜਿਗਯਾਸਾ ਵਲੇ ਗੁਰਮੁਖ ਪ੍ਰੇਮੀ ਬਣ ਜਾਈਏ)॥

**ਜੋਈ ਲਜਾਇ ਪਾਈਐ ਨ ਪਦਮ ਦੈ,**
**ਪਲਕ ਅਮੋਲ ਪ੍ਰਿਅ ਸੰਗ ਮੁਖ ਸਾਖੀਐ ॥ ੩੪੯ ॥**

ਅਰਥ-ਜਿਹੜਾ ਕੋਈ (ਇਸ ਸਮੇਂ ਨੂੰ ਸੰਭਾਲਣੋਂ ਕਿਸੇ ਭਾਂਤ) ਲੱਜਾ ਨੂੰ ਧਾਰੇਗਾ (ਸੰਕੋਚ-ਸੰਗਾ ਸਿੱਖੀ ਵਿਚ ਸ਼ਾਮਲ ਹੋਣ ਦੀ ਕਰੇਗਾ), ਉਪ੍ਰੰਤ "ਪਦਮ"-(ਪਦਮਾਂ ਦੰਮ = ਅਸੰਖਾਂ ਰੁਪਯੇ) ਖਰਚਿਆਂ ਭੀ ਪ੍ਰੀਤਮ (ਗੁਰੂ ਮਹਾਰਾਜ) ਦੇ ਮੇਲ ਦੀ ਅਨੋਲਕ ਪਲਕ = ਪਲ ਮਾਤ੍ਰ (ਵਾ ਘੜੀ) ਨਹੀਂ ਮਿਲੇਗੀ, "ਮੁਖ ਸਾਖੀਐ"-ਪ੍ਰਧਾਨ ਪ੍ਰਧਾਨ ਲੋਕ(ਸਮੇਂ ਸਮੇਂ ਦੇ ਮੁਖੀਏ ਰਿਖੀ ਮਹਾਤਮਾਂ) ਇਸ ਵਿਖੇ ਸਾਖੀ ਹਨ। ਵਾ "ਮੁਖ+ਸ+ਆਖੀਐ = ਮੁਖ ਸੇ ਆਖੀਐ (ਧੰਨ ਧੰਨ ਮੂੰਹੋਂ ਆਖੀਏ, ਉਸ ਘੜੀ ਨੂੰ, ਜਿਸ ਵਿਖੇ ਓਸ ਪਜਾਰੇ ਦੀ ਸੰਗਤ ਅੱਖ ਦੀ ਫੋਰ ਮਾਤ੍ਰ ਵਾ ਪਲ (ਘੜੀ) ਭਰ ਭੀ ਪ੍ਰਾਪਤ ਹੋ ਜਾਵੇ)॥੩੪੯॥

ਵੀਚਾਰ:-

ਇਸ ਕਬਿੱਤ ਦਾ ਮੁੱਖ ਆਸ਼ਯ ਵਰ੍ਹੇ ਗੰਢ (ਗੁਰਪੁਰਬ) ਸਮੇਂ ਸਿੱਖਾਂ ਦੇ ਹਿਰਦਿਆਂ ਦੇ ਉਤਸਾਹ ਨੂੰ ਸੂਚਨ ਕਰੌਣ ਦਾ ਹੈ, ਤੇ ਨਿਰੰਤ੍ਰ ਗੁਰਪੁਰਬਾਂ ਸਮੇਂ ਦੀਵਾਨ ਲਗਾਯ ਗੁਰੂ ਜਸ ਪ੍ਰਚਾਰ ਦਾ ਢੰਗ ਭੀ ਨਾਲ ਹੀ ਦਸਯਾ ਹੈ ॥

ਇਹ ਪ੍ਰੇਰਣਾਂ ਭਾਈ ਗੁਰਦਾਸ ਜੀ ਵੱਲੋਂ ਹੀ ਹੈ, ਪਰ ਗੁਰੂ ਕਾ ਹੁਕਮ ਰੂਪ ਹੋਣ ਕਰਕੇ, ਜਿਹਾਕਿ "ਪ੍ਰਥਮ ਸਖੀ"–ਸ਼ਬਦ ਤੋਂ ਸਹੀ ਹੈ। ਪ੍ਰਥਮ ਸਖੀ ਦੇ ਅਰਥ ਉਤਮ ਜਿਗਯਾਸੂ ਆਦ ਕਰਨੇ ਉਚਿਤ ਨਹੀਂ,ਕਯੋਂਕਿ ਬਿਵਹਾਰਕ ਪੱਖ ਵਿਚਅਰਥ ਕਰੀਏ ਤਾਂ "ਪਹਿਲੀ ਸਖੀ"–ਮਾਤਾ ਹੋ ਸਕਦੀ ਹੈ, ਜਿਸ ਦੇ ਤਪ ਤੇਜ ਦੇ ਖਿੱਚੇ ਆਪ ਨਿਰੰਕਾਰ ਨਿਰੰਕਾਰੀ ਹੋ ਪ੍ਰਗਟੇ, ਅਰੁ ਪਹਿਲਾ ਸੰਬੰਧ ਮਾਤਲੋਕ ਵਿਚ ਮਾਤਾ ਨਾਲ ਹੀ ਪ੍ਰਤੱਖ ਰੂਪ ਵਿਚ ਦ੍ਰਿਸ਼ਯ ਸੀ। ਤੇ ਮਾਤਾ ਦੇ ਅਰਥ ਇਸ ਖਾਤਰ ਯੋਗਯ ਪ੍ਰਤੀਤ ਹੁੰਦੇ ਹਨ ਕਿ ਅਕਸਰ ਕਰਕੇ ਮਾਵਾਂ ਆਪਣਿਆਂ ਬੱਚਿਆਂ ਨੂੰ ਨ੍ਵ੍ਹਾ ਧੁਵਾ ਤੇ ਸੁਆਰ ਸਿੰਗਾਰ ਮੰਜੇ ਉਪਰ ਬਿਠਾ ਲੋਰੀ ਦੇ ਤੌਰ ਉਪਰ ਬੱਚਿਆਂ ਦਾ ਦਿਲ ਖੇੜਨ ਵਾਸਤੇ "ਆਓ ਨੀ ਸਖੀਓ ਯ ਭੈਣੋ–ਆ ਨੀ ਅਮੁਕੀਏ ਭੁਲਾਨੀਏ, ਵੇਖੋ ਮੇਰੇ ਚੰਦ ਚੜ੍ਹਿਆ ਹੋਯਾ ਹੈ। ਆਓ ਨੀ! ਅੱਖਾਂ ਠੰਢੀਆਂ ਕਰੋ।" ਆਦਿ, ਸੋ ਇਸੇ ਪ੍ਰਕਾਰ ਦੇ ਉਤਸਾਹੀਬਿਲਾਸ ਦਾ ਅਨੁਵਾਦ ਭਾਈ ਸਾਹਬਾਂ ਸੂਚਨ ਕਰਾਕੇਮਾਤਾ ਯਾ ਪਿਤਾ ਕਾਲੂ ਜੀ ਦੇ ਨਿਮਿੱਤ ਸਤਿਸੰਗ ਜਾਰੀ ਹੋਣਾ ਭੀ ਨਾਲ ਹੀ ਸੂਚਨ ਕਰਾਯਾ–ਇਹ ਤਾਂ ਬਿਵਹਾਰਿਕ ਕੋਟੀ ਵਿਚ ਪਿਛਲਿਆਂ ਅਰਥਾਂ ਨਾਲ ਸੰਬੰਧਿਤ ਭਾਵ ਪ੍ਰਗਟ ਕੀਤਾ ਹੈ। ਤੇ ਅਧਯਾਤਮਕ ਪੱਖ ਦੇ ਅਰਥਾਂ ਨਾਲ ਕੇਵਲ 'ਪ੍ਰਥਮ ਸਖੀ" ਦੇ ਅਰਥ "ਸ੍ਰੀ ਗੁਰੂ ਨਾਨਕ ਦੇਵ" ਕਰਨ ਤੋਂ ਹੀ ਸਭ ਅਧਯਾਤਮਕ ਸਿਧਾਂਤ ਭੀ ਸਾਫ ਹੋ ਜਾਂਦਾ ਹੈ ॥–॥

ਦੂਸਰੇ "ਪ੍ਰਥਮ ਸਖੀ"–ਦਾ ਸਾਖਯਾਤ ਸ੍ਰੀ ਗੁਰੂ ਨਾਨਕ ਦੇਵ ਤੋਂ ਭਾਵ ਹੈ, ਜਿਸਨੇ ਪਹਿਲਾ ਰੂਪ ਹੋ ਨਿਰੰਕਾਰੀ ਪਜੰਰ ਦਾ ਮੁੱਖ ਅਵਤਾਰ ਆਪਣੇ ਆਪ ਨੂੰ ਦਿਖਾਲਿਆ। ਭਾਈ ਗੁਰਦਾਸ ਜੀ ਵੱਲੋਂ ਸੰਗਤ ਨੂੰ ਸਤਿਸੰਗ ਵਿਚ ਸ਼ਾਮਲ ਹੋਣ ਦੀ ਪ੍ਰੇਰਣਾ, 'ਪ੍ਰਥਮ ਸਖੀ"–ਗੁਰੂ ਮਹਾਰਾਜ ਦੀ ਆਗਯਾ ਅਨੁਸਾਰਣੀ ਦੱਸਣ ਤੋਂ ਭੀ ਇਹ ਸਾਫ ਜਾਪਦਾ ਹੈ।

ਕਬਿੱਤ ਨੰਬਰ ੩੪੫ ਦੀ ਉਥਾਨਕਾ ਵਿਚ ਦੱਸੀ ਗਈ ਸੰਗਤ ਦੀ ਸ਼ੰਕਾ ਦਾ ਭਾਈ ਸਾਹਬ ਨੇ ਇਉਂ ਅਵਤਾਰ ਕਾਲ ਦਾ ਬਿਰਤਾਂਤ ਸਾਰ ਮਾਤ੍ਰ ਤੇ ਦੱਸਕੇ ਮਾਨੋ ਇਹ ਨਿਰਣਾ ਕੀਤਾ ਹੈ,ਕਿ ਕੱਤਕ ਪੂੰਨਯਾ ਦੀ ਸਰਦ ਰਾਤ ਨੂੰ ਇਸ ਪ੍ਰਕਾਰ ਅਵਤਾਰ ਲੈਕੇ ਪ੍ਰਥਮ ਸਹੇਲੀ ਰੂਪ ਸਖੀ (ਅਸਾਡੇ ਸਤਿਗੁਰੂ) ਨੇ ਮਨੁੱਖ ਮਾਤ੍ਰ ਦੀ ਕਲਯਾਣ ਵਾਸਤੇ ਇਸ ਭਾਂਤ ਸਤਿਸੰਗ ਜਾਰੀ ਕੀਤਾ ਤੇ ਆਹ ਕੁਛ ਉਨਾਂ ਦੇ ਉਪਦੇਸ਼ ਦਾ ਸਾਰ ਸਿਧਾਂਤ ਹੈ। ਅਰੁ ਇਸ ਪ੍ਰਕਰਣ ਨੂੰ ਇਥੇ ਹੀ ਸਮਾਪਤ ਕਰ ਦਿੱਤਾ ॥–॥

ਤਾਂਤੇ ਐਸ ਅਵਤਾਰੀ ਗੁਰੂ ਮਹਾਰਾਜ ਦੀ ਸੰਗਤਿ ਵਿਖੇ ਮਿਲ ਅਬਿਨਾਸ਼ੀ ਪਦ ਪ੍ਰਾਪਤੀ ਦੇ–ਮੂਲ ਗੁਰ ਉਪਦੇਸ਼ ਨੂੰ ਮਨੁੱਖ ਅਵਸ਼੍ਯ ਧਾਰਨ ਕਰੇ:–

**ਕੰਚਨ ਅਨੂਪ ਜੈਸੇ ਭੂਸ਼ਨ ਕੁਠਾਰੀ ਬਿਖੈ,**

ਸ਼ੁਧ ਭਏ ਭ੍ਰਮਤ ਨ ਪਾਵਕ ਪ੍ਰਗਾਸ ਹੈ ॥

ਅਰਥ—ਕੁਠਾਰੀ ਵਿਚ "ਅਸ਼ੁੱਧ"—ਖੋਟਾ ਸੋਨਾ(ਤਾਇਆਂ) ਜੀਕੂੰ ਭਰਮਿਆ (ਚੱਕ੍ਰੀ ਲੈਣ ਲਗ ਪਿਆ) ਕਰਦਾ ਹੈ, ਅਤੇ (ਖੋਟ ਦੇ ਸੜ ਜਾਣ ਤੇ) ਸ਼ੁੱਧ ਹੋਗਿਆਂ "ਪਾਵਕ ਪ੍ਰਗਾਸ ਹੈ"—ਅੱਗ ਵਾਕੂੰ ਲਟ ਲਟ ਦਮਕਨ ਲਗ ਪੈਂਦਾ (ਤੇ ਫੇਰ) ਨਹੀਂ ਭਵਿਆਂ ਕਰਦਾ ॥

ਜੈਸੇ ਕਰ ਕੰਕਨ ਅਨੇਕ ਸੇ ਪ੍ਰਗਟ ਧੁਨਿ,
ਏਕੈ ਏਕ ਟੇਕ ਪੁਨਿ ਧੁਨਿ ਕੋ ਬਿਨਾਸ ਹੈ ॥

ਅਰਥ—ਜਿਸਤਰਾਂ ਹੱਥਾਂ ਵਿਖੇ ਕੜੇ ਕੰਙਣ ਆਦਿ "ਅਨੇਕ" ਗਹਿਣਿਆਂ ਤੋਂ "ਧੁਨਿ"—ਛਨਕਾਰ ਹੋਯਾ ਕਰਦੀ ਹੈ, ਪਰ (ਜਦ ਉਹ ਅਨੇਕਤਾ ਨੂੰ ਤ੍ਯਾਗਕੇ) ਇੱਕੋ ਇਕ ਮਾਤ੍ਰ ਹੋਣ ਦੀ ਟੇਕ ਧਾਰਦੇ, (ਆਪਣੇ ਨਿਜ ਰੂਪ ਵਿਖੇ ਟਿਕ "ਏਕੈ"—ਇਕ ਸਰੂਪੀ ਹੀ ਬਣ ਜਾਯਾ ਕਰਦੇ ਹਨ, ਤਾਂ ਫੇਰ ਉਨ੍ਹਾਂ ਦੀ ਛਣਕਾਰ ਭੀ ਮਿਟ ਜਾਯਾ ਕਰਦੀ ਹੈ ॥

ਖੁਧਿਆ ਕੈ ਬਾਲਕ ਬਿਲਲਾਤ ਅਕੁਲਾਤ ਅਤਿ,
ਅਸਥਨ ਪਾਨ ਕਰਿ ਸਹਜਿ ਨਿਵਾਸ ਹੈ ॥

ਅਰਥ—ਭੁੱਖ ਨਾਲ ਅਤ੍ਯੰਤ ਬ੍ਯਾਕੁਲ ਹੋਯਾ ਹੋਯਾ (ਦੁਖੀ ਹੋਇਆ ਹੋਇਆ) ਬੱਚਾ "ਬਿਲਲਾਤ"—ਰੋਂਦਾ ਰਹਿੰਦਾ ਹੈ, (ਪਰ) ਥਨ ਪੀਂਦੇ ਸਾਰ ਹੀ (ਜਿਸ ਤਰਾਂ) "ਸਹਜਿ"—ਸੁਖ ਵਿਚ ਟਿਕ ਜਾਂਦਾ (ਮਗਨ ਹੋ ਜਾਂਦਾ) ਹੈ ॥

ਤੈਸੇ ਮਾਇਆ ਭ੍ਰਮਤ ਚਤੁਰ ਕੁੰਟ ਧਾਵੈ,
ਗੁਰ ਉਪਦੇਸ਼ ਨਿਹਚਲ ਗ੍ਰਿਹਿ ਪਦ ਬਾਸ ਹੈ ॥੩੪੯॥

ਅਰਥ—ਤਿਸੇ ਪ੍ਰਕਾਰ ਪੁਰਖਾਂ ਦਾ ਮਨ "ਮਾਇਆ"—ਧਨ ਦੌਲਤ ਦੇ,ਵਾ ਮੋਹ ਮਮਤਾ(ਅਗ੍ਯਾਨ) ਦੇ ਅਧੀਨ ਭਰਮਿਆ(ਭਟਕ੍ਯਾ) ਹੋਯਾ, ਚਾਰੋਂ ਕੁੰਡਾਂਵਿਚ (ਅੰਡਜ ਜੇਰਜ ਸ੍ਵੇਦਜ ਉਦਭਿਜ ਰੂਪ ਚਾਰੋਂ ਖਾਣਾਂ ਵਿਖੇ) ਜਨਮ ਜਨਮਾਂਤਰਾਂ ਅੰਦਰ ਧੌਂਦਾ (ਦੌੜ ਧੁਪ ਕਰਦਾ) ਰਹਿੰਦਾ ਹੈ, (ਜ੍ਯੋਂ ਹੀ ਕਿ) ਗੁਰ ਉਪਦੇਸ਼ ਨੂੰ ਧਾਰਣ ਕਰ ਲਵੇ, ਨਿਹਚਲ ਘਰ (ਸੱਚਖੰਡ) ਰੂਪ "ਪਦ"—ਸਥਾਨ ਵਿਖੇ ਨਿਵਾਸ ਪਾ ਲਿਆ ਕਰਦਾ ਹੈ। ਭਾਵ—ਭਰਮਣਾਂ ਭਟਕਣਾਂ ਤੋਂ ਸਦਾ ਲਈ ਛੁੱਟ ਜਾਯਾ ਕਰਦਾ ਹੈ॥੩੪੯॥

ਸਤਿਗੁਰਾਂ ਦੇ ਮਾਤ ਲੋਕ ਵਿਚ ਪ੍ਰਗਟ ਹੁੰਦਿਆਂ, ਜੇ ਸਮਾਂ ਸਤਿਸੰਗ ਲਈ ਨਾਂ ਕਢ੍ਯਾ ਤਾਂ ਕੇਵਲ ਪਛਤਾਵਾ ਹੀ ਰਹੂ (ਛੇਤੀ ਕਰਣ ਦੀ ਪ੍ਰੇਰਣਾ):—

ਜੈਸੇ ਦੀਪ ਦਿਪਤ ਭਵਨ ਉਜਿਆਰੋ ਹੋਤ,
ਸਗਲ ਸਮਗ੍ਰੀ ਪ੍ਰਗਟਿ ਦਿਖਾਤ ਹੈ ॥

ਅਰਥ—ਜਿਸਤਰਾਂ ਦੀਵੇ ਦੇ ਜਗਦਿਆਂ ਹੋਇਆਂ ਮੰਦਿਰ (ਘਰ) ਅੰਦਰ

ਚਾਨਣਾਂ ਹੀ ਚਾਨਣਾਂ ਹੁੰਦਾ ਤੇ ਸਾਰੀ ਸਮਗ੍ਰੀ (ਘਰ ਦੀ ਵਿਭੂਤੀ) "ਪ੍ਰਗਟਿ"-ਜਸੋਂ ਕੀ ਤਸੋਂ (ਸਾਫ ਪਈ ਹੋਈ) ਦਿਖਾਈ ਦਿਆ ਕਰਦੀ ਹੈ॥

**ਓਤ ਪੋਤ ਜੋਤ ਹੋਤ ਕਾਰਜ ਬਾਂਛਤ ਸਿਧਿ,**
**ਆਨੰਦ ਬਿਨੋਦ ਸੁਖ ਸਹਜ ਬਿਹਾਤ ਹੈ॥**

ਅਰਥ-"ਜੋਤ"-ਚਾਨਣੇ ਦੇ "ਓਤਪੋਤ" = ਇਉਂ ਅੰਦਰ ਬਾਹਰ ਰਮਿਆਂ ਹੋਯਾਂ, ਸਾਰੇ ਕਾਰਜ ਮਨ ਮੰਨੀ ਤਰਾਂ "ਸਿਧਿ ਹੋਤ"-ਸਿਰੇ ਚੜ੍ਹਦੇ ਰਹਿੰਦੇ ਹਨ। ਅਤੇ ਮੌਜ ਅਰੁ ਆਨੰਦ ਪੂਰਬਕ ਸਹਜੇ ਹੀ ਸੁਖ ਵਿਚ ਸਮਾਂ ਬੀਤਿਆ ਕਰਦਾ ਹੈ॥

**ਲਾਲਚ ਲੁਭਾਇ ਰਸ ਲੁਭਿਤ ਨਾਨਾ ਪਤੰਗ,**
**ਬੁਝਤ ਹੀ ਅੰਧਕਾਰ ਭਏ ਅਕੁਲਾਤ ਹੈ॥**

ਅਰਥ-ਲਾਟ ਦੇ ਦਰਸ਼ਨ ਕਰਨ ਦੇ ਰਸ ਖਾਤ੍ਰ ਅਨੇਕਾਂ ਹੀ ਫੰਬਟ ਲਾਲਚ ਦੇ ਭੁਮਾਇ ਹੋਏ (ਓਸ ਉਪਰ) "ਲੁਭਿਤ"-ਲੱਟੂ ਹੋ ਹੋ ਪਿਆ ਕਰਦੇ ਹਨ-ਪਰ ਜਾਂ ਦੀਵਾ ਬੁਝਕੇ (ਓਸਦੀ ਲਾਟ ਲੋਪ ਹੋ ਜਾਯਾ ਕਰਦੀ ਹੈ) ਤਾਂ ਹਨੇਰੇ ਦੇ ਪਸਰ ਪਿਆਂ ਸਭੇ ਹੀ ਦੁਖੀ ਹੋ ਜਯਾ ਕਰਦੇ ਹਨ॥

**ਤੈਸੇ ਬਿਦਮਾਨ ਜਾਨੀਐ ਨ ਮਹਿਮਾ ਮਹੱਤ,**
**ਅੰਤਰੀਛ ਭਏ ਪਾਛੇ ਲੋਗ ਪਛੁਤਾਤ ਹੈ॥ ੩੫੦॥**

ਅਰਥ-ਤਿਸੀ ਪ੍ਰਕਾਰ ਹੀ "ਬਿਦਮਾਨ"-ਪ੍ਰਗਟ ਹੁੰਦਯਾਂ ਹੋਯਾਂ ਧਰਤੀ ਮੰਡਲ ਉਪਰ (ਸਤਿਗੁਰਾਂ ਦੀ) ਮਹਮਾਂ ਦੇ ਮਹਾਤਮ ਨੂੰ ਨਹੀਂ ਪਛਾਣੀਦਾ, ਪ੍ਰੰਤੂ ਜਦ ਉਹ "ਅੰਤਰੀਛ" = ਅੰਤਰ ਧਯਾਨ (ਲੋਪ) ਹੋ ਜਾਂਦੇ ਹਨ, ਤਾਂ ਪਿਛੋਂ ਲੋਕ ਪਛੋਤਾਵੇ ਨੂੰ ਕਰਯਾ ਕਰਦੇ ਹਨ॥ ੩੫੦॥

ਵੀਚਾਰ:-

"ਨਾਮ ਰਹਿਓ ਸਾਧੂ ਰਹਿਓ ਰਹਿਓ ਗੁਰ ਗੋਬਿੰਦ"-ਇਹ ਸਭਨਾਂ ਪਰਮਾਰਥੀ ਪ੍ਰਪਾਟੀਆਂ ਵਿਚ ਮੰਨਯਾ ਪ੍ਰਮੰਨਯਾ ਅਸੂਲ ਹੈ, ਜਿਸਨੂੰ ਪਹਿਲੀ ਅਵਸਥਾ ਵਿਚ ਜਿਗਯਾਸੂ ਲੋਕ ਸ਼੍ਰਧਾ ਨਾਲ ਮੰਨਿਆ ਕਰਦੇ ਹਨ। ਪਰ ਸਤਿ-ਸੰਗਤ ਵਿਚ ਸ਼ਾਮਲ ਹੋ ਗੁਰਮੁਖੀ ਕਮਾਈ ਕੀਤਿਆਂ ਇਸਦੀ ਸਚਾਈ ਦਾ ਸਾਮਰਤੱਖ ਸਬੂਤ ਮਿਲ ਪੈਂਦਾ ਹੈ। ਸੋ ਸਤਿਗੁਰੂ ਭੀ ਸਤਯ ਸਰੂਪ ਹਨ, ਤੇ ਓਨਾਂ ਦੇ ਸਿੱਖ ਤਥਾ ਸੰਗਤ ਭੀ ਸਤਯ ਸਰੂਪ ਹੈ, ਅਰੁ ਤਿੰਨਾਂ ਕਾਲਾਂ ਵਿਖੇ ਹੀ ਸਤਯ ਸਰੂਪ ਹੈ। ਇਹ ਤਾਂ ਸਤਿਗੁਰੂ ਦੇ ਚੋਜ ਹਨ ਕਿ ਜਦ ਮੌਜ ਆ ਗਈ ਪ੍ਰਗਟ ਹੋਕੇ ਸਤਿਸੰਗ ਸਮਾਗਮ ਦਾ ਪ੍ਰਤੱਖ ਪਸਾਰਾ ਪਸਾਰ ਲਿਆ, ਤੇ ਜਦ ਮੌਜ ਆ ਗਈ ਸਮੇਟ ਲਿਆ। ਸਤਿਗੁਰੂ ਅਰੁ ਓਨਾਂ ਦੀ ਸੰਗਤ ਕਦੀ ਨਾਸ਼ ਨਹੀਂ ਹੋਯਾ ਕਰਦੀ। ਦੀਵੇ ਦੇ ਜਗਨ ਬੁਝਨ ਦੀ ਹਾਲਤ ਤੋਂ ਐਸੀ ਕੁਭਾਵਨ ਪੈਦਾ ਕਰਣ ਵਾਲਿਆਂ ਦੀ ਮੂਢਤਾ

ਤੇ ਅਜਾਨਤਾ ਸਮਝਨੀ ਚਾਹੀਏ, ਜਿਹੜੇ ਕਿ ਦ੍ਰਿਸ਼ਟਾਂਤ ਦੇ ਉਪਜੋਗੀ ਅੰਗ ਗ੍ਰਹਣ ਕਰਨ ਦੀ ਹੱਦਨੂੰ ਟੱਪਕੇ ਸਮੂਲਚੇ ਅੰਗ ਵਿਚ ਹੀ ਦ੍ਰਿਸ਼ਟਾਂਤ ਨਾਲ ਦਾਰਸ਼ਟਾਂਤ ਦੀ ਸਮਤਾ ਨੂੰ ਤੋਲਨ ਦਾ ਹੀਆ ਕਰਦੇ ਹਨ ॥-॥

ਉਹੀ ਬਾਰਤਾ ਪੁਸ਼ਟੀ ਵਾਸਤੇ ਮੁੜਃ -

**ਜੈਸੇ ਦੀਪ ਦਿਪਤਿ ਮਹਾਤਮੈ ਨ ਜਾਨੈ ਕੋਊ,**
**ਬੁਝਤ ਹੀ ਅੰਧਕਾਰ ਭਟਕਤ ਰਾਤ ਹੈ ॥**

ਅਰਥ-ਜਿਸ ਤਰਾਂ ਦੀਵੇ ਦੇ ਜਗਦਿਆਂ ਹੋਇਆਂ ਓਸਦੇ ਮਹਾਤਮ (ਲਾਭ) ਨੂੰ ਕੋਈ ਨਹੀਂ ਜਾਣਦਾ-ਅਰਥਾਤ ਓਸਦੀ ਐਡੀ ਗਹੁ ਨਹੀਂ ਕੀਤੀ ਜਾਂਦੀ, ਪਰ ਬੁਝਨ ਸਾਰ (ਜਦ) ਹਨੇਰਾ ਹੀ ਹਨੇਰਾ ਹੋ ਜਾਂਦਾ ਹੈ ਤਾਂ ਫੇਰ ਰਾਤ ਭਰ ਹੀ ਭਟਕਦੇ ਰਹੀਦਾ ਹੈ ॥

**ਜੈਸੇ ਦ੍ਰੁਮ ਆਂਗਨ ਅਛਤ ਮਹਿਮਾ ਨ ਜਾਨੈ,**
**ਕਟਤ ਹੀ ਛਾਹਿ ਬੈਠਬੇ ਕਉ ਬਿਲਲਾਤ ਹੈ॥**

ਅਰਥ-ਜਿਸ ਤਰਾਂ "ਆਂਗਨਿ"-ਵਿਹੜੇ ਅੰਦਰ ਦ੍ਰੁਮ"-ਬਿਰਛ ਦੇ "ਅਛਤ"-ਹੁੰਦਿਆਂ ਹੋਇਆਂ(ਓਸਦੀ "ਮਹਿਮਾ"-ਕਦਰ ਨਹੀਂ ਜਾਣੀਦੀ,ਪਰ "ਕਟਤ"-ਕਟੀਂਦੇ ਸਾਰ ਹੀ (ਫੇਰ) ਛਾਂਵੇ ਬੈਠਨ ਵਾਸਤੇ ਪਏ ਬਜਾਕੁਲ ਹੋਯਾ (ਘਬ੍ਰਾਯਾ) ਫਿਰੀਦਾ ਹੈ ॥

**ਜੈਸੇ ਰਾਜ ਨੀਤਿ ਬਿਖੈ ਚੈਨ ਹੁਇ ਚਤਰ ਕੁੰਟ,**
**ਛਤ੍ਰ ਢਾਲਾ ਚਾਲ ਭਏ ਜਤ੍ਰ ਕਤ੍ਰ ਜਾਤ ਹੈ॥**

ਅਰਥ-ਜਿਸਤਰਾਂ "ਰਾਜ ਨੀਤਿ"-ਰਾਜ ਸ਼ਾਸਨਾਂ ਵਿਖੇ (ਰਾਜ ਦੀ ਮ੍ਰਯਾਦਾ ਸਥਾਪਨ) ਰਹਿੰਦਿਆਂ ਚਹੁੰਚੱਕੀਂ ਅਰਾਮ ਚੈਨ (ਵਰਤਜਾ) ਰਹਿੰਦਾ ਹੈ, ਪਰ ਛਤ੍ਰ ਦੀ ਢਾਲ(ਓਟ ਦੇ ਚਲਾਯਮਾਨ ਹੋਯਾਂ (ਚਾਲੂ ਹੋਇਆਂ-ਰਾਜ ਗਰਦੀ ਦੀ ਗੜ ਬੜ ਵਾਪਰਿਆ) ਪਰਜਾ ਜਿਧਰ ਕਿਧਰ ਤੁਰਦੀ (ਹੁੰਦੀ) ਹੈ ।ਭਾਵ, ਰਾਜ ਮ੍ਰਯਾਦਾ ਨੂੰ ਤਯਾਗ ਜਾਂਦੀ ਹੈ ॥

**(੧)ਤੈਸੇ(੩)ਗੁਰ(੪)ਸਿਖ(੫)ਸਾਧਸੰਗਮ(੬)ਜੁਗਤਿ(੨)ਜਗ**
**(੭) ਅੰਤਰੀਛ ਭਏ (੮) ਪਾਛੇ ਲੋਗ ਪਛੁਤਾਤ ਹੈ॥ ੩੫੧॥**

ਅਰਥ-(੧) ਇਸੇਤ੍ਰਾਂ ਹੀ (੨) ਜਗਤ ਵਿਖੇ (੩) ਗੁਰੂ ਅਤੇ (੪) ਸਿੱਖਾਂ ਦੀ (੫) ਸਾਧ ਸੰਗਤ ਦੀ (੬)ਜੁਗਤ ਦਾ(ਜੋੜ ਮੇਲੇ ਦਾ ਵਰਤਾਰਾਸਮਝੋ, ਜਦ (੭) ਅੰਤਰ ਧਜਾਨ (ਲੋਪ) ਹੋ ਜਾਵੇ, ਤਾਂ (੮) ਪਿਛੋਂ ਲੋਕ ਪਏ ਪਛੋਤਾਵਾ ਕਰਯਾ ਕਰਦੇ ਹਨ॥ ੧੫੧॥

ਦਿਲ ਲਗੀ ਮਾਤ੍ਰ ਤੇ ਜਾਂ ਦਰਸ਼ਕਾਂ (ਤਮਾਸ਼ ਬੀਨਾਂ) ਵਤ ਸਤਿਸੰਗ

ਬਾਰਤਾ ਦਾ ਦੇਖਣਾ, ਸੁਨਣਾ ਆਦ ਅਲੇਖ ਦੇ ਲੇਖੇ ਨਹੀਂ ਪੈ ਸਕਦਾ, ਜਦ ਤਕ ਕਿ ਮ੍ਰਯਾਦਾ ਪੂਰਬਕ ਗੁਰ ਉਪਦੇਸ਼ ਨਾ ਗ੍ਰਹਣ ਕੀਤਾ ਜਾਵੇ:-

**ਜਉਪੈ ਜਾਨੈ ਅਨੂਪ ਰੂਪ ਦ੍ਰਿਗਨ ਕੈ ਦੇਖੀਅਤ,**
**ਲੋਚਨ ਅਛਤ ਅੰਧ ਕਾਹੇ ਨ ਪੇਖਈ ॥**

ਅਰਥ-ਜੇ ਕਰਕੇ ਜਾਣੀਏ ਕਿ ਸੁੰਦ੍ਰ ਸਰੂਪ ਦੇ (ਦਰਸ਼ਨ) ਨੇਤ੍ਰਾਂ ਦ੍ਵਾਰੇ ਤੱਕੀਦੇ ਹਨ, ਪਰ (ਅੰਨ੍ਹੇ ਐਹੋ ਜੇਹੇ ਭੀ ਹੁੰਦੇ ਹਨ, ਕਿ ਜਿਨਾਂ ਦੀਆਂ ਅੱਖੀਆਂ ਨੌ ਬਰਨੌ ਜਾਪਦੀਆਂ ਹਨ ਕਿੰਤੂ ਦੀਹਦਾ ਕੱਖ ਨਹੀਂ, ਸੋ ਐਸੇ ਦੇਖਨ ਮਾਤ੍ਰ ਦੇ) "ਲੋਚਨ ਅਛਤ"-ਦੀਦੇ ਹੁੰਦਿਆਂ ਅੰਨ੍ਹਾ ਕਜੋਂ ਨਹੀਂ ਦੇਖ ਸਕਯਾ ਕਰਦਾ ॥

**ਜਉ ਜਾਨੈ ਸ਼ਬਦ ਰਸ ਰਸਨਾ ਬਖਾਨੀਅਤ,**
**ਜਿਹਬਾ ਅਛਤ ਕਤ ਗੁੰਗ ਨ ਸਰੇਖਹੀ ॥**

ਅਰਥ-ਜੇਕਰ ਜਾਣੀਏ ਸ਼ਬਦ ਦੇ ਰਸ ਨੂੰ ਰਸਨਾ ਹੀ ਵਰਨਣ ਕਰ ਸਕਦੀ ਹੈ, ਤਾਂ ਗੂੰਗਾ ਆਦਮੀ ਜੀਭ ਦੇ ਪ੍ਰਤੱਖ ਵਿਚ ਹੁੰਦਯਾਂ ਸੁੰਦਯਾਂ (ਬੋਲਨ ਵਾਲਿਆਂ) ਸਰੀਖ਼ਾ ਕਜੋਂ ਨਹੀਂ ਕਰ ਸਕਦਾ (ਭਾਵ-ਕਿਸ ਕਾਰਣ ਕਰਕੇ ਨਹੀਂ ਬੋਲ ਸਕਦਾ) ॥

**ਜਉਪੈ ਜਾਨੈ ਰਾਗ ਨਾਦ ਸੁਨੀਅਤ ਸ੍ਰਵਨਕੈ,**
**ਸ੍ਰਵਨ ਸਹਤ ਕਿਉ ਬਹਰੋ ਬਿਸ਼ੇਖ ਹੀ ॥**

ਅਰਥ-ਜੇਕਰ ਜਾਣੀਏ ਕਿ ਰਾਗ ਨਾਦ ਕੰਨਾਂ ਦ੍ਵਾਰੇ ਸੁਣੀਦਾ ਹੈ, ਤਾਂ ਕੰਨਾਂ ਸਮੇਤ ਬੋਲੇ ਦੇ ਹੁੰਦਯਾਂ ਹੋਯਾਂ ਭੀ ਕਜੋਂ ਓਸ ਵਿਚ ਵਿਸ਼ੇਸ਼ਤਾ (ਫਰਕ) ਪਿਆ ਕਰਦਾ ਹੈ ਅਰਥਾਤ, ਦੂਸਰੇ ਸੁਣਦੇ ਹਨ ਤੇ ਇਹ ਨਹੀਂ ਸੁਣ ਸਕਦਾ ॥

**ਨੈਨ ਜਿਹਵਾ ਕੇ ਸ੍ਰਵਨ ਕੋ ਨ ਕਛੂਐ ਬਸਾਇ,**
**ਸ਼ਬਦ ਸੁਰਤਿ ਸੋ ਅਲੇਖ ਲੇਖ ਲੇਖ ਹੀ ॥੩੫੨॥**

ਅਰਥ-(ਸੱਚ ਪੁੱਛੋ ਤਾਂ) ਅੱਖਾਂ ਦੇ, ਰਸਨਾਂ ਦੇ ਵਾ ਕੰਨਾਂ ਦੇ ਵੱਸ ਕੁਛ ਨਹੀਂ-(ਚਾਹੇ ਸਤਿਗੁਰੂ ਵਾ ਸਤਿਸੰਗ ਸਮਾਗਮ ਦੇ ਜੋੜ ਮੇਲਿਆਂ ਦੀ ਰੌਣਕ ਅੱਖਾਂ ਨਾਲ ਕੋਈ ਕਿੰਨਾ ਤੱਕ ਛਡੇ, ਅਥ੍ਵਾ ਸ਼ਬਦ ਕੀਰਤਨ ਦੀ ਬੁਲੇਲ ਕੰਨੀਂ ਸੁਣ ਆਵੇ, ਯਾ ਅਪਣੀ ਵਿਦਯਾ ਚਤੁਰਾਈ ਦੇ ਚਮਤਕਾਰ ਵਜੋਂ ਚਰਚਾ ਗੋਸ਼ਟ ਭੀ ਕਰਕੇ ਸਿਰ ਖਪਾ ਆਵੇ, ਪਰ ਜਦ ਕਦ) ਸ਼ਬਦ (ਗੁਰੂ ਮਹਾਰਾਜ ਦ੍ਵਾਰੇ ਉਪਦੇਸ਼ੇ ਸ਼ਬਦ) ਵਿਖੇ ਸੁਰਤਿ (ਜੋੜਨ ਦਾ ਅਭਯਾਸ) ਕੀਤਿਆਂ ਹੀ ਓਸ ਅਲਖ ਦੇ ਲੇਖੇ (ਗਯਾਨ) ਨੂੰ "ਲੇਖ"-ਲਖਤਾ ਵਿਚ ਲਿਆ ਸਕੀਦਾ ਹੈ ॥ ੩੫੨ ॥

ਗੁਰੂ ਮਹਾਰਾਜ ਮਾਤਾ ਸਮਾਨ ਦਯਾਲੂ ਹਨ ਤੇ ਸਿੱਖ ਸਰੂਪ ਬਾਲਕਿਆਂ ਨੂੰ ਗਯਾਨ ਵਾ ਗਤੀ ਪ੍ਰਦਾਨ ਕਰਦੇ ਹੋਏ ਪਾਲਦੇ ਹਨ:-

ਜਨਨੀ ਜੁਗਤ ਕਰ ਜੁਗਵੈ ਜਠਰ ਰਾਖੈ,
ਤਾਂਤੇ ਪਿੰਡ ਪੂਰਨ ਹੁਇ ਸੁਤ ਜਨਮਤ ਹੈ ॥

ਅਰਥ–"ਜਨਨੀ"–ਮਾਤਾ (ਜਨਣ ਹਾਰੀ "ਜੁਗਤ ਕਰ"–ਜੁਗਤੀ ਨਾਲ (ਸੰਜਮ ਸਾਧਦੀ) "ਜੁਗਵੈ"–ਸੰਭਾਲ ਸੰਭਾਲਕੇ ਰਖਯਾ ਕਰਦੀ ਹੋਈ (ਦਿਨਾਂ ਨੂੰ ਗਿਣ ਗਿਣਕੇ) "ਜਠਰ ਰਾਖੈ"–ਗਰਭ ਦੀ ਪਾਲਨਾਂ ਕਰਿਆ ਕਰਦੀ ਹੈ; ਜਿਸ ਕਰਕੇ "ਪਿੰਡ"–ਸਰੀਰ(ਬਾਲਕ) ਦਾ ਪੂਰਾ ਪੂਰਾ ਬਣਕੇ,ਪੁਤਰ ਜੰਮਯਾ ਕਰਦਾਹੈ।

ਬਹੁਰਿਓ ਅਖਾਦਿ ਖਾਦਿ ਸੰਜਮ ਸਹਿਤ ਰਹੈ,
ਤਾਹੀਤੇ ਪੈ ਪੀਅਤ ਅਰੋਗ ਪਨ ਪਤ ਹੈ ॥

ਅਰਥ–ਉਪ੍ਰੰਤ (ਆਹ ਕੁਛ) "ਅਖਾਦਿ"–ਨਹੀਂ ਖਾਣ ਲੈਕ, ਤੇ (ਆਹ ਕੁਛ "ਖਾਦਿ"–ਖਾਣੇ ਜੋਗ ਹੈ, (ਐਸਾ ਸਮਝਕੇ ਵਰਤਨਾ ਰੂਪ) ਸੰਜਮ ਸਮੇਤ "ਰਹੈ"–ਰਹਿੰਦੀ (ਵਰਤਦੀ) ਹੈ। ਤਿਸੇ ਕਰਕੇ ਹੀ (ਬਾਲਕ) ਦੁਧ ਪੀਂਦਾ ਪੀਂਦਾ ਅਰੋਗਪਣੇ (ਸੁਸਥਤਾ) ਨੂੰ "ਪਤ"–ਪ੍ਰਾਪਤ ਰਹਿੰਦਾ ਹੈ।

ਮਲ ਮੂਤ੍ਰ ਧਾਰਕ ਬਿਚਾਰ ਨ ਬਿਚਾਰੈ ਚਿਤ,
ਕਰੇ ਪ੍ਰਤਿਪਾਲ ਬਾਲ ਤਊ ਤਨ ਗਤ ਹੈ ॥

ਅਰਥ–ਬਾਲਕ ਦੇ ਮਲ ਮੂਤ੍ਰ ਧਾਰਣ ਹਾਰਾ (ਵਿਸ਼੍ਟਾ ਮੂਤ੍ਰ ਵਿਚ ਲਿੱਬੜਿਆ = ਗੰਦਾ) ਹੋਣ ਦੀ "ਬਿਚਾਰ"–ਸੋਚ ਚਿੱਤ ਅੰਦਰ ਨਹੀਂ ਫੁਰੌਂਦੀ, ਤੇ (ਉਸਦੀ) ਪ੍ਰਤਿਪਾਲਾ ਕਰਦੀ ਰਹਿੰਦੀ ਹੈ,"ਤਊ"–ਤਦੇ ਹੀ (ਉਹ) "ਤਨਗਤ"–ਸ਼ਰੀਰ ਧਾਤ੍ਰਾ (ਦੇ ਲੈਕ–ਅਪਨਾ ਜੀਵਨ ਨਿਬਾਹਨ ਹਾਰਾ) ਬਨ ਜਾਂਦਾ ਹੈ ॥

ਤੈਸੇ ਅਰਭਕ ਰੂਪ ਸਿਖ ਹੈ ਸੰਸਾਰ ਮਧਿ,
ਸ੍ਰੀ ਗੁਰੂ ਦਇਆਲ ਕੀ ਦਇਆ ਸਨਗਤ ਹੈ ॥੩੫੩॥

ਅਰਥ–ਤਿਸੇ ਪ੍ਰਕਾਰ ਸਿਖ ਸੰਸਾਰ ਅੰਦਰ "ਅਰਭਕ"–ਬਚੇ (ਬਾਲਕ) ਸਰੂਪ ਹੁੰਦਾ ਹੈ, ਤੇ (ਮਾਤਾ ਸਮਾਨ) ਦਯਾਲੂ ਗੁਰੂ ਮਹਾਰਾਜ ਦੀ ਦਯਾ ਕਰਕੇ "ਸਨਗਤ"–ਸ਼ਹਤ ਗਤੀ ਦੇ (ਸਿੱਧੀ ਸੰਪੰਨ ਵਾ ਗਜਾਨ ਸੰਜੁਗਤ (ਗਯਾਨਵਾਨ) ਬਣ ਜਾਯਾ ਕਰਦਾ ਹੈ ॥ ੩੫੩ ॥

ਸਤਿਗੁਰੂ ਆਪਣੀ ਰਹਣੀ ਦੇ ਸੱਚੇ ਵਿਚ ਢਾਲ ਕੇ ਸਿੱਖ ਨੂੰ ਐਉਂ ਤਾਰਦੇ ਹਨ:–

ਜੈਸੇ ਤਉ ਜਨਨੀ ਖਾਨ ਪਾਨ ਕਉ ਸੰਜਮ ਕਰੈ,
ਤਾਂਤੇ ਸੁਤ ਰਹੈ ਨਿਰਬਿਘਨ ਅਰੋਗ ਜੀ ॥

ਅਰਥ–"ਤਉ"–ਫੇਰ ਜਿਸ ਤਰਾਂ ਮਾਤਾ ਖਾਨ ਪੀਨ ਆਦ ਵੱਲੋਂ ਸੰਜਮ (ਪ੍ਰਹੇਜ) ਰਖਿਆ ਕਰਦੀ ਹੈ, ਤਾਂ ਉਸ ਤੋਂ ਪੁਤਰ (ਉਸਦਾ) ਵਿਘਨਾਂ ਤੋਂ ਰਹਿਤ

ਖੁੱਲ੍ਹਾ ਡੁੱਲ੍ਹਾ—ਜੀਓਂ ਅਰੋਗ ਰਹਿੰਦਾ ਹੈ।

**ਜੈਸੇ ਰਾਜਨੀਤਿ ਰੀਤਿ ਚਕ੍ਰਵੈ ਚੇਤੰਨ ਰੂਪ,**
**ਤਾਂਤੇ ਨਿਹਚਿੰਤ ਨਿਰਭੈ ਬਸਤ ਲੋਗ ਜੀ॥**

ਅਰਥ—(ਐਸਾ ਹੀ) ਜਿਸਤਰਾਂ ਰਾਜਨੀਤੀ (ਰਾਜ ਧਰਮ) ਦੀ ਮ੍ਰਯਾਦਾ ਵਿਖੇ ਰਾਜਾ ਸਾਵਧਾਨ ਰਹਿੰਦਾ ਹੈ, ਤਾਂ ਪਰਜਾ ਦੇ ਲੋਗ ਅੰਦਰੋਂ ਨਿਰਭੈ ਤੇ ਨਿਸ-ਚਿੰਤ ਹੋਏ (ਦੇਸ ਵਿੱਚ) ਵਸਿਆ ਕਰਦੇ ਹਨ।

**ਜੈਸੇ ਕਰੀਆ ਸਮੁਦ੍ਰ ਬੋਹਿਥ ਮੈ ਸਾਵਧਾਨ,**
**ਤਾਂਤੇ ਪਾਰ ਪਹੁੰਚਤ ਪਥਿਕ ਅਸੋਗ ਜੀ॥**

ਅਰਥ—(ਇਵੇਂ ਹੀ) ਜਿਸ ਭਾਂਤ "ਕਰੀਆ"—ਮਲਾਹ ਸਮੁੰਦ੍ਰ ਅੰਦਰ "ਬੋਹਿਥ"—ਜਹਾਜ਼ ਵਿਖੇ ਸਾਵਧਾਨ (ਸੁਚੇਤ) ਰਹੇ, ਤਾਂ ਇਸਤੋਂ ਪਾਂਧੀ—ਲੋਕ ਚਿੱਤੋਂ ਆਨੰਦ ਪ੍ਰਸੰਨ ਰਹਿੰਦੇ, ਪਾਰ ਜਾ ਪਹੁੰਚਿਆ ਕਰਦੇ ਹਨ।

**ਤੈਸੇ ਗੁਰ ਪੂਰਨ ਬ੍ਰਹਮ ਗਿਆਨ ਧਿਆਨ ਲਿਵ,**
**ਤਾਂਤੇ ਨਿਰਦੋਖ ਸਿੱਖ *ਨਿਜ ਪਦ ਜੋਗ ਜੀ॥ ੩੫੪॥**

ਅਰਥ—ਇਸੇ ਤਰਾਂ ਪੂਰਣ ਬ੍ਰਹਮ ਸਰੂਪ ਗੁਰੂ, ਬ੍ਰਹਮ ਦੇ ਗਿਆਨ ਨੂੰ ਪ੍ਰਾਪਤ ਹੋਏ (ਓਸੇ) ਧਿਆਨ ਵਿਖੇ ਲਿਵ ਲਗਾਈ ਰਖਦੇ ਹਨ, ਤੇ ਇਸੇ ਕਰਕੇ ਹੀ ਸਿੱਖ ਭੀ (ਓਸੇ ਢਾਲ ਦੀ ਚਾਲ ਧਾਰਣ ਕਰਕੇ) "ਜੀ"—ਜੀਵਨ ਭਰ ਹੀ "ਨਿਜ-ਪਦ"—ਆਤਮ ਪਦ (ਪਰਮ ਪਦ) ਵਿਖੇ "ਜੋਗ"—ਜੁੜਿਆ ਰਹਿੰਦਾ ਹੈ॥ ੩੫੪॥

ਗੁਰੂ ਮਹਾਰਾਜ ਦੀ ਕ੍ਰਿਪਾ ਵਾ ਕ੍ਰੋਪੀ ਜਦ ਕਦ ਸਿੱਖਾਂ ਦੇ ਭਲੇ ਖਾਤਰ ਹੁੰਦੀ ਹੈ, ਪਰ ਹੋਰਨਾਂ ਰਿਖੀਆਂ ਮੁਨੀਆਂ ਆਦ ਦਾ ਹਰ ਪ੍ਰਕਾਰ ਦਾ ਸਲੂਕ ਹੀ ਗੁਰਮੁਖਾਂ ਲਈ ਹਾਨੀ ਕਾਰਕ:—

**ਜਨਨੀ ਸੁਤਹਿ ਜਉ ਧਿਕਾਰ ਮਾਰ ਪਿਆਰ ਕਰੈ,**
**ਪਿਆਰ ਝਿਰਕਾਰ ਦੇਖਿ ਸਕਤ ਨ ਆਨ ਕੋ॥**

ਅਰਥ—ਮਾਤਾ ਪੁਤਰ ਨੂੰ ਜੇਕਰ "ਧਿਕਾਰ"—ਫਿਟਕਾਰ ਕੇ (ਨਿਰਾਦਰ ਕਰਕੇ) ਮਾਰੇ (ਅਤੇ ਮੁੜ) ਪਿਆਰ ਕਰੇ—ਅਰਥਾਤ ਗਲ ਨਾਲ ਲਾਵੇ (ਤਾਂ ਸਭਤਰਾਂ ਪੁਤ੍ਰ ਓਸੇ ਦਾ ਹੈ, ਅਤੇ ਅਜੇਹਾ ਵਰਤਾਰਾ ਉਹ ਆਪ ਹੀ ਵਰਤਦੀ ਹੈ ਪਰ ਜੇਕਰ ਕੋਈ ਦੂਸਰਾ ਉਸ ਬਾਲਕ ਨਾਲ ਐਕੂੰ ਕਰਨਾ ਚਾਹੇ, ਤਾਂ "ਪਿਆਰ"—ਅਦਰ, ਵਾ 'ਧਿਰਕਾਰ'—ਨਿਆਦਰ, ਦੂਏ ਕਿਸੇ ਦਾ ਕਦੀ ਨਹੀਂ ਸਹਾਰ ਸਕਦਾ ਕਰਦੀ।

---

*"ਨਿਜ ਪਦ ਜੋਗ"—ਦੇ ਅਰਥ, ਨਿਜ ਪਦ ਦਾ ਅਧਿਕਾਰੀ ਬਣ ਜਾਂਦਾ ਹੈ—ਕਰਣੇ, ਅਸ਼ੁਧ ਹਨ, ਕਯੋਂਕਿ ਐਸਾ ਅਰਥ ਪ੍ਰਕਰਣ ਵਿਰੁੱਧ ਹੈ।

**ਜਨਨੀ ਕੋ ਪਿਆਰ ਅਉ ਧਿਕਾਰ ਉਪਕਾਰ ਹੇਤ,**
**ਆਨ ਕੋ ਧਿਕਾਰ ਪਿਆਰ ਹੈ ਬਿਕਾਰ ਪ੍ਰਾਨ ਕੋ ॥**

ਅਰਥ-(ਕਯੋਂ ਜੁ) ਮਾਂ ਦਾ ਪਯਾਰ ਤਥਾ ਫਿਟਕਾਰ (ਦੋਵੇਂ ਹੀ) (ਬਾਲਕਦੇ) ਭਲੇ ਦੀ ਖਾਤਰ ਹੁੰਦੇ ਹਨ, ਪਰੰਤੂ ਦੂਸਰੇ ਦੀ ਫਿਟਕਾਰ ਵਾ ਪਯਾਰ ਉਸਦੇ ਪ੍ਰਾਣਾਂ ਦਾ "ਬਿਕਾਰ"-ਖੋ ਹੁੰਦਾ ਹੈ (ਕਯੋਂਕਿ ਦੂਏ ਅੰਦਰ ਉਹ ਦਰਦ ਨਹੀਂ)।

**ਜੈਸੇ ਜਲ ਅਗਨਿ ਮੈ ਪਰੈ ਬੂਡ ਮਰੈ ਜਰੈ,**
**ਤੈਸੇ ਕਿਰਪਾ ਕ੍ਰੋਪ ਆਨ ਬਨਿਤਾ ਅਗਿਆਨ ਕੋ ॥**

ਅਰਥ-ਜਿਸਤਰਾਂ ਜਲ ਵਿਚ ਪਿਆਂ (ਕੁੱਦਿਆਂ) ਡੁੱਬ ਮਰੀਦਾ ਹੈ (ਚਾਹੇ ਉਹ ਠੰਢਾ ਹੈ), ਅਰੁ ਅੱਗ ਵਿਚ ਪਿਆਂ ਸੜ ਮਰੀਦਾ ਹੈ (ਕਯੋਂਕਿ ਉਹ ਤੱਤੀ ਹੁੰਦੀ ਹੈ), ਇਸੇ ਤਰਾਂ "ਆਨ ਬਨਿਤਾ"-ਦੂਸਰੀ ਇਸਤ੍ਰੀ (ਹੋਰ ਹੋਰ ਮਤਾਂ ਦੇ ਗੁਰੂਵਾਂ ਲੋਕਾਂ ਵਾ ਆਗੂਆਂ ਰਿਖੀਆਂ ਮੁਨੀਆਂ) ਦੀ (ਚਾਹੇ ਹੋਵੇ) ਕ੍ਰਿਪਾ, ਤੇ ਚਾਹੇ ਕ੍ਰੋਪੀ-ਅਰਥਾਤ ਵਰ ਸ੍ਰਾਪ, (ਇਹ ਸਭ) ਅਗਯਾਨ ਦਾ ਮੂਲ ਹੈ ॥

**ਤੈਸੇ ਗੁਰ ਸਿਖਨ ਕੋ ਜੁਗਵਤ ਜਤਨ ਹੈ,**
**ਦੁਬਿਧਾ ਨ ਬਿਆਪੈ ਪ੍ਰੇਮ ਪਰਮ ਨਿਧਾਨ ਕੋ ॥ ੩੫੫ ॥**

ਅਰਥ-ਤਿਸੀ ਪ੍ਰਕਾਰ ਹੀ (ਮਾਤਾ ਵਾਕੂੰ) ਗੁਰੂ ਮਹਾਰਾਜ ਸਿੱਖਾਂ ਨੂੰ ਸੰਭਾਲਨ ਦਾ ਜਤਨ ਕਰਦੇ ਹਨ (ਪ੍ਰੇਮ ਦੇ ਸਮੇਂ ਕ੍ਰਿਪਾ ਦ੍ਵਾਰੇ, ਅਰੁ ਵਿਕਾਰੀ ਦਸ਼ਾ ਤਕਯਾਂ ਕ੍ਰੋਪੀ ਦ੍ਵਾਰੇ, ਇਹ ਦੋਨੋਂ ਭਾਵ ਹੀ ਸਿੱਖ ਦੀ ਕਲਯਾਣ ਖਾਤਰਹੀ ਹੁੰਦੇ ਹਨ) ਕਯੋਂਕਿ ਪਰਮ ਪ੍ਰੇਮ ਦੇ ਨਿਧਾਨ (ਭੰਡਾਰ) ਸਾਗਰ ਰੂਪ ਸਤਿਗੁਰਾਂ ਦੇ ਅੰਦਰ ਦੁਬਿਧਾ ਦੁਚਿਤਾਈ ਕਦੀ ਵਰਤਿਆ ਹੀ ਨਹੀਂ ਕਰਦੀ। ਭਾਵ, ਉਹ ਤਾਂ ਸਦੀਵ ਕਾਲ ਇਕ ਸਮ ਕ੍ਰਿਪਾਲੂ ਹੀ ਹੁੰਦੇ ਹਨ, ਪਰ ਸਿੱਖ ਦੇ ਭਲੇ ਖਾਤਰ ਸਮੇਂ ਸਮੇਂ ਸਿਰ ਯੋਗਯ ਭਾਣੇ ਨੂੰ ਵਰਤਾਯਾ ਕਰਦੇ ਹਨ ॥ ੩੫੫ ॥

ਵੀਚਾਰਃ-

ਗੁਰੂ ਮਹਾਰਾਜ ਦੀ ਸਰਣ ਧਾਰਣ ਕਰਣ ਹਾਰਿਆਂ ਨੂੰ ਕਦਾਚਿਤ ਹੋਰ ਹੋਰ ਸੰਪ੍ਰਦਾਵਾਂ ਦੇ ਆਚਾਰਯਾਂ ਦੀ ਖੁਸ਼ੀ ਲੈਣ ਦੀ ਭੁੱਲਕੇ ਭੀ ਇੱਛਾ ਨਹੀਂ ਕਰਨੀ ਚਾਹੀਏ, ਅਤੇ ਜੇ ਉਹ ਗੁਰਮੁਖਾਂ ਨੂੰ ਭ੍ਰਮੌਣ ਤਥਾ ਵਿਚਲੌਣ ਖਾਤਰ ਕਿਸੇ ਪ੍ਰਕਾਰ ਧਮਕੀ ਜਾਂ ਤਾੜਨਾਂ ਚਾਹੀਂ ਸ੍ਰਾਪ ਆਦਿ ਦਾ ਭੈ ਦਿਖਾਲਨ, ਤਾਂ ਗੁਰ ਸਿੱਖਾਂ ਨੂੰ ਰਿਜਮ ਭਰ ਭੀ ਤੌਖਲਾ ਨਹੀਂ ਕਰਨਾ ਚਾਹੀਏ । ਗੁਰੂ ਸਭ ਪ੍ਰਕਾਰ ਅਪਣੇ ਬਾਲਕਿਆਂ ਦੀ ਸੰਭਾਲ ਵਾ ਖਾਤਰ ਦਾਰੀ ਲਈ ਸ੍ਵਯੰ ਸਮਰੱਥ ਹਨ । ਉਹ ਸਿੱਖ ਲੱਜਾ ਦੇ ਅਸਥਾਨ ਹੋਣਗੇ, ਜੋ ਗੁਰੂ ਸਮਰੱਥ ਦੇ ਪੱਖ ਉਪਰ ਪੂਰਾ ਪਹਿਰਾ ਨਾਂ ਦਿੰਦੇ ਹੋਏ ਦੂਸਰਿਆਂ ਦੀਆਂ ਜੂਥੀਆਂ ਸੁੰਘਨ ਲਈ ਭਟਕਯਾ ਕਹਦੇ ਹਨ॥-॥

ਸਤਿਗੁਰੂ ਰਹਸਯ ਭਰੇ ਢੰਗ ਨਾਲ ਸਿੱਖ ਨੂੰ ਸੁਆਰਿਆ ਕਰਦੇ ਹਨ:-

ਜੈਸੇ ਕਰ ਗਹਤ ਸਰਪ ਸੁਤ ਪੇਖਿ ਮਾਤਾ,
ਕਹੈ ਨ ਪੁਕਾਰ ਫੁਸਲਾਇ ਉਰ ਮੰਡ ਹੈ ॥

ਅਰਥ—ਜਿਸ ਤਰਾਂ ਮਾਤਾ ਪੁਤ੍ਰ ਨੂੰ, ਸੱਪ ਹੱਥ ਵਿਚ ਫੜਦਿਆਂ ਤੱਕ ਕੇ ਲਲਕਾਰਾ ਮਾਰਦੀ ਹੋਈ (ਓਸਨੂੰ) ਕਛ ਨਹੀਂ ਕਹਿੰਦੀ (ਹੋੜਦੀ), ਅਤੇ ਭਾਸਾ ਦਿਲਾਸਾ ਦੇਕੇ (ਵਲਾ ਕੇ) (ਓਸਨੂੰ ਟਾਲ) ਛਾਤੀ ਨਾਲ ਲਾ ਲਿਆ ਕਰਦੀ ਹੈ ॥

ਜੈਸੇ ਬੈਦ ਰੋਗੀ ਪ੍ਰਤਿ ਕਹੈ ਨ ਬਿਥਾਰ ਬ੍ਰਿਥਾ,
ਸੰਜਮ ਕੈ ਅਉਖਧ ਖੁਵਾਇ ਰੋਗ ਡੰਡ ਹੈ ॥

ਅਰਥ—ਜਿਸਤਰਾਂ ਬੈਦ ਰੋਗੀ ਤਾਈਂ ਓਸਦੇ ਰੋਗ (ਬ੍ਰਿਥਾ = ਪੀੜਾ) ਨੂੰ ਵਿਸਤਾਰ ਕਰਕੇ ਨਹੀਂ ਦਸਜਾ ਕਰਦਾ, ਕਿੰਤੂ ਸੰਜਮ ਪੂਰਬਕ (ਅਨੁਪਾਨ ਦਾ ਪੱਥ ਕਰੌਂਦਿਆਂ) ਦੁਾਈ ਖੁਵਾਕੇ ਰੋਗ ਨੂੰ ਦੂਰ ਕਰ ਦਿੰਦਾ ਹੈ ॥

ਜੈਸੇ ਭੂਲ ਚੂਕ ਚਟੀਆ ਕੀ ਨ ਬੀਚਾਰੈ ਪਾਂਧਾ,
ਕਹਿ ਕਹਿ ਸੀਖਿਆ ਮੂਰਖਤਿ ਮਤਿ ਖੰਡ ਹੈ ॥

ਅਰਥ—ਜਿਸਤਰਾਂ ਪਾਂਧਾ ਚਾਟੜੇ (ਸ਼ਗਿਰਦ) ਦੀ ਭੁੱਲ ਚੁੱਕ ਨੂੰ ਚਿਤਾਰਜਾ ਨਹੀਂ ਕਰਦਾ, ਸਗੋਂ ਸਿਖਜਾ (ਪਾਠ = ਸਬਕ) ਹੀ "ਕਹਿ ਕਹਿ" = ਪੜ੍ਹਾ ਪੜ੍ਹਾਕੇ (ਓਸਦੀ) ਮੂਰਖਤਾ ਵਾਲੀ ਮਤਿ (ਬੇ ਸਮਝੀ) ਗੁਵਾ ਸਿੱਟਦਾ ਹੈ।

ਤੈਸੇ ਪੇਖਿ ਅਉਗਨ ਕਹੈ ਨ ਸਤਿਗੁਰ ਕਾਹੂ,
ਪੂਰਨ ਬਿਬੇਕ ਸਮਝਾਵਤ ਪ੍ਰਚੰਡ ਹੈ ॥੩੫੬॥

ਅਰਥ—ਤਿਸੇ ਤਰਾਂ ਸਤਿਗੁਰੂ ਭੀ ਕਿਸੇ (ਆਪਣੇ ਸਿੱਖ ਸੇਵਕ) ਦੇ ਅਉਗਨ (ਅਪ੍ਰਾਧ) ਨੂੰ ਤੱਕ ਕੇ (ਸਪਸ਼੍ਟ) ਨਹੀਂ ਆਖਜਾ ਕਰਦੇ, ਸਗਮਾਂ ਪੂਰੀ ਪੂਰੀ ਵੀਚਾਰ (ਸਮਝੌਤੀ) ਦ੍ਵਾਰੇ ਸਮਝੌਂਦੇ ਸਮਝੌਂਦੇ ਹੀ, "ਪ੍ਰਚੰਡ" = ਪਰ + ਚੰਡ = ਭਲੀ ਪ੍ਰਕਾਰ + (ਓਸ ਨੂੰ) ਚੰਡ ਘੱਤਦੇ ਹਨ—ਭਾਵ, ਸਜਾਣਾ (ਤਿੱਖੀ ਮਤਿ ਵਾਲਾ) ਭਲੀ ਬਣਾ ਦਿੰਦੇ ਹਨ, ਜਿਸ ਕਰਕੇ ਅਗੇ ਲਈ ਉਹ ਕਿਸੇ ਤਰਾਂ ਭੀ ਅਪ੍ਰਾਧ ਕਰਣ ਜੋਗਾ ਹੀ ਨਾਂ ਰਹੇ ॥ ੩੫੬ ॥

ਗੁਰੂ ਫੋਕੇ ਵੈਰਾਗ ਨੂੰ ਨਹੀਂ ਦ੍ਰਿੜ੍ਹੌਂਦੇ, ਸਗੋਂ ਸਿੱਖ ਦੀਆਂ ਆਸਾਂ ਪੂਰੀਆਂ ਕਰਦੇ ਹੋਏ ਓਸਨੂੰ ਨਿਰਾਸ ਪਦ ਦੀ ਪ੍ਰਾਪਤੀ ਕਰਦੇ ਹਨ:—

ਜੈਸੇ ਮਿਸ੍ਟਾਨ ਪਾਨ ਪੇਖਿ ਤੋਖਿ ਬਾਲਕਹਿ,
ਅਸਥਨ ਪਾਨ ਬਾਨ ਜਨਨੀ ਮਿਟਾਵਈ ॥

ਅਰਥ—ਜਿਸਤਰਾਂ ਮਿਠੇ ਮਿਠੇ ਪਦਾਰਥ ਬਾਲਕ ਨੂੰ ਖੁਵਾਲ ਖਿਆਲ ਰਜਾ ਪੁਜਾਕੇ ਮਾਤਾ (ਓਸਦੀ) ਦੁਧ ਚੁੰਘਨ ਦੀ ਵਾਦੀ ਨੂੰ ਹਟਾ ਲਿਆ ਕਰਦੀ ਹੈ।

**ਮਿਸਰੀ ਮਿਲਾਇ ਜੈਸੇ ਅਉਖਧਿ ਖਵਾਵੈ ਬੈਦ,**
**ਮੀਠੋ ਕਰਿ ਖਾਤ ਰੋਗੀ ਰੋਗਹਿ ਘਟਾਵਈ ॥**

ਅਰਥ-ਜਿਸਤਰਾਂ ਬੈਦ ਮਿਸਰੀ ਖੰਡ ਦ੍ਵਾਈ ਵਿਚ ਮਿਲਾਕੇ ਰੋਗੀ ਨੂੰ ਖੁਵਾਲਦਾ, ਅਤੇ ਉਹ ਮਿਠੀ ਦ੍ਵਾਈ ਸਮਝਕੇ ਖਾ ਜਾਂਦਾ ਹੈ, (ਸੋ ਇਉਂ ਕਰਕੇ ਉਸਦੇ ਰੋਗ ਨੂੰ ਘਟਾ ਦਿੰਦਾ ਹੈ।

**ਜੈਸੇ ਜਲ ਸੀਚਿ ਸੀਚਿ ਧਾਨਹਿ ਕ੍ਰਿਸਾਨ ਪਾਲੈ,**
**ਪਰਪਕ ਭਏ ਕਟਿ ਘਰ ਮੇ ਲਿਆਵਈ ॥**

ਅਰਥ-ਜਿਸਤਰਾਂ "ਕ੍ਰਿਸਾਨ"-ਖੇਤੀ ਵਾਹੀ ਕਰਣਹਾਰਾ ਜਿਮੀਂਦਾਰ ਪਾਣੀ ਸਿੰਜ ਸਿੰਜਕੇ ਧਾਨਾਂ ਨੂੰ (ਛੋਨੇ ਜੌਂ ਆਦਿ ਦੇ ਖੇਤਾਂ ਨੂੰ) ਪਾਲਦਾ ਹੈ, ਤੇ ਜਦ ਚੰਗੀ ਤਰਾਂ ਉਹ ਪੱਕ ਜਾਂਦੇ ਹਨ, ਵੱਢਕੇ ਘਰ ਲੈ ਔਂਦਾ ਹੈ।

**ਤੈਸੇ ਗੁਰ ਕਾਮਨਾਂ ਪੁਜਾਇ ਨਿਹਕਾਮ ਕਰਿ,**
**ਨਿਜ ਪਦ ਨਾਮੁ ਧਾਮੁ ਸਿਖੈ ਪਹੁਚਾਵਈ ॥ ੩੫੮ ॥**

ਅਰਥ-ਤਿਸੀ ਪ੍ਰਕਾਰ ਹੀ ਗੁਰੂ,ਸਿੱਖ ਦੀਆਂ ਕਾਮਨਾਂ (ਮਨੋਰਥ-ਮੁਰਾਦਾਂ) ਪੂਰੀਆਂ ਕਰ ਕਰਕੇ (ਫੇਰ ਉਸਨੂੰ) ਨਿਸ਼ਕਾਮ (ਕਾਮਨਾਂ ਤੋਂ ਰਹਿਤ) ਬਣਾਕੇ, ਨਿਜ ਪਦ ਹੈ ਨਾਮ ਜਿਸ ਧਾਮ (ਪਰਮਾਰਥ ਪਦਵੀ) ਦਾ, ਉਸ ਵਿਖੇ (ਉਸਨੂੰ) ਪ੍ਰਾਪਤ ਕਰ ਦਿੰਦੇ ਹਨ ॥ ੩੫੮ ॥

ਤਾਂਤੇ ਮਨ ਬਾਣੀ ਸਰੀਰ ਕਰਕੇ ਹੀ ਸਿੱਖ ਗੁਰੂ ਮਹਾਰਾਜ ਦੇ ਪ੍ਰਾਯਣ ਰਹਿਕੇ ਯਮ ਰਾਜ ਦੇ ਮਾਰਗ ਪੈਣੋਂ ਬਚੇ:-

**ਗਿਆਨ ਧਿਆਨ ਪ੍ਰਾਨ ਸੁਤ ਰਾਖਤ ਜਨਨਿ ਪ੍ਰਤਿ,**
***ਅਵਗੁਨ ਗੁਨ ਮਾਤਾ ਚਿਤ ਮੇ ਨ ਚੇਤ ਹੈ ॥**

ਅਰਥ-ਜੀਕੂੰ ਪੁਤ੍ਰ ਆਪਣੇ ਗਿਆਨ (ਸਮਝ ਬੂਝ) ਨੂੰ, ਧ੍ਯਾਨ(ਲੋੜ ਥੋੜ ਦੀ ਸੋਚ ਫਿਕਰ ਵਾ ਤਾਂਘ) ਨੂੰ, ਅਤੇ ਪ੍ਰਾਣ (ਅਪਣੀ ਜਾਨ ਦੀ ਰਖ੍ਯਾ = ਪ੍ਰਤਿਪਾਲਾ) ਨੂੰ "ਜਨਨਿ ਪ੍ਰਤਿ"-ਮਾਤਾ ਤਾਈਂ (ਸੌਂਪੀ) ਰਖਦਾ, ਵਾ ਮਾਤਾ ਗੋਚਰੀ ਰਖਦਾ (ਸਮਝਦਾ) ਹੈ, (ਅਤੇ ਇਸੇ ਕਰਕੇ (ਮਾਂ ਭੀ ਉਸਦੇ ਔਗੁਣਾਂ ਨੂੰ ਨਾਂ "ਗੁਣ"-ਵੀਚਾਰ ਕੇ ਚਿੱਤ ਅੰਦਰ ਨਹੀਂ ਚਿਤਾਰਿਆ ਕਰਦੀ ॥

**ਜੈਸੇ ਭਰਤਾਰਿ ਭਾਰਿ ਨਾਰਿ ਉਰ ਹਾਰਿ ਮਾਨੇ,**

---

*"ਅਵਗੁਨ ਗੁਨ ਪੇਖਿ"-ਪਾਠਾਂਤਰ ਹੈ ॥ ਜਿਸਦੇ ਅਰਥ ਹਨ-ਔਗੁਣਾਂ ਨੂੰ ਭੀ ਗੁਣ ਰੂਪ ਤੱਕਦੀ ਹੋਈ ਮਾਤਾ......ਪਰ ਇਹ ਪਾਠ ਵਰਨ ਮਾਤ੍ਰਾ ਕ੍ਰਮ ਨਾਲ ਅਸ਼ੁਧ ਹੈ। ਇਸ ਲਈ ਪ੍ਰਾਚੀਨ ਲਿਖਤੀ ਪਾਠ ਨੂੰ ਹੀ ਸ਼ੁਧ ਸਮਝਣਾ ਹੈ ॥

ਤਾਂਤੇ ਲਾਲੁ ਲਾਲਨਾ ਕੋ ਮਾਨੁ ਮਨਿ ਲੇਤ ਹੈ ॥

ਅਰਥ-ਜਿਸ ਤਰਾਂ ਪਤੀ ਦੇ ਭਾਰ ਨੂੰ ਇਸਤ੍ਰੀ ਆਪਣੇ "ਉਰ"- ਹਿਰਦੇ (ਗਲੇ) ਦਾ ਹਾਰ ਮੰਨਜਾ ਕਰਦੀ ਹੈ, ਤੇ ਇਸੇ ਕਰਕੇ ਹੀ ਭਰਤਾ ਭੀ ਆਪਣੀ ਪ੍ਰਿਯਾ ਦੇ ਮਾਨ ਨੂੰ ਮੰਨ ਲਿਆ ਕਰਦਾ ਹੈ, ਵਾ ਉਸਦੇ ਆਦਰ ਨੂੰ ਹਿਰਦੇ (ਮਨ) ਵਿਚ ਲਈ (ਧਾਰੀ) ਰਖਜਾ ਕਰਦਾ ਹੈ ॥

ਜੈਸੇ ਚਟੀਆ ਸਭੀਤਿ ਸਕੁਚਤ ਪਾਧਾ ਪੇਖਿ,
ਤਾਂਤੇ ਭੂਲ ਚੂਕ ਪਾਧਾ ਛਾਡ ਤਨ ਹੇਤ ਹੈ ॥

ਅਰਥ-ਜਿਸ ਤਰਾਂ ਚਾਟੜੇ (ਵਿਦਜਾਰਥੀ ਬਾਲਕੇ) ਪਾਧੇ (ਪੜ੍ਹੌਨ ਹਾਰੇ)ਨੂੰ ਤਕੱਕੇ "ਸਭੀਤਿ" = ਭੈਵਾਨ ਹੋ "ਸਕੁਚਤ"-ਸੰਗਾ ਧਾਰਜਾਂਦੇ ਸੰਕੋਚ ਖਾ ਜਾਂਦੇ) ਹਨ, ਤੇ ਏਸੇ ਕਰਕੇ ਹੀ ਪਾਧਾ ਭੁਲ ਚੁੱਕ (ਉਨਾਂ ਦੀ) ਛਡਕੇ (ਵਿਸਾਰਕੇ) ਤਨ ਬਾਲਕਿਆਂ (ਸ਼ਾਗਿਰਦਾਂ) ਨਾਲ ਹਿਤ ਹੀ ਕਰਜਾ ਕਰਦਾ ਹੈ। ਅਥ੍ਵਾ ਏਸੇ ਕਰਕੇ ਹੀ ਪਾਧਾ ਉਨਾਂ ਦੀ ਭੁਲ ਚੁੱਕ ਨੂੰ ਛਡਤ (ਤਜਾਗ ਦਿੰਦਾ) ਹੈ । 'ਪਰ' ਛਾਡਤ ਨ ਹੇਤ ਹੈ-ਪਜਾਰ ਨੂੰ ਨਹੀਂ ਤਜਾਗ ਦਿੱਤਾ ਕਰਦਾ। (ਇਉਂ "ਛਾਡਤ"-ਦਿਹਲੀ ਦੀਪਕ ਸ਼ਬਦ ਵਤ ਭੀ ਕੰਮ ਵਿਚ ਆ ਸਕਦਾ ਹੈ) ॥

ਮਨ ਬਚ ਕ੍ਰਮ ਗੁਰ ਚਰਨਿ ਸਟਨਿ ਸਿੱਖ,
ਤਾਂਤੇ ਸਤਿਗੁਰ ਜਮ ਦੂਤਹਿ ਨ ਦੇਤ ਹੈ ॥੩੫੯॥

ਅਰਥ-(ਇਸੇ ਤਰਾਂ, ਸਿੱਖ ਭੀ ਗੁਰੂ ਮਹਾਰਾਜ ਦੇ ਚਰਨਾਂ ਦੀ ਸ਼ਰਨ ਮਨ ਬਾਣੀ ਸਰੀਰ ਕਰਕੇ ਹੀ ਹੋਯਾ ਰਹਿੰਦਾ ਹੈ-ਅਰਥਾਤ ਉਨਾਂ ਦੇ ਹੀ ਪ੍ਰਾਯਣ (ਆਸਰੇ ਪੂਨੇ) ਰਹਿੰਦਾ ਹੈ, ਤੇ ਇਸੇ ਕਰਕੇ ਹੀ ਸਤਿਗੁਰੂ ਵੀ ਉਸਨੂੰ ਜਮਦੂਤਾਂ ਦੇ ਸਪੁਰਦ ਨਹੀਂ ਕਰਦੇ। ਭਵ-ਵਸਿ ਵਿਚ (ਕਦਾਚਿਤ) ਨਹੀਂ ਪੈਣ ਦਿੰਦੇ॥੩੫੯॥

ਮਨ ਤੇ ਮਾਨਸੀ ਸੈਣਾਂ ਦਾ ਵਾਰ ਭੀ ਗੁਰ ਸਿੱਖ ਉਪਰ ਨਹੀਂ ਚਲ ਸਕਦਾ:-

ਕੋਟਿਨ ਕੋਟਾਨਿ ਕਾਮ ਕਟਕ ਹੁਇ ਕਾਮਾਰਥੀ,
ਕੋਟਿਨ ਕੋਟਾਨਿ ਕ੍ਰੋਧ ਕ੍ਰੋਧੀ ਵੰਤ ਆਹਿ ਜੀ ॥

ਅਰਥ-ਕ੍ਰੋੜਾਂ ਕੋਟੀਆਂ ਕਾਮਦੇਵ "ਕਾਮਾਰਥੀ"-ਕਾਮ ਦਾ ਪ੍ਰਯੋਜਨ ਸਾਧਨ ਹਾਰੇ ਕਾਮੀਆਂ ਦੀ ਸੈਣਾਂ ਬਣਾਕੇ, ਵਾ ਕਾਮ ਅਰਥੀ ਹੋਕੇ (ਚੜ੍ਹ ਔਣ), ਤੇ ਕ੍ਰੋੜਾਂ ਕੋਟੀਆਂ ਹੀ ਕ੍ਰੋਧ ਕ੍ਰੋਧ ਵੰਤਿਆਂ ਦੀ ਸੈਣਾ ਬਣ, ਵਾ ਕ੍ਰੋਧ ਵੰਤਜਾਂ ਨੂੰ ਵੈਰ ਭਾਵ ਲਈ (ਜੋੜ) ਲਿਔਣ ॥

ਕੋਟਿਨ ਕੋਟਾਨਿ ਲੋਭ ਲੋਭੀ ਹੋਇ ਲਾਲਚ ਕਰੇ,
ਕੋਟਿਨ ਕੋਟਾਨਿ ਮੋਹ ਮੋਹਿ ਅਵਗਾਹ ਜੀ ॥

ਅਰਥ-ਕ੍ਰੋੜਾਂ ਕੋਟੀਆਂ ਹੀ ਲੋਭ, ਲੋਭੀ ਬਣਕੇ ਲਾਲਚ ਕਰਣ (ਲੁੱਟਨਾ

ਚਾਹੁਨ), ਅਤੇ ਕ੍ਰੋੜਾਂ ਕੋਟੀਆਂ ਹੀ ਮੋਹ ਭੀ (ਇਕਠੇ ਹੋਕੇ) ਮੋਹਿਤ ਕਰਨ ਲਈ "ਅਵਗਾਹ"–ਹਿਨਾਹਾਂ ਉਤਾਂਹਾਂ ਹੋਣ (ਗੋਤੇ ਲੈਣ), ਅਰਥਾਤ ਮਨਸੂਬੇ ਬੰਨਣ।

**ਕੋਟਿਨ ਕੋਟਾਨਿ ਅਹੰਕਾਰ ਅਹੰਕਾਰੀ ਹੁਇ,**
**ਰੂਪ ਰਿਪੁ ਸੰਪੈ ਸੁਖ ਬਲ ਛਲ ਚਾਹਿ ਜੀ॥**

ਅਰਥ–ਕ੍ਰੋੜਾਂ ਕੋਟੀਆਂ ਹੀ ਹੰਕਾਰ, ਹੰਕਾਰੀਆਂ (ਦੀ ਸੈਣਾ) ਬਣ ਆਵਣ, (ਅਤੇ ਕਾਮ ਕ੍ਰੋਧ ਲੋਭ ਮੋਹ ਦੀਆਂ ਸੈਣਾਂ ਭੀ ਚਾਹੇ ਨਾਲ ਹੀ ਰਲ ਆਣ ਕੇ) "ਰੂਪ" (ਸੁੰਦ੍ਰਤਾ), "ਸੰਪੈ" (ਸੰਪਦਾ = ਵਿਭੂਤੀ), "ਸੁਖ"–ਆਨੰਦ ਬਿਲਾਸ, ਤਥਾ "ਬਲ"–ਤੇਜ ਪ੍ਰਤਾਪ ਦੇ "ਰਿਪੁ"–ਸਤ੍ਰੂ ਹੋਕੇ ਛਲਣਾਂ ਚਹੁਨ। ਤਾਂ ਭੀ

**ਸਤਿਗੁਰ ਸਿਖੱਨ ਕੇ ਰੋਮਹਿ ਨ ਚਾਂਪ ਸਕੇ,**
**ਜਾ ਮੇ ਗੁਰ ਗਿਆਨ ਧਿਆਨ ਸਸ਼ਤ੍ਰ ਸਨਾਹਿ ਜੀ। ੩੫੯।**

ਅਰਥ–ਜਿਨਾਂ ਨੇ ਗੁਰੂ ਮਹਾਰਾਜ ਦੇ ਗਿਆਨ ਦੇ ਸ਼ਸਤ੍ਰ ਪਹਿਰੇ ਹੋਏ ਹਨ, ਤੇ ਧਿਆਨ ਦਾ ਸੰਜੋਆ ਧਾਰਿਆ ਹੋਯਾ ਹੈ। (ਓਨਾਂ) ਸਤਿਗੁਰਾਂ ਦੇ ਸਿੱਖਾਂ ਦੇ ਵਾਲ ਨੂੰ ਭੀ ਵਿੰਗਿਆਂ ਨਹੀਂ ਕਰ ਸਕਦੇ।

ਵੀਚਾਰਃ–

ਗੁਰਮੁਖਾਂ ਦੇ ਹਿਰਦੇ ਵਿਚੋਂ ਸਮੂਲਚੇ ਤੌਰ ਤੇ ਦੋਖ ਦੂਰ ਹੋ ਜਾਂਦੇ ਹਨ, ਤੇ ਓਨਾਂ ਦੇ ਅੰਦਰੋਂ ਕਦੀ ਕਿਸੇ ਦਾ ਬੁਰਾ ਕਰਣ ਦਾ ਸੰਕਲਪ ਨਹੀਂ ਉਠਿਆ ਕਰਦਾ। ਸਦੀਵ ਕਾਲ ਸਭ ਦਾ ਭਲਾ ਤਕੱਣ ਦਾ ਸੁਭਾਵਿਕ ਹੀ ਓਨਾਂ ਦਾ ਸੁਭਾਵ ਹੋ ਜਾਂਦਾ ਹੈ। ਪਰ ਫੇਰ ਭੀ ਧੁਰ ਦੇ ਮਾਰੇ ਹੋਏ–ਜਨਮ ਜਨਮਾਤਰਾਂ ਤੋਂ ਭੁੱਲਾਂ ਕਰਦੇ ਚਲੇ ਆ ਰਹੇ ਕੁਮਾਰਗੀ ਦੁਸ਼੍ਟ ਕਪੱਤੇ ਲੋਗ ਇਹ ਆਪਣੀ ਧੁਰਾਹੂੰ ਨੀਚਤਾ ਕਾਰਣ ਇਨਾਂ ਨਿਰਵੈਰਾਂ ਨਾਲ ਅਕਾਰਣ ਹੀ ਵੈਰ ਵਿਹਾਝਦੇ, ਤੇ ਇਨਾਂ ਗੁਰਮੁਖਾਂ ਨੂੰ ਹਰ ਪ੍ਰਕਾਰ ਸਤਾਨ ਵਿਚ ਹੀ ਤਤਪਰ ਰਹਿੰਦੇ ਹਨ–ਸੋਐਸਜਾਂ ਵੱਲੋਂ ਗੁਰਮੁਖਾਂ ਦੇ ਧੀਰਜ ਦ੍ਰਿੜ੍ਹ ਕਰੌਣ ਲਈ ਗੁਰੂ ਮਹਾਰਾਜ ਦੀ ਚਰਣ ਸ਼ਰਣ ਦਾ ਸੱਚਾ ਪ੍ਰਭਾਵ ਭਾਈ ਸਾਹਬ ਨਿਰੂਪਕੇ ਦੱਸਦੇ ਹਨ। ਇਤਿਹਾਸ ਅੰਦਰ ਐਸੀਆਂ ਘਟਨਾਂ ਜੋ ਇਸ ਕਬਿੱਤ ਦੀ ਜਯੋਂ ਕੀ ਤਯੋਂ ਸਾਮਰਤੱਖ ਸਾਖ ਭਰਣ ਵਾਲੀਆਂ ਹਨ, ਮਿਲ ਸਕਦੀਆਂ ਹਨ–ਸੋ ਰੂਪ ਵੰਤਾਂ ਨੂੰ ਕਾਮੀ, ਤੇ ਕਾਮ (ਪ੍ਰਯੋਜਨ) ਸਿੱਧੀ ਵਿਚ ਰੁਕਾਵਟ ਪੌਣ ਦਾ ਕਾਰਣ ਪ੍ਰਤੀਤ ਹੋਣ ਹਾਰੇ ਧਰਮੀਆਂ ਦੇ ਵੈਰੀ ਕ੍ਰੋਧੀ, ਤਥਾ ਧਨ ਸੰਪਦਾ ਵਾਨਾਂ ਨੂੰ ਲੋਭੀ ਲੁਟੇਰੇ ਆਦ, ਆਪੋ ਆਪਣੇ ਸਾਰੇ ਬਲ ਛਲ ਵਗੈਰਾ ਨੂੰ ਭੀ ਖਰਚ ਕਰਕੇ ਗੁਰ ਸਿੱਖਾਂ ਉਪਰ ਵਾਰ ਕਰਣ ਵਿਚ ਕਦੀ ਸਫਲ ਨਹੀਂ ਹੋ ਸਕਦੇ–ਇਹ ਭਾਵ ਹੈ॥–॥

ਅਪਦਾ ਔਕੜ ਸਿੱਖ ਨੂੰ ਕਦਾਚਿਤ ਵਿਚਲਿਤ ਨਹੀਂ ਕਰ ਸਕਦੀ। ਦੁੱਖਾਂ ਵਿਚ ਸਗੋਂ ਸਿੱਖ ਸਿੱਖੀ ਵਿਚ ਦਮਕਦਾ ਹੈਃ–

**ਜੈਸੇ ਤਉ ਸੁਮੇਰ ਊਚ ਅਚਲ ਅਗੰਮ ਅਤਿ,**
**ਪਾਵਕ ਪਵਨ ਜਲ ਬਿਆਪ ਨ ਸਕਤਿ ਹੈ ॥**

ਅਰਥ–"ਤਉ"–ਤੈਸੇ ਹੀ ਫੇਰ ਜਿਸ ਪ੍ਰਕਾਰ ਸੁਮੇਰ "ਅਚਲ"–ਪਰਬਤ ਅਤਯੰਤ ਅਗੰਮ ਅਤੇ ਉੱਚਾ ਹੈ, ਤੇ (ਇਸੇ ਕਰਕੇ ਹੀ) "ਪਾਵਕ"–ਅੱਗ, ਪੌਣ ਅਤੇ ਪਾਣੀ ਦਾ (ਅਸਰ) ਓਸ ਉਪਰ ਨਹੀਂ ਵਾਪਰ ਸਕਦਾ ॥

**ਪਾਵਕ ਪ੍ਰਗਾਸ ਤਾਸ ਬਾਨੀ ਚਉਗਨੀ ਚਡ੍ਹਤ,**
**ਪਉਨ ਗਉਨ ਧੂਰਿ ਦੂਰਿ ਹੋਇ ਚਮਕਤ ਹੈ ॥**

ਅਰਥ–ਅੱਗ (ਜੇਕਰ) ਪ੍ਰਗਾਸ ਕਰੇ (ਉਸ ਸੁਮੇਰੁ ਉਪਰ) ਪ੍ਰਚੰਡਤਾ ਵਰਤਾਵੇ, ਤਾਂ ਓਸਨੂੰ ਚੌਗੁਣੀ ਵੰਨੀ ਚੜ੍ਹਦੀ ਹੈ–ਭਾਵ, ਉਹ ਚੌਗੁਣਾ ਹੋ ਚਮਕਦਾ ਹੈ। ਅਤੇ ਪੌਣ ਜੇਕਰ ਓਸ ਉਪਰ ਗਉਨ ਕਰੇ (ਅਪਣਾ ਹੁੱਲੜ ਚਲਾਵੇ), ਤਾਂ ਧੂੜ ਓਸ ਤੋਂ ਦੂਰ ਹੋਣ ਨਾਲ ਓਹ ਅਧਿਕ ਚਮਕਯਾ ਕਰਦਾ ਹੈ ॥

**ਸੰਗਮ ਸਲਿਲ ਮਲ ਧੋਇ ਨਿਰਮਲ ਕਰੈ,**
**ਹਰੈ ਦੁਖ ਦੇਖਿ ਸੁਨਿ ਸੁਜਸ ਬਕਤ ਹੈ ॥**

ਅਰਥ–(ਤੇ ਜੇਕਰ) "ਸਲਿਲ"–ਜਲ ਦਾ ਸੰਗਮ (ਸਮਾਗਮ) ਉਸ ਉਪਰ ਆਣ ਮਿਲੇ (ਮੋਹਲੇ ਧਾਰ ਬਰਖਾ ਪੈਣ), ਤਾਂ ਸਗੋਂ ਓਸਦੀ ਮੈਲ ਧੋਤੀ ਜਾਕੇ (ਓਸਨੂੰ) ਨਿਰਮਲ (ਸ੍ਵਛ) ਬਣਾ ਦਿੱਤਾ ਕਰਦੀ ਹੈ । ਜਿਹੜਾ ਕੋਈ ਭੀ ਐਸੇ (ਆਪਦਾ ਆਦ ਸਮਯਾਂ ਉਪਰ ਭੀ ਅਹਿੱਲ ਅਡੋਲ ਰਹਿਣ ਵਾਲੇਤੇ ਉਲਟਾ ਇਨਾਂ ਆਫਤਾਂ ਤੋਂ ਦ੍ਰਿੜ੍ਹਤਾ ਗ੍ਰਹਣ ਕਰਣ ਵਾਲੇ ਸ੍ਵਰਨ ਦੇ ਪਰਬਤ–ਸੁਮੇਰੂ) ਨੂੰ ਦੇਖ ਲਵੇ ਸੁਣ ਲਵੇ ਯਾ ਇਸਦੇ ਸੁਜਸ ਨੂੰ ਵਰਨਣ ਕਰੇ, ਓਸਦੇ ਦੁੱਖਾਂ ਨੂੰ ਦੂਰ ਕਰ ਦਿੰਦਾ ਹੈ, (ਮਾਨੋ ਐਸਾ ਸੁੱਧ ਅਰੁ ਪ੍ਰਭਾਵਵਾਨ ਇਹ ਹੈ) ।

**ਤੈਸੇ ਗੁਰ ਸਿਖ ਜੋਗੀ ਤ੍ਰਿਗੁਣ ਅਤੀਤ ਚੀਤ,**
**ਸ੍ਰੀ ਗੁਰੁ ਸਬਦਿ ਰਸ ਅੰਮ੍ਰਿਤ ਛਕਤਿ ਹੈ ॥ ੩੬੦॥**

ਅਰਥ–ਤਿਸ ਸੁਮੇਰ ਪਰਬਤ ਦੀ ਨਯਾਈਂ ਹੀ ਓਸ ਵਾਹਗੁਰੂ ਅੰਤਰਯਾਮੀ ਸਤਿਗੁਰੂ ਦੇ ਸਰੂਪ ਵਿਚ ਜੜ੍ਹਯਾ ਹੋਯਾ ਸਿੱਖ ਤ੍ਰਿੰਨਾਂ ਦੇ ਪ੍ਰਭਾਵ ਪੈਣੋਂ ਅਸਪਰਸ਼ ਚਿੱਤ ਵਾਲਾ ਸ੍ਰੀ ਗੁਰੂ ਮਹਾਰਾਜ ਦੇ ਸਬਦ ਦੇ ਰਸ ਰੂਪ ਅੰਮ੍ਰਿਤ ਨੂੰ ਜਿਸਨੇ ਛਕਿਆ (ਪੀਤਾ) ਹੋਯਾ ਹੈ, ਵਾ ਸ਼ਬਦ ਰਸ ਰੂਪ ਅੰਮ੍ਰਿਤ ਨਾਲ ਛਕਿਆ (ਅਘਾਯਾ) ਹੋਯਾ–ਸਿੱਖ ਸਮਝੋ। ਭਾਵ–ਗੁਰੂ ਕੇ ਸਿੱਖ ਭੀ ਸੁਮੇਰ ਪਰਬਤ ਦੀ ਨਯਾਈਂ ਦੁੱਖਾਂ ਦੇ ਪ੍ਰਾਪਤ ਹੋਇਆਂ ਕੇਵਲ ਅਡੋਲ ਹੀ ਨਹੀਂ ਰਹਿੰਦੇ ਸਗੋਂ ਸ਼ਬਦ ਰਸ ਵਿਚ ਅਧਿਕ ਤੋਂ ਅਧਿਕ ਹੀ ਛਕਿਆ ਤੇ ਆਪਣੇ ਸਿਖੀ ਦੀ ਦਮਕ ਵਿਚ ਦਮਕਯਾ ਕਰਦੇ ਹਨ ॥ ੩੬੦ ॥

ਸਤਿਗੁਰੂ ਦੀ ਸੰਗਤ ਵਿਚ ਨਿੱਤ ਹੀ ਅੰਮ੍ਰਿਤ ਵੇਲੇ ਪਰਮਾਰਥੀ ਬਰਕਤ ਬਰਸਦੀ ਹੈ:-

**ਜੈਸੇ ਸੁਕਦੇਵ ਕੇ ਜਨਮ ਸਮੈ ਜਾਕੋ ਜਾਕੋ,**
**ਜਨਮੁ ਭਇਓ ਤੇ ਸਕਲ ਸਿਧ ਜਾਨੀਐ॥**

ਅਰਥ-ਜਿਸ ਪ੍ਰਕਾਰ ਸੁਕਦੇਵ ਮੁਨੀ ਦੇ ਜਨਮ ਲੈਣ ਵੇਲੇ ਜਿਸ ਜਿਸ ਦਾ ਜਨਮ ਹੋਯਾ, ਉਹ ਸਾਰੇ ਹੀ ਸਿੱਧ (ਸਿੱਧੀ ਸੰਪੰਨ) ਲੋਕ ਜਾਣੇ ਗਏ-ਤ੍ਰਾਵ ਪ੍ਰਸਿੱਧ ਹੋਏ॥

**ਸ੍ਵਾਂਤਿ ਬੂੰਦ ਜੋਈ ਜੋਈ ਪਰਤ ਸਮੁੰਦ੍ਰ ਬਿਖੈ,**
**ਸੀਪ ਕੈ ਸੰਜੋਗ ਮੁਕਤਾਹਲ ਬਖਾਨੀਐ॥**

ਅਰਥ-ਸ੍ਵਾਂਤੀ ਨਿਛੱਤ੍ਰ ਅੰਦਰ ਬਰਸੀ ਹੋਈ ਜਿਹੜੀ ਜਿਹੜੀ ਬੂੰਦ ਸਮੁੰਦ੍ਰ ਵਿਚ ਪੈਕੇ ਸਿੱਪ ਨਾਲ ਸੰਬੰਧ ਪੌਂਦੀ ਹੈ, (ਓਹੀ ਓਹੀ ਹੀ) ਮੋਤੀ ਮੋਤੀ (ਨਾਮ ਦ੍ਵਾਰੇ) ਪੁਕਾਰੀ ਜਾਂਦੀ ਹੈ॥

**ਬਾਵਨ ਸੁਗੰਧ ਸਨਬੰਧ ਪਉਨ ਗਉਨ ਕਰੈ,**
**ਲਾਗੈ ਜਾਹੀ ਜਾਹੀ ਦ੍ਰੁਮ ਚੰਦਨ ਸਮਾਨੀਐ॥**

ਅਰਥ-ਬਾਵਨ ਚੰਦਨ ਦੀ ਸੁਗੰਧੀ ਨਾਲ ਸੰਬੰਧ (ਮੇਲ) ਪਾ ਕੇ, ਪੌਣ ਚਲਦੀ ਚਲਦੀ ਜਿਸ ਜਿਸ ਬਿਰਛ ਨੂੰ ਲਗਦੀ (ਛੂਹਦੀ) ਜਾਵੇ, ਓਹੋ ਓਹੋ ਹੀ ਚੰਨਣ ਦੀ ਸਮਤਾ (ਨੂੰ) ਧਾਰ ਲਿਆ ਕਰਦਾ ਹੈ॥

**ਤੈਸੇ ਗੁਰ ਸਿਖ ਸੰਗ ਜੋ ਜੋ ਜਾਗਤ ਅੰਮ੍ਰਿਤ ਜੋਗ,**
**ਸ਼ਬਦੁ ਪ੍ਰਸਾਦਿ ਮੋਖ ਪਦ ਪਰਵਾਨੀਐ॥ ੩੬੧॥**

ਅਰਥ-ਤਿਸੀ ਪ੍ਰਕਾਰ ਹੀ "ਅੰਮ੍ਰਿਤ ਜੋਗ"-ਅੰਮ੍ਰਿਤ ਵੇਲੇ ਗੁਰੂ ਸਿੱਖਾਂ ਦੀ ਸੰਗਤਿ ਵਿਚ ਜਿਹੜਾ ਜਿਹੜਾ ਕੋਈ ਜਾਗਦਾ ਹੈ, ਗੁਰ ਸ਼ਬਦ ਦੇ ਪ੍ਰਭਾਵ ਕਰਕੇ ਓਸੇ ਓਸੇ ਨੂੰ ਹੀ ਮੋਖ ਪਦਵੀ (ਦੀ ਪ੍ਰਾਪਤੀ) ਪ੍ਰਵਾਣੀ ਜਾਂਦੀ ਹੈ-ਭਾਵ, ਓਹੋ ਓਹੋ ਹੀ ਮੋਖ ਦਾ ਅਧਿਕਾਰੀ ਥਾਪਿਆ ਜਾਂਦਾ ਹੈ॥ ੩੬੧॥

ਵੀਚਾਰ:-

ਅੰਤਲੀ ਤੁਕ ਵਿਚ ਪਹਿਲੀਆਂ ਤਿੰਨਾਂ ਤੁਕਾਂ ਅੰਦਰ ਨਿਰੂਪੇ ਉਦਾਹਰਣਾਂ ਨ ਲੌਂ ਗੁਰੂ ਮਹਾਰਾਜ ਦੇ ਅਵਤਾਰ ਸਮੇਂ ਦਾ ਨਿਤਜ ਹੀ ਵਿਸ਼ੇਖ ਪ੍ਰਭਾਵ ਨਿਰੂਪਕੇ ਭਾਈ ਸਾਹਬ ਸਤਿਗੁਰਾਂ ਦੇ ਅਵਤਾਰ ਦੀ ਮਹਾਨ ਵਿਸ਼ੇਸ਼ਤਾ ਜਣੌਂਦੇ ਹਨ:-

(੧) ਸੁਕਦੇਵ ਮੁਨੀ ਜਿਸ ਛਿਣ ਵਿਚ ਪ੍ਰਗਟਿਆ, ਕੇਵਲ ਓਸੇ ਛਿਣ ਵਿਚ ਹੀ ਮਾਯਾ ਦਾ ਸਮੇਟਿਆ ਜਾਣਾ ਹੋਣ ਕਾਰਣ ੮੮੦੦੦ ਹਜ਼ਾਰ ਰਿਖੀਆਂ ਦੀ ਉਤਪੱਤੀ ਦਾ ਹੇਤੂ ਉਹ ਛਿਣ ਹੋਯਾ। (੨) ਅਰੁ ਸ੍ਵਾਂਤੀ ਨਛੱਤਰ ਖ਼ਾਸ ਮਹੀਨੇ

ਅੰਦਰ ਲਗਤਾਂ ਬਰਖਾ ਪੈਕੇ, ਓਸਦੀਆਂ ਬੂੰਦਾਂ ਮੋਤੀ ਹੋਣ ਦਾ ਮਾਨ ਪ੍ਰਾਪਤ ਕਰ ਸਕਦੀਆਂਹਨ, ਨਾਂਕਿ ਹਰਮਹੀਨੇ ਦੀ ਸ੍ਵਾਂਤੀ ਬੂੰਦ ਹੀ ਮੋਤੀ ਹੋ ਸਕਦੀ ਹੈ।(੩)ਐਸਾ ਹੀ ਵਿਸ਼ੇਖ ਰੁੱਤ ਦੀ ਪੌਣ ਦੇ ਬੇਗ ਦਾਹੀਂ ਹੀ ਚੰਨਣ ਸਮੂਹ ਬਿਰਛਾਂ ਨੂੰ ਚੰਨਣ ਬਣਾ ਸਕਦਾ ਹੈ, ਨਾਂਕਿ ਨਿੱਤ ਦੀ ਚਲਨ ਹਾਰੀ ਪੌਣ ਦੇ ਫਰੋਟੇ ਸੰਬੰਧਿਤ ਸੁਗੰਧੀ ਦ੍ਵਾਰਾ। (੪) ਪ੍ਰੰਤੂ ਸਤਿਗੁਰਾਂ ਨੇ ਅੰਮ੍ਰਿਤ ਜੋਗ ਵਿਖੇ ਅਵਤਾਰ ਲੈਕੇ ਇਸ ਨੂੰ ਐਸਾ ਪਵਿਤ੍ਰ ਬਣਾ ਦਿੱਤਾ ਹੈ, ਕਿ ਨਿੱਤ ਹੀ ਓਸ ਅੰਮ੍ਰਿਤ ਵੇਲੇ ਜੋ ਕੋਈ ਭੀ ਓਸ ਗੁਰੂ ਦਿਆਂ ਸਿੱਖਾਂ ਦੀ ਸੰਗਤ ਵਿਚ ਜਾਗਦਾ ਹੈ, ਓਸ ਹਰ ਇਕ ਲਈ ਹੀ ਸ਼ਬਦ ਦਾ ਪ੍ਰਸਾਦ (ਬਖ਼ਸ਼ਿਸ਼ = ਬਰਕਤ), ਤੇ ਮੁਕਤ ਪਦਵੀ ਧੁਰੋਂ ਹੀ ਪ੍ਰਵਾਣੀ ਜਾਂਦੀ ਹੈ। ਅਰਥਾਤ ਨਿਰੰਕਾਰ ਦੇ ਘਰੋਂ ਹੀ ਉਹ ਵੇਲਾ ਸਦਾ ਲਈ ਸ਼ਬਦ ਤਥਾ ਮੋਖ ਦੀ ਪ੍ਰਾਪਤੀ ਦਾ ਕਾਰਨ ਗੁਰਸਿੱਖ ਸੰਗਤ ਖਾਤਰ ਪ੍ਰਵਾਣ ਕੀਤਾ ਜਾ ਚੁਕਾ ਹੈ ॥–॥

ਕਸ਼ਮੀਰ ਰਜਾਸਤ ਦੀ ਅਮਰਨਾਥ ਨਾਮੀ ਪਹਾੜੀ ਦੀ ਕੰਦਰਾ ਦ੍ਵਾਰ ਉਪਰ ਸ਼ਿਵਜੀ ਦੇ ਪਾਰਬਤੀ ਨੂੰ ਅਮਰ ਕਥਾ ਸੁਣਾਂਦਿਆਂ–ਪਾਰਬਤੀ ਨੂੰ ਨੀਂਦ ਆ ਜਾਣ ਤੇ, ਬੋੜ੍ਹ ਉਪਰ ਛਿਪਕੇ ਤੋਤੇ ਨੇ ਹੀ ਹੁੰਗਾਰਾ ਦੇ ਦੇ ਸਾਰੀ ਕਥਾ ਸੁਣ ਲਈ, ਅਤੇ ਸੁਕਦੇਵ ਮੁਨੀ ਦੀ ਪਦਵੀ ਪਾਈ। ਜਾਂ ਸ਼ਿਵਜੀ ਨੇ ਕਥਾ ਸਮਾਪਤ ਕਰ ਧਿਆਨ ਖੋਲਿਆ, ਤਾਂ ਪਾਰਬਤੀ ਨੂੰ ਨੀਂਦ ਮਗਨ ਦੇਖ ਸੂੰਤੇ(ਤੋਤੇ) ਨੂੰ ਭਾਲਿਆ–ਜਿਸਨੇ ਅਮਰ ਕਥਾ ਦੇ ਪ੍ਰਭਾਵ ਸੂਖਮ ਸ਼ਰੀਰ ਧਾਰਨ ਕਰਕੇ ਸ਼ਿਵ ਸ੍ਰਾਪ ਦੇ ਭਯ ਤੋਂ ਬਜਾਸ ਜੀ ਦੀ ਇਸਤ੍ਰੀ ਦੇ ਗਰਭ ਦੀ ਓਟ ਲਈ, ਅਰੁ ਬਾਰਾਂ ਬਰਸ ਉਥੇ ਹੀ ਵਾਸਾ ਰਖਿਆ। ਜਦਕਿ ਭਗਵਾਨ ਵਿਸਨੂੰ ਸਮੇਤ ਸਭ ਦੇਵਤਿਆ ਦੀ ਪ੍ਰਾਰਥਨਾਂ ਅਨੁਸਾਰ ਵਿਸਨੂੰ ਜੀ ਦੇ ਆਪਣੀ ਮਾਯਾ ਸਮੇਟਨ ਤੇ ਉਹ ਬਾਹਰ ਆਏ। ਓਸ ਪ੍ਰਗਟ ਹੋਣ ਦੇ ਸਮੇ ਵਿਚ ਹੀ ਜਿਹੜੇ ਪ੍ਰਗਟੇ ਸਿਧ ਮੁਨੀ ਹੋਏ। ਐਸਾ ਪੁਰਾਣਿਕ ਪ੍ਰਸੰਗ ਹੈ ॥–॥

ਗੁਰੂ ਮਹਾਰਾਜ ਦੀ ਹਰ ਇਕ ਸ੍ਰੇਣੀ ਦੀ ਸੰਗਤ ਵਿਚ ਮਿਲਕੇ ਮਨੁੱਖ ਮੁਕ੍ਤ ਹੋ ਸਕਦਾ ਹੈਃ–

**ਤੀਰਥ ਜਾਤ੍ਰਾ ਸਮੈ ਨ ਏਕ ਸੈ ਆਵਤ ਸਬੈ,**
**ਕਾਹੂ ਸਾਧੂ ਪਾਛੈ ਪਾਪ ਸਭਨ ਕੇ ਜਾਤ ਹੈ ॥**

ਅਰਥ–ਤੀਰਥ ਜਾਤ੍ਰਾ ਦੇ (ਪੁਰਬ) ਸਮੇਂ ਸਾਰੇ ਦੇ ਸਾਰੇ ਜਾਤ੍ਰੀ ਇਕੋ ਜੇਹੇ ਨਹੀਂ ਆਯਾ ਕਰਦੇ–ਅਰਥਾਤ ਸਭ ਦੇ ਸਭ ਹੀ ਮਨੋਰਥ ਭਲੇ ਵਾਲੇ ਨਹੀਂ ਹੁੰਦੇ, (ਐਸਾ ਕੋਈ ਵਿਰਲਾ ਹੀ ਪੁਰਖ ਹੁੰਦਾ ਹੈ ਜਿਸ, ਕਿਸੇ "ਸਾਧੂ"–ਭਲੇ (ਪੁੰਨਜਾਤਮਾ ਮਹਾਂ ਪੁਰਖ) ਪਿੱਛੇ ਸਾਰਿਆਂ ਦੇ ਪਾਪ ਦੂਰ ਹੋ ਜਾਂਦੇ ਹਨ–ਭਾਵ, ਜਿਸਦੇ ਪਿਛੇ ਤੀਰਥ ਆਪਣੀ ਨਿਸ਼ਪਾਪ ਰਹਤ ਪ੍ਰਭਾਵ ਵਾਲੀ ਦਸ਼ਾ ਨੂੰ ਪ੍ਰਗਟ ਕੇ ਸਨਾਨ ਕਰਣ ਹਾਰਿਆਂ ਨੂੰ ਪਾਪਾਂ ਤੋਂ ਰਹਿਤ ਬਣਾ ਸਕਦਾ ਹੈ, ਕੋਈ ਹੁੰਦਾ ਹੈ ॥

**ਜੈਸੇ ਨ੍ਰਿਪ ਸੈਨਾ ਸਮਸਰਿ ਨ ਸਕਲ ਹੋਤ,**

**ਏਕ ਏਕ ਪਾਛੇ ਕਈ ਕੋਟਿ ਪਰੇ ਖਾਤ ਹੈ ॥**

ਅਰਥ—ਜਿਸਤਰਾਂ ਰਾਜੇ ਦੀ ਸੈਨਾਂ ਵਿਖੇ ਸਾਰੇ ਦੇ ਸਾਰੇ ਇਕ ਸਾਰਖੇ (ਜੋਧੇ) ਨਹੀਂ ਹੁੰਦੇ, ਕਿੰਤੂ ਕਿਸੇ ਕਿਸੇ (ਵਿਰਲੇ ਸੂਰਮੇ) ਪਿਛੇ ਹੀ ਕਈ ਕ੍ਰੋੜਾਂ (ਸਿਪਾਹੀ ਲੋਗ ਪਏ ਖਾਇਆ ਕਰਦੇ ਹਨ ॥

**ਜੈਸੇ ਤਉ ਸਮੁੰਦ੍ਰ ਜਲ ਬਿਮਲ ਬੋਹਿਥ ਬਸੈ,**
**ਏਕ ਏਕ ਪੈ ਅਨੇਕ ਪਾਰਿ ਪਹੁਚਾਤ ਹੈ ॥**

ਅਰਥ-"ਤਉ"—ਫੇਰ ਜਿਸ ਭਾਂਤ ਸਮੁੰਦ੍ਰ ਦੇ "ਬਿਮਲ"—ਨਿਰਮਲ ਗੰਭੀਰ = ਡੂੰਘੇ) ਜਲ ਵਿਖੇ ਜਹਾਜ ਟਿਕੇ ਹੋਏ ਹੁੰਦੇ ਹਨ, "ਪੈ"—ਪ੍ਰੰਤੂ "ਏਕ ਏਕ"—ਕੋਈ ਕੋਈ ਹੀ (ਓਨ੍ਹਾਂ ਵਿਚੋਂ ਐਸਾ ਦ੍ਰਿੜ੍ਹ) ਹੁੰਦਾ ਹੈ, ਜੋ ਅਨੇਕਾਂ ਨੂੰ (ਆਪਣੇ ਉਪਰ ਚੜ੍ਹਾਕੇ) ਪਾਰ ਪੁਚਾ ਦਿਆ ਕਰਦਾ ਹੈ ॥

**ਤੈਸੇ ਗੁਰ ਸਿਖ ਸ਼ਾਖਾ ਅਨਿਕ ਸੰਸਾਰ ਦੁਆਰ,**
**ਸਨਮੁਖ ਓਟ ਗਹੇ ਕੋਟਿ ਬਿਆਸਾਤ ਹੈ ॥੩੬੨॥**

ਅਰਥ—ਤਿਸੀ ਪ੍ਰਕਾਰ ਹੀ ਗੁਰ ਸਿੱਖਾਂ ਦੀਆਂ (ਨਿਰਮਲੇ, ਨਿਹੰਗ, ਖਾਲਸੇ ਅਰੁ ਉਦਾਸੀ ਆਦਿ) ਅਨੇਕਾਂ ਸ਼ਾਖਾਂ (ਸੰਪ੍ਰਦਾਂ) ਸੰਸਾਰ ਦੇ ਦੁਆਰੇ ਤੇ ਵਰਤਮਾਨ ਹਨ, ਪਰ ਜਿਸਨੂੰ ਸਨਮੁਖ ਰਖਕੇ ਓਟ ਧਾਰ ਲਈ ਜਾਵੇ, ਤਾਂ ਕ੍ਰੋੜਾਂ ਹੀ ਲੋਕ (ਓਸ ਓਸ ਸਿਖ ਸੰਪ੍ਰਦਾਯ ਦ੍ਵਾਰੇ ਹੀ) ਵਰੋਸਾਇਆ ਜਾਂਦੇ ਹਨ (ਉਧਾਰ ਨੂੰ ਪ੍ਰਾਪਤ ਕਰ ਲੈਂਦੇ ਹਨ) ॥ ੩੬੨ ॥

ਵੀਚਾਰ:—

ਭਾਈ ਸਾਹਬ ਆਪਣੇ ਅੰਦਰ ਦੀ ਨਿਰਪੱਖਤਾ ਏਸ ਕਬਿੱਤ ਦ੍ਵਾਰੇ ਦਰਸੌਂਦੇ ਹੋਏ, ਇਕ ਪਾਸੇ ਤਾਂ ਸਿੱਖ ਮਾਤ੍ਰ ਨੂੰ ਹੀ ਇਕੋ ਗੁਰੂ ਮਹਾਰਾਜ ਦਾ ਸੇਵਕ ਜਾਣਕੇ ਇਕ ਸਮਾਨ ਭ੍ਰਾਤਰੀ ਭਾਵ ਵਿਚ ਵਰਤਨ, ਤੇ ਸਦਾ ਹੀ ਧੜੇਬੰਦੀ ਤੋਂ ਬਚੇ ਰਹਣ ਦੀ ਸਿਖ੍ਯਾ ਦਿੰਦੇ ਹਨ, ਅਤੇ ਦੂਏ ਪਾਸੇ ਇਕ ਮੁੱਖੇ ਹੀ ਸਾਰੇ ਸਿਖ ਗੁਰੂ ਜੱਸ ਦੇ ਪ੍ਰਚਾਰ ਦੇ ਹੱਕਦਾਰ ਦਰਸਾਏ ਹਨ। ਚਾਹੇ ਕਿਸੇ ਭੀ ਸ੍ਰੇਣੀ ਯਾ ਸੰਪ੍ਰਦਾਯ ਨਾਲ ਸੰਬੰਧ ਰਖਣ ਵਾਲਾ ਸਿੱਖ ਹੋਵੇ, ਓਹ ਸੰਸਾਰ ਤੋਂ ਮਨੁੱਖਾਂ ਦਾ ਉਧਾਰ ਕਰਣ ਲਈ ਸਭ ਪ੍ਰਕਾਰ ਸਮਰੱਥ ਹੈ। ਸਿੱਖ ਨੂੰ ਸਿੱਖ ਉਪਰ ਉਟੰਕਣ ਕਰਣ ਦਾ ਕਦੀ ਹੌਸਲਾ ਨਹੀਂ ਕਰਣਾ ਚਾਹੀਏ। ਅਰੁ ਐਸਾ ਹੀ ਜਿਗ੍ਯਾਸੂ ਜਨ ਭੀ ਜਿਸ ਕਿਸੇ ਸੰਪ੍ਰਦਾਇ ਦ੍ਵਾਰੇ ਸਤਿਗੁਰੂ ਦਾ ਸਰਣਾਗਤ ਹੋਕੇ ਗੁਰਮੁਖ ਬਨਣਾ ਚਾਹੇ, ਬਿਨਾਂ ਖਿਚੋਤਾਣ ਦੇ ਓਸ ਸੰਗਤ ਵਿਚ ਪ੍ਰਵੇਸ਼ ਪਾ ਸਕਦਾ ਹੈ ॥—॥

ਗੁਰਉਪਦੇਸ਼ ਦੀ ਅਵਸ਼੍ਯਕਤਾ:—

**ਭਾਜਨ ਕੈ ਜੈਸੇ ਕੋਊ ਦੀਪ ਕੈ ਦੁਰਾਇ ਰਾਖੈ,**

**ਮੰਦਰ ਮੈ ਅਛਤ ਹੀ ਦੂਸਰੋ ਨ ਜਾਨਈ ॥**

ਅਰਥ-ਜਿਸਤਰਾਂ ਕੋਈ (ਆਦਮੀ) ਦੀਵੇ ਨੂੰ "ਭਾਜਨ ਕੈ"-ਬਰਤਨ ਨਾਲ ਢੱਕ ਰਖੇ, ਤਾਂ ਮੰਦਰ ਵਿਚ (ਓਸਦੇ) ਹੁੰਦਿਆਂ ਸੰਦਿਆਂ ਭੀ ਦੂਆ (ਇਸ ਭੇਦ ਨੂੰ) ਨਹੀਂ ਜਾਣ ਸਕਿਆ ਕਰਦਾ ॥

**ਜਉ ਪੈ ਰਖਵਈਆ ਪੁਨ ਪ੍ਰਗਟ ਪ੍ਰਗਾਸ ਕਰੈ,**
**ਹਰੈ ਤਮ ਤਿਮਰ ਉਦੋਤਿ ਜੋਤਿ ਠਾਨਈ ॥**

ਅਰਥ-ਪਰ ਜੇਕਰ ਰਖਵਾਲਾ (ਢੱਕਣ ਹਾਰਾ) ਫੇਰ ਓਸਦਾ ਪ੍ਰਗਾਸ (ਉਜਾਲਾ) ਪ੍ਰਗਟ ਕਰ ਦੇਵੇ-ਅਰਥਾਤ ਢਕਨਾਂ (ਬਰਤਨ) ਉਪਰੋਂ ਚੁੱਕ ਦੇਵੇ ਤਾਂ "ਜੋਤ"-ਲਾਟ "ਉਦੋਤਿ"-ਉਦੇ (ਉਘੀ) ਹੋਕੇ, "*ਤਮ ਤਿਮਿਰ"-ਨਿਬੜ ਅੰਧਕਾਰ (ਹਨੇਰੇ ਘੁੱਪ) ਨੂੰ ਦੂਰ ਕਰ ਦਿੱਤਾ ਕਰਦੀ ਹੈ ॥

**ਸਕਲ ਸਮਿਗ੍ਰੀ ਗ੍ਰਿਹ ਪੇਖੀਐ ਪ੍ਰਤੱਛ ਰੂਪ,**
**ਦੀਪਕ ਦਿਪਈਆ ਤਤ ਖਿਨ ਪਹਿਚਾਨਈ ॥**

ਅਰਥ-ਅਤੇ ਸਾਰੀ ਸਮਗ੍ਰੀ ਘਰ ਦੀ ਸਾਮਰਤੱਖ ਦਿਖਾਈ ਦੇਣ ਲਗ ਪਿਆ ਕਰਦੀ ਹੈ, ਤੇ ਦੀਵੇ ਦੇ ਜਗੌਣ ਵਾਲਾ ਭੀ ਤਤਕਾਲ ਪਛਾਣਿਆ ਜਾਣ ਲਗ ਪੈਂਦਾ ਹੈ ॥

**ਤੈਸੇ ਅਵਘਟ ਘਟ ਗੁਪਤ ਜੋਤੀ ਸਰੂਪ,**
**ਗੁਰ ਉਪਦੇਸ਼ ਉਨਮਾਨੀ ਉਨਮਾਨਈ । ੩੬੩॥**

ਅਰਥ-ਤਿਸੇ ਪ੍ਰਕਾਰ ਹੀ "ਘਟ"-ਸਰੀਰ ਅੰਦਰ "ਅਵਘਟ"-ਉਲਟਾ ਘਟ ਵਾ ਉਚਾ ਘਟ ਜੋ ਦਸਮ ਦ੍ਵਾਰੀ ਮੰਡਲ ਹੈ, ਓਸ ਵਿਖੇ ਪਰਮਾਤਮ ਜੋਤੀ ਗੁਪਤ ਹੋਈ ਹੋਈ (ਛਿਪੀ ਪਈ) ਹੈ; (ਜਦ) ਗੁਰ ਉਪਦੇਸ਼ ਦੇ "ਉਨਮਾਨੀ"-ਉਨਮਾਨ ਕਰਣ ਹਾਰੇ (ਪ੍ਰਮਾਣ ਕਰਤੇ = ਅੰਦਰ ਵਸਾਨ ਵਾਲੇ) ਬਣ ਜਾਈਏ ਤਾਂ "ਉਨਮਾਨਈ"-ਓਸਦਾ ਪ੍ਰਮਾਣ (ਬੋਹ) ਨਿਸਚਾ ਆ ਜਯਾ ਕਰਦਾ ਹੈ। ਭਾਵ ਜਯੋਂ ਕਾ ਤਯੋਂ ਓਸਦਾ ਸਾਖਯਾਤਕਾਰ ਹੋ ਆਯਾ ਕਰਦਾ ਹੈ । ੩੬੩ ॥

ਗੁਰਉਪਦੇਸ਼ੀ (ਗੁਰਮੁਖ) ਦੀ ਅਵਸ਼੍ਯ ਹੀ ਕਲ੍ਯਾਣ:-

---

"*ਤਮ"-ਦੇ ਤੇ "ਤਿਮਿਰ" ਦੇ ਅਰਥ-ਹਨੇਰਾ ਹਨਾਸੋ ਹਨੇਰਾ ਹਨੇਰਾ-ਏ ਵਾਰ ਆਖਿਆਂ, ਸੰਘਨਾ ਹਨੇਰਾ, ਘੁਪ ਅੰਧਕਾਰ-ਹੋ ਜਾਂਦਾ ਹੈ। ਅਰੁ ਫੇਰ ਜੀਕੂੰ ਤਿਮਿਰ ਨਾਮ ਹਨੇਰੇ ਦਾ ਹੈ, ਤੀਕੂੰ ਹੀ ਤਿਮਿਰ ਸ਼ਬਦ ਦੇ ਅਰਥ ਸਥਿਰ, ਅਚੱਲ ਅਰੁ ਅਚੰਚਲ ਭੀ ਹਨ-ਸੋ ਇਸਤ੍ਰਾਂ "ਤਮ ਤਿਮਿਰ" = ਅਡੋਲ ਹਨੇਰਾ, ਟਿਕਿਆ ਹੋਯਾ ਹਨੇਰਾ-ਹਨੇਰਾ ਘੁਪ ਅਰਥ ਕੀਤੇ ਹਨ ॥

**ਜੈਸੇ ਬ੍ਰਿਥਾਵੰਤ ਜੰਤ ਅਉਖਧੀ ਹਿਤਾਇ ਰਿਦੈ,**
**ਬ੍ਰਿਥਾ ਬਲ ਬਿਮੁਖ ਹੋਇ ਸਹਜ ਨਿਵਾਸੀ ਹੈ ॥**

ਅਰਥ—ਜਿਸ ਤਰਾਂ "ਬ੍ਰਿਥਾ ਵੰਤ ਜੰਤ"—ਪੀੜਾ ਵਾਲੇ (ਰੋਗੀ) ਆਦਮੀ ਨੂੰ ਦ੍ਵਾਈ ਅੰਦਰ ਸੁਖਾ ਜਾਵੇ, ਤਾਂ ਓਸਦੀ "ਬ੍ਰਿਥਾ"—ਪੀੜਾ (ਰੋਗ) ਦਾ ਬਲ (ਜੋਰ = ਬੇਗ) "ਬਿਮੁਖ"—ਬੇਮੁਖ (ਉਲਟੇ ਰੁਖ) ਹੋ (ਵਲ ਜਾਂਦਾ) ਹੈ। ਤੇ "ਸਹਜ"—ਸੁਖ ਸਾਂਤੀ (ਅਰੋਗਤਾ) ਦਾ ਵਾਸੀ (ਉਹ) ਬਣ ਜਾਯਾ ਕਰਦਾ ਹੈ ॥

**ਜੈਸੇ ਆਨ ਧਾਤ ਮੇ ਤਨਕ ਹੀ ਕਲੰਕ ਡਾਰੇ,**
**ਅਨਿਕ ਬਰਨ ਮੇਟਿ ਕਨਿਕ ਪ੍ਰਗਾਸ ਹੈ ॥**

ਅਰਥ—ਜਿਸ ਤਰਾਂ ਹੋਰਨਾਂ ਧਾਤੂਆਂ (ਲੋਹੇ ਤਾਂਬੇ ਕਲੀ ਆਦਿ) ਵਿਖੇ "ਤਨਕ ਹੀ"—ਥੋੜੀ ਮਾਤ੍ਰ ਹੀ ਨਿਹਕਲੰਕ ਬੂਟੀ (ਰਸਾਯਣੀਬੂਟੀ) ਪੌਣ ਸਾਰ, ਜੋ ਉਨਾਂ ਧਾਂਤਾਂ ਦੇ ਅਨੇਕ ਰੰਗ (ਨਜਾਰੇ ਨਜਾਰੇ ਭਾਂਤਾਂ ਦੇ ਭੇਦ) ਹੁੰਦੇ ਹਨ, (ਓਨਾਂ ਸਾਰਿਆਂ ਨੂੰ) ਮਿਟਾਕੇ (ਓਨਾਂ ਤੋਂ ਇਕ ਮਾਤ੍ਰ) ਸੁੱਧਾ ਸੋਨਾ ਹੀ ਪ੍ਰਗਟ ਹੋ ਆਯਾ ਕਰਦਾ ਹੈ ॥

**ਜੈਸੇ ਕੋਟਿ ਭਾਰ ਕਰ ਕਾਸਟਿ ਇਕਤ੍ਰਤਾ ਮੇ,**
**ਰੰਚਕ ਹੀ ਆਂਚ ਦੇਤ ਭਸਮ ਉਦਾਸ ਹੈ ॥**

ਅਰਥ—ਜਿਸ ਪ੍ਰਕਾਰ ਕ੍ਰੋੜਾਂ ਹੀ (ਅਨੰਤ) ਪੰਡਾਂ ਕਾਠ (ਲਕੜਾਂ) ਦੀਆਂ ਇਕਠੀਆਂ ਕਰ (ਢਾਲ ਲਾਕੇ) ਓਸ ਵਿਖੇ ਥੋੜੀ ਮਾਤ੍ਰ ਚਿੰਗਾੜੀ ਅੱਗ ਦੀ ਪਾ ਦੇਈਏ, ਤਾਂ ਉਹ ਸੁਆਹ ਬਣਕੇ "ਉਦਾਸ ਹੈ"—ਉਡਨ ਲਗ ਪੈਂਦੀ ਹੈ ॥

**ਤੈਸੇ ਗੁਰ ਉਪਦੇਸ਼ ਉਰ ਅੰਤਰ ਪ੍ਰਵੇਸ਼ ਭਏ,**
**ਜਨਮ ਮਰਨ ਦੁਖ ਦੋਖਨ ਬਿਨਾਸ ਹੈ ॥੩੬੪॥**

ਅਰਥ—ਤਿਸੀ ਪ੍ਰਕਾਰ ਗੁਰੂ ਮਹਾਰਾਜ ਦੇ ਉਪਦੇਸ਼ (ਸ਼ਬਦ) ਦੇ ਹਿਰਦੇ ਅੰਦਰ ਪ੍ਰਵੇਸ਼ ਹੋ ਜਾਣ ਤੇ (ਉਹ) ਜਨਮ ਮਰਣ ਰੂਪ ਦੁਖ ਦਾ ਕਾਰਣ ਦੋਖਾਂ (ਵਿਕਾਰਾਂ) ਨੂੰ ਸਮੂਲਚਾ ਨਾਸ਼ ਕਰ ਮਿੱਟਦਾ ਹੈ ॥ ੩੬੪ ॥

ਗੁਰ ਉਪਦੇਸ਼ ਦੀ ਕਮਾਈ ਤਤਕਾਲ ਸੁਖਦਾਈ:-

**ਜੈਸੇ ਅਨੀ ਬਾਨ ਰਹਿਤ ਟੂਟਿ ਦੇਹੀ ਬਿਖੈ,**
**ਚੁੰਬਿਕ ਦਿਖਾਏ ਤਤਕਾਲ ਨਿਕਸਤ ਹੈ ॥**

ਅਰਥ—ਜਿਸ ਤਰਾਂ "ਅਣੀ"—ਨੋਕ ਵਾ ਧਾਰਾ ਬਾਣ ਦੀ ਟੁੱਟਕੇ ਸ਼ਰੀਰ ਵਿਚ ਹੀ (ਕਦਾਚਿਤ) ਰਹਿ ਜਾਂਦੀ ਹੈ, ਤਾਂ ਚਮਕ ਪਥਰ ਦਿਖੌਂਦੇ ਸਾਰ (ਸ਼ਰੀਰ ਦੇ ਓਸ ਟਿਕਾਣੇ ਸਾਮਣੇ ਕਰਦਿਆਂ ਸਾਰ) ਹੀ, ਉਹ ਬਾਹਰ ਆ ਜਾਯਾ ਕਰਦੀਹੈ॥

**ਜੈਸੇ ਜੋਕ *ਤੋਬਰੀ ਲਗਾਈਅਤ ਰੋਗੀ ਤਨ,**
**ਐਂਚ ਲੇਤ ਰੁਧਿਰ ਬ੍ਰਿਥਾ ਸ੍ਰਮ ਖਸਤ ਹੈ ॥**

ਅਰਥ–ਜਿਸ ਤਰਾਂ ਰੋਗੀ ਦੇ ਸਰੀਰ ਉਪਰ (ਪੀੜਿਤ ਥਾਂ ਤੇ) ਜੋਕ ਵਾ ਤੂੰਬੀ ਲਗਾਈਦੀ ਹੈ, ਤਾਂ ਉਹ ਲਹੂ (ਗੰਦੇ) ਨੂੰ ਖਿੱਚ ਲੈਂਦੀ, ਅਰੁ ਪੀੜਾ ਤੋਂ ਹੋਏ ਸ਼੍ਰਮ (ਦੁੱਖ) ਨੂੰ ਗੁਵਾ ਦਿੰਦੀ ਹੈ ॥

**ਜੈਸੇ ਜੁਵਤਿਨ ਪ੍ਰਤਿ ਮਰਦਨ ਕਰੈ ਦਾਈ,**
**ਗਰਭ ਸਥੰਭਨ ਹੁਇ ਪੀੜਾ ਨ ਗ੍ਰਸਤ ਹੈ ॥**

ਅਰਥ-ਜਿਸ ਤਰਾਂ ਦਾਈ, ਤੀਵੀਂ (ਗਰਭਨੀ ਦੀ ਧਰਨ) ਨੂੰ ਮਲ ਦਿੰਦੀ ਹੈ ਤ੍ਰਾਂ ਗਰਭ ਠਹਿਰ ਜਾਯਾ ਕਰਦਾ ਹੈ, ਤੇ ਫੇਰ (ਓਸ ਨੂੰ) ਪੀੜਾ ਨਹੀਂ ਗ੍ਰਸ ਸਕਿਆ ਕਰਦੀ ॥

**ਤੈਸੇ ਪਾਂਚੋ ਦੂਤ ਭੂਤ ਬਿਭ੍ਰਮ ਹੋਇ ਭਾਗ ਜਾਤ,**
**ਸਤਿਗੁਰ ਮੰਤ ਜੰਤ ਰਸਨਾ ਰਮਤ ਹੈ ॥ ੩੬੫ ॥**

ਅਰਥ–ਤਿਸੀ ਪ੍ਰਕਾਰ ਕਾਮ ਆਦਿ ਪੰਜੇ ਭੂਤ "ਦੂਤ" ਦੁਸ਼੍ਟਤਾ ਕਰਣ ਵਾਲੇ "ਬਿਭ੍ਰਮ ਹੋਇ"–ਘਾਬਰਕੇ (ਪ੍ਰੇਸ਼ਾਨ ਹੋਕੇ) ਨੱਠ ਜਾਯਾ ਕਰਦੇ ਹਨ; ਜਦ ਕਿ ਸਤਿਗੁਰਾਂ ਦੇ ਰਸੀਲੇ ਮੰਤ੍ਰ ਵਿਚ ਜੀਵ ਰਸ ਜਾਵੇ। ਵਾ ਜਦ ਮਨੁੱਖ ਦੀ ਰਸਨਾਂ ਨਾਮ ਵਿਚ ਰਸ ਪੈਂਦੀ ਹੈ ॥ ੩੬੫ ॥

ਗੁਰਉਪਦੇਸ਼ ਦੀ ਬਰਕਤ ਵਾਲੇ ਵੱਲ ਆਪ ਮੁਹਾਰੇ ਲੋਕੀ ਖਿੱਚੇ ਚਲੇ ਔਂਦੇਹਨ:–

**ਜੈਸੇ ਤਉ ਸਫਲ ਬਨ ਬਿਖੈ ਬਿਰਖਾ ਬਿਬਿਧ,**
**ਜਾਕੋ ਫਲ ਮੀਠੋ ਖਗ ਤਾਪੈ ਚਲਿਜਾਤ ਹੈ ॥**

ਅਰਥ–ਜਿਸ ਤਰਾਂ ਫੇਰ "ਸਫਲ ਬਨ"–ਬਾਗ ਅੰਦਰ ਅਨੇਕ ਭਾਂਤ ਦੇ ਬਿਰਛ ਬੂਟੇ ਹੁੰਦੇ ਹਨ। ਪਰ ਜਿਸਦੇ ਫਲ ਮਿਠੇ ਮਿਠੇ ਹੋਣ ਪੰਛੀ ਓਸ ਉਪਰ ਹੀ ਚਲ ਚਲ (ਉਡੇ ਉਡੇ) ਜਾਯਾ ਕਰਦੇ ਹਨ ॥

---

*ਕਈ ਲੋਕ ਤੋਬਰੀ ਦੇ ਅਰਥ ਸਿੰਗੀ ਕਰਦੇ ਹਨ ਜੋ ਅਸੁਧ ਹਨ। ਅਸਲ ਵਿਚ ਜੀਕੂੰ ਅੱਜ ਕੱਲ ਡਾਕਟਰ ਲੋਗ ਸ਼ੀਸ਼ੇ ਦੇ ਗਿਲਾਸ ਲੌਣ ਲਗ ਪਏ ਹਨ। ਏਕੂੰ ਥੋੜਾ ਸਮਾਂ ਬੀਤਿਆ ਹੈ ਤਾਂ ਕੁੱਜੇ ਐਸੀਆਂ ਪੀੜਾਂ ਨੂੰ ਖਿੱਚਨ ਲਈ ਲਾਏ ਜਾਂਦੇ ਸਨ, ਅਤੇ ਓਸ ਤੋਂ ਪਹਿਲਾਂ ਦੇ ਸਮੇਂ ਜਦ ਨੌਲ ਰਿਖੀਆਂ ਲੋਕਾਂ ਹੱਥ ਹੀ ਇਹ ਵਿਦਯਾ ਆਯੁਰ ਵੇਦ ਦੀ ਹੁੰਦੀ ਸੀ ਤਦ ਉਹ ਪਸਲੀ ਦਰਦ ਆਦਿਕ ਦੇ ਸਮੇਂ ਤੂੰਬੀਆਂ ਲਾਯਾ ਕਰਦੇ ਸਨ। ਐਸਾ ਹੀ ਸਿੰਗੀ ਦਾ ਰਿਵਾਜ ਤਾਂ ਚਿਕਿਤ-ਸਕਾਂ ਦਾ ਚਲਾਯਾ ਹੋਯਾ ਹੈ ॥

**ਜੈਸੇ ਪਰਬਤ ਬਿਖੈ ਦੇਖੀਐ ਪਾਖਾਨ ਬਹੁ,**
**ਜਾ ਮੈ ਤੇ ਹੀਰਾ ਖੋਜੀ ਖੋਜ*ਖਨਵਾਰਾ ਲਲਚਾਤ ਹੈ ॥**

ਅਰਥ-ਜਿਸ ਤਰਾਂ ਪਰਬਤ ਅੰਦਰ ਬਹੁਤ ਪਥਰ ਹੀ ਪਥਰ ਦਿਖਾਈ ਦਿਆ ਕਰਦੇ ਹਨ। ਪਰ ਜਿਸ ਪਰਬਤ ਵਿਖੇ ਹੀਰਾ ਹੁੰਦਾ ਹੈ, "ਖੋਜੀ ਖਨਵਾਰਾ" ਖਾਨ ਪੁਟਾਊ ਖੋਜੀ, ਓਸੇ ਨੂੰ ਹੀ ਖੋਜਨ ਵੱਲ ਲਲਚੌਂਦਾ ਹੈ-ਭਾਵ ਸਧਾਰਣ ਪਥਰਾਂ ਵਾਲੇ ਪਰਬਤਾਂ ਵਿਖੇ ਨਹੀਂ ਭਰਮਦਾ॥

**ਜੈਸੇ ਤਉ ਜਲਧਿ ਮਧਿ ਬਸਤ ਅਨੰਤ ਜੰਤ,**
**ਮੁਕਤਾ ਅਮੋਲ ਜਾ ਮੈ ਹੰਸ ਖੋਜ ਖਾਤ ਹੈ ॥**

ਅਰਥ-ਜਿਸ ਤਰਾਂ ਫੇਰ ਸਮੁੰਦ੍ਰ ਵਿਖੇ ਅਨੰਤ (ਅਸੰਖਾਂ ਹੀ) ਜੀਵ ਵੱਸਦੇ ਹਨ (ਪਰ) ਹੰਸ (ਅਨੰਤ ਜੰਤ ਵਾਸ ਨੂੰ ਧਯਾਨ ਵਿਚ ਹੀ ਨਹੀਂ ਲਯੌਂਦਾ ਤੇ) ਜਿਸ (ਸਮੁੰਦ੍ਰ) ਵਿਚ ਅਮੋਲਕ ਮੋਤੀ ਹੋਣ (ਓਸਨੂੰ ਹੀ) ਖੋਜਕੇ (ਉਥੇ ਹੀ ਜਾਕੇ) ਮੋਤੀ ਖਾਯਾ ਕਰਦਾ ਹੈ॥

**ਤੈਸੇ ਗੁਰ ਚਰਨ ਸਰਨਿ ਹੈ ਅਸੰਖ ਸਿੱਖ,**
**ਜਾ ਮਹਿ ਗੁਰ ਗਿਆਨ ਤਾਹਿ ਲੋਕ ਲਪਟਾਤ ਹੈ ॥੩੯੯॥**

ਅਰਥ-ਤਿਸੇ ਤਰਾਂ ਹੀ ਗੁਰੂ ਮਹਾਰਾਜ ਦੇ ਚਰਣਾਂ ਦੀ ਸ਼ਰਣਿ ਅਸੰਖਾਂ (ਬੇਸ਼ੁਮਾਰ-ਅਨਗਿਣਤ) ਸਿੱਖ ਹੁੰਦੇ ਹਨ, ਪ੍ਰੰਤੂ "ਜਾ ਮਹਿ"-ਜਿਸ ਸਿੱਖ ਦੇ ਹਿਰਦੇ ਅੰਦਰ ਗੁਰੂ ਕਾ ਗਯਾਨ (ਪ੍ਰਗਟ ਹੋ ਚੁੱਕਾ) ਹੋਵੇ-ਅਰਥਾਤ ਗੁਰ ਉਪਦੇਸ਼ ਨੂੰ ਜਯੋਂਕਾ ਤਯੋਂ ਕਮਾਵਨ ਤੇ, ਜਿਸਦੇ ਹਿਰਦੇ ਅੰਦਰ ਵਾਹਗੁਰੂ ਦੇ ਸਰੂਪ ਦਾ ਸਾਖਯਾਤ ਕਾਰ ਹੋ ਆਯਾ ਹੋਵੇ, "ਤਾਹਿ"-ਤਿਸ ਵੱਲ ਹੀ (ਤਿਸਦੀ ਸੰਗਤ ਖਾਤਰ ਹੀ) ਲੋਕ ਖਿਚੀਵਿਆ (ਪ੍ਰੇਮ ਕਰਯਾ) ਕਰਦੇ ਹਨ ॥ ੩੯੯ ॥

ਵੀਚਾਰ:-

ਦੇਹ ਧਾਰੀ ਗੁਰੂ ਦਾ ਵਿਵਾਦ ਆਮ ਤੌਰ ਤੇ ਗੁਰ ਸਿੱਖੀ ਮੰਡਲ ਅੰਦਰ ਇਸ ਘਰ ਦਿਆਂ,ਅਥਵਾ ਬਾਹਰ ਦਿਆਂ (ਅਨਯਮਤੀਆਂ) ਵੱਲੋਂ ਛੇੜਯਾ ਜਾ ਚੁੱਕਾ ਹੈ, ਜਿਸਦਾ ਨਿਬੇੜਾ ਇਸ ਕਬਿੱਤ ਦ੍ਵਾਰੇ ਭਾਈ ਸਾਹਬ ਨੇ ਬੜੀ ਉਤਮਤਾ ਨਾਲ ਕਰ ਛਡਯਾ ਹੋਯਾ ਹੈ। ਜੋ ਸਿੱਖ ਸਿਖ੍ਯਾ ਨੂੰ ਕਮਾਕੇ ਗੁਰ ਗਯਾਨ ਸੰਪੰਨ ਹੋ ਗਿਆ ਹੋਵੇ,ਗੁਰ ਸਿੱਖੀ ਦੀ ਹੱਦ ਅੰਦਰ ਰਹਿਕੇ ਗੁਰ ਸਿਖਯਾ ਦੇ ਪ੍ਰਚਾਰਨ ਦਾ ਅਧਿਕਾਰ ਸੁਤੇ ਹੀ ਓਸਨੂੰ ਪ੍ਰਾਪਤ ਹੋ ਜਾਂਦਾ ਹੈ।-॥

ਪੂਰਣ ਸਿੱਖ ਸੰਸਾਰ ਭਰ ਵਿਖੇ ਹੀ ਬੰਦ ਨੀਯ ਹੋ ਜਾਂਦਾ ਹੈ:-

---

*ਕਈਆਂ ਪਿਰਤਾਂ ਵਿਚ ਏਹੋ ਹੀ ਪਾਠ ਤੱਕ ਕੇ ਨਵੀਨ ਪਿਰਤ ਦੇ ਪਾਠ ਨੂੰ ਜਿਸ ਵਿਖੇ "ਖਨਵਾਰਾ"-ਸ਼ਬਦ ਲੋਪ ਹੈ, ਅਸਾਂ ਨਹੀਂ ਪ੍ਰਵਾਣਿਆ॥

**ਜੈਸੇ ਸਸਿ ਜੋਤਿ ਹੋਤ ਪੂਰਨ ਪ੍ਰਗਾਸ ਤਾਸਿ,**
**ਚਿਤਵਤ ਚਕ੍ਰਤ ਚਕੋਰ ਧਿਆਨ ਧਾਰ ਹੀ ॥**

ਅਰਥ–ਜਿਸ ਤਰਾਂ ਚੰਦ੍ਰਮਾਂ ਦੀ ਚਾਨਣੀ ਪੂਰੇ ਪ੍ਰਗਾਸ ਵਿਚ ਹੋਵੇ–ਭਾਵ, ਪੂੰਨਜਾਂ ਦੇ ਚੰਦ ਦਾ ਪੂਰਾ ਚਾਨਣਾ ਹੋਵੇ, ਤਾਂ "ਤਾਸਿ"–ਤਿਸਨੂੰ "ਚਿਤਵਤ"–ਤੱਕਦਿਆਂ ਚਕੋਰ "ਚਕ੍ਰਿਤ"–ਹਰਾਨ ਹੋਕੇ (ਅਚਰਜ ਹੋਇਆ ਹੋਇਆ) ਓਸਦੇ ਧਯਾਨ ਨੂੰ ਧਾਰ ਲਿਆ ਕਰਦਾ–ਅਰਥਾਤ, ਮਨ ਅੰਦਰ ਵਸਾ ਲਿਆ ਕਰਦਾ ਹੈ ॥

**ਜੈਸੇ ਅੰਧਕਾਰ ਵਿਖੈ ਦੀਪ ਹੀ ਦਿਪਤ ਦੇਖਿ,**
**ਅਨਿਕ ਪਤੰਗ ਓਤਿ ਪੋਤਿ ਹੋਇ ਗੁਜਾਰ ਹੀ ॥**

ਅਰਥ–ਜਿਸ ਤਰਾਂ ਹਨੇਰੇ ਵਿਚ ਦੀਵੇ ਨੂੰ ਜਗਦਿਆਂ ਦੇਖਨ ਸਾਰ ਹੀ ਅਨੇਕਾਂ ਪਤੰਗੇ "ਓਤਿਪੋਤਿ"–ਐਧਰੋਂ ਓਧਰੋਂ ਇਕੱਠੇ ਹੋ, ਗੁੰਜਨ (ਗੁੰਜਾਰ ਕਰਣ = ਘੂੰ ਘੂੰ ਕਰਣ) ਲਗ ਪਿਆ ਕਰਦੇ ਹਨ ॥

**(੧)ਜੈਸੇ ਮਿਸ੍ਟਾਨ ਪਾਨ(੩)ਜਾਨ (੨) ਕਾਜ (੪)ਭਾਜਨ ਮੈ,**
**੫ ਰਾਖਤ ਹੀ ੭/੬ ਚੀਟੀ ਕੋਟਿ ੯ ਲੋਭਿ ੧੦ ਲੁਭਤਿ ੮ ਅਪਾਰ ਹੀ॥**

ਅਰਥ–(੧) ਜਿਸ ਤਰਾਂ ਮਿਠਜਾਈ ਸ਼ਰਬਤ ਆਦਿ (ਪਦਾਰਥਾਂ) ਨੂੰ (੨) ਕੰਮ ਦੇ ੩) ਜਾਣਕੇ (੪-੫) ਬਰਤਨ ਵਿਖੇ ਰਖਦਿਆਂ ਸਾਰ ਹੀ (੬-੭) ਕ੍ਰੋੜਾਂ ਕੀੜੀਆਂ (੮-੯) (ਓਸ ਖਾਤਰ) ਅਪਾਰ (ਅਤਯੰਤ) ਲੋਭ ਨੂੰ ਧਾਰਕੇ (੧੦) "ਲੁਭਿਤ"–ਲੁਭਾਯਮਾਨ (ਲੱਟੂ) ਹੋ ਹੋ ਪਿਆ ਕਰਦੀਆਂ ਹਨ ॥

**ਤੈਸੇ ਪਰਮ ਨਿਧਾਨ ਗੁਰ ਗਿਆਨ ਪ੍ਰਵਾਨ ਜਾਮੈ,**
**ਸਕਲ ਸੰਸਾਰ ਤਾਸ ਚਰਨਿ ਨਮਸਕਾਰ ਹੀ ॥੩੬੭॥**

ਅਰਥ–ਤਿਸੀ ਭਾਂਤ ਪਰਮ ਨਿੱਧਾਂ ਦੇ ਅਸਥਾਨ ਗੁਰੂ ਮਹਾਰਾਜ ਦਾ ਗਯਾਨ ਜਿਸਦੇ ਅੰਦਰ ਪ੍ਰਵਾਨ ਹੋ ਚੁੱਕਾ–ਭਾਵ, ਜਿਸਦੇ ਨਿਸਚੇ ਅੰਦਰ ਜਯੋਂ ਕਾ ਤਯੋਂ ਜਚ ਆਯਾ ਹੋਵੇ, ਸਾਰਾ ਦਾ ਸਾਰਾ ਸੰਸਾਰ ਹੀ ਓਸ ਦਿਆਂ ਚਰਨਾਂ ਨੂੰ ਨਮਸਕਾਰ ਕਰਣ ਲਗ ਪੈਂਦਾ ਹੈ। ਅਰਥਾਤ, ਓਹੁ ਜਗਤ ਭਰ ਦਾ ਹੀ ਪੂਜਯ ਪੁਰਖ (ਬੰਦਨਾਂ ਜੋਗ) ਬਣ ਜਾਂਦਾ ਹੈ ॥ ੩੬੭ ॥

ਪਯਾਰ ਦੇ ਸਭ ਯਾਰ ਪਰ ਤਾੜਦੇ ਕੋਈ ਵਿਰਲੇ ਸਿੱਖ:–

**ਜੇਤੇ ਫੂਲ ਫੂਲੈ ਤੇਤੇ ਫਲੁਨ ਲਾਗੈ ਦ੍ਰੁਮ,**
**ਲਾਗਤ ਜਿਤੇਕੁ ਪਰਪਕ ਨ ਸਕਲ ਹੈਂ ॥**

ਅਰਥ–ਜਿਤਨੇ ਫੁੱਲ "ਦ੍ਰੁਮ"–ਬ੍ਰਿਛ ਨੂੰ ਲਗਯਾ ਕਰਦੇ ਹਨ ਓਤਨੇ ਫਲ ਨਹੀਂ ਲਗਯਾ ਕਰਦੇ, ਅਰੁ ਜਿਤਨੇ ਕੁ (ਫਲ) ਲਗਦੇ ਹਨ (ਉਹ) ਸਾਰੇ

ਦੇ ਸਾਰੇ ਪੱਕਜਾ ਨਹੀਂ ਕਰਦੇ ॥

**ਜੇਤੇ ਸੁਤ ਜਨਮਤ ਜੀਅਤ ਰਹੈਂ ਨ ਤੇਤੇ,**
**ਜੀਅਤ ਹੈ ਜੇਤੇ ਤੇਤੇ ਕੁਲ ਨ ਕਮਲ ਹੈ ॥**

ਅਰਥ-(ਐਸਾ ਹੀ) ਜਿਤਨੇ ਪੁਤ੍ਰ ਜੰਮਿਆ ਕਰਦੇ ਹਨ, ਓਤਨੇ ਜੀਊਂਦੇ ਨਹੀਂ ਰਿਹਾ ਕਰਦੇ; ਅਤੇ ਜਿਤਨੇ ਜੀਊਂਦੇ ਰਹਿੰਦੇ ਹਨ, ਓਤਨੇ ਕੋਈ ਕੁਲ ਦੇ ਕਮਲ ਨਹੀਂ ਹੋਯਾ ਕਰਦੇ; ਭਾਵ-ਕੁਲ ਦੀ ਕੀਰਤੀ ਨੂੰ ਪਸਾਰਣ ਦਾ ਕਾਰਣ ਨਹੀਂ ਹੁੰਦੇ ॥

**ਦਲ ਮਿਲਿ ਜਾਤ ਜੇਤੇ ਸੁਭਟ ਨ ਹੋਹਿ ਤੇਤੇ,**
**ਜੇਤਿਕ ਸੁਭਟ ਜੂਝਿ ਮਰਤ ਨ ਖਲ ਹੈ ॥**

ਅਰਥ-ਸੈਨਾ ਵਿਚ ਮਿਲ (ਸ਼ਾਮਲ = ਭਰਤੀ ਹੋ) ਕੇ ਜਿਤਨੇ ਕੁ (ਸਿਪਾਹੀ) ਜਾਯਾ ਕਰਦੇ ਹਨ, ਉਹ ਕੋਈ ਸਭ ਦੇ ਸਭ "ਸੁਭਟ"-ਸੂਰਮੇ ਨਹੀਂ ਹੋਯਾ ਕਰਦੇ; ਅਤੇ ਜਿਤਨੇ ਕੁ ਸੂਰਮੇ ਹੁੰਦੇ ਹਨ, (ਉਹ ਕੋਈ ਸਾਰੇ) "ਖਲ"-ਮੈਦਾਨ (ਜੰਗ ਭੂਮੀ) ਵਿਖੇ ਲੜ ਨਹੀਂ ਮਰਜਾ ਕਰਦੇ ॥

**ਆਰਸੀ ਜੁਗਤਿ ਗੁਰ ਸਿਖ ਸਭ ਹੀ ਕਹਾਵੈ,**
**ਪਾਵਕ ਪ੍ਰਗਾਸ ਭਏ ਬਿਰਲੇ ਅਚਲ ਹੈ ॥ ੩੬੯ ॥**

ਅਰਥ-(ਇਸੇ ਤਰਾਂ) "ਆਰਸੀ ਜੁਗਤਿ"-ਆਰਸੀ ਵਤੂੰ ਹੱਥ ਦੇ ਛਲੇ (ਪਿਆਰ ਨਾਲ) ਰਖੇ ਹੋਏ ਤਾਂ ਸਭ ਹੀ (ਮੰਗਤੀਏ) ਗੁਰ ਸਿੱਖ ਸਦੌਂਦੇ ਹਨ, ਪਰ "ਪਾਵਕ" ਅੱਗ ਦੇ "ਪ੍ਰਗਾਸ ਭਏ"-ਬਲਿਆਂ ਕੋਈ ਵਿਰਲੇ ਹੀ ਸੱਚੇ ਸਿੱਖ ਟਿਕੇ ਰਿਹਾ ਕਰਦੇ ਹਨ-ਭਾਵ, ਜੀਕੂੰ ਆਰਸੀ ਵਿਚ ਸ਼ੀਸ਼ੇ ਨੂੰ ਸੰਭਾਲਕੇ ਰਖੀਏ ਤਾਂ ਉਹ ਹੱਥ ਤੇ ਚੜ੍ਹਿਆ ਮਾਨ ਦਾ ਅਸਥਾਨ ਬਣਜਾ ਰਹਿੰਦਾ ਹੈ, ਪਰ ਜਰਾ ਭਰ ਅੱਗ ਦੇ ਸੇਕ ਲਗਾਂਦਿਆਂ ਹੀ ਉਹ ਤ੍ਰਿੜਕ ਜਾਂਦਾ ਹੈ, ਤੀਕੂੰ ਹੀ ਐਹੋ ਜੇਹੇ ਲਾਡਲੇ ਸਿੱਖ ਬਥੇਰੇ ਆਕੜੀ ਫਿਰਿਆ ਕਰਦੇ ਹਨ, ਪਰ ਸਤਿਗੁਰਾਂ ਦੇ ਕੋਪ ਦੀ ਅਗਨੀ ਅਗੇ ਠਹਰ ਸਕਨ ਵਾਲੇ ਫੁਲਦਾਰ ਸੀਸਿਆਂ ਵਾਕੂੰ ਕੋਈ ਵਿਰਲੇ ਹੀ ਜੇਰੇ ਦਾਰ ਸਿੱਖ ਨਿਕਲਿਆ ਕਰਦੇ ਹਨ। (ਸਿਖੀ ਕੇਵਲ ਡੀਂਗਾਂ ਦੀ ਨਹੀਂ ਕਿੰਤੂ ਕਸੌਟੀ ਸਹਨ ਦੀ ਹੈ ਇਹ ਤਾਤਪਰਯ ਹੈ) ॥ ੩੬੯ ॥

ਗੁਰੂ ਮਹਾਰਾਜ ਦੀ ਤਾੜਨਾ ਹਿਤ ਲਈ ਹੀ ਹੁੰਦੀ ਹੈ:-

**ਜੈਸੇ ਅਹਿ ਅਗਨਿ ਕਉ ਬਾਲਕ ਬਿਲੋਕ ਧਾਵੈ,**
**ਗਹਿ ਗਹਿ ਰਾਖੇ ਮਾਤਾ ਸੁਤ ਬਿਲਲਾਤ ਹੈ ॥**

ਅਰਥ-ਜਿਸਤਰਾਂ ਬਾਲਕ ਸੱਪ ਤੇ ਅੱਗ ਨੂੰ (ਚਮਕੀਲੀਆਂ ਵਸਤੂਆਂ ਜਾਣਕੇ) "ਬਿਲੋਕਿ"-ਤੱਕਨ ਸਾਰ (ਓਨਾਂ ਨੂੰ ਫੜਨ ਵਾਸਤੇ) ਦੌੜਦਾ ਹੈ, ਤੇ ਮਾਤਾ ਪੁਤ੍ਰ ਨੂੰ

ਸ੍ਰੀਮੁਖ ਸਿਖ ੯੦੪

ਫੜ ਫੜਕੇ "ਰਾਖੈ"–ਰੋਕਦੀ ਹੈ, (ਅਰੁ ਉਹ ਹੋੜਨ ) ਕਰਕੇ ਰੋਯਾ ਕਰਦਾ ਹੈ ॥

ਬ੍ਰਿਥਾਵੰਤ ਜੰਤ ਜੈਸੇ ਚਾਹਤ ਅਖਾਦਿ ਖਾਦਿ,
ਜਤਨ ਕੈ ਬੈਦ ਜੁਗਵਤ ਨ ਸੁਹਾਤ ਹੈ ॥

ਅਰਥ–ਰੋਗੀ ਆਦਮੀ ਜਿਸਤਰਾਂ "ਅਖਾਦਿ"–ਨਾ ਖਾਣ ਜੋਗ (ਵਿਕਾਰੀ ਵਸਤੂ) ਨੂੰ "ਖਾਦਿ"–ਖਾਣ ਜੋਗ (ਅਨੁਕੂਲ) ਜਾਣਕੇ "ਚਾਹਤ"–ਚੌਂਹਦਾ (ਮੰਗਦਾ ਯਾ ਓਸ ਖਾਤਰ ਲਲਚੌਂਦਾ) ਹੈ, ਪ੍ਰੰਤੂ ਵੈਦ (ਹਕੀਮ) ਜਤਨ ਕਰ ਕਰਕੇ "ਜੁਗਵਤ" (ਓਸ ਪ੍ਰਤਿਕੂਲ ਵਸਤੂ ਵੱਲੋਂ) ਹੋੜਿਆ (ਰੋਕਿਆ) ਸੰਭਾਲ ਸੰਭਾਲ ਕੇ ਰਖਿਆ ਕਰਦਾ ਹੈ, ਪਰ (ਰੋਗੀ ਨੂੰ) ਇਹ ਗੱਲ ਭਾਯਾ ਨਹੀਂ ਕਰਦੀ ॥

ਜੈਸੇ ਪੰਥ ਅਪੰਥ ਬਿਬੇਕਹਿ ਨ ਬੂਝੈ ਅੰਧ,
ਕਰਿ ਗਹੇ ਅਟਪਟੀ ਚਾਲਿ ਚਲਿਓ ਜਾਤ ਹੈ॥

ਅਰਥ–ਜਿਸ ਪ੍ਰਕਾਰ "ਅੰਧ"–ਅੰਨ੍ਹਾ = ਮੁਨਾਖਾ (ਨੇਤ੍ਰ ਹੀਣਾ) ਆਦਮੀ "ਪੰਥ ਅਪੰਥ"–ਵਾਟ ਕੁਵਾਟ ਦੇ ਬਿਬੇਕ ਨੂੰ ਨਹੀਂ ਸਮਝਿਆ (ਪਛਾਨਯਾ) ਕਰਦਾ ਹੈ, ਤੇ (ਏਸੇ ਕਰਕੇ ਹੀ) ਹੱਥੋਂ ਫੜਿਆ ਹੋਯਾਭੀ "ਅਟਪਟੀ ਚਾਲ"–ਅਸ੍ਰ ਬਜਸ੍ਰ (ਲਟਬੌਰੀ) ਤੋਰ ਹੀ ਤੁਰੀ ਜਾਯਾ ਕਰਦਾ ਹੈ ॥

ਤੈਸੇ ਕਾਮਨਾ ਕਰਤ ਕਨਿਕ ਅਉ ਕਾਮਨੀ ਕੀ,
ਰਾਖੈ ਨਿਰਲੇਪ ਗੁਰਸਿੱਖ ਅਕੁਲਾਤ ਹੈ ॥ ੩੬੯ ॥

ਅਰਥ–ਤਿਸੀ ਪ੍ਰਕਾਰ ਹੀ ਗੁਰਸਿੱਖ, "ਕਨਿਕ"- ਸੁਵਰਣ ਆਦ ਤਥਾ "ਕਾਮਨੀ"–ਇਸਤ੍ਰੀ ਪੁਤ੍ਰ ਆਦ ਪਦਾਰਥਾਂ ਦੀ ਚਾਹਨਾ ਕਰਦਾ ਰਹਿੰਦਾ ਹੈ, ਅਤੇ ਸਤਿਗੁਰੂ ਓਸਨੂੰ ਅਲੇਪ (ਅਸੰਗ) ਰਖਯਾ ਕਰਦੇ (ਵੈਰਾਗ ਉਪਦੇਸ਼ ਦ੍ਵਾਰਾ ਰੋੜਦੇ) ਰਹਿੰਦੇ ਹਨ–ਕਿੰਤੂ ਸਿੱਖ ਬਯਾਕੁਲ ਹੋ ਹੋ ਪਿਆ ਕਰਦਾ ਹੈ ॥ ੩੬੯ ॥

ਸਿੱਖੀ ਮੰਡਲ ਵਿਚ ਗੁਰਮੁਖਾਂ ਦੀ ਪ੍ਰਵਿਰਤੀ ਯਥਾ ਅਧਿਕਾਰ:–

ਜੈਸੇ ਮਾਤ ਪਿਤਾ ਅਨੇਕ ਉਪਜਾਤ ਸੁਤ,
ਪੂੰਜੀ ਦੈ ਦੈ ਬਨਜ ਬਿਉਹਾਰਹਿ ਲਾਵਹੀ ॥

ਅਰਥ–ਜਿਸ ਪ੍ਰਕਾਰ ਮਾਤਾ ਪਿਤਾ ਅਨੇਕਾਂ ਪੁਤ੍ਰ ਉਤਪੰਨ ਕਰਕੇ, ਓਨਾਂ ਨੂੰ (ਮਾਯਾ ਦੀ) ਰਾਸ ਪੂੜੀ ਦੇ ਦੇ ਕੇ, ਵਣਜ ਵਪਾਰ ਆਦਿ (ਕਾਰ ਵਿਹਾਰ) ਵਿਖੇ ਲਾਇਆ (ਪ੍ਰਵਿਰਤ ਕਰਿਆ) ਕਰਦੇ ਹਨ ॥

ਕਿਰਤ ਬਿਰਤਿ ਕਰਿ ਕੋਊ ਮੂਲ ਖੋਵੈ ਰੋਵੈ,
ਕੋਊ ਲਾਭ ਲਭਤਿ ਕੈ ਚਊਗੁਨੇ ਬਢਾਵਹੀ ॥

ਅਰਥ–ਕੋਈ ਤਾਂ (ਓਨਾਂ ਵਿਚੋਂ) "ਬਿਰਤਿ"–ਉਪਜੀਵਿਕਾ ਸੰਬੰਧੀ

"ਕਿਰਤ"-ਕਮਾਈ ਨੂੰ ਕਰਕੇ ਮੂਲ (ਮੂੜੀ) ਨੂੰ ਖੂਹਾ ਬੈਠਕੇ ਰੋਇਆ ਕਰਦਾ ਹੈ, ਅਤੇ ਕੋਈ ਲਾਭ (ਲਾਹੇ) ਵਾਲੀ ਲਭੱਤ ਨੂੰ ਵਾ ਲਾਹੇ ਨੂੰ ਪ੍ਰਾਪਤ ਹੋਕੇ ਮੂੜੀ ਨੂੰ ਚੌਗਣੀ ਕਰ ਵਧੌਂਦਾ ਹੈ ॥

**ਜੈਸੇ ਜੈਸੋ ਜੋਈ ਕੁਲਾਧਰਮ ਹੈ ਕਰਮ ਕਰੈ,**
**ਤੈਸੇ ਤੈਸੋ ਜਸੁ ਅਪਜਸੁ ਪ੍ਰਗਟਾਵਹੀ ॥**

ਅਰਥ-(ਗੱਲ ਕੀਹ ਕਿ ਮਨੁੱਖ ਇਸ ਤਰਾਂ ਨਾਲ) ਜਿਸ ਜਿਸ ਪ੍ਰਕਾਰ ਤੇ ਜਿਹੜਾ ਜਿਹੜਾ (ਕਿਸੇ ਦਾ) ਕੁਲਾ ਧਰਮ ਹੈ (ਕੁਲ ਪ੍ਰੰਪਰਾ ਦੀ ਪ੍ਰਵਿਰਤੀ ਹੈ, ਓਸਦੇ ਅਨੁਸਾਰ ਹੀ) ਕੰਮਾਂ ਨੂੰ ਕਰਦੇ ਹਨ; ਅਤੇ ਓਸੇ ਓਸੇ ਤਰਾਂ ਦੇ ਹੀ ਜਸ ਵਾ ਅਪਜਸ ਨੂੰ ਉਤਪੰਨ ਕਰਿਯਾ ਕਰਦੇ ਹਨ ॥

**੧ ਤੈਸੈ ਸਤਿਗੁਰ ਸਮਦਰਸੀ ੬ ਪੁਹਪ ਗਤਿ,**
**੩ ਸਿਖ ੫ ਸਾਖਾ ੪ ਬਿਬਿਧ ੨ ਬਿਰਖ ੭ ਫਲ ੮ ਪਾਵਹੀ॥੩੭੦॥**

ਅਰਥ-(੧) ਤਿਸੀ ਪ੍ਰਕਾਰ ਸਤਿਗੁਰੂ ਸਮਦਰਸੀ (੨) ਬਿਰਛ ਹਨ (ਇਕੋ ਜੇਹਾ ਹੀ ਆਪਣੇ ਅੰਗ ਰੂਪ ਸਿੱਖਾਂ ਨੂੰ ਆਸਰਾ ਦਿਆ ਕਰਦੇ ਹਨ, ਪ੍ਰੰਤੂ ਕੋਈ (੩) ਸਿਖ ਤਾਂ (੪) ਅਨੇਕ ਪ੍ਰਕਾਰ ਦੀਆਂ (੫) ਸ਼ਾਖਾਂ (ਟਾਹਣੀਆਂ ਦੇ) ਰੂਪ ਨੂੰ ਪ੍ਰਾਪਤ ਹੋਇਆ ਕਰਦਾ ਹੈ, ਅਰਥਾਤ-ਗੁਰੂ ਘਰ ਦੀ ਕਾਰ ਸੇਵਾ ਆਦ ਨਿਬਾਹਨ ਦਾ ਸਿਕਵੰਦ ਸਿੱਖ ਸੰਪ੍ਰਦਾਇ ਦੀ ਸ਼ਾਨ ਮਾਤ੍ਰ ਹੀ ਵਧਾਵਨ ਵਾਲਾ ਬਣਦਾ ਹੈ। ਤੇ (੬) ਕੋਈ ਪੁਸ਼ਪ ਗਤੀ (ਫੁੱਲ ਰੂਪਤਾ) ਨੂੰ ਅਰਥਾਤ-ਸਿੱਖੀ ਧਰਮ ਪਾਲਨ ਹਾਰਾ, ਅਥ੍ਵਾ (ਸਿੱਖੀ ਸਾਧਨਾਂ ਦੇ ਸਾਧਨ ਵਿਖੇ ਸੰਪੰਨ) ਵਾ ਸਿੱਖੀ ਦੀ ਕੀਰਤੀ ਪ੍ਰਚਾਰਣ ਹਾਰਾ ਹੀ ਬਣ ਸੰਤੁਸ਼੍ਰ ਰਹਿੰਦਾ ਹੈ । ਅਰੁ ਕੋਈ (੭-੮) ਫਲ ਭਾਵ ਨੂੰ ਪ੍ਰਾਪਤ ਹੋਇਆ ਕਰਦਾ ਹੈ, ਅਰਥਾਤ-ਗੁਰੂ ਗਯਾਨ ਨੂੰ ਜਯੋਂ ਕਾ ਤਯੋਂ ਪ੍ਰਾਪਤ ਕਰਕੇ ਗੁਰੂ ਮਹਾਰਾਜ ਦੇ ਨਿਜ ਸਰੂਪ ਵਿਖੇ ਲਿਵ ਲੀਨ ਹੋਇਆ ਰਹਿੰਦਾ ਹੈ ॥ ੩੭੦ ॥

ਵੀਚਾਰ:-

ਗੁਰਮੁਖਤਾਈ ਧਾਰਣ ਕਰਣ ਉਪ੍ਰੰਤ ਕਿਸੇ ਨੂੰ ਗੁਰੂ ਕੀ ਕਾਰ ਸੇਵਾ ਪਸਿੰਦ ਔਂਦੀ ਹੈ, ਤੇ ਕਿਸੇ ਨੂੰ ਗੁਰਮਤ ਦੇ ਪ੍ਰਚਾਰ ਦਾ ਸ਼ੌਕ ਜਾਗ ਆਯਾ ਕਰਦਾ ਹੈ, ਅਰੁ ਕੋਈ ਕੇਵਲ ਭਜਨ ਸਿਮਰਣ ਤੋਂ ਛੁੱਟ ਹੋਰ ਹਰਪ੍ਰਕਾਰ ਦੀ ਪ੍ਰਵਿਰਤੀ ਨੂੰ ਫਜ਼ੂਲ ਤਾ ਹੀ ਸਮਝਦਾ ਹੈ, ਜਿਸ ਕਰਕੇ ਉਹ ਗੁਰੂ ਮਹਾਰਾਜ ਦੇ ਪ੍ਰੇਮ ਵਿਚ ਮਗਨ ਰਹਿੰਦਾ ਹੈ। ਸੋ ਜਿਸ ਕਿਸ ਦਸ਼ਾ ਵਿਚ ਕੋਈ ਵਰਤੇ ਜੇਕਰ ਮ੍ਰਯਾਦਾ ਪੂਰਬਕ ਉਹ ਗੁਰਸਿੱਖੀ ਵਿਚ ਆਨ ਵਰਤਸੁਾ ਹੈ, ਤਾਂ ਸਭ ਪ੍ਰਕਾਰ ਕਰਕੇ ਹੀ ਓਸ ਦੀ ਘਾਲ ਸਤਿਗੁਰੂ ਦੇ ਦੁਆਰੇ ਪ੍ਰਵਾਣ ਪੈਂਦੀ ਹੈ । ਪਹਿਲੀ ਅਵਸਥਾ ਵਾਲਿਆਂ ਨੂੰ ਸੇਵਕ, ਤੇ ਸਿਖਯਾ ਯਾ ਸਾਧਨਾਂ ਦੇ ਕਮਾਨ ਸਾਧਨ ਵਿਚ ਜੁਟਯਾਂ ਹੋਯਾਂ

ਦੂਸਰੀ ਅਵਸਥਾ ਵਾਲਿਆਂ ਨੂੰ ਸਿੱਖ ਯਾ ਸਾਧ ਸੱਦਿਆ ਜਾਂਦਾ ਹੈ, ਤੇ ਤੀਸਰੀ ਅਵਸਥਾ ਵਾਲੇ ਜੋ ਭਜਨ ਸਿਮਰਣ ਕਰਦੇ ਗੁਰੂ ਕੇ ਸਰੂਪ ਧਯਾਨ ਵਿਚ ਮਗਨ ਰਹਿੰਦੇ ਹਨ, ਉਹ ਸੰਤ ਅਖੇ ਜਾਂਦੇ ਹਨ। ਉਂਞ ਇਨਾਂ ਦੇ ਇਸਤਰਾਂ ਸਿੱਖੀ ਵਿਖੇ ਉਨਤੀ ਕਰਣ ਦੇ ਲਿਹਾਜ਼ ਨਾਲ ਤਿੰਨ ਦਰਜੇ ਕਹੇ ਜਾ ਸਕਦੇ ਹਨ। ਪਰ ਵਾਸਤਵ ਵਿਚ ਗੁਰੂ ਦੇ ਅੰਗ ਇਹ ਹਰ ਸਮੇਂ ਗੁਰੂ ਮਹਾਰਾਜ ਨਾਲ ਹੀ ਲਗੇ (ਜੁੜੇ) ਰਹਣ ਕਰਕੇ ਇਕ ਅੰਗ ਸਰੂਪ ਹੀ ਹਨ ॥–।

ਗੁਰੂ ਮਹਾਰਾਜ ਦੇ ਘਰ ਨਵੇਂ ਪੁਰਾਣੇ ਦਾ ਕੋਈ ਲੇਖਾ ਨਹੀਂ ਜਿਹੜਾ ਰਮਜ਼ ਪਾ ਗਿਆ, ਬਸ ਓਹੀ ਭਾ ਗਿਆ:–

**ਜੈਸੇ ਨਰ ਪਤਿ ਬਹੁ ਬਨਿਤਾ ਬਿਵਾਹ ਕਰੈ,**
**ਜਾਕੈ ਜਨਮਤ ਸੁਤ ਵਾਂਹੀ ਗ੍ਰਿਹਿ ਰਾਜ ਹੈ ॥**

ਅਰਥ–ਜਿਸ ਪ੍ਰਕਾਰ ਰਾਜਾ ਬਹੁਤ ਸਾਰੀਆਂ ਤੀਵੀਆਂ ਨਾਲ ਵਿਆਹ ਕਰੇਂਦਾ ਹੈ, (ਪਰ) ਜਿਸਦੇ (ਘਰ) (ਪਹਿਲ ਪ੍ਰਥਮੇ) ਪੁਤ੍ਰ ਜੰਮ ਪਵੇ ਰਾਜ (ਭਾਗ) ਭੀ ਓਸੇ ਦੇ ਹੀ ਘਰ (ਆ ਜਾਯਾ ਕਰਦਾ) ਹੈ ॥

**ਜੈਸੇ ਉਦਧਿ ਮਧਿ ਚਹੂੰ ਓਰ ਮੈਂ ਬੋਹਿਥ ਚਲੈ,**
**ਜੋਈ ਪਾਰ ਪਹੁੰਚੈ ਪੂਰਨ ਸਰਬ ਕਾਜ ਹੈ ॥**

ਅਰਥ–ਜਿਸ ਤਰਾਂ "ਉਦਧਿ"–ਸਮੁੰਦ੍ਰ ਵਿਚ ਚਾਰੋਂ ਪਾਸੀਂ ਹੀ ਜਹਾਜ਼ ਚੱਲਦੇ ਫਿਰਦੇ ਹਨ, ਪਰ ਜਿਹੜਾ ਕੋਈ ਪਾਰ ਪੁਜ ਪਵੇ (ਓਸੇ ਦੇ ਯਾਤ੍ਰੂਆਂ ਦੇ ਹੀ) ਸਭ ਕਾਰਜ ਰਾਸ ਹੋ ਜਾਂਦੇ ਹਨ ॥

**ਜੈਸੇ ਖਾਨਿ ਖਨੰਤ ਅਨੰਤ ਖਨਵਾਰਾ ਖੋਜੀ,**
**ਹੀਰਾ ਹਾਥ ਚੜੈ ਜਾਕੇ ਤਾਕੇ ਬਾਜ ਬਾਜ ਹੈ ॥**

ਅਰਥ–ਜਿਸਤਰਾਂ ਖਾਣਾਂ ਵਾਲੇ ਅਨੰਤ ਖੋਜੀ ਖਾਣਾਂ ਨੂੰ ਪੁੱਟਦੇ ਫਿਰਦੇ ਹਨ, ਪ੍ਰੰਤੂ ਜਿਸਦੇ ਹੱਥ ਹੀਰਾ ਆਣ ਚੜ੍ਹੇ–ਭਾਵ, ਜਿਸ ਕਿਸੇ ਨੂੰ ਹੀਰਾ ਲਭ ਪੈਂਦਾ ਹੈ, ਓਸਦੇ ਘਰ ਬਾਜੇ ਵੱਜ ਪੈਂਦੇ ਹਨ–ਆਨੰਦ ਮੰਗਲ ਖਿੜ ਔਂਦੇ ਹਨ ॥

**ਤੈਸੇ ਗੁਰਸਿੱਖ ਨਵਤਨ ਅਉ ਪੁਰਾਤਨ,**
**ਜਿਨ ਪਰ ਕਟਾਛ ਕ੍ਰਿਪਾ ਕੈ ਛਬਿ ਛਾਜ ਹੈ ॥ ੩੭੧ ॥**

ਅਰਥ–ਤਿਸੀ ਪ੍ਰਕਾਰ ਹੀ ਗੁਰੂ ਮਹਾਰਾਜ ਦੇ ਨਵਿਆਂ ਅਤੇ ਪੁਰਾਣਿਆਂ ਸਿੱਖਾਂ ਵਿਚੋਂ ਜਿਨਾਂ ਉਪਰ (ਸਤਿਗੁਰੂ) ਕ੍ਰਿਪਾ ਕਟਾਖ਼ਸ਼ ਕਰ ਦੇਣ (ਬਖਸ਼ਸ਼ ਦਾ ਬਰਕਤ ਭਰੀ ਨਿਗ੍ਹਾ ਨਾਲ ਤੱਕ ਲੈਣ, ਓਸੇ ਦੀ ਹੀ 'ਛਬਿ'–ਸੂਰਤ "ਛਾਜ ਹੈ"–ਸੁਹੌਣੀ ਹੋ ਪਿਆ ਕਰਦੀ ਹੈ। ਭਾਵ, ਓਸੇ ਦੀ ਹੀ ਰਹਤ ਬਹਤ ਤਥਾ ਸਿੱਖੀ ਧਾਰਣਾਂ ਸਭ ਦਿਆਂ ਮਨਾਂ ਨੂੰ ਮੋਹਣ ਹਾਰੀ ਬਣ ਜਾਯਾ ਕਰਦੀ ਹੈ ॥ ੩੭੧ ॥

ਵੀਚਾਰ:-

ਗੁਰੂ ਮਹਾਰਾਜ ਦੇ ਘਰੋਂ ਵਰੋਸੌਣ ਖਾਤਰ ਕੋਈ ਮੁੱਦਤ ਮਿਆਦ ਦਾ ਲਿਹਾਜ਼ ਨਹੀਂ, ਜਿਸ ਕਿਸੇ ਨੇ ਸਰਧਾ ਭ੍ਰੋਸੇ ਅਤੇ ਭੌਣੀ ਨੂੰ ਸਤਿਗੁਰਾਂ ਦੇ ਚਰਣਾਂ ਵਿਖੇ ਪੂਰਾ ਪੂਰਾ ਦ੍ਰਿੜ੍ਹ ਪਾਲਦਿਆਂ ਹੋਯਾਂ ਸਤਿਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਦੀ ਬਰਕਤ ਪ੍ਰਾਪਤ ਕਰ ਲਈ, ਓਹੋ ਹੀ ਨਿਹਾਲ ਹੋ ਜਾਂਦਾ ਹੈ। ਚਾਹੇ ਇਹ ਬਰਕਤ ਘੜੀ ਪਲ ਵਿਚ ਪ੍ਰਾਪਤ ਹੋ ਜਾਵੇ, ਤੇ ਚਾਹੇ ਦਿਨਾਂ ਮਹੀਨਿਆਂ ਬਰਸਾਂ ਵਿਖੇ, ਵਾ ਕੁਛ ਜਨਮ ਪਾਕੇ ॥

ਇਹ ਗੱਲ ਕੁਛ ਤਾਂ ਅੰਤਾਕਰਣਾਂ ਦੀ ਬਣੌਟ ਉਪਰ ਨਿਰਭਾਰ ਰਖਦੀ ਹੈ, ਤੇ ਕੁਛ ਸੁਭਾਵ ਉਪਰ, ਜੋ ਜਨਮ ਜਨਮਾਂਤਰਾਂ ਦੀਆਂ ਪ੍ਰਵਿਰਤੀਆਂ ਦੀਆਂ ਵਾਦੀਆਂ ਕਾਰਣ ਪੱਕ ਚੁੱਕਾ ਹੁੰਦਾ ਹੈ। ਜਿਕੂੰ ਖੱਟੇ ਮਿੱਠੇ ਆਦ ਸੁਆਦ ਦੇ ਭਾਵਣ (ਰੁਚਨ) ਵਿਚ ਅਡੋ ਅੱਡ ਰੁਚੀਆਂ ਤੇ ਤਬੀਅਤਾਂ ਦਾ ਨਜਾਰੇ ਨਜਾਰੇ ਸੁਭਾਵ ਦਾ ਹੋਣਾ ਅਨੁਮਾਨਿਆ ਜਾਂਦਾ ਹੈ, ਤੀਕੂੰ ਹੀ ਇਸ ਮਾਰਗ ਵਿਚ ਭੀ ਸਮਝ ਲਵੋ। ਹਾਂ! ਜਿਸਤਰਾਂ ਅਰੋਗਤਾ ਦੀ ਖਾਤਰ ਵੈਦਾਂ ਹਕੀਮਾਂ ਦੇ ਦੱਸੇ ਸੰਜਮ ਦਾ ਪੱਥਪਾਲਣ ਵਾਲ ਨੂੰ ਹੀ ਅਰੋਗਤਾ ਪ੍ਰਾਪਤ ਹੁੰਦੀ, ਤੇ ਉਹ ਅਪਣੀ ਹਿੰਮਤ ਨਾਲ ਤਬੀਅਤ ਉਪਰ ਪਰਬਲ ਪੈ ਇਸ ਦੇ ਸੁਭਾਵ ਨੂੰ ਜਿੱਤ ਲਿਆ ਕਰਦਾ ਹੈ, ਇਸੇ ਤਰਾਂ ਹੀ ਸੰਸਾਰ ਵੱਲ ਮੁੜ ਮੁੜ ਖਿਚੀਂਦੇ ਅਥ੍ਵਾ ਭਜਨ ਵੱਲੋਂ ਸੁਕਚੀਂਦੇ ਚਿੱਤ ਨੂੰ ਮੋੜ ਮੋੜਕੇ ਗੁਰੂ ਦੀ ਉਪਦੇਸ਼ੀ ਕਮਾਈ ਵਿਚ ਜੋੜਨ ਵਿਚ ਜੁਟਜਾ ਰਹੇ, ਤੇ ਸਦੀਵ ਕਾਲ ਉਤਸਾਹ ਨਾਲ ਗੁਰੂ ਮਹਾਰਾਜ ਦੀ ਆਗਯਾ ਅਰੁ ਇਸ਼ਾਰੇ ਅਨੁਸਾਰ ਵਰਤਨ ਲਈ ਸਾਵਧਾਨ ਰਹੇ, ਤਾਂ ਬਹੁਤ ਸੀਘਰ ਕ੍ਰਿਪਾ ਕਟਾਖਸ਼ ਨੂੰ ਪ੍ਰਾਪਤ ਕਰ ਲਈਦਾ ਹੈ। ਇਸ ਵਿਚ ਦੇਰ ਸ੍ਵੇਰ ਅੰਦਰ ਦੇ ਲਿਹਾਜ ਦੀ ਰਿਜਮ ਭਰ ਭੀ ਨਹੀਂ ਸਮਝਨੀ ਚਾਹੀਏ ॥

ਜਿਹੜੇ ਅਧਿਕਾਰੀ ਚਿਰਕਾਲ ਸੇਵਾ ਵਿਚ ਰਹਿੰਦੇ ਏਸ ਕ੍ਰਿਪਾ ਕਟਾਖਸ਼ ਨੂੰ ਅਜੇ ਪ੍ਰਾਪਤ ਨਹੀਂ ਕਰ ਸਕਦੇ, ਤੇ ਨਵਿਆਂ ਨੂੰ ਸਭ ਸਾਧਨ ਸੰਪੰਨ ਭਾਸਦਿਆਂ ਗੁਰੂ ਕੀ ਬਖ਼ਸ਼ੀਸ਼ ਹੁੰਦੀ ਹੋਈ ਨੂੰ ਪ੍ਰਸੰਨਤਾ ਨਾਲ ਨਹੀਂ ਸਹਿ ਸਕਿਆ ਕਰਦੇ, ਓਨਾਂਨੂੰ ਆਪਣੀਆਂ ਕਸਰਾਂ ਅੰਦਰੋਂ ਕਢਨ ਦਾ ਛੇਤੀ ਜਤਨ ਕਰਨਾ ਚਾਹੀਏ, ਤਾਕਿ ਜਨਮਾਂ ਯਾ ਮੁੱਦਤਾਂ ਉਪਰ ਲੇਖੇ ਨਾਂ ਪੈਣੇ ਪੌਣ। ਇਹ ਗੱਲ ਓਨਾਂ ਦੇ ਬਹੁਤ ਸਾਰੀ ਅਪਣੇ ਅਧੀਨ ਦੀ ਹੀ ਹੈ ॥-॥

ਗੁਰੂ ਮਹਾਰਾਜ ਦੀ ਕਿਰਪਾ ਦਾ ਅਧਿਕਾਰ ਜੇਰੇ ਦੀ ਸਮਾਈ ਉਪਰ ਨਿਰਭਰ ਹੈ, (ਹੋਛੇ ਤੇ ਗੰਭੀਰ ਦੀ ਪਰਖ ਬੋਲਨ ਮਾਤ੍ਰ ਤੋਂ ਹੀ ਹੋ ਆਯਾ ਕਰਦੀ ਹੈ):-

**ਬੂੰਦ ਬੂੰਦ ਬਰਖ ਪਰਨਾਰੇ ਬਹਿ ਚਲੈ ਜਲ,**
**ਬਹੁਰਿਓ ਉਮਗਿ ਬਹੈ ਬੀਥੀ ਬੀਥੀ ਆਇਕੈ ॥**

ਅਰਥ-ਜਲ ਇਕ ਇਕ ਬੂੰਦ ਬੂੰਦ ਹੋ (ਬੂੰਦਾ ਬਾਦੀ) ਬਰਸ ਬਰਸ

ਪਰਨਾਲਿਆਂ ਥਾਨੀਂ ਵਗ ਤੁਰਿਆ ਕਰਦਾ ਹੈ, ਤੇ "ਬਹੁਰਿਓ"-ਉਪ੍ਰੰਤ (ਉਹੀ ਪਾਣੀ) ਗਲੀਆਂ ਕੂਚਿਆਂ ਵਿਚ ਆਣਕੇ ਉਛਲ ਵਗਿਆ ਕਰਦਾ ਹੈ ॥

ਤਾਂਤੇ ਨੋਰਾ ਨੋਰਾ ਭਰਿ ਚਲਤ ਚਤਰ ਕੁੰਟਿ,
ਸਰਿਤਾ ਸਰਿਤਾ ਪ੍ਰਤਿ ਮਿਲਤ ਹੈ ਜਾਇਕੈ ॥

ਅਰਥ-"ਤਾਂਤੇ"-ਤਿਸੇ ਵਹਣ ਤੋਂ ਹੀ ਨਾਲੇ ਨਾਲਿਆਂ ਨੂੰ ਭਰਪੂਰ ਕਰਕੇ, ਉਹ (ਨਗਰਾਂ ਗ੍ਰਾਮਾਂ ਦੀਆਂ) ਚਾਰੋਂ ਕੁੰਟਾਂ ਵਿਚ ਦੀ ਵਗਦਾ ਹੋਯਾ "ਸਰਿਤਾ ਪ੍ਰਤਿ ਸਰਿਤਾ"-ਨਦੀਆਂ ਵਿਚ ਤੇ ਨਦੀਓਂ (ਫੇਰ ਹੋਰ ਬੜੀ) ਨਦੀ ਵਿਚ ਜਾ ਮਿਲਦਾ ਹੈ। ਅਰਥਾਤ ਨਦੀਓ ਨਦੀ ਹੁੰਦਾ ਹੋਯਾ ਉਹ-

ਸਰਿਤਾ ਸਕਲ ਜਲ ਪ੍ਰਬਲ ਪ੍ਰਵਾਹ ਚਲਿ,
ਸੰਗਮ ਸਮੁੰਦ੍ਰ ਹੋਤ ਸਮਤ ਸਮਾਇਕੈ ॥

ਅਰਥ-ਸਾਰੀਆਂ ਨਦੀਆਂ ਦਾ (ਇਕਠਾ ਹੋਯਾ) ਜਲ ਭਾਰੇ ਹੜ੍ਹ ਦੇ ਰੂਪ ਵਿਚ ਵਗਦਾ ਵਗਦਾ, ਸਮੁੰਦ੍ਰ ਦੇ ਸੰਗਮ (ਮੇਲੇ) ਨੂੰ ਪ੍ਰਾਪਤ ਹੋ, ਓਸ ਵਿਚ ਸਮਾਕੇ (ਮਿਲਕੇ) "ਸਮਤ"-(ਉਸਦੀ) ਸਮਤਾ ਵਾਲਾ (ਸਮੁੰਦ੍ਰ ਸਰੂਪ) ਹੀ ਬਣ ਜਾਯਾ ਕਰਦਾ ਹੈ ॥

ਜਾ ਮੈ ਜੈਸੀਐ ਤੈਸੀਐ ਮਹਮਾਂ ਬਡਾਈ,
ਓਛੇ ਅਉ ਗੰਭੀਰ ਧੀਰ ਬੂਝੀਐ ਬੁਲਾਇਕੈ ॥ ੩੭੨ ॥

ਅਰਥ-(ਗੱਲ ਕੀਹ ਕਿ) ਜਿਸ ਵਿਚ ਜੇਹੋ ਜੇਹੀ ਸਮਾਈ ਹੁੰਦੀ ਹੈ, ਓਹੋ ਜੇਹੀ ਹੀ ਓਸਦੀ ਮਹਮਾਂ ਤੇ ਵਡਆਈ ਹੁੰਦੀ ਹੈ-ਹੋਛੇ ਅਤੇ ਗੰਭੀਰ ਸੁਭਾਵ ਵਾਲ ਧੀਰਜੀ ਪੁਰਖ ਦੀ ਪਛਾਣ ਬੁਲਾਇਆਂ ਹੀ ਹੋਯਾ ਕਰਦੀ ਹੈ ॥ ੩੭੨ ॥

ਗੁਰ ਸ਼ਬਦ ਦੀ ਮਹਮਾਂ ਕਮਾਈ ਕੀਤਿਆਂ ਹੀ ਜਾਣੀ ਜਾ ਸਕਦੀ ਹੈ, ਕਿ ਕਿਡੇ ਮਹਾਨ ਪ੍ਰਭਾਵ ਵਾਲੀ ਹੈ:-

ਜੈਸੇ ਹੀਰਾ ਹਾਥ ਮੈ ਤਨਕ ਸੋ ਦਿਖਾਈ ਦੇਤ,
ਮੋਲ ਕੀਏ ਤੇ ਦਮਕਨ ਭਰਤ ਭੰਡਾਰ ਜੀ ॥

ਅਰਥ-ਜਿਸ ਤਰਾਂ ਹੱਥ ਵਿੱਚ (ਲਿਆਂ) ਹੀਰਾ "ਤਨਕ ਸੋ"-ਛੋਟਾ ਜਿਹਾ ਦਿਖਾਈ ਦਿੰਦਾ ਹੈ, ਪਰ ਮੁੱਲ ਕੀਤਿਆਂ "ਦਮਕਨ"-ਦੰਮ ਦੇ ਕਣਾਂ (ਰੁਪਯਾਂ) ਦਮੜਿਆਂ ਨਾਲ ਭੰਡਾਰ ਭਰ ਦਿਆ ਕਰਦਾ ਹੈ ॥

ਜੈਸੇ ਬਰ ਬਾਧੇ ਹੁੰਡੀ ਲਾਗਤ ਨ ਭਾਰ ਕਛੂ,
ਆਗੈ ਜਾਇ ਪਾਈਅਤਿ ਲਛਮੀ ਅਪਾਰ ਜੀ ॥

ਅਰਥ-ਜਿਸ ਤਰਾਂ "ਬਰ"-ਬਰੇ ਕਪੜੇ ਦੇ ਲੜ ਬੰਨੀ ਹੋਈ ਹੁੰਡੀ ਦਾ

ਕੁਛ ਭੀ ਭਾਰ ਨਹੀਂ ਲਗਜਾ (ਪ੍ਰਤੀਤ ਹੋਇਆ) ਕਰਦਾ, ਪਰ "ਅਗੇ"-ਟਿਕਾਣੇ ਤੇ ਗਿਆਂ ਬਜੰਤ ਧਨ (ਉਸਦੇ ਵਟਾਂਦਰੇ ਵਿਚ) ਮਿਲਜਾ ਕਰਦਾ ਹੈ ॥

**ਜੈਸੇ ਬਟ ਬੀਜ ਅਤਿ ਸੂਖਮ ਸਰੂਪ ਹੋਤ,**
**ਬੋਏ ਸੇ ਬਿਬਿਧ ਕਰੈ ਬਿਰਖਾ ਬਿਸਥਾਰ ਜੀ ॥**

ਅਰਥ-ਜਿਸ ਤਰਾਂ ਬੋਹੜ ਦਾ ਬੀ "ਸਰੂਪ"-ਸੂਰਤ ਵਿਚ "ਅਤਿ ਸੂਖਮ" ਬਹੁਤ ਹੀ ਨਿਕੜਾ ਜਿਹਾ ਹੁੰਦਾ ਹੈ, ਪਰ ਬੀਜਿਆਂ ਹੋਇਆਂ ਬਿਰਖਾ-ਬਿਰਛਬਣਕੇ "ਬਿਬਿਧ ਬਿਸਥਾਰ ਕਰੈ"-ਅਨੇਕ ਪ੍ਰਕਾਰ ਦਾ (ਟਾਹਣੀਆਂ ਦਾਹਨ ਆਦ) ਪਸਾਰਾ ਪਸਾਰਿਆ ਕਰਦਾ ਹੈ, "ਜੀ" ਹੇ ਭਾਈਓ ॥

**ਤੈਸੇ ਗੁਰ ਬਚਨ ਸਚਨ ਗੁਰ ਸਿਖਨ ਮੈ,**
**ਜਾਨੀਐ ਮਹਾਤਮ ਗਏ ਹੀ ਹਰਿਦੁਆਰ ਜੀ ॥੩੭੩॥**

ਅਰਥ-ਤਿਸੀ ਪ੍ਰਕਾਰ ਹੀ "ਗੁਰ ਸਿਖਨ ਮੈ"-ਗੁਰ ਸਿੱਖਾਂ ਦੇ ਅੰਦਰ "ਗੁਰਬਚਨ"-ਗੁਰਉਪਦੇਸ਼ ਦੇ ਸੰਚੇ (ਗ੍ਰਿਹ) ਹੋ ਜਾਣ ਦਾ-ਭਾਵ, ਭਲੀ ਪ੍ਰਕਾਰ ਟਿਕ ਜਾਣ ਦਾ ਮਹਾਤਮ ਭੀ, ਲੌਕਿਕ ਅਖੌਤ ਮੂਜਬ ਹਰਿਦ੍ਵਾਰ ਗਿਆਂ ਹੀ ਹਰਿ-ਦ੍ਵਾਰ ਦੀ ਮਹਮਾਂ ਦੇ ਪੂਰੇ ਪੂਰੇ ਜਾਨਣ ਵਤ ਜਾਣਿਆ ਜਾ ਸਕਦਾ ਹੈ-ਅਰਥਾਤ, ਗੁਰ ਉਪਦੇਸ਼ ਦੇ ਹਿਰਦੇ ਅੰਦਰ ਟਿਕਣ ਦੀ ਮਹਮਾਂ ਕਿਤਨੇ ਕੂ ਮਹਾਨ ਪ੍ਰਭਾਵ ਵਾਲੀ ਹੈ, ਕਹਿਣ ਗੋਚਰੀ ਨਹੀਂ, ਅਨੁਭਵ ਕੀਤਿਆਂ ਹੀ ਪਤਾ ਲਗ ਸਕਦਾ ਹੈ ॥ ੩੭੩ ॥

ਸਤਜਨਾਮ ਜਪਦਿਆਂ ਪਤਾ ਨਹੀਂ ਲਗਿਆ ਕਰਦਾ, ਕਿ ਇਸਦਾ ਕੀਹ ਕੁਛ ਮਹਾਨ ਫਲ ਹੈ-ਜਜੋਂ ਹੀ ਕਿ ਇਹ ਅੰਦਰ ਵੱਸਦਾ ਹੈ, ਬੱਸ ਵਾਹਗੁਰੂ ਵਿਚ ਲੀਨ ਕਰ ਦਿੰਦਾ ਹੈ:-

**ਜੈਸੇ ਮਦ ਪੀਅਤ ਨ ਜਾਨੀਐ ਮਰਮੁ ਤਾਂਕੋ,**
**(੨) ਪਾਛੈ (੩) ਮਤਵਾਰੋ ਹੋਇ (੧) ਛਕੈ (੪)ਛਕਿ ਜਾਤ ਹੈ॥**

ਅਰਥ-ਜਿਸ ਤਰਾਂ ਮਦਿਰਾ ਪੀਂਦਿਆਂ ਹੋਯਾਂ ਉਸਦਾ ਮਰਮ(ਪ੍ਰਭਾਵ-ਅਸਰ) ਨਹੀਂ ਜਾਣੀਦਾ, ਪਰ (੧) ਛਕੇ (ਪੀਤਿਆਂ) (੨) ਪਿਛੋਂ (੩) ਮਤਵਾਲੇ ਹੋਕੇ (੪) ਬੇਹੋਸ਼ ਹੋ ਜਾਈਦਾ ਹੈ-(ਤਾਂ)-(ਅਥਵਾ, ਛਕੀ ਉਪਰ ਛਕੀ ਹੀ ਜਾਈਦੀ ਹੈ, ਤਾਂ ਪਤਾ ਲਗਦਾ ਹੈ ਕਿ ਇਹ ਕੀਹ ਅਗੇ ਪਿੱਛੇ ਦੀ ਸੁੱਧ ਭੁਲਾ ਦੇਣ ਵਾਲੀ ਵਸਤੂ ਹੈ) ॥

**ਜੈਸੇ ਨਾਰਿ ਭੇਟਤ ਭਤਾਰਹਿ ਨ ਭੇਦ ਜਾਨੈ,**
**ਉਦਿਤਿ ਅਧਾਨ ਆਨ ਚਿਹਨ ਦਿਖਾਤ ਹੈ ॥**

'ਅਰਥ-ਜਿਸਤ੍ਰਾਂ ਇਸਤ੍ਰੀ ਪਤੀ ਨੂੰ (ਆਪਾ, ਅਰਪਦੀ ਹੋਈ ਨਹੀਂ ਇਸ

ਗੱਲ ਦਾ ਭੇਦ ਜਾਣਿਆ ਕਰਦੀ, ਪ੍ਰੰਤੂ ਜਦ "ਅਧਾਨ"-ਗਰਭ ਆਨ "ਉਦਿਤਜਾ" ਪ੍ਰਗਟਿਆ ਕਰਦਾ ਹੈ, ਤਾਂ (ਆਪ ਤੇ ਆਪ ਹੀ) ਨਿਸ਼ਾਨੀਆਂ ਦਿੱਸਨ ਲਗ ਪਿਆ ਕਰਦੀਆਂ ਹਨ ॥

**ਕਰਿ ਪਰ ਮਾਨਕ ਨ ਲਾਗਤਿ ਹੈ ਭਾਰੀ ਤੋਲ,**
**ਮੋਲ ਸੰਖ੍ਯਾ ਦਮਕਨ ਹੇਰਤਿਹੇਰਾਤ ਹੈ ॥**

ਅਰਥ-ਹੱਥ ਉਪਰ ਹੀਰੇ ਦਾ ਤੋਲ ਭਾਰਾ ਨਹੀਂ ਲਗਦਾ ਹੈ, ਪਰ ਮੁੱਲ ਦੇ ਦੰਮਾਂ ਦੀ ਗਿਣਤੀ ਤਕਦਿਆਂ ਸਾਰ "ਹੇਰਾਤ ਹੈ"-ਹਰਾਨ ਹੋ ਜਾਈਦਾ ਹੈ, ਵਾ ਅੱਖਾਂ ਥੱਕ ਮਰਦੀਆਂ ਹਨ ॥

**ਤੈਸੇ ਗੁਰ ਅੰਮ੍ਰਿਤ ਬਚਨ ਸੁਨਿ ਮਾਨਹਿ ਸਿਖ,**
**ਜਾਨੈ ਮਹਿਮਾ ਜਉ ਸੁਖ ਸਾਗਰ ਸਮਾਤਿ ਹੈ ॥੩੭੪॥**

ਅਰਥ-ਤਿਸੀ ਪ੍ਰਕਾਰ ਹੀ ਗੁਰੂ ਮਹਾਰਾਜ ਦੇ "ਅੰਮ੍ਰਿਤ ਬਚਨ"-ਸਤਨਾਮ (ਗੁਰ ਉਪਦੇਸ਼) ਨੂੰ ਸੁਣਕੇ ਜੋ ਸਿੱਖ ਮੰਨਦੇ (ਆਪਣੇ ਅੰਦਰ ਧਾਰਦੇ) ਹਨ, ਉਹ ਤਦੋਂ ਹੀ ਮਹਿਮਾ (ਇਸਦਾ ਮਹੱਤ) ਜਾਣਦੇ ਹਨ "ਜਉ"-ਜਦਕਿ (ਝੱਟ ਹੀ) ਸੁਖ ਸਮੁੰਦ੍ਰ (ਪਰਮਾਤਮ ਪਦ) ਵਿਖੇ ਹੀ ਸਮਾ ਜਾਯਾ ਕਰਦੇ ਹਨ ॥੩੭੪॥

ਕੀਹ ਗ੍ਰਹਸਥ ਵਿਚ ਗੁਰਉਪਦੇਸ਼ ਕਮਾਇਆ ਜਾ ਸਕਦਾ ਹੈ ? ਐਸੀ ਜਿਗਯਾਸਾ ਦੇ ਉੱਤਰ ਵਿਚ:-

**ਜੈਸੇ ਮਛ ਕਛ ਬਗ ਹੰਸ ਮੁਕਤਾ ਪਖਾਨ,**
**ਅੰਮ੍ਰਿਤ ਬਿਖੈ ਪ੍ਰਗਾਸ ਉਦਧਿ ਸੈ ਜਾਨੀਐ ॥**

ਅਰਥ-ਜਿਸ ਭਾਂਤ ਮੱਛ, ਕੱਛੂ ਕੁੰਮੇ, ਬਗਲੇ, ਹੰਸ, ਮੋਤੀ, ਪਥੱਰ, (ਘੁੱਗੇ ਸੰਖ ਆਦ), ਅੰਮ੍ਰਿਤ ਅਤੇ ਵਿਹ (ਇਨਾਂ ਸਭਨਾਂ ਵਸਤੂਆਂ ਦਾ) ਪ੍ਰਗਾਸ = ਪ੍ਰਗਟ ਹੋਣਾ ਸਮੁੰਦ੍ਰ ਤੋਂ "ਜਾਨੀਐ"-ਪ੍ਰਸਿਧ ਹੈ ॥

**ਜੈਸੇ ਤਾਰੋ ਤਾਰੀ ਤਉ ਆਰਸੀ ਸਨਾਹਿ ਸ਼ਸਤ੍ਰ,**
**ਲੋਹ ਏਕ ਸੇ ਅਨੇਕ ਰਚਨਾ ਬਖਾਨੀਐ ॥**

ਅਰਥ-ਜਿਸ ਪ੍ਰਕਾਰ "ਤਉ"-ਫੇਰ ਤਾਲਾ (ਜੰਦ੍ਰਾ) ਤੇ ਤਾਲੀ (ਚਾਬੀ), "ਆਰਸੀ"-ਸ਼ੀਸ਼ਾ ਵਾ ਲੋਹਾ ਮਣੀ (ਫੁਲਾਦ), ਸੰਜੋਆ (ਕਵਚ), ਤਥਾ ਸ਼ਸਤ੍ਰ (ਇਹ ਸਭ ਪਦਾਰਥ) ਇਕੋ ਲੋਹੇ ਦੀ ਅਨੇਕ ਰਚਨਾਂ ਰੂਪ ਆਖੇ ਜਾਂਦੇ ਹਨ ॥

**ਭਾਂਜਨ ਬਿਬਿਧ ਜੈਸੇ ਹੋਤ ਏਕ ਮ੍ਰਿਤਕਾ ਸੈ,**
**ਖੀਰ ਨੀਰ ਬਿੰਜਨਾਦਿ ਅਉਖਧਿ ਸਮਾਨੀਐ ॥**

ਅਰਥ-ਜਿਸ ਤਰਾਂ ਇਕੋ ਹੀ ਮਿੱਟੀ ਤੋਂ ਅਨੰਤ ਪ੍ਰਕਾਰ ਦੇ ਭਾਂਡੇ ਬਣਦੇ

ਹਨ, ਅਤੇ ਦੁੱਧ, ਪਾਣੀ ਤਥਾ "ਬਿੰਜਨਾਦਿ"-ਭੋਜਨ ਆਦਿ ਸੁਾਦੀਕ ਵਸਤੂਆਂ ਅਰੁ "ਅਉਖਧਿ"-ਜੜ੍ਹੀ ਬੂਟੀਆਂ (ਵਾ ਅੰਨ ਆਦ ਬੱਨਸਪਤੀਆਂ) ਭੀ ਸਭ (ਇਸੇ ਧਰਤੀ ਵਿਚੋਂ ਹੀ) "ਸਮਾਨੀਐ" = ਸਮ + ਆਨੀਐ = ਇਕ ਸਮ (ਓਕੂੰ ਹੀ) ਪ੍ਰਗਟ ਹੋਯਾ ਕਰਦੀਆਂ ਹਨ ॥

**ਤੈਸੇ ਦਰਸ਼ਨ ਬਹੁ ਬਰਨ ਆਸ਼੍ਰਮ ਧਰਮ,**
**ਸਕਲ ਗ੍ਰਿਹਸਤਿ ਕੀ ਸ਼ਾਖ਼ਾ ਉਨਮਾਨੀਐ ॥੩੭੫॥**

ਅਰਥ-ਤਿਸੀ ਪ੍ਰਕਾਰ ਹੀ ਬਹੁਤ ਪ੍ਰਕਾਰ ਦੇ ਮਤ ਮਤਾਂਤਰ ਭਾਵੀ ਦਰਸ਼ਨ ਅਰੁ ਚਾਰੋਂ ਬਰਣ ਤਥਾ ਚਾਰੋਂ ਆਸ਼੍ਰਮ-ਸਭ ਦੇ ਸਭ ਹੀ ਇਕ ਗ੍ਰਹਸਥ ਮਾਤ੍ਰ ਦੀਆਂ ਸ਼ਾਖਾਂ ਹੀ ਸਮਝੋ ॥ ੩੭੫ ॥

ਪੁਸ਼੍ਟੀ ਨਿਮਿੱਤ ਉਹੀ ਬਾਰਤਾ ਮੁੜ:-

**ਜੈਸੇ *ਸਰ ਸਰਿਤਾ ਮੈ ਸਕਲ ਮੈ ਸਮੁੰਦ੍ਰ ਬਡੋ,**
**ਮੇਰੁ ਮੈ ਸੁਮੇਰੁ ਬਡੋ ਜਗਤਿ ਬਖਾਨਿ ਹੈ।**

ਅਰਥ-ਜਿਸ ਪ੍ਰਕਾਰ ਤਲਾਵਾਂ ਨਦੀਆਂ ਸਭਨਾਂ ਵਿਚੋਂ ਸਮੁੰਦ੍ਰ ਵਡਾ ਹੈ, ਅਤੇ ਪਰਬਤਾਂ ਵਿਚੋਂ, ਜਗਤ ਭਰ ਸੁਮੇਰੁ ਪਰਬਤ ਨੂੰ ਵਡਾ ਆਖਦਾ ਹੈ ॥

**ਤਰਵਰ ਵਿਖੈ ਜੈਸੇ ਚੰਦਨ ਬਿਰਖ ਬਡੋ,**
**ਧਾਤੁ ਮੈ ਕਨਿਕ ਅਤਿ ਉਤਮ ਕੈ ਮਾਨਿ ਹੈ॥**

ਅਰਥ-ਬਿਰਛਾਂ ਵਿਚੋਂ ਜਿਸ ਭਾਂਤ ਚੰਨਣ ਦਾ ਬਿਰਛ ਵਡਾ (ਸ੍ਰੇਸ਼੍ਟ) ਹੈ, ਤੇ ਧਾਤੂਆਂ ਵਿਚੋਂ ਸੋਨੇ ਨੂੰ ਅਤੀ ਉਤਮ ਕਰਕੇ ਮੰਨਿਆ ਜਾਂਦਾ ਹੈ ॥

**ਪੰਛੀਅਨ ਮੈ ਹੰਸ ਮ੍ਰਿਗ ਰਾਜਨ ਮੈ ਸਾਰਦੂਲ,**
**ਰਾਗਨ ਮਹਿ ਸਿਰੀ ਰਾਗ ਪਾਰਸ ਬਖਾਨੀਐ ॥**

ਅਰਥ-ਪੰਛੀਆਂ ਵਿਚੋਂ ਹੰਸ, ਮ੍ਰਿਗ (ਚਿਤ੍ਰੇ, ਲਗੜ, ਸ਼ੇਰ ਆਦਿ) ਵਿਚੋਂ ਸਾਰਦੂਲ ਸਿੰਘ (ਕੇਸਰੀ ਸ਼ੇਰ), ਅਰੁ ਰਾਗਾਂ ਵਿਚੋਂ ਸਿਰੀ ਰਾਗ ਤੇ ਪਥੱਰਾਂ ਵਿਚੋਂ ਪਾਰਸ (ਵਡਾ ਹੈ) ॥

**ਗਿਆਨਨੁ ਮੈਂ ਗਿਆਨ ਅਰੁ ਧਿਆਨਨੁ ਮੈਂ ਧਿਆਨ ਗੁਰੁ,**
**ਸਕਲ ਧਰਮ ਮੈਂ ਗ੍ਰਿਹਸਤ ਪ੍ਰਧਾਨ ਹੈ ॥ ੩੭੬ ॥**

ਅਰਥ-ਲੌਕਿਕ, ਸਾਸ਼ਤ੍ਰਿਕ ਵਾ ਬੈਦਿਕ ਆਦਿ ਸਮੂਹ ਗਜਾਨਾਂ ਵਿਚੋਂ ਗੁਰੂ ਗਜਾਨ, ਤਥਾ ਸੂਰਜ ਚੰਦ੍ਰ ਆਦ ਦੇਵ ਧਜਾਨਾਂ ਵਿਚੋਂ ਗੁਰੂ (ਇਸ੍ਟ ਦੇਵ ਦਾ) ਧਜਾਨ (ਸ੍ਰੇਸ਼੍ਟ) ਹੁੰਦਾ ਹੈ, ਤੀਕੂੰ ਹੀ ਸਮੂਹ ਧਰਮਾਂ ਵਿਚੋਂ ਗ੍ਰਿਹਸਥ ਧਰਮ

---

*ਵ੍ਹਗਨ ਵਾਲੇ ਨਦੀਆਂ ਆਦ ਸਭਨਾਂ ਵਿਚੋਂ ।

ਪ੍ਰਧਾਨ (ਮੁਖਜ-ਅਤਯੰਤ ਉਤਮ) ਹੈ ॥ ੩੭੬ ॥

ਗੁਰੂ ਕੀ ਓਟ ਲੈਣੀ ਗੁਰ ਉਪਦੇਸ਼ ਦੀ ਧਾਰਣਾਂ ਵਿਖੇ ਹੀ ਸਫਲ ਹੈ:-

**ਤੀਰਥ ਮਜਨ ਕਰਬੈ ਕੋ ਹੈ ਇਹੈ ਗੁਨਾਓ,**
**ਨਿਰਮਲ ਤਨ ਤ੍ਰਿਖਾ ਤਪਤਿ ਨਿਵਾਰੀਐ ॥**

ਅਰਥ-ਤੀਰਥ ਵਿਖੇ ਸਨਾਨ ਕਰਣ ਦਾ ਏਹੋ ਹੀ ਫਲ ਹੈ, ਕਿ ਸਰੀਰ ਪਵਿਤ੍ਰ ਹੋ ਜਾਂਦਾ ਤੇ ਪਜਸ ਅਰੁ "ਤਪਤਿ"-ਦਾਹ (ਸੜਨ) ਦੂਰ ਹੋ ਜਾਂਦੀ ਹੈ ॥

**ਦਰਪਨ ਦੀਪ ਕਰ ਗਹੈ ਕੋ ਇਹੈ ਗੁਨਾਓ,**
**ਪੇਖਤ ਚਿਹਨ ਮਗ ਸੁਰਤਿ ਸੰਭਾਰੀਐ ॥**

ਅਰਥ-ਸ਼ੀਸ਼ੇ ਦੇ ਹਥ ਵਿਚ ਗ੍ਰਹਣ ਕਰਣ (ਲੈਣ) ਦਾ ਏਹ ਫਲ ਹੈ ਕਿ (ਆਪਣੇ ਚਿਹਰੇ ਦੇ) ਚਿਹਨ ਚਕ੍ਰਾਂ ਦੀ (ਸੁੰਦ੍ਰਤਾ ਦੀ) ਸੋਝੀ ਹੋ ਔਂਦੀ ਹੈ, ਤੇ ਦੀਵੇ (ਲਾਲਟੈਨ) ਦੇ ਹੱਥ ਵਿਚ ਫੜਨ ਦਾ ਇਹ ਲਾਭ ਕਿ ਰਸਤੇ ਦੀ ਸੋਝੀ ਸੰਭਾਲ ਹੁੰਦੀ ਰਹਿੰਦੀ ਹੈ ।

**ਭੇਟਤ ਭਤਾਰਿ ਨਾਰਿ ਕੋ ਇਹੈ ਗੁਨਾਓ,**
**ਸ੍ਵਾਂਤਿ ਬੂੰਦ ਸੀਪ ਗਤਿ ਲੈ ਗਰਭ ਪ੍ਰਤਿਪਾਰੀਐ ॥**

ਅਰਥ-ਇਸਤ੍ਰੀ ਨੂੰ ਪਤੀ ਦੇ ਭੇਟਨ ਦਾ ਇਹੋ ਹੀ ਲਾਹਾ ਹੁੰਦਾ ਹੈ, ਕਿ ਸਿੱਪੀ ਦੇ ਸ੍ਵਾਂਤੀ ਬੂੰਦ ਲੈਣ ਸਮਾਨ (ਆਪਣੇ ਅੰਦਰ) ਗਰਭ ਧਾਰਣ ਕਰਕੇ (ਓਸਦੀ) ਪ੍ਰਤਿਪਾਲਾ ਕਰੇ ॥

**ਤੈਸੇ ਗੁਰ ਚਰਨਿ ਸਰਨਿ ਕੋ ਇਹੈ ਗੁਨਾਓ,**
**ਗੁਰ ਉਪਦੇਸ਼ ਕਰਿ ਹਾਰ ਉਰ ਧਾਰੀਐ ॥ ੩੭੭ ॥**

ਅਰਥ-ਤਿਸੀ ਪ੍ਰਕਾਰ ਗੁਰੂ ਮਹਾਰਾਜ ਦੇ ਚਰਨਾਂ ਦੀ ਸਰਣ (ਸਰਨਾਗਤ ਹੋਣ = ਆਸਰਾ ਓਟ ਲੈਣ) ਦਾ ਇਹੋ ਹੀ ਫਲ ਹੈ, ਕਿ ਗੁਰ ਉਪਦੇਸ਼ ਨੂੰ (ਲੈਕੇ) ਅਪਣੇ ਹਿਰਦੇ ਦਾ ਹਾਰ ਬਣਾਕੇ ਧਾਰੀ ਰਖੇ ॥ ੩੭੭ ॥

ਗੁਰ ਸਿੱਖਾਂ ਦੀ ਸੋਧ ਸੰਭਾਲ ਦਾ ਪ੍ਰਕਾਰ:-

**ਜੈਸੇ ਮਾਤ ਪਿਤਾ ਨ ਬਿਚਾਰਤ ਬਿਕਾਰ ਸੁਤ,**
**ਪੋਖਤ ਸ ਪ੍ਰੇਮ ਬਿਹਸਤ ਬਿਹਸਾਇਕੈ ॥**

ਅਰਥ-ਜਿਸ ਤਰਾਂ ਮਾਤਾ ਪਿਤਾ ਪੁਤ੍ਰ ਦੇ ਬਿਗਾੜ (ਔਗੁਣ) ਨੂੰ ਧਜਾਨ ਵਿਚ ਨਹੀਂ ਲਿਆਯਾ ਕਰਦੇ, ਸਗੋਂ ਹੱਸ ਹਸਾਕੇ ਪ੍ਰੇਮ ਸਹਤ ਓਸਨੂੰ ਪ੍ਰਸੰਨ ਕਰਕੇ ਪਾਲਿਆ (ਲਡਾਯਾ) ਕਰਦੇ ਹਨ ॥

**ਜੈਸੈ ਬ੍ਰਿਥਾਵੰਤ ਜੰਤ ਬੈਦਹਿ ਬ੍ਰਿਤਾਂਤ ਕਹੈ,**

ਪਰਖ ਪਰੀਖਿਆ ਉਪਚਾਰਤ ਰਸਾਇਕੈ ॥

ਅਰਥ–ਜਿਸ ਭਾਂਤ "ਬ੍ਰਿਥਾਵੰਤ"–ਪੀੜਾਵਾਨ (ਰੋਗੀ) ਆਦਮੀ, ਬੈਦ (ਹਕੀਮ) ਤਾਈਂ (ਆਪਣੀ) ਵਿਥਿਆ ਸੁਣੌਂਦਾ ਹੈ, ਤੇ ਉਹ ਅਗੋਂ (ਰੋਗ ਦੀ) ਪਰੀਖਯਾ (ਪੜਤਾਲ) ਦ੍ਵਾਰੇ "ਪਰਖ"–ਪਛਾਣ ਕਰ, "ਰਸਾਇਕੈ ਉਪਚਾਰਤ"–(ਉਸਦੇ ਦਿਲ ਨੂੰ ਲੁਭਾਕੇ = ਔਖਧੀ ਖਾਣ ਦੀ ਰੁਚੀ ਉਪਜਾਕੇ) ਇਲਾਜ ਕਰਯਾ ਕਰਦਾ ਹੈ ॥

ਚਟੀਆ ਅਨੇਕ ਜੈਸੇ ਏਕ ਚਟਸਾਰ ਬਿਖੈ,

ਬਿਦਿਆ ਵੰਤ ਕਰੇ ਪਾਂਧਾ ਪ੍ਰੀਤਿ ਸੈ ਪੜ੍ਹਾਇਕੈ ॥

ਅਰਥ–ਜਿਸ ਪ੍ਰਕਾਰ ਅਨੇਕਾਂ ਹੀ ਚਾਟੜੇ (ਵਿਦਯਾਰਥੀ) ਇਕ ਚਟਸਾਲਾ (ਪਾਠਸ਼ਾਲਾ = ਸਕੂਲ) ਵਿਚ ਹੁੰਦੇ ਹਨ, ਤੇ ਪਾਂਧਾ ਓਨਾਂ ਨੂੰ ਪਯਾਰ ਨਾਲ ਪੜ੍ਹਾ ਪੜ੍ਹਾਕੇ ਵਿਦ੍ਵਾਨ ਬਣਾ ਦਿੱਤਾ ਕਰਦਾ ਹੈ ॥

ਤੈਸੇ ਗੁਰਸਿਖਨ ਕੇ ਔਗੁਨ ਅਗਿਆਨ ਮੇਟੈ,

ਬ੍ਰਹਮ ਬਿਬੇਕ ਸੈਂ ਸਹਜਿ ਸਮਝਾਇਕੈ ॥ ੩੭੮ ॥

ਅਰਥ–ਤਿਸੀ ਪ੍ਰਕਾਰ ਹੀ ਗੁਰੂ ਬ੍ਰਹਮ ਬਿਬੇਕ (ਬ੍ਰਹਮ ਗਯਾਨ = ਬ੍ਰਹਮ ਬੀਚਾਰ) ਦ੍ਵਾਰੇ "ਸਹਜ"–ਪਦ ਨੂੰ ਸਮਝਾ ਸਮਝਾਕੇ, ਵਾ ਸਹਜੇ ਹੀ ਸਮਝਾਇਕੇ ਸਿੱਖਾਂ ਦੇ ਔਗੁਣਾਂ ਤੇ ਅਗਯਾਨ ਨੂੰ ਮੇਟ ਦਿਆ ਕਰਦੇ ਹਨ ॥-੩੭੮ ॥

ਹਰ ਕੋਈ ਹੀ ਸਿੱਖੀ ਦਾ ਅਧਿਕਾਰੀ ਤੇ ਗੁਰਸਿੱਖ ਸਦੀਵ ਕਾਲ ਬਖਸਸ ਦਾ ਪਾਤ੍ਰ:–

ਜੈਸੇ ਤਉ ਕਰਤ ਸੁਤ ਅਨਿਕ ਇਆਨਪ,

ਤਊ ਨ ਜਨਨੀ ਅਉਗਨ ਉਰਿ ਧਾਰਿਓ ਹੈ॥

ਅਰਥ–ਜਿਸ ਪ੍ਰਕਾਰ ਫੇਰ ਪੁਤ੍ਰ ਅਨੇਕਾਂ ਹੀ ਮੂਰਖਤਾਈਆਂ ਕਰਦਾ ਹੈ' ਮਾਂ ਤਦ ਭੀ (ਉਸਦਿਆਂ) ਔਗੁਣਾਂ ਨੂੰ ਦਿਲ ਵਿਚ ਨਹੀਂ ਲਿਆਇਆ ਕਰਦੀ ॥

ਜੈਸੇ ਤਉ ਸਰਨਿ ਸੂਰ ਪੂਰਨ ਪ੍ਰਤਗਿਆ ਰਾਖੈ,

ਅਨਿਕ ਅਵਗਿਆ ਕੀਏ ਮਾਰਿ ਨ ਬਿਡਾਰਿਓ ਹੈ॥

ਅਰਥ–ਜਿਸਤਰਾਂ "ਤਉ"–ਐਸੇ ਹੀ ਸੂਰਮਾਂ (ਕਿਸੇ ਨੂੰ) ਸ਼ਰਣਿ (ਸਹਾਰਾ) ਦੇਣ ਦੀ ਪ੍ਰਤਿਗਯਾ ਪੂਰੀ ਪੂਰੀ ਪਾਲਦਾ ਹੈ, (ਤੇ ਜੇਕਰ ਸਰਣਾਗਤ) ਅਨੇਕਾਂ ਅਪ੍ਰਾਧ ਭੀ ਕਰੇ, ਤਾਂ ਭੀ ਮਾਰ ਨਹੀਂ ਸਿੱਟਦਾ–ਭਾਵ, ਸਭ ਤਰਾਂ ਦੀ ਛਿਮਾ ਧਾਰਦਾ ਰਹਿੰਦਾ ਤੇ ਓਟ ਬਣਯਾ ਰਹਿੰਦਾ ਹੈ ॥

ਜੈਸੇ ਤਉ ਸਰਿਤਾ ਜਲ ਕਾਸ਼ਟਹਿ ਨ ਬੋਰਤ,

ਕਰਤ ਚਿਤ ਲਾਜ ਅਪਨੋਈ ਪ੍ਰਤਿਪਾਰਿਓ ਹੈ॥

ਅਰਥ-ਜਿਸਤਰਾਂ ਫੇਰ ਨਦੀ ਦਾ ਜਲ (ਪ੍ਰਵਾਹ) ਕਾਠ ਨੂੰ ਨਹੀਂ ਡੋਬਦਾ, ਤੇ (ਅਪਣੇ) ਚਿੱਤ ਵਿਚ (ਇਸ ਗੱਲ ਦੀ) ਲਾਜ ਕਰਦਾ ਹੈ, ਕਿ ਇਹ ਕਾਠ ਉਸਦਾ ਅਪਣਾ ਹੀ ਭਲੀ ਪ੍ਰਕਾਰ ਪਲਿਆ ਹੋਯਾ ਹੈ ॥

**ਤੈਸੇ ਹੀ ਪਰਮ ਗੁਰ ਪਾਰਸ ਪਰਸ ਗਤਿ,**
**ਸਿੱਖਨ ਕੋ ਕਿਰਤ ਕਰਮੁ ਕਛੁ ਨ ਬੀਚਾਰਿਓ ਹੈ ॥੩੮੯॥**

ਅਰਥ-ਤਿਸੀ ਪ੍ਰਕਾਰ ਹੀ 'ਪਰਮ ਗੁਰ"-ਸਤਿਗੁਰੂ ਵਾ ਗੁਰੂਆਂ ਦੇ ਗੁਰੂ ਸ੍ਰੀ ਗੁਰੂ ਨਾਨਕ ਦੇਵ (ਦਾ ਬਿਰਦ ਭੀ) ਪਾਰਸ ਦੇ ਪਰਸਨ ਸਮਾਨ (ਇਕ ਸਾਰਖਾ ਹੀ ਉਦਾਰ ਹੈ) ਸਿੱਖਾਂ ਦੇ ਕੰਮਾਂ ਕਰਤੂਤਾਂ ਦੀ ਕੁਛ ਪ੍ਰਵਾਹ ਹੀ ਨਹੀਂ ਕਰਦਾ। ਭਾਵ-ਜਿਸ ਤਰਾਂ ਪਾਰਸ ਛੋਟੀ ਮੋਟੀ ਵਿੰਗੀ ਸਿੱਧੀ ਮੈਲੀ ਸੁੱਛ ਆਦਿ ਸਭ ਦਸ਼ਾ ਵਿਚ ਸਮੀਪ ਆਈ ਸਰਬੱਤ੍ਰ ਧਾਤੂ ਨੂੰ ਹੀ ਸਪਰਸ਼ ਕਰਕੇ ਸੋਨਾ ਬਣਾ ਦਿੰਦਾ ਹੈ। ਇਸੇ ਤਰਾਂ ਸਤਿਗੁਰੂ ਭੀ ਕਰਮ ਅਕਰਮ ਆਦਿ ਦਾ ਵੀਚਾਰ ਨਾਂ ਕਰਕੇ ਸਿਖਾਂ ਸਰਣਾਗਤਾਂ ਦਾ ਅਵਸ਼ਯ ਨਿਸਤਾਰਾ ਕਰ ਦਿਆ ਕਰਦੇ ਹਨ ॥ ੩੮੯ ॥

ਸਿੱਖ ਕੌਣ ਜਾਣਿਆ ਜਾਂਦਾ ਹੈ-ਦ੍ਰਿਸ਼ਟਾਂਤ ਪੂਰਬਕ ਨਿਰੂਪਣ:-

**ਜੋਈ ਕੁਲਾ ਧਰਮ ਕਰਮ ਕੈ ਸੁਚਾਰ ਚਾਰ,**
**ਸੋਈ ਪਰਵਾਰ ਬਿਖੈ ਸ੍ਰੇਸ੍ਟ ਬਖਾਨੀਐ ॥**

ਅਰਥ-ਜਿਹੜਾ ਕੋਈ ਕੁਲਾ ਧਰਮ ਨੂੰ "ਸੁਚਾਰ"-ਸੁਚਾਲ "ਚਾਰ"-ਸ਼੍ਰੇਸ਼ਟ ਚਾਲਾ ਜਾਣਕੇ (ਇਸ ਸੰਬੰਧੀ) ਕਰਮ (ਕਿਰਤ ਕਮਾਈ) ਨੂੰ ਕਰਦਾ ਹੈ, ਅਰਥਾਤ-ਸ੍ਰੇਸ਼ਟ ਸੁਚਾਲ (ਭਲਾ ਕਰਮ) ਜਾਣਕੇ ਕੰਮ ਕਾਰ ਕਰਦਾ (ਵਰਤਦਾ) ਹੈ, ਓਸੇ ਨੂੰ ਹੀ ਪ੍ਰਵਾਰ ਵਿਖੇ ਸ੍ਰੇਸ਼ਟ (ਭਲਾ ਭਲਾ) ਆਖਯਾ ਜਾਂਦਾ ਹੈ ॥

**ਬਨਜ ਬਿਉਹਾਰ ਸਾਚੇ ਸ਼ਾਹ ਸਨਮੁਖ ਸਦਾ,**
**ਸੋਈ ਤਉ ਬਨਉਟਾ ਨਿਹਕਪਟ ਕੈ ਮਾਨੀਐ ॥**

ਅਰਥ-(ਜਿਹੜਾ ਕੋਈ) ਸ਼ਾਹ ਦੇ ਸਾਮਨੇ ਸਦੀਵਕਾਲ ਸੱਚੇ ਵਣਜ ਵਪਾਰ ਨੂੰ ਕਰਦਾ ਹੈ, ਓਸੇ ਹੀ "ਬਨਉਟਾ"-ਵਣਜੇਟੇ (ਸੁਦਾਗਰ ਬੱਚੇ) ਨੂੰ ਨਿਰਛਲੀਆ (ਵਿਹਾਰ ਦਾ ਸਾਫ ਸੱਚਾ) ਕਰਕੇ ਮੰਨੀਦਾ ਹੈ ॥

**ਸੁਆਮਿ ਕਾਮ ਸਾਵਧਾਨ ਮਾਨਤ ਨਰੇਸ ਆਨ,**
**ਸੋਈ ਸ੍ਵਾਮਿ ਕਾਰਜੀ ਪ੍ਰਸਿਧ ਪਹਿਚਾਨੀਐ ॥**

ਅਰਥ-ਜਿਹੜਾ ਕੋਈ "ਨਰੇਸ"-ਰਾਜੇ ਦੀ ਆਨ ਦੀਨ ਨੂੰ ਮੰਨਦਿਆਂ ਹੋਯਾਂ ਸੁਆਮੀ (ਮਾਲਿਕ) ਦੇ ਕੰਮ ਵਿਚ ਸਾਵਧਾਨ ਰਹਿੰਦਾ ਹੈ, ਓਹੋ ਹੀ ਸ੍ਵਾਮੀ ਦਾ "ਪ੍ਰਸਿੱਧ ਕਾਰਜੀ"-ਨਾਮੀ ਕੰਮ ਕਰਣੇ ਹਾਰਾ ਪਛਾਣੀਦਾ ਹੈ। ਭਾਵ-ਉਹ ਮਾਲਕ ਦਾ ਸੱਚਾ ਸੇਵਕ ਹੋਣ ਕਰਕੇ ਸਭ ਦੀਆਂ ਨਿਘਾਂ ਵਿਚ ਹੀ ਜਚਿਆ ਹੁੰਦਾ ਹੈ ॥

**ਗੁਰ ਉਪਦੇਸ਼ ਪਰਵੇਸ਼ ਰਿਦਿ ਅੰਤਰ ਹੈ,**
**ਸ਼ਬਦ ਸੁਰਤਿ ਸੋਈ ਸਿੱਖ ਜਗ ਜਾਨੀਐ ॥ ੩੯੦ ॥**

ਅਰਥ - (ਇਸੇ ਤਰਾਂ ਜਿਸਦੇ) ਹਿਰਦੇ ਅੰਦਰ ਗੁਰੂ ਮਹਾਰਾਜ ਦੇ ਸ਼ਬਦ ਵਿਖੇ ਸੁਰਤ ਲਗੌਣ ਦੇ ਉਪਦੇਸ ਦਾ ਪ੍ਰਵੇਸ਼ ਹੋ ਜਾਂਦਾ ਹੈ ਓਹੋ ਹੀ ਜਗਤ ਅੰਦਰ ਸਿੱਖ ਜਾਣੀਦਾ ਹੈ ॥ ੩੮੦ ॥

ਗੁਰੂ ਅਪਨਾਏ ਦੀ ਲਾਜ ਨਿਬੌਂਹਦੇ ਹਨ, ਤੇ ਸਿੱਖ ਬਾਬਤ ਭਲੇ ਬੁਰੇ ਦੀ ਗਿਣਤੀ ਨਹੀਂ ਕਰਦੇ:-

**ਜਲ ਕੈ ਧਰਨਿ ਅਰੁ ਧਰਨਿ ਕੈ ਜੈਸੇ ਜਲੁ,**
**ਪ੍ਰੀਤਿ ਕੈ ਪਰਸਪਰ ਸੰਗਮ *ਸੁਮਾਰਿ ਹੈ ॥**

ਅਰਥ-ਜਿਸਤਰਾਂ ਜਲ ਕਰਦਾ ਹੈ ਧਰਤੀ ਨਾਲ, ਅਤੇ ਧਰਤੀ ਕਰਦੀ ਹੈ ਜਲ ਨਾਲ (ਪ੍ਰੀਤੀ), (ਅਰੁ ਇਸ ਪ੍ਰਕਾਰ) ਪ੍ਰੀਤੀ ਨੂੰ ਕਰਦੇ ਕਰਦੇ ਆਪੋ-ਵਿਚ ਦੇ "ਸੰਗਮ"-ਸਾਥ ਨੂੰ "ਸ਼ੁਮਾਰ"-ਗਿਣਤੀ ਵਿਚ ਮੰਨਦੇ (ਕਦਰ ਵਾਲਾ ਜਾਣਦੇ) ਹਨ-ਅਥ੍ਵਾ, ਆਪੋ ਵਿਚ ਦੀ ਪ੍ਰੀਤੀ ਦੇ ਸੰਗਮ ਨੂੰ "ਸਮਾਰਿ"-ਸੰਭਾਲਦੇ (ਨਿਬੌਂਹਦੇ) ਹਨ ॥

**ਜੈਸੇ ਜਲ ਸੀਂਚ ਕੈ †ਤਮਾਲਿ ਪ੍ਰਤਿਪਾਲੀਅਤ,**
**ਬੋਰਤ ਨ ਕਾਸ਼ਟਹਿ ਜ੍ਵਾਲਾ ਮੈ ਨ ਜਾਰਿ ਹੈ ॥**

ਅਰਥ-ਜਿਸਤਰਾਂ ਜਲ ਸਿੰਜ ਸਿੰਜ (ਉਛੱਲ ਉਛੱਲ) ਕੇ ਤਮਾਲ ਬਿਰਛ (ਤਾੜਾਂ) ਨੂੰ ਭਲੀ ਪ੍ਰਕਾਰ ਪਾਲੀਦਾ ਹੈ, (ਜਿਸਦੀ ਲਾਜ ਨੂੰ ਹੀ ਰਖਦਾ ਹੋਯਾ ਜਲ) ਕਾਠ ਨੂੰ ਡੋਬਜਾ ਨਹੀਂ ਕਰਦਾ, ਤੇ ਨਾਂ ਹੀ ਅੱਗ ਵਿਚ ਪਿਆਂ ਹੀ ਸੜਨ ਦਿੰਦਾ ਹੈ ॥

**ਲੋਸ਼ਟ ਕੇ ਜੜਿ ਗੜਿ ਬੋਹਿਥ ਬਨਾਈਅਤ,**
**ਲੋਸ਼ਟਹਿ ਸਾਗਰ ਅਪਾਰ ਪਾਰ ਪਾਰਿ ਹੈ ॥**

ਅਰਥ-(ਇਥੋਂ ਤਕ ਲਿਹਾਜ ਕਾਠ ਦਾ ਪਾਲਦਾ ਹੈ ਕਿ) ਲੋਹੇ (ਦੀਆਂ ਪਤਰੀਆਂ ਮੇਖਾਂ) ਨੂੰ ਜੜ ਜੜ (ਰੱਡ ਰੱਡ) ਕੇ "ਗੜਿ ਬੋਹਿਥ ਬਨਾਈਅਤ"-

---

*ਕਿਤੇ ਪਾਠ "ਸੁਮਾਰਿ ਹੈ" ਤੇ ਕਿਤੇ "ਸਮਾਰਿ ਹੈ"-ਇਸ ਲਈ ਦੋਵੇਂ ਅਰਥ ਕਰ ਦਿੱਤੇ ਹਨ।

†ਹੋਰਨਾਂ ਬਿਰਛਾਂ ਦਾ ਨਾਮ ਛੱਡਕੇ "ਤਮਾਲ"-ਦਾ ਨਾਮ ਹੀ ਭਾਈ ਜੀ ਨੇ ਲਿਆ ਹੈ, ਕਿਉਂ ਕਿ ਬਹੁਤ ਕਰਕੇ ਇਸ ਦੀ ਲਕੜੀ ਹੀ ਬੇੜਿਆਂ ਲਈ ਵਰਤੀ ਜਾਂਦੀ ਹੈ ॥

ਜਹਾਜ ਨੂੰ ਘੜ ਬਣਾਈਦਾ ਹੈ-ਅਥਵਾ ਇਕ ਗੜ੍ਹ=ਕਿਲੇ ਸਮਾਨ ਜਹਾਜ ਬਣਾ ਲਈਦਾ ਹੈ (ਸੋ ਇਉਂ ਕਰਕੇ ਕਾਠ ਨਾਲ ਲਗੇ) ਲੋਹੇ ਨੂੰ ਅਪਾਰ ਸਮੁੰਦਰ ਤੋਂ ਭੀ "ਪਾਰ ਪਾਰ ਹੈ"-ਪਾਰ ਪਾ ਦਿੱਤਾ (ਲੰਘਾ ਦਿੱਤਾ) ਕਰਦਾ ਹੈ। ਅਰਥਾਤ, ਐਡਾ ਲਿਹਾਜ਼ ਅਪਣੀ ਪ੍ਰਤਿਪਾਲੀ ਵਸਤੂ ਦਾ ਪਾਲਦਾ ਹੈ ॥

**ਪ੍ਰਭ ਕੈ ਜਾਨੀਜੇ ਜਨ ਜਨ ਕੈ ਜਾਨੀਜੇ ਪ੍ਰਭੁ,**
**ਤਾਂਤੇ ਜਨ ਕੇ ਨ ਗੁਨ ਅਉਗੁਨ ਬੀਚਾਰਿ ਹੈ ॥ ੩੯੧ ॥**

ਅਰਥ-ਜਿਸੀ ਪ੍ਰਕਾਰ ਹੀ ਪ੍ਰਭੂ ਪਰਮਾਤਮਾ ਦੇ ਜਾਣੀਦੇ ਹਨ ਜਨ ਭਗਤ ਲੋਕ-) ਭਜਨ ਕਰਨ ਹਾਰੇ ਉਸਦੇ ਪੁਜਾਰੇ, ਤੇ ਜਨ (ਭਜਨੀਕ ਪੁਰਖਾਂ) ਦਾ ਜਾਣੀਦਾ ਹੈ ਪਰਮਾਤਮਾ ਪ੍ਰਭੂ; ਜਿਸ ਕਰਕੇ ਹੀ ਓਹ ਪ੍ਰਭੂ (ਸਰਬ ਸ਼ਕਤੀ ਮਾਨ) ਪਰਮਾਤਮਾ ਆਪਣੇ ਪੁਜਾਰਿਆਂ ਦੇ ਗੁਣ ਅਉਗੁਣ ਦਾ ਵੀਚਾਰ ਨਹੀਂ ਕਰਿਆ ਕਰਦਾ। ਭਾਵ, ਅਮੁਕੀ ਗੱਲ "ਮੇਰੇ ਪੁਜਾਰੇ ਨੇ ਚੰਗੀ ਕੀਤੀ ਹੈ ਤੇ ਅਮੁਕੀ ਮੰਦੀ"-ਐਸੀ ਵੀਚਾਰ ਉਹ ਨਹੀਂ ਕਰਦਾ। ਜੋ ਕੁਛ ਪੁਜਾਰੇ ਕਰਦੇ ਹਨ, ਸਭ ਕੁਛ ਉਹ ਭਲਾ ਹੀ ਪ੍ਰਵਾਣਦਾ ਹੈ ॥ ੩੯੧ ॥

ਧਰਮ ਅਧਰਮ ਰੂਪ ਕਰਮ (ਪ੍ਰਵਿਰਤੀ) ਕਾਰਣ ਭਲਾ ਬੁਰਾ ਹੋ, ਮਨੁੱਖ ਊਚ ਨੀਚ ਪਦਵੀ ਦਾ ਅਧਿਕਾਰੀ:-

**ਬਿਆਹ ਸਮੈ ਜੈਸੇ ਦੁਹੂੰ ਓਰ ਗਾਈਅਤ ਗੀਤ,**
**ਏਕੈ ਹੁਇ ਲਭਤ ਏਕੈ *ਹਾਨਿ ਕਾਨਿ ਜਾਨੀਐ ॥**

ਅਰਥ-ਬਿਆਹ ਦੇ ਸਮੇਂ ਜਿਸ ਤਰਾਂ ਦੋਹੀਂ ਪਾਸੀਂ ਹੀ (ਧੇਤਿਆਂ ਪੁਤੇ-ਤਿਆਂ ਦੇ ਘਰੀਂ) ਗੀਤ (ਗੌਣ) ਗਾਂਵੇ ਜਾਂਦੇ ਹਨ, ਪਰ (ਫਲ ਉਸ ਗੌਣੇ ਦਾ ਦੁਵੱਲੀਂ ਹੀ ਨਜਾਰਾ ਨਜਾਰਾ ਮਿਲਦਾ ਹੈ) ਇਕਨਾਂ (ਪੁਤੇਤਿਆਂ) ਨੂੰ ਤਾਂ "ਲਭਤਿ" ਲਾਭ ਦੀ ਪ੍ਰਾਪਤੀ ਹੁੰਦੀ ਹੈ, ਤੇ ਇਕਨਾ ਨੂੰ (ਧੇਤਿਆਂ ਨੂੰ) (ਧੀ ਦੇਣ ਦੀ) ਕਾਨ ਕਾਰਣ "ਹਾਨਿ"-ਹੇਠੀ ਸਮਝੀ ਜਾਯਾ ਕਰਦੀ ਹੈ ॥

**ਦੁਹੂੰ ਦਲ ਬਿਖੈ ਜੈਸੇ ਬਾਜਤ ਨੀਸਾਨ ਤਾਨ,**
**ਕਾਹੂ ਕਉ ਜੈ ਕਾਹੂ ਕਉ ਪਰਾਜੈ ਪਹਿਚਾਨੀਐ ॥**

ਅਰਥ-ਦੋਹਾਂ ਦਲਾਂ (ਪਾਤਿਸ਼ਾਹੀ ਸੈਨਾਂ) ਵਿਖੇ ਜਿਸ ਤਰਾਂ ਤਾੜ ਤਾੜ ਵਾ ਕੱਸ ਕੱਸਕੇ ਨਿਸ਼ਾਨ (ਨਗਾਰੇ) ਵੱਜਦੇ ਹਨ। ਪਰ ਕਿਸੇ (ਪਾਤਸ਼ਾਹ) ਨੂੰ ਤਾਂ ਜਿੱਤ ਹੁੰਦੀ ਹੈ, ਤੇ ਕਿਸੇ ਨੂੰ ਹਾਰ ਪਛਾਣੀਦੀ ਹੈ ॥

---

*ਜਿਨਾਂ ਧੀਆਂ ਦਿੱਤੀਆਂ ਉਨਾਂ ਪਿਛੇ ਕੀਹ ਰੱਖ ਲਿਆ, ਯਾ ਧੀਆਂ ਗਰਬ ਨਿਵਾਰਣੀਆਂ, ਐਸੀਆਂ ੨ ਗੱਲਾਂ ਆਮ ਤੌਰ ਤੇ ਜਗਤ ਚਾਲੀ ਵਜੋਂ ਇਸ ਕਾਨ ਭਰੀ ਹੇਠੀ ਸੰਬੰਧੀ ਪ੍ਰਸਿੱਧ ਹਨ ॥

ਜੈਸੇ ਦੁਹੂੰ ਕੂਲ ਸਰਿਤਾ ਮੈ ਭਰਿ ਨਾਉ ਚਲੈ,
ਕੋਊ ਮਾਂਝ ਧਾਰਿ ਕੋਊ ਪਾਰਿ ਪਹਿਚਾਨੀਐ ॥

ਅਰਥ-ਜਿਸ ਤਰਾਂ ਨਦੀ ਦੇ ਦੋਹਾਂ ਹੀ ਕਿਨਾਰਿਆਂ ਵਿਖੇ ਬੇੜੀਆਂ (ਪੂਰ) ਭਰ ਭਰਕੇ ਚਲਣਾ ਕਰਦੀਆਂ ਹਨ, ਪਰ ਕੋਈ ਮੰਝ ਧਾਰਿ (ਅੱਧ ਵਿਚਾਲ਼ੇ) ਹੀ ਰਹਿ ਜਾਂਦੀ ਹੈ, ਤੇ ਕੋਈ ਪਾਰ ਭੀ ਜਾ ਪਿਆ ਕਰਦੀ ਹੈ-ਅਰਥਾਤ ਕੋਈ ਧੀਮੀਆਂ ਚੱਲਕੇ ਅਜੇ ਅੱਧ ਵਿਚਾਲੇ ਹੀ ਹੁੰਦੀਆਂ ਯਾ ਡੁਬ ਜਾਂਦੀਆਂ ਹਨ, ਤੇ ਕੋਈ ਨਿਰਵਿਘਨ ਪਾਰ ਜਾ ਲਗਿਆ ਕਰਦੀਆਂ ਹਨ) ॥

ਧਰਮ ਅਧਰਮ ਕਰਮ ਕੈ ਅਸਾਧ ਸਾਧ,
ਊਚ ਨੀਚ ਪਦਵੀ ਪ੍ਰਸਿੱਧ ਉਨਮਾਨੀਐ ॥੩੯੨॥

ਅਰਥ-ਇਸੇ ਤਰਾਂ ਹੀ ਧਰਮ ਰੂਪ ਸ਼ੁਭ ਕਮਾਈ ਕਰਕੇ "ਸਾਧ"-ਭਲੇ ਪੁਰਖ (ਗੁਰਮੁਖ) ਤਾਂ ਊਚ ਪਦਵੀ ਨੂੰ ਪ੍ਰਾਪਤ ਹੋਯਾ ਕਰਦੇ ਹਨ, ਅਤੇ ਅਧਰਮ ਰੂਪ ਅਸ਼ੁਭ ਕਮਾਈ ਕਰਕੇ "ਅਸਾਧ"-ਮਨਮੁਖ ਲੋਕ ਨੀਚ ਪਦਵੀ ਨੂੰ ਪ੍ਰਾਇਆ ਕਰਦੇ ਹਨ। ਇਹ ਪ੍ਰਸਿੱਧ ਵੀਚਾਰ(ਸੰਸਾਰਅੰਦਰ ਸਭ ਕੋਈਹੀਜਾਣਦਾਹੈ)॥੩੯੨॥

ਭਲੇ ਬੁਰੇ ਦੀ ਚੰਗੀ ਤਰਾਂ ਪਰਖ ਕਰਕੇ ਜਦ ਕਦ ਭਲੇ (ਸਾਧੂ) ਪੁਰਖ ਦਾ ਸੁਭਾਵ ਨੂੰ ਹੀ ਲੋਚੇ:-

ਪਾਹਨ ਕੀ ਰੇਖ ਆਦਿ ਅੰਤ ਨਿਰਬਾਹੁ ਕਰੈ,
ਟਰੇ ਨ ਸਨੇਹ ਸਾਧ ਬਿਗ੍ਰਹ ਅਸਾਧਕੋ ॥

ਅਰਥ-ਪੱਥਰ ਦੀ ਲੀਕ ਜੀਕੂੰ ਆਦ ਅੰਤ ਪ੍ਰਯੰਤ ਨਿਰਬਾਹ ਕਰਦੀ ਹੈ-ਅਰਥਾਤ ਜੀਕੂੰ ਪੱਥਰ ਉਪਰ ਲੀਕ ਪਾਈਜਾਵੇ ਤਾਂ ਜਦ ਤਕ ਉਹਪਥਰਆਪਛਿੰਨ ਭਿੰਨ ਨਹੀਂ ਹੋ ਜਾਵੇ ਤਦ ਤਕ ਨਹੀਂ ਮਿਟਿਆ ਕਰਦੀ, ਤੀਕੂੰ ਹੀ "ਸਾਧ"-ਭਲੇ ਪੁਰਖ ਦਾ "ਸਨੇਹ" ਪਯਾਰ ਅਤੇ "ਅਸਾਧ"-ਭੈੜੇ ਦਾ "ਬਿਗ੍ਰਹ"-ਵੈਰ (ਵਿਰੋਧ) ਯਾ ਹਠ ਭੀ ਟਾਲਿਆ ਕਦੀ ਨਹੀਂ ਟਲ ਸਕਦਾ (ਸਿਰਾਂ ਪ੍ਰਯੰਤ ਤੁਰਿਆ ਜਾਂਦਾ ਹੈ) ॥

ਜੈਸੇ ਜਲ ਮੈ ਲਕੀਰ ਧੀਰ ਨ ਧਰਤਿ ਤਤ,
ਅਧਮ ਕੀ ਪ੍ਰੀਤਿ ਅਉ ਬਿਰੁਧ ਜੁਧ ਸਾਧ ਕੋ॥

ਅਰਥ-ਜਿਸ ਤਰਾਂ ਪਾਣੀ ਅੰਦਰ ਲਕੀਰ ਪਾਈ ਜਾਵੇ ਤਾਂ "ਤਤ"-ਸੋ (ਉਹ) ਧੀਰ (ਟਿਕਾਉ) ਨਹੀਂ ਧਾਰ ਸਕਣਾ ਕਰਦੀ (ਖਿਚੀਂਦੀ ਖਿਚੀਂਦੀ ਲੋਪ ਹੋ ਜਾਂਦੀ) ਹੈ, ਇਸੇ ਤਰਾਂ "ਅਧਮ"-ਨੀਚ (ਦੀ ਪ੍ਰੀਤ) ਅਤੇ ਸਾਧ ਦਾ (ਕਿਸ਼ੇ ਦੇ) ਵਿਰੋਧ ਵਿਚ "ਜੁੱਧ"-(ਲੜਾਈ) ਸਮਝੋ। ਭਾਵ, ਨੀਚ ਦੀ ਪ੍ਰੀਤੀ ਤੇ ਭਲੇ ਦਾ ਵੈਰ ਵਿਰੋਧ ਛਿਣ ਭਰ ਭੀ ਨਹੀਂ ਟਿਕੇ ਰਹਿ ਸਕਣਾ ਕਰਦੇ ॥

**ਥੋਹਰਿ ਉਖਾਰੀ ਉਪਕਾਰੀ ਅਉ ਬਿਕਾਰੀ,**
**ਸਹਜਿ ਸੁਭਾਵ ਸਾਧ ਅਧਮ ਉਪਾਧਕੋ ॥**

ਅਰਥ-(ਫੇਰ ਜੀਕੂੰ) ਥੋਹਰ ਤੇ ਉਖਾਰੀ (ਗੰਨਾ)। ਉਹ "ਬਿਕਾਰੀ"-(ਦੁਖ ਦੇਣ ਵਿਗਾੜ ਕਰਣ ਵਾਲੀ), ਅਤੇ ਇਹ "ਪਰਉਪਕਾਰੀ"-ਭਲਾ ਕਰਣ (ਸੁਖ ਦੇਣ) ਵਾਲਾ ਹੁੰਦਾ ਹੈ, (ਤੀਕੂੰ ਹੀ) "ਅਧਮ ਉਪਾਧਕੋ ਸੁਭਾਵ"-ਨੀਚ ਦਾ ਸੁਭਾਵ ਉਪਾਧ (ਦੰਗਾ) ਖੜੇ ਕਰਣ ਦਾ ਹੁੰਦਾ, ਹੈ ਅਤੇ "ਸਾਧਕੋ ਸਹਜ ਸੁਭਾਵ"-ਉਤਮ ਪੁਰਖ ਦਾ ਸਹਜ = ਸੁਖ ਦੇਣ ਹਾਰਾ ਵਾ ਸਾਂਤੀ ਵਾਲਾ ਸੁਭਾਵ ਹੁੰਦਾ ਹੈ ॥

**ਹੂੰਜਾ ਫਲ ਮਾਨਕ ਸੰਸਾਰ ਤੁਲਾਧਾਰ ਬਿਖੈ,**
**ਤੋਲ ਕੈ ਸਮਾਨ ਮੋਲ ਅਲਪ ਅਗਾਧ ਕੋ ॥੩੯੩॥**

ਅਰਥ-ਸੰਸਾਰ ਅੰਦਰ ਰਤੱਕਾਂ ਦੇ ਬੂਟੇ ਦਾ ਫਲ (ਰੱਤੀ), ਅਤੇ "ਮਾਨਕ" ਮਣੀਆਂ (ਹੀਰੇ ਪੰਨੇ ਆਦ ਦੀ ਚੂਨੀ ਯਾ ਨਗੀਨਾ) "ਤੁਲਾਧਾਰ"-ਤਕੜੀ ਵਿਖੇ ਇਕੋ ਜੇਹਾ ਤੋਲ ਤੁਲੀਂਦੇ ਹਨ, ਪਰ "ਮੋਲਕੋ"-ਮੁੱਲ ਦੀ ਖਾਤਰ ਰੱਤੀ "ਅਲਪ" = ਥੋੜੀ ਕੀਮਤ ਦੀ ਹੁੰਦੀ ਹੈ, ਅਰੁ ਮਾਣਕ-ਅਗਾਧ-ਬੇਸ਼ੁਮਾਰ (ਅਸੰਖਾਂ ਦੇ) ਮੁੱਲ ਵਾਲਾ ਹੁੰਦਾ ਹੈ ॥-(ਐਸਾ ਹੀ ਸਾਧ ਅਸਾਧ ਸ਼ਕਲੋਂ ਸੂਰਤੋਂ ਇਕ ਸ੍ਰੀਖੇ ਦਿਸਯਾ ਭਾਸਯਾ ਕਰਦੇ ਹਨ, ਕਿੰਤੂ ਜਿਸ ਵੇਲੇ ਸੰਗਤ ਮੇਲੇ ਦਾ ਵਾਹ ਪਿਆ ਕਰਦਾ ਹੈ ਤਾਂ ਉਨਾਂ ਦੇ ਹੀਲ ਪਜ ਜ਼ ਦੀ ਅਸਲੀਅਤ ਦਾ ਪਤਾ ਲਗਯਾ ਕਰਦਾ ਹੈ)। ੩੯੩ ॥

ਗੁਰਸਿੱਖਾਂ ਨੂੰ ਮਾਯਾ ਨਹੀਂ ਪੋਹਿਆ ਕਰਦੀ:-

**ਜੈਸੇ ਕੁਲਾ ਬਧੂ ਅੰਗ ਰਚਤ ਸੀਗਾਰ ਖੋੜਸ,**
**ਤੇਈ ਗਨਿਕਾ ਰਚਿਤ ਸਕਲ ਸੀਂਗਾਰ ਜੀ ॥**

ਅਰਥ-ਜਿਸ ਤਰਾਂ ਸ੍ਰੇਸ਼ਟ ਕੁਲ ਦੀ ਬਹੂ ਸੋਲਾਂ ਸਿੰਗਾਰ ਅੰਗਾਂ ਉਪਰ ਰਚਦੀ-ਸੁਆਰਦੀ ਹੈ, "ਤੇਈ"-ਉਨਾਂ ਹੀ ਸਾਰਿਆਂ ਸਿੰਗਾਰਾਂ ਨੂੰ ਵੇਸ੍ਵਾ ਭੀ ਸੁਆਰਿਆ ਕਰਦੀ ਹੈ ॥

**ਕੁਲਾ ਬਧੂ ਸਿਹਜਾ ਸਮੈ ਰਮੈ ਭਰਤਾਰ ਏਕ,**
**ਬੇਸ੍ਵਾ ਤਉ ਅਨੇਕ ਸੈ ਕਰਤਿ ਬਿਭਚਾਰ ਜੀ ॥**

ਅਰਥ-ਕੁਲ ਬਹੂ ਤਾਂ ਸਿਹਜਾ ਦੇ ਸਮੇਂ ਇਕ ਮਾਤ੍ਰ ਭਰਤਾ (ਪਤੀ) ਨੂੰ ਹੀ ਰਮਣ ਕਰਦੀ (ਰਾਂਵਦੀ) ਹੈ, ਪ੍ਰੰਤੂ ਵੇਸ੍ਵਾ ਅਨੇਕਾਂ ਨਾਲ "ਬਿਭਚਾਰ" ਦੁਰਾਚਾਰ ਕਰਯਾ ਕਰਦੀ ਹੈ ॥

**ਕੁਲਾ ਬਧੂ ਸੰਗਮ ਸੁਜਸ ਨਿਰਦੋਖ ਮੋਖ,**

**ਬੇਸ੍ਵਾ ਪਰਸਤ ਅਪਜਸੁ ਹੁਇ ਬਿਕਾਰ ਜੀ ॥**

ਅਰਥ-ਕੁਲਬਹੂਦੇਸੰਗਮ(ਸਪਰਸ-ਮੇਲ)ਤੋਂਸੁੰਦ੍ਰਜੱਸ(ਕੀਰਤੀ)"ਨਿਰਦੋਖ" ਨਿਰ ਵਿਕਾਰਿਤਾ ਤਥਾ ਮੁਕਤੀ ਹੁੰਦੀ ਹੈ-ਭਾਵ, ਗ੍ਰਹਸਥ ਧਰਮ ਪਾਲਣ ਵਿਖੇ ਸੁਕੀਰਤੀ, ਨਿਰਵਿਕਾਰਿਤਾ ਤਥਾ ਮੋਖ (ਮੁਕ੍ਤੀ) ਹੋਯਾ ਕਰਦੀ ਹੈ, ਕਿੰਤੂ ਵੇਸ੍ਵਾ ਨਾਲ ਛੁਹਿਆਂ "ਅਪਜਸੁ"-ਜਗਤ ਵਿਚ ਫਿੱਟ ਫਿੱਟ ਹੁੰਦੀ ਤੇ ਵਿਗਾੜ ਹੀ ਵਿਗਾੜ ਨਿਕਲਿਆ ਕਰਦਾ ਹੈ ॥

**ਤੈਸੇ ਗੁਰ ਸਿੱਖਨ ਕਉ ਪਰਮ ਪਵਿਤ੍ਰ ਮਾਇਆ,**
**ਸੋਈ ਦੁਖਦਾਇਕ ਹੁਇ ਦਹਤਿ ਸੰਸਾਰ ਜੀ ॥ ੩੯੪ ॥**

ਅਰਥ-ਤਿਸੀ ਪ੍ਰਕਾਰ ਗੁਰੂ ਕੇ ਸਿੱਖਾਂ ਨੂੰ ਮਾਯਾ (ਅੰਗੀਕਾਰ ਕੀਤਿਆਂ) ਧਰਮ ਮਾਰਗ ਆਦ ਵਿਖੇ ਲਗਦੀ ਹੋਈ,ਪਰਮ ਪਵਿਤ੍ਰ ਫਲ ਦੀ ਦਾਤੀ ਹੋਇਆ ਕਰਦੀ ਹੈ, ਤੇ ਏਹੋ ਹੀ ਮਾਯਾ ਸੰਸਾਰ ਭਰ ਨੂੰ ਹੀ (ਸੰਸਾਰੀ ਮਾਰਗ ਵਿਚ ਲਗਦੀ ਹੋਈ) ਦੁੱਖਾਂ ਦੇ ਦੇਣ ਹਾਰੀ ਵਾ ਸਾੜਨਹਾਰੀ ਹੁੰਦੀ ਹੈ ॥ ੩੯੪ ॥

ਜਿਹੜੀ ਮਾਯਾ ਜਗਤ ਵਿਖੇ ਬੰਧਨਾਂ ਦੀ ਹੇਤੂ ਹੈ, ਉਹੀ ਗੁਰ ਸਿੱਖਾਂ ਪਾਸ ਆਈ ਮੋਖ ਦਾ ਕਾਰਣ ਹੁੰਦੀ ਹੈ:-

**ਸੋਈ ਲੋਹਾ ਬਿਸ੍ਵ ਬਿਖੈ ਬਿਬਿਧ ਬੰਧਨ ਰੂਪ,**
**ਸੋਈ ਤਉ ਕੰਚਨ ਜੋਤਿ ਪਾਰਸ ਪ੍ਰਸੰਗ ਹੈ ॥**

ਅਰਥ-ਓਹੋ ਹੀ ਲੋਹਾ ਸੰਸਾਰ ਵਿਖੇ (ਸੰਗਲੀਆਂ ਸੰਗਲ ਕੁੰਡੇ ਜੰਜੀਰ ਆਦ) ਅਨੇਕ ਭਾਂਤ ਦੇ ਬੰਧਨਾਂ ਦਾ ਰੂਪ ਹੁੰਦਾ ਹੈ, ਤੇ ਓਹੀ ਪਾਰਸ ਦੇ ਪ੍ਰਸੰਗ (ਮਿਲਾਪ) ਨੂੰ ਪਾਕੇ ਜੋਤਿ ਸਰੂਪੀ-ਦਮਕਨ ਹਾਰਾ ਸੋਨਾ ਬਣ ਜਾਯਾ ਕਰਦਾ ਹੈ ॥

**ਸੋਈ ਤਉ ਸਿੰਗਾਰ ਅਤਿ ਸ਼ੋਭਤ ਪਤਿਬ੍ਰਤਾ ਕਉ,**
**ਸੋਈ ਅਭਰਨ ਗਨਿਕਾ ਰਚਿਤ ਅੰਗ ਹੈ ॥**

ਅਰਥ-ਓਹੋ ਹੀ ਸਿੰਗਾਰ (ਗਹਿਣਾ ਗੱਟਾ ਆਦਿ) ਪਤਿਬ੍ਰਤਾ (ਪਤੀ ਪ੍ਰਤਿਗਜ਼ਾਵਾਨ ਇਸਤ੍ਰੀ ਦੇ ਅੰਗਾਂ ਉਪਰ) ਅਤੀ ਸ਼ੋਭਾ (ਸਜੋਟ) ਦਾ ਕਾਰਣ ਹੋਯਾ ਹੋਯਾ ਹੁੰਦਾ ਹੈ, ਤੇ ਓਹੋ ਹੀ "ਅਭਰਣ"-ਸਿੰਗਾਰ (ਗਹਿਣੇ ਭੂਖਣ ਆਦ) ਵੇਸ੍ਵਾ ਅਪਣੇ ਅੰਗਾਂ ਉਪਰ ਪਹਿਰੇ (ਤਾਂ ਕਲੰਕ ਦਾ ਕਾਰਣ ਹੁੰਦਾ ਹੈ) ॥

**ਸੋਈ ਸ੍ਵਾਂਤਿ ਬੂੰਦ ਮਿਲਿ ਸਾਗਰ ਮੁਕਤਾ ਫਲ,**
**ਸੋਈ ਸ੍ਵਾਂਤਿ ਬੂੰਦ ਬਿਖੁ ਭੇਟਤ ਭੁਇਅੰਗ ਹੈ ॥**

ਅਰਥ-ਓਹੋ ਹੀ ਸ੍ਵਾਂਤੀ ਬੂੰਦ ਸਮੁੰਦਰ ਅੰਦਰ (ਜੇਕਰ ਸਿੱਪ ਦੇ ਮੂੰਹ ਪਵੇ ਤਾਂ ਮੋਤੀ ਫਲ ਬਣ ਜਾ ਕਰਦੀ ਹੈ। ਤੇ ਓਹੋ ਸ੍ਵਾਂਤੀ ਬੂੰਦ "ਭੁਇਅੰਗ"- ਸੱਪ ਨੂੰ ਭੇਟਕੇ (ਸੱਪ ਦੇ ਮੂੰਹ ਪੈਕੇ) ਵਿਹੁ ਹੋ ਜਾਯਾ ਕਰਦੀ ਹੈ ॥

**ਤੈਸੇ ਮਾਇਆ ਕਿਰਤਿ ਬਿਰਤਿ ਹੈ ਬਿਕਾਰ ਜਗ,**
**ਪਰਉਪਕਾਰ ਗੁਰ ਸਿੱਖਨ ਸੂਬੰਗ ਹੈ ॥ ੩੯੫ ॥**

ਅਰਥ—ਤਿਸੀ ਪ੍ਰਕਾਰ ਹੀ ਇਹ ਮਾਯਾ ਜਗਤ (ਜੀਵਾਂ) ਲਈ "ਕਿਰਤਿ ਬਿਰਤਿ"—ਬਿਉਹਾਰੀ ਕਿਰਤ (ਉਪਜੀਵਕਾ ਨਿਮਿਤਕ) ਕਾਰਾਂ ਵਿਹਾਰਾਂ ਵਿਚ ਵਰਤੀਂਦੀ ਵਿਗਾੜ ਦਾ ਰੂਪ (ਹਾਨੀਕਾਰਕ) ਹੁੰਦੀ ਹੈ, ਤੇ ਗੁਰ ਸਿੱਖਾਂ ਪਾਸ ਆਈ ਹੋਈ ਇਹ "ਸੂਬੰਗ"—ਸਮੂਲਚੀ ਹੀ "ਪਰਉਪਕਾਰ"—ਭਲੇ ਖਾਤਰ (ਲੋਕਾਂ ਦੇ ਹਿਤ ਕਰਣ ਹਾਰੀ) ਵਾ ਪਰ-ਉਪਕਾਰ = ਪਰਮਾਤਮਾਂ+ਸਮੀਪ+ਕਾਰਣੀ = ਪਰਮਾਰਥ ਦੀ ਸਾਧਨ ਹਾਰੀ ਹੁੰਦੀ ਹੈ ॥ ੩੯੫ ॥

ਦੁਸ਼ਟ ਜਦ ਕਦ ਤੇ ਜਿਥੇ ਕਿਤੇ ਅਪਣੇ ਦੁਸ਼ਟ ਸੁਭਾਵ ਪਿੱਛੇ ਹੀ ਜਾਯਾ ਕਰਦੇ ਹਨਃ—

**ਕਊਆ ਜਉ ਮਰਾਲ ਸਭਾ ਜਾਇ ਬੈਠੇ ਮਾਨਸਰ,**
**ਦੁਚਿਤ ਉਦਾਸ ਬਾਸ ਆਸ ਦੁਰਗੰਧ ਕੀ ॥**

ਅਰਥ—ਜੇਕਰ ਕਾਂ ਮਾਨਸਰੋਵਰ ਉੱਤੇ "ਮਰਾਲ"—ਹੰਸਾਂ ਦੀ ਸਭਾ ਵਿਚ ਜਾ ਬੈਠੇ, ਤਾਂ ਦੁਰਗੰਧ (ਵਿਸ਼੍ਟਾ) ਦੀ ਆਸਾ ਵਿਚ ਦੁਚਿੱਤਾ ਤੇ ਉਦਾਸ ਉਦਾਸ ਜਿਹਾ ਹੀ ਉਥੇ ਬਾਸ ਕਰਦਾ (ਬੈਠਦਾ) ਹੈ ॥

**ਸ੍ਵਾਨ ਜਿਉ ਬੈਠਾਈਐ ਸੁਭਗ ਪ੍ਰਜੰਕ ਪਰਿ,**
**ਤਿਆਗਿ ਜਾਇ ਚਾਕੀ ਚਾਟੈ ਹੀਨ ਮਤਿ ਅੰਧ ਕੀ ॥**

ਅਰਥ—ਜਿਸ ਤਰਾਂ ਕੁੱਤੇ ਨੂੰ (ਚਾਹੇ) ਸੁੰਦਰ "ਪ੍ਰਜੰਕ"—ਪਲੰਘ ਉੱਤੇ ਬਿਠਾਈਏ (ਕਿੰਤੂ ਉਹ ਉਸ ਪਲੰਘ ਨੂੰ) ਤਜਾਗਕੇ ਚੱਕੀ ਨੂੰ ਚੱਟਨ ਜਾ ਲਗਦਾ ਹੈ, ਕਜੋਂਕੁ ਉਸ "ਅੰਧ"—ਮੂਰਖ ਦੀ ਮਤਿ ਜੁ ਮਾਰੀ ਹੋਈ ਹੈ ॥

**ਗਰਧਭ ਅੰਗ ਅਰਗਜਾ ਜਉ ਲੇਪਨ ਕੀਜੈ,**
**ਲੋਟਤ ਭਸਮ ਸੰਗਿ ਹੈ ਕੁਟੇਵ ਕੰਧ ਕੀ ॥**

ਅਰਥ—ਖੋਤੇ ਦੇ ਅੰਗਾਂ (ਸ਼ਰੀਰ) ਉਪਰ ਜੇਕਰ "ਅਰਗਜਾ"—ਅਤਰ ਅੰਬੀਰ ਦਾ ਲੇਪ ਲਗਾਈਏ (ਮਲੀਏ) ਤਾਂ ਭੀ ਉਹ ਰਾਖ ਦੀ ਢੇਰੀ (ਰੂੜੀ) ਉਪਰ ਹੀ ਜਾ ਜਾ ਪਸਲੇਟੇ ਮਾਰਦਾ ਹੈ, ਕਜੋਂਕੁ ਓਸਦੇ ਕੰਧਿਆਂ (ਮੋਢਿਆਂ) ਨੂੰ ਇਹ "ਕੁਟੇਵ"—ਖੋਟੀ ਬਾਣ ਹੀ ਪਈ ਹੋਈ ਹੈ ॥

**ਤੈਸੇ ਹੀ ਅਸਾਧ ਸਾਧ ਸੰਗਤਿ ਨ ਪ੍ਰੀਤਿ ਚੀਤਿ,**
**ਮਨਸਾ ਉਪਾਧ ਅਪਰਾਧ ਸਨਬੰਧ ਕੀ ॥ ੩੯੬ ॥**

ਅਰਥ—ਤਿਸੀ ਪ੍ਰਕਾਰ ਹੀ ਅਸਾਧ (ਸਾਕਤ—ਮਨਮੁਖ) ਦੇ ਚਿੱਤ ਅੰਦਰ ਸਾਧ ਸੰਗਤ (ਗੁਰਮੁਖਾਂ—ਸੰਤਾਂ) ਦੀ ਸੰਗਤ ਵਿਚ ਪ੍ਰੀਤੀ (ਰਤੀ ਭਰ ਭੀ) ਨਹੀਂ ਹੁੰਦੀ, (ਓਸ ਨੂੰ ਤਾਂ ਸਦਾ) ਐਸੇ ਸਨਬੰਧ ਦੀ ਹੀ ਮਨਸਾ ਲਗੀ ਰਹਿੰਦੀ ਹੈ

ਜਿਥੇ ਕਿ ਕੋਈ ਉਪਾਧ ਖੜੀ ਕੀਤੀ ਜਾ ਸਕੇ, ਜਾ ਅਪ੍ਰਾਧ ਕਰ ਸਕਨ ਦਾ ਅਉਸਰ ਮਿਲ ਸਕੇ ॥ ੩੯੬ ॥

ਵੀਚਾਰ:-

ਪਿਛਲੇ ਕਬਿੱਤ ਵਿਚ ਮਜਾ ਗੁਰਸਿੱਖਾਂ ਪਾਸ ਆਣਕੇ ਇਨਾਂ ਦਾ ਵਿਨਾਹ ਨਹੀਂ ਕਰ ਸਕਦੀ, ਐਸਾ ਸੁਣਕੇ ਕਿਤੇ ਭੋਲੇ ਗੁਰਸਿੱਖ ਸਾਕਤਾਂ ਮਨਮੁਖਾਂ ਨੂੰ ਭੀ (ਇਹ ਸਮਝਕੇ ਕਿ "ਇਹ ਸਾਡਾ ਕੀਹ ਬਿਗਾੜ ਸਕਨਗੇ") ਕਿਧਰੇ ਯਾਰ ਨਾ ਬਣਾ ਲੈਣ; ਕਜੋਂਕਿ ਇਨਾਂ ਦੀ ਭਲੀ ਸੰਗਤ ਵਿਚ ਔਣ ਦੀ ਕਦੀ ਰੁਚੀ ਹੀ ਨਾਂ ਹੋਣੀ ਹੋਈ। ਜਦ ਕਦੀ ਇਹ ਕਿਸੇ ਸ਼ੁਭ ਕੰਮ ਵਿਚ ਆਣ ਧਸੇ ਦਿੱਸਨ, ਤਾਂ ਸਮਝ ਲਵੋ ਕਿ ਕੁਛ ਉਪਾਧ ਉਪਦ੍ਰਵ ਯਾ ਭੈੜਾ ਮਨਸੂਬਾ ਹੀ ਇਹ ਖੜਾ ਕਰਣਗੇ। ਤਾਂਤੇ ਜਦ ਕਦ ਭੀ ਗੁਰਮੁਖ ਸਾਕਤ ਸੰਗ ਨ ਕਰੇ, ਪਰ ਨਾਂ ਕਰੇ ॥-॥

ਹਾਂ! ਜੋ ਦੁਸ਼੍ਟ ਦੁਸ਼੍ਟਤਾ ਤੋਂ ਡਰਕੇ ਅਗਲਾ ਸਮਾਂ ਭਲਾ ਗੁਜ਼ਾਰਨ ਦੇ ਖਯਾਲ ਨਾਲ ਸਤਿਗੁਰੂ ਦੀ ਸੰਗਤ ਵਿਚ ਆ ਜਾਣ, ਤਾਂ ਸਤਿਗੁਰੂ ਉਨਾਂ ਦੀ ਦੁਸ਼੍ਟਤਾਵੱਲ ਨਹੀਂ ਜਾਂਦੇ ਤੇ ਸ਼ਰਣ ਆਯਾਂ ਦੀ ਲਾਜ ਨਿਬੋਂਹਦੇ ਹਨ:-

**ਨਿਰਾਧਾਰ ਕੋ ਅਧਾਰ ਆਸਰੋ ਨਿਰਾਸਨ ਕੋ,**
**ਨਾਥ ਹੈ ਅਨਾਥਨ ਕੋ ਦੀਨ ਕੋ ਦਇਆਲੁ ਹੈ ॥**

ਅਰਥ-(ਸਤਿਗੁਰੂ), ਜਿਨਾਂ ਦਾ ਕੋਈ ਝੱਲਨ ਵਾਲਾ ਨਹੀਂ ਐਸੇ ਨਿਰ ਅਧਾਰਾਂ ਦੇ ਆਧਾਰ (ਨਿਧਰਿਆਂ ਦੀ ਧਿਰ) ਤੇ ਨਿਰਾਸਰਿਆਂ ਦੇ ਆਸਰੇ ਹਨ, ਅਨਾਥਾਂ ਦੇ ਨਾਥ (ਸ੍ਵਾਮੀ) ਤੇ ਦੀਨਾਂ ਲਈ ਦਜਾਲੂ ਦਯਾ ਦੇ ਅਸਥਾਨ ਹਨ ॥

**ਅਸਰਨਿ ਸਰਨਿ ਅਉ ਨਿਰਧਨ ਕੋ ਹੈ ਧਨ,**
**ਟੇਕ ਅੰਧਨ ਕੀ ਅਉ ਕਿਰਪਨ ਕੋ ਕਿਰਪਾਲੁ ਹੈ ॥**

ਅਰਥ-ਜਿਨਾਂ ਨੂੰ ਕੋਈ ਸਹਾਰਾ ਨਹੀਂ ਉਨਾਂ ਨੂੰ ਸਹਾਰਾ ਦੇਣ ਹਾਰੇ ਤੇ ਨਿਰਧਨਾਂ ਦੇ ਧਨ ਹਨ (ਐਸਾ ਹੀ) ਅੰਨਿਆਂ ਦੀ ਟੇਕ (ਡੰਗੋਰੀ) ਅਤੇ ਕਿਰਪਨਾਂ (ਕੰਜੂਸਾਂ-ਤੰਗ ਦਿਲੇ ਪੁਰਖਾਂ) ਲਈ ਕਿਰਪਾਲੂ ਹਨ ॥

**ਅਕ੍ਰਿਤਘਨ ਕੋ ਦਾਤਾਰ ਪਤਿਤ ਪਾਵਨ ਪ੍ਰਭੁ,**
**ਨਰਕ ਨਿਵਾਰਨ ਪ੍ਰਤਗਿਆ ਪ੍ਰਤਿਪਾਲ ਹੈ ॥**

ਅਰਥ-ਕੀਤੇ ਨੂੰ ਨਾ ਜਾਨਣ ਵਾਲਿਆਂ ਦੇ ਭੀ ਦਾਤਾਰ (ਬਖ਼ਸ਼ਿੰਦ) ਹਨ, ਤੇ ਪਤਿਤਾਂ (ਆਚਰਣ ਭ੍ਰਸ਼ਟਾਂ) ਗੰਦਿਆਂ ਨੂੰ ਭੀ "ਪਾਵਨ"-ਪਵਿਤ੍ਰ ਕਰਣ ਹਾਰੇ "ਪ੍ਰਭੂ"-ਸਭ ਤਰਾਂ ਸਾਮਰਥ ਹਨ, ਨਰਕਾਂ ਤੋਂ ਬਚਾਵਨ ਹਾਰੇ ਤੇ ਆਪਣੇ (ਬਖ਼ਸ਼ਿੰਦ) ਬਿਰਦ ਦੀ ਪ੍ਰਤਗਜਾ (ਪ੍ਰਣ) ਭਲੀ ਪ੍ਰਕਾਰ ਪਾਲਣ ਹਾਰੇ ਹਨ ॥

**ਅਵਗੁਨ ਹਰਨ ਕਰਨਿ ਕਰਤਗਿਆ ਸੁਆਮੀ,**

ਸੰਗੀ ਸਰਬੰਗਿ ਰਸ ਰਸਿਕ ਰਸਾਲੁ ਹੈ ॥ ੩੯੮ ॥

ਅਰਥ—ਸੁਆਮੀ (ਸਤਿਗੁਰੂ) (ਔਗੁਣਹਾਰਿਆਂ ਦੇ) ਔਗੁਣਾਂ ਨੂੰ ਨਿਵਿਰਤ ਕਰਣ ਹਾਰੇ ਹਨ, ਤੇ "ਕਰਤਗਿਆ"—ਕ੍ਰਿਤੱਗਤਾ (ਅਹਿਸਾਨ ਮੰਦੀ—ਉਪਕਾਰ) ਪਾਲਨ ਹਾਰੇ ਹਨ—ਭਾਵ, ਲੋੜਵੰਦਾਂ ਦੀਆਂ ਸਭ ਪ੍ਰਕਾਰ ਲੋੜਾਂ ਦੇ ਪੂਰਾ ਕਰਣ ਹਾਰੇ ਹਨ, ਤੇ (ਜਿਹੜੇ ਕੋਈ) "ਰਸ"—ਪ੍ਰੇਮ ਦੇ "ਰਸਿਕ"—ਰਸੀਏ ਹਨ ਓਨਾਂ ਦੇ "ਸਰਬੰਗਿ ਸੰਗੀ"—ਸਮੂਲਚੇ ਸੰਗੀ (ਸਭ ਤਰਾਂ ਸਾਥ ਨਿਬਾਹੁਣ ਹਾਰੇ) "ਰਸਾਲੁ"—ਰਸ ਦੇ ਮੰਦਿਰ ਹਨ ॥ ੩੯੮ ॥

ਵੀਚਾਰ:—

ਪਿਛਲੇ ਕਬਿੱਤ ਵਿਚ ਦੁਸ਼ਟਾਂ ਦੀ ਸੰਗਤ ਵਿਚ ਬੈਠਨਾਂ ਯਾ ਦੁਸ਼ਟਾਂ ਨੂੰ ਸੰਗਤ ਵਿਖੇ ਬੈਠਨ ਦੇਣਾ ਉਪਾਧੀ ਦਾ ਕਾਰਣ ਦਸਣਾਂ, ਭਾਈ ਸਾਹਬ ਦਾ ਦਿਲ ਭਰ ਆਯਾ ਜਾਪਦਾ ਹੈ—ਕਿ ਸੰਗਤ ਵਿਚੋਂ ਵੰਜੇ ਦੁਸ਼ਟ ਫੇਰ ਕੀਕੂੰ ਤਰਨਗੇ ? ਇਸ ਵਾਸਤੇ ਦੁਸ਼ਟ ਨਿਸਤਾਰਨ ਅਧਮ ਉਧਾਰਨ ਏਹੀ ਸਾਧ ਸੰਗਤ ਹੈ, ਜਿਸ ਕਰਕੇ ਉਕਤ ਦੁਸ਼ਟਾਂ ਨੂੰ ਧਰਵਾਸ ਦੇਣ ਖਾਤਰ ਨਾਲ ਹੀ ਕਹਿ ਦਿੱਤਾ ਕਿ ਓਨਾਂ ਨੂੰ ਭੀ ਸਤਿਗੁਰੂ ਬਖ਼ਸ਼ਨ ਜੋਗ ਹਨ—ਜੇ ਉਹ ਐਸੀ ਬਰਕਤ ਤੋਂ ਲਾਭਵੰਦ ਹੋਣਾਂ ਲੋਚਨ॥।—॥

ਵਿਚਾਲੇ ਉਪਜੇ ਸੰਸ਼ੇ ਦਾ ਨਿਵਾਰਣ ਕਰ ਮੁੜ ਅਸਾਧੂਆਂ ਦੀ ਸੰਗਤੋਂ ਜਦ ਕਦ ਗੁਰਮੁਖ ਪੁਰਖ ਬਚਨ ਹੀ ਬਚਨ, ਆਖਦੇ ਹਨ:—

ਕੋਇਲਾ ਸੀਤਲ ਕਰ ਕਰਤਿ ਸਿਆਮ ਗਹੇ,
ਪਰਸਿ ਤਪਤ ਪਰਦਗਧ ਕਰਤਿ ਹੈ ॥

ਅਰਥ—(ਜੀਕੂੰ) ਠੰਢਾ ਕੋਲਾ ਹੱਥ ਨਾਲ ਫੜੀਏ ਤਾਂ (ਓਸਨੂੰ) ਕਾਲਾ ਕਰ ਸਿੱਟਦਾ ਹੈ,(ਅਰੁ ਜੇਕਰ ਇਹ) ਤੱਤੇ ਨੂੰ ਪਰਸੇ (ਛੋਹੇ) ਤਾਂ "ਪਰਦਗਧ"—ਪ੍ਰਦਗਧ ਕਰ ਦਿੰਦਾ,ਭਲੀ ਪ੍ਰਕਾਰ ਸਾੜ ਦਿਆ ਕਰਦਾ ਹੈ ॥

ਕੂਕਰ ਕੇ ਚਾਟਤ ਕਲੇਵਰਹਿ ਲਾਗਹਿ ਛੋਤ,
ਪਾਟਤ ਸ਼ਰੀਰ ਪੀਰ ਧੀਰ ਨ ਧਰਤਿ ਹੈ ॥

ਅਰਥ—ਕੁੱਤੇ ਦੇ ਚੱਟਦਿਆਂ ਸਰੀਰ ਨੂੰ ਛੋਹ (ਕੁੱਤੇ ਦੀ ਬੀਮਾਰੀ ਖੁਰਕ ਵਗੈਰਾ ਯਾਂ ਗਿਲਾਨੀ ਦੀ ਛੂਤ) ਲਗ ਜਾਯਾ ਕਰਦੀ ਹੈ, ਜਿਸ ਕਰਕੇ ਸ਼ਰੀਰ ਪਾਟ ਪੈਂਦਾ (ਭਾਵ ਖੁਰਕ ਫੋੜੇ ਆਦ ਨਿਕਲ ਔਂਦੇ ਹਨ) ਤੇ ਪੀੜਾ ਕਰਕ ਧੀਰਜ ਨਹੀਂ ਧਾਰੀ ਜਾ ਸਕਯਾ ਕਰਦੀ ॥

ਫੂਟਤ ਜਿਉਂ ਗਾਗਰ ਪਰਤਿ ਹੀ ਪਖਾਨ ਪਰਿ,
ਪਾਹਨ ਹਰਤਿ ਪੁਨਿ ਗਾਗਰ ਹਰਤ ਹੈ ॥

ਅਰਥ—ਜਿਸਤਰਾਂ ਗਾਗਰ (ਕਲਸਾ—ਘੜਾ) ਜੇਕਰ ਪਥਰ ਉਪਰ ਡਿਗ

ਪਵੇ ਤਾਂ ਟੁੱਟ ਜਾਯਾ ਕਰਦਾ ਹੈ, ਤੇ ਫੇਰ ਜੇਕਰ ਪਥਰ ਉਸ ਕਲਸੇ ਉਤੇ ਵੱਜ ਪਵੇ ਤਾਂ ਭੀ ਕਲਸਾ ਹੀ ਭਜਿੱਆ ਕਰਦਾ ਹੈ (ਭਾਵ ਦੋਵੇਂ ਤਰਾਂ ਕਲਸੇ ਦੀ ਹੀ ਸਤ੍ਰਜਾ ਨਾਸ ਹੁੰਦੀ ਹੈ) ॥

**ਤੈਸੇ ਹੀ ਅਸਾਧ ਸੰਗਿ ਪ੍ਰੀਤਿ ਹੂੰ ਬਿਰੋਧ ਬੁਰੋ,**
**ਲੋਕ ਪਰਲੋਕ ਦੁਖ ਦੋਖ ਨ ਟਰਤਿ ਹੈ ॥ ੩੯੮ ॥**

ਅਰਥ–ਤਿਸੀ ਪ੍ਰਕਾਰ ਹੀ ਅਸਾਧ ਪੁਰਖਾਂ (ਸਾਕਤਾਂ) ਨਾਲ ਪ੍ਰੀਤੀ ਭੀ ਬੁਰੀ ਹੈ, ਤੇ "ਬਿਰੋਧ"–ਵੈਰ ਭੀ ਬੁਰਾ ਹੈ, (ਜੇ ਪ੍ਰੀਤੀ ਕੀਤੀ ਤਾਂ ਇਸ ਲੋਕ ਵਿਖੇ (ਰੋਜ ਓਨਾਂ ਦੀ ਮਨੋਹਾਰ–ਦਿਲ ਜੋਈ–ਕਰਦਿਆਂ) ਦੁਖੀ ਹੁੰਦੇ ਰਹੋਗੇ (ਜੇ ਵੈਰ ਕੀਤਾ ਤਾਂ) ਦੂਖਣਾਂ (ਊਜਾਂ) ਦੇ ਦੋਖ ਤੋਂ ਨਹੀਂ ਟਲਿਆ ਜਾਊ । (ਐਸਾ ਹੀ ਇਥੇ ਕਰਣੀ ਉਥੇ ਭਰਣੀ, ਵਾਲੇ ਨੇਮ ਮੂਜਬ) ਪਰਲੋਕ ਵਿਖੇ ਭੀ ਦੁਖੀ ਤੇ ਦੋਖੀ ਹੀ (ਠਹਿਰਾਏ ਜਾਣੋਂ) ਨਹਾਂ ਬਚਜਾ ਜਾ ਸਕੂ । (ਤਾਂਤੇ ਪ੍ਰੀਤੀ ਵਿਪ੍ਰੀਤੀ ਦੇ ਹਰ ਪ੍ਰਕਾਰ ਦੇ ਬਿਵਹਾਰ ਸੰਬੰਧੀ ਅਸਾਧਾਂ ਤੋਂ ਸੰਕੋਚ ਹੀ ਧਾਰੀ ਰਖੋ ॥੩੯੮।

ਅਸਾਧ ਨੂੰ ਛੁਹਦੇ ਸਾਰ (ਛਿਟੱਨ ਮਾਤ੍ਰ ਤੇ) ਹੀ ਸੁਖ ਸੁਕ੍ਰਿਤ ਖਜੀਣ ਪੈ ਜਾਂਵੇਹਨ:–

**ਛਤ੍ਰ ਕੇ ਬਦਲੇ ਜੈਸੇ ਬੈਠ ਛਤਨਾਂ ਕੀ ਛਾਹਿ,**
**ਹੀਰਾ ਅਮੋਲਕ ਬਦਲੇ ਫਟਕ ਕਉ ਪਾਈਐ॥**

ਅਰਥ–ਜਿਸ ਤਰਾਂ ਛਤਰ ਦੇ ਬਦਲੇ ਵਿਚ ਛਾਤੇ (ਛਤ੍ਰੀ) ਦੀ ਛਾਯਾ ਤਲੇ ਬੈਠਿਆਂ, ਤੇ ਅਮੋਲਕ ਹੀਰੇ ਦੀ ਬਦਲੀ ਬਿਲੌਰ ਦਾ ਮਣਕਾ ਪ੍ਰਾਪਤ ਕੀਤਿਆਂ (ਸ਼ੋਭਾ ਨਹੀਂ ਰਹਿੰਦੀ) ॥

**ਜੈਸੇ ਮਨਿ ਕੰਚਨ ਕੇ ਬਦਲੇ ਕਾਚ ਗੁੰਜਾ ਫਲ,**
**ਕਾਬਰੀ ਪਟੰਬਰ ਕੇ ਬਦਲੇ ਉਢਾਈਐ॥**

ਅਰਥ–ਜਿਸ ਤਰਾਂ "ਮਨਿ"–ਨਗੀਨੇ ਸੁੱਚੇ ਬਦਲੇ ਕੱਚ ਨੂੰ (ਧਾਰ ਲਈਏ) ਤੇ ਸੋਨੇ ਦੇ ਬਦਲੇ ਰਤੱਕਾਂ ਨੂੰ, (ਅਤੇ ਜੀਕੂੰ) ਪਟੰਬਰ (ਪੱਟ ਦੇ ਬਸਤ੍ਰ) ਬਦਲੇ ਕੰਬਲੀ ਲੈ ਪਹਿਨੀਏ (ਤਾਂ ਏਸ ਵਿਚ ਭੀ ਹੇਠੀ ਹੀ ਹੋਯਾ ਕਰਦੀ ਹੈ) ॥

**ਅੰਮ੍ਰਿਤ ਮਿਸ਼੍ਰਾਨ ਕੇ ਬਦਲੇ *ਕਰੀ ਫਲ,**
**ਕੇਸਰ ਕਪੂਰ ਜਿਉਂ ਕਚੂਰ ਲੈ ਲਗਾਈਐ॥**

ਅਰਥ–ਅੰਮ੍ਰਿਤ ਜੈਸੇ ਮਿਠੇ (ਸ੍ਵਾਦੀਕ) ਮਿੱਠੇ ਮਿਠੇ ਖਾਣ ਪਾਣ ਦੇ (ਪਦਾਰਥਾਂ) ਬਦਲੇ, ਕੌੜੇ ਫਲ (ਖਾਨ ਪੀਣ ਲਗ ਪਈਏ) ਅਤੇ ਕੇਸਰ ਕਪੂਰ

---

*ਕੋਈ ਕਰੀਰ ਦੇ ਫਲ ਭੀ ਅਰਥ ਕਰਦੇ ਹਨ–ਪਰ ਅਸਲ ਅਰਥ ਕੋਸ਼ਾਂ ਅਨੁਸਾਰ ਕੌੜੇ ਫਲ ਲੈਣੇ ਚਾਹੀਏ ॥

ਦੇ (ਲੇਪ ਬਦਲੇ) ਜੀਕੂੰ ਕਚੂਰ ਲਗਾਨ ਲਗ ਜਾਈਏ (ਤਾਂ ਇਹ ਭੀ ਹਾਸੋ ਹੀਣੀ ਗੱਲ ਹੀ ਹੁੰਦੀ ਹੈ)॥

**ਭੇਟਤ ਅਸਾਧ ਸੁਖ ਸੁਕ੍ਰਿਤ ਸੂਖਮ ਹੋਤ,**
**ਸਾਗਰ ਅਥਾਹ ਜੈਸੇ ਬੇਲੀ ਮਹਿ ਸਮਾਈਐ ॥੩੮੯॥**

ਅਰਥ-(ਐਸਾ ਹੀ ਫੇਰ) ਜਿਸ ਪ੍ਰਕਾਰ ਅਥਾਹ ਸਾਗਰ (ਵਿਚੋਂ ਜਲ) "ਬੇਲੀ"-ਮਸ਼ਕ ਅੰਦਰ ਪਾਇਆਂ ਹੋਯਾਂ (ਉਹ ਅਪਨੀ ਅਥਾਹਤਾ ਨੂੰ ਵੰਞਾਕੇ, ਸਮੁੰਦ੍ਰ ਦਾ ਜਲ ਅਖੌਣ ਦੀ ਥਾਂ ਮਸ਼ਕ ਦਾ ਜਲ ਅਖੀਣ ਲਗ ਪਿਆ ਕਰਦਾ ਹੈ) ਇਸੇ ਪ੍ਰਕਾਰ ਹੀ "ਅਸਾਧ"-ਸਾਕਤ ਮਨਮੁਖ ਨੂੰ ਭੇਟਨ (ਭਿੱਟਨ ਛੁਹਨ) ਮਾਤ੍ਰ ਤੇ ਹੀ ਸੁਖ ਅਤੇ ਸੁਕਰਣੀ ਭੀ "ਸੂਖਮ"-ਹਲਕੀ (ਮਾਤ) ਤੇਜ ਹੀਣੀ ਹੋ ਜਾਯਾ ਕਰਦੀ ਹੈ॥ ੩੮੯ ॥

ਸਿੱਖਾਂ ਦੇ ਤੇ ਸਾਕਤਾਂ ਦੇ ਸੁਭਾਵ ਦੀ ਕਸੌਟੀ ਦੱਸਦੇ ਹਨ:-

**ਕੰਚਨ ਕਲਸ ਜੈਸੇ ਬਾਕੇ ਭਏ ਸੂਧੋ ਹੋਇ,**
**ਮਾਟੀ ਕੋ ਕਲਸ ਫੂਟੇ ਜੁਰੈ ਨ ਜਤਨ ਸੈ ॥**

ਅਰਥ-ਸੋਨੇ ਦਾ ਕਲਸਾ (ਗਗਰਾ) ਜਿਸ ਤਰਾਂ ਵਿੰਗਾ ਹੋਯਾ ਸਿੱਧਾ ਹੋ ਸਕਦਾ ਹੈ-ਭਾਵ ਚਿੱਬ ਪਏ ਕੱਢੇ ਜਾ ਸਕਦੇ ਹਨ, ਪਰ ਮਿਟੀ ਦਾ ਕਲਸਾ ਫੁੱਟਿਆ ਜਤਨ ਨਾਲ ਭੀ(ਜੋੜਿਆ) ਨਹੀਂ ਜੁੜ ਸਕਜਾ ਕਰਦਾ॥

**ਬਸਨ ਮਲੀਨ ਧੋਇ ਨਿਰਮਲ ਹੋਤ ਜੈਸੇ,**
**ਊਜਰੀ ਨ ਹੋਤ ਕਾਰੀ ਕਾਬਰੀ ਪਤਨ ਸੈ ॥**

ਅਰਥ-ਜਿਸ ਤਰਾਂ ਮੈਲਾ ਬਸਤ੍ਰ ਧੋਤਿਆਂ ਹੋਇਆਂ ਤਾਂ ਨਿਰਮਲ (ਉਜੱਲਾ) ਬਣ ਸਕਦਾ ਹੈ, ਪ੍ਰੰਤੂ ਕਾਲੀ ਕੰਬਲੀ "ਪਤਨ ਸੈ"- ਕਿਤਨੇ ਭੀ) ਫਟਕਾਰਨ (ਛੰਡਨ) ਨਾਲ (ਕਿਸੇ ਤਰਾਂ) ਉਜਲੀ ਨਹੀਂ ਹੀ ਹੋ ਸਕਜਾ ਕਰਦੀ॥

**ਜੈਸੇ ਲਕੁਟੀ ਅਗਨਿ ਸੇਕਤ ਹੀ ਸੂਧੀ ਹੋਇ,**
**ਸ੍ਵਾਨ ਪੂਛਿ ਪਟੰਤਰੋ ਪ੍ਰਗਟ ਮਨਤ ਨ ਸੈ ॥**

ਅਰਥ-ਜਿਸ ਤਰਾਂ (ਫੇਰ) ਲਾਠੀ (ਵਿੰਗੀ ਨੂੰ) ਅੱਗ ਉਪਰ ਸੇਕਨ ਮਾਤ੍ਰ ਤੇ ਹੀ ਸਿੱਧੀ ਹੋ ਜਾਂਦੀ ਹੈ, ਪਰ ਕੁੱਤੇ ਦੀ ਪੂਛਲ ਦਾ (ਜੋ) "ਪਟੰਤਰੋ"-ਟੇਢਾ ਪੁਣਾ (ਬਜੰਗ ਪੁਣਾ) ਹੈ,"ਸੈ"-ਸੋ(ਉਹ) ਪ੍ਰਗਟ ਹੀ ਨਹੀਂ ਮੰਨਜਾ ਕਰਦਾ-ਭਾਵ, ਹਜਾਰ ਜਤਨ ਕੀਤਿਆਂ ਭੀ ਪੂਛਲ ਅਪਣੀ ਟਿਢਾਈ ਨੂੰ ਨਹੀਂ ਤਜ ਗਜਾ ਕਰਦੀ।

**ਤੈਸੇ ਗੁਰ ਸਿੱਖਨ ਸੁਭਾਉ ਜਲ ਮੈਨਗਤਿ,**
**ਸਾਕਤ ਸੁਭਾਵ ਲਾਖ ਪਾਹਨ ਗਤੀ ਨਸੈ ॥੩੯੦॥**

ਅਰਥ-ਤਿਸੇ ਤਰਾਂ ਹੀ ਗੁਰੂ ਕੇ ਸਿੱਖਾਂ ਦਾ ਸੁਭਾਵ ਤਾਂ ਜਲ ਅਤੇ "ਮੈਨ" ਮੋਮ "ਗਤਿ"-ਸੀਖਾ ਹੁੰਦਾ ਹੈ (ਦ੍ਰਵ ਜਾਣ ਵਾਲਾ), ਪ੍ਰੰਤੂ ਸਾਕਤਾਂ (ਮਨਮੁਖਾਂ) ਦਾ ਸੁਭਾਵ ਲਾਖ ਤੇ ਪਥਰ ਦੀ ਗਤ (ਚਾਲੇ) "ਨਸੈ"-ਨਸ਼ਟ ਹੋਯਾ ਕਰਦਾ ਹੈ, ਭਾਵ-ਜੀਕੂੰ ਲਾਖ ਅੱਗ ਉਪਰ ਧੁਖ ਧੁਖਕੇ ਗੰਦਾ ਧੂਆਂ ਛਡਦੀ ਸੜ ਸੁਆਹ ਹੁੰਦੀ, ਤੇ ਪਥਰ ਭੀ ਅੱਗ ਵਿਚ ਹੀ ਸੜਕੇ ਸੁਆਹ ਹੋਯਾ ਕਰਦਾ ਹੈ, ਤੀਕੂੰ ਹੀ ਸਾਕਤਾਂ ਦਾ ਸਿਰੜ ਭੀ ਸਿਰ ਪੂਜੇ ਤਾਂ ਨਹੀਂ ਟਲਿਆ ਕਰਦਾ ॥ ੩੯੦ ॥

ਸਭ ਕੋਈ ਸੁਭਾਵ ਅਨੁਸਾਰ ਹੀ ਪ੍ਰਵਿਰਤੀ ਧਾਰਦਾ ਹੈ:-

**ਕੋਊ ਬੇਚੈ ਗੜਿ ਗੜਿ ਸ਼ਸਤ੍ਰ ਧਨੁਖ ਬਾਨ,**
**ਕੋਊ ਬੇਚੈ ਗੜਿ ਗੜਿ ਬਿਬਿਧ ਸਨਾਹ ਜੀ ॥**

ਅਰਥ-ਕੋਈ ਤਾਂ (ਮਾਰਣ ਹਾਰਿਆਂ-ਵਾਰ ਕਰਣ ਹਾਰਿਆਂ) ਸ਼ਸਤ੍ਰਾਂ-ਧਨੁਖਬਾਨ(ਤੀਰ ਕਮਾਨ)ਆਦਿਕ ਨੂੰ ਘੜ ਘੜਕੇ ਵੇਚਦਾ ਹੈ,ਅਤੇ ਕੋਈ"ਬਿਬਿਧ" ਵੰਨੇ ਵੰਨੀ ਭਾਂਤ (ਦੇ ਨਮੂਨਿਆਂ) ਦੀਆਂ "ਸਨਾਹ"-ਸੰਜੋਆਂ (ਕਵਚਾਂ) (ਉਹ ਸ਼ਸਤ੍ਰਾਂ ਦੀ ਮਾਰ ਅਰੁ ਵਾਰ ਨੂੰ ਬਚਾਨ ਹਾਰੀਆਂ-ਤਨ ਤ੍ਰਾਣਾਂ)ਘੜ ਘੜਕੇ ਵੇਚਿਆ ਕਰਦਾ ਹੈ। ਹੇ ਭਾਈ ਜਨੋ !

**ਕੋਊ ਬੇਚੈ ਗੋਰਸ ਦੁਗਧਿ ਦਧਿ ਘ੍ਰਿਤ ਨਿਤ,**
**ਕੋਊ ਬੇਚੈ ਬਾਰੁਨੀ ਬਿਖਮ ਸਮ ਚਾਹ ਜੀ ॥**

ਅਰਥ-ਕੋਈ ਵੇਚਦਾ ਹੈ ਮਖੱਨ,ਦੁੱਧ,ਦਹੀਂ ਤੇ ਘਿਉ ਨੂੰ ਹੀ ਨਿਤਾ ਪ੍ਰਤੀ (ਜਿਨਾਂ ਲਈ ਸਭ ਦੀ ਹੀ ਇਕੋ ਜੇਹੀ) ਸਮ ਚਾਹਨਾ ਹੈ,ਅਰਥਾਤ-ਸਾਰੇ ਜੀਵ ਹੀ ਜਿਨਾਂ ਨੂੰ ਇਕ ਸਮ ਪਸਿੰਦ ਰਖਦੇ ਹਨ-ਅਥਵਾ "ਸਮ"-ਜੋ ਸਭਦੇ ਹੀ ਅਨਕੂਲ ਪੈਣ ਵਾਲੇ ਪਦਾਰਥ ਵਾ ਚਿੱਤ ਨੂੰ ਸਮਤਾ ਵਿਚ ਰਖਨ ਵਾਲੇ ਇਹ ਜਿਹੜੇਪਦਾਰਥ ਹਨ), ਅਤੇ ਕੋਈ ਵੇਚਦਾ ਹੈ "ਬਾਰੁਨੀ"-ਸ਼ਰਾਬ ਨੂੰ, ਜੋ "ਬਿਖਮ"-ਦੁਖਦਾਈ ਹੈ, ਯਾਂ ਜੋ ਸਮਤਾ ਭਾਵ ਵਿਚ ਵਰਤਨ ਹਾਰੀ ਮਨ ਦੀ ਚਾਹਨਾਂ ਨੂੰ ਵਿਖਮਤਾ (ਗੜ ਬੜ) ਵਿਚ ਪਾਣ ਵਾਲੀ ਹੈ, ਅਥਵਾ ਜਿਸਨੂੰ ਵਿਖਮ ਭਾਵ ਨਾਲ ਲੋਕ ਤਕਦੇ ਹਨ। ਅਰਥਾਤ ਕੋਈ ਪਸਿੰਦ ਕਰਦੇ ਤੇ ਕੋਈ ਜਿਸਨੂੰ ਘ੍ਰਿਣਾਂ ਕਰਦੇ ਹਨ ॥

**ਤੈਸੇ ਹੀ ਬਿਕਾਰੀ ਉਪਕਾਰੀ ਹੈ ਅਸਾਧ ਸਾਧ,**
**ਬਿਖਿਆ ਅੰਮ੍ਰਿਤ ਦਨ ਦੇਖੇ ਅਵਗਾਹ ਜੀ ॥**

ਅਰਥ-(ਜਿਸ ਤਰਾਂ ਉਪਰੋਕਤ "ਸਮ ਵਿਖਮ"-ਅਨਕੂਲ ਵਾ ਪ੍ਰਤਿਕੂਲ ਪਦਾਰਥਾਂ ਨੂੰ ਆਪੋ ਆਪਣੀ ਰੁਚੀ ਯਾ ਤਬੀਅਤ ਦੇ ਪਰਚੇ ਮੂਜਬ ਵੇਚਨ ਦੀ ਇਕੋ ਜੇਹੀ ਲਾਭ ਦੀ ਚਾਹਨਾਂ ਅਨੁਸਾਰ ਵੇਚਨਾ ਪਸਿੰਦ ਕਰਦੇ ਹਨ) ਤਿਸੀਪ੍ਰਕਾਰ ਹੀ "ਅਸਾਧ"-ਸਾਕਤ ਲੋਕ "ਬਿਕਾਰੀ"-ਅਪਕਾਰ (ਵਿਗਾੜ ਕਰਣ ਵਾਲੀ ਦੁਸ਼ਟ ਪ੍ਰਵਿਰਤੀ) ਵਿਚ ਵਰਤਨ ਵਾਲੇ (ਬਨਣਾ) ਅਤੇ "ਸਾਧ"-ਗੁਰੂ ਕੇ ਸਿੱਖ

(ਭਲੇ ਪੁਰਖ) ਉਪਕਾਰੀ"—ਦੂਸਰਿਆਂ ਦੇ ਹਿਤ ਪਾਲਨ ਵਾਲੀ (ਦਯਾ ਭਾਵੀ ਵਾ ਸੁਖਦਾਈ) ਪ੍ਰਵਿਰਤੀ ਵਾਲੇ (ਬਨਣਾ) ਪਸਿੰਦ ਕਰਦੇ ਹਨ, ਇਸ ਸੰਸਾਰ ਰੂਪ ਬਨ ਅੰਦਰ ਵਿਹੁ ਤੇ ਅੰਮ੍ਰਿਤ ਮਈ (ਭਲੇ ਬੁਰੇ) ਦੋਵੇਂ ਫਲ ਹੀ ਲਗਦੇ ਦੇਖੇ ਹਨ (ਅਸਾਂ) "ਅਵਗਾਹ ਜੀ"—ਫਿਰ ਫਿਰਕੇ ਵਾ ਗੌਹ ਕਰ ਕਰਕੇ, ਹੇ ਪਯਾਰਜੋ ॥

**ਆਤਮਾ ਅਚੇਤ ਪੰਛੀ ਧਾਵਤ ਚਤੁਰ ਕੁੰਟ,**
**ਜੈਸੇ ਬਿਰਖ ਬੈਠੇ ਚਾਖੇ ਫਲ ਤਾਹਿ ਜੀ ॥ ੩੯੧ ॥**

ਅਰਥ—ਇਹ 'ਆਤਮਾ"—ਮਨ (ਮਨ ਪ੍ਰਧਾਨ ਜੂਨ ਵਾਲਾ) ਜੀਵ "ਅਚੇਤ ਪੰਛੀ"—ਮੂਰਖ ਜਨੌਰ ਵਾਕੂੰ (ਲੋਭ ਲਾਲਸਾ ਦਾ ਮਾਰਯਾ ਹੋਯਾ) ਚਾਰੋਂ ਕੁੰਟਾਂ ਵਿਖੇ ਦੌੜਦਾ ਰਹਿੰਦਾ (ਜਨਮ ਜਨਮਾਤਰਾਂ ਵਿਖੇ ਭਟਕਦਾ ਰਹਿੰਦਾ) ਹੈ, (ਕੀਹ ਕਰੇ) ਜੇਹੋ ਜੇਹੇ (ਸੁਭਾਵ ਵਾਲੇ ਸਰੀਰ ਰੂਪ) ਬਿਰਛ ਉਪਰ ਬੈਠਦਾ ਹੈ, ਓਸ ਓਸ ਦੇ ਸੁਭਾਵ ਸੰਗਤ ਅਨੁਸਾਰ ਹੀ ਸੰਸਾਰੀ ਪ੍ਰਵਿਰਤੀ ਵਿਚ ਵਰਤਿਆ ਤੇ ਦੁਖ ਸੁਖ ਦੇ ਭੋਗ ਰੂਪ ਫਲ ਨੂੰ ਚੱਖਿਆ—ਭੋਗਿਆ ਕਰਦਾ ਹੈ ॥ ੩੯੧ ॥

ਵੀਚਾਰ:—

ਭਾਈ ਸਾਹਬ ਇਸ ਕਬਿੱਤ ਦ੍ਵਾਰੇ ਇਕ ਪ੍ਰਕਾਰ ਕਰਕੇ ਸਮਤਾ ਦੀ ਸਿਖਯਾ ਸ੍ਰੋਤਿਆਂ ਨੂੰ ਦਿੰਦੇ ਹਨ ਕਿ ਜੀਵ ਜਨਮ ਜਨਮਾਂਤਰਾਂ ਦੀ ਕਰਨ ਭਾਵਨੀ ਅਨੁਸਾਰ ਸੰਸਾਰ ਅੰਦਰ ਚੰਗੀ ਵਾ ਮੰਦੀ ਪ੍ਰਵਿਰਤੀ ਨੂੰ ਅੰਗੀਕਾਰ ਕਰਯਾ ਕਰਦਾ ਹੈ। ਜਿਹਾ ਕਿ ਪਹਲੇ ਪਦ ਵਿਚ ਇਕੋ ਹੀ ਸਮਿਗ੍ਰੀ (ਲੋਹੇ) ਦੇ ਅੱਡ ਅਡ ਰੁਚੀ (ਪਰਚੇ) ਵਾ ਭਾਵਨਾਂ ਵਾਲੇ ਹੱਥਾਂ ਵਿਚ ਅਡੋ ਅੱਡ ਫਲ ਦੇ ਦੇਣ ਹਾਰੇ ਕਾਰਜਾਂ ਦੀ ਕਾਰਣ ਦੱਸਕੇ, ਤੇ ਦੂਸਰੇ ਪਦ ਵਿਖੇ ਇਕੋ ਹੀ ਪ੍ਰਕਾਰ ਦੀ ਪ੍ਰਵਿਰਤੀ ਨੂੰ ਕੀਕੂੰ ਲੋਕ ਆਪੋ ਆਪਣੀਆਂ ਰੁਚੀਆਂ ਭਾਵਨਾਂ ਅਨੁਸਾਰ ਅਖਤਯਾਰ ਕਰਯਾ ਕਰਦੇ ਹਨ—ਜਿਹਾ ਕਿ "ਵੇਚਨ" ਦੀ ਕਾਰਵਾਈ ਵਿਚ ਤਾਂ ਚਾਹੇ ਭਿੰਨ ਭੇਦ ਕੋਈ ਨਹੀਂ, ਪਰ ਇਕ ਪਵਿਤ੍ਰ ਪਦਾਰਥਾਂ ਦੀ ਬਿਕਰੀ ਨੂੰ ਹੀ ਜਦ ਕਦ ਪਸਿੰਦ ਕਰਦੇ ਤੇ, ਇੱਕ ਜਿਸ ਕਿਸ ਤਰਾਂ ਅਪਵਿਤ੍ਰ ਵਾ ਦੁਖਦਾਈ ਪਦਾਰਥਾਂ ਦੇ ਵਪਾਰ ਨੂੰ। ਅਤੇ ਏਹੋ ਹੀ ਮਨੁਖਾਂ ਦੇ ਅੰਦਰਲਾ ਭਾਵ—ਬਾਹਰਲੇ ਪਦਾਰਥਾਂ ਨਾਲ ਵਰਤਦਾ ਹੈ, ਕਿ ਭੈੜੇ ਹੱਥਾਂ ਵਿਚ ਓਨਾਂ ਦਾ ਭੈੜਾ ਪ੍ਰਯੋਗ ਕੀਤਾ ਜਾਂਦਾ ਹੈ, ਤੇ ਚੰਗਿਆਂ ਹੱਥਾਂ ਦ੍ਵਾਰੇ ਉਹ ਚੰਗੇ ਵਿਹਾਰ ਅਰੁ ਚੰਗੇ ਢੰਗ ਵਿਖੇ ਵਰਤੇ ਜਾਯਾ ਕਰਦੇ ਹਨ। ਜਿਹਾ ਕਿ ਅਸਾਧ ਆਪਣੀ ਬੁਧ ਬਲ ਨੂੰ ਅਸਾਧਤਾ ਵਿਖੇ, ਅਤੇ ਸਾਧੂ ਪੁਰਖ ਆਪਣੇ ਸਮੂਲਚੇ ਬਲ ਬੁਧੀ ਨੂੰ ਪਰੋਪਕਾਰ ਆਦਿ ਵਿਖੇ ਲਗਾਯਾ ਕਰਦਾ ਹੈ ॥—॥

ਚਾਹੇ ਫੇਰ ਪ੍ਰਕਿਰਤੀ ਅਨੁਸਾਰ ਹੀ ਪ੍ਰਵਿਰਤੀ ਹੈ, ਪਰ ਫੇਰ ਭੀ ਗੁਰੂ ਕੀ ਸੰਗਤ ਦੀ ਸਰਣ ਔਣ ਵਿਚ ਹੀ ਐਸੀ ਪ੍ਰਵਿਰਤੀ ਤੋਂ ਮੁਕਤ ਹੋ ਸਕੀਦਾ ਹੈ:—

**ਜੈਸੇ ਏਕ ਜਨਨੀ ਕੇ ਹੋਤ ਹੈ ਅਨੇਕ ਸੁਤ,**

**ਸਭ ਹੀ ਮੈ ਅਧਿਕ ਪਿਆਰੋ ਸੁਤ ਗੋਦ ਕੋ ॥**

ਅਰਥ-ਜਿਸਤਰਾਂ ਇਕੋ ਮਾਂ ਦੇ ਅਨੇਕਾਂ ਪੁਤਰ ਹੁੰਦੇ ਹਨ, ਪਰ ਗੋਦ ਵਾਲਾ ਪੁਤ੍ਰ ਓਸ ਨੂੰ ਸਾਰਿਆਂ ਵਿਚੋਂ ਬਹੁਤਾ ਪਿਆਰਾ ਲਗਿਆ ਕਰਦਾ ਹੈ ॥

**ਸਿਆਨੇ ਸੁਤ ਬਨਜ ਬਿਉਹਾਰ ਕੇ ਬੀਚਾਰ ਬਿਖੈ,**
**ਗੋਦ ਮੈ ਅਚੇਤੁ ਹੇਤ ਸੰਪੈ ਨ ਸਹੋਦ ਕੋ ॥**

ਅਰਥ-ਸਿਆਨੇ ਪੁਤਰ ਤਾਂ ਵਣਜ ਵਪਾਰ ਦੀਆਂ ਸੋਚਾਂ ਵਿਚ (ਪਰਚੇ) ਰਹਿੰਦੇ ਹਨ, ਪਰੰਤੂ ਜਿਹੜਾ ਗੋਦ ਵਿਚ ਹੁੰਦਾ ਹੈ, ਉਹ ਅਚੇਤ (ਬੇਪ੍ਰਵਾਹ) ਰਹਿੰਦਾ ਹੈ-ਅਰਥਾਤ ਓਸਨੂੰ ਕੋਈ ਚਿੰਤਾ ਹੀ ਨਹੀਂ ਫੁਰਿਆ ਕਰਦੀ-ਨਾਂ ਓਸਨੂੰ "ਸੰਪੈ"-ਸੰਪਦਾ ਵਿਭੂਤੀ (ਪਦਾਰਥਾਂ) ਨਾਲ ਹਿਤ ਹੁੰਦਾ ਹੈ, ਤੇ ਨਾਂ ਹੀ ਕੁਛ "ਸਹੋਦ"-ਭਾਈ ਭੈਣਾਂ ਆਦ ਨਾਲ-ਭਾਵ, ਜੋ ਕੁਛ ਸਾਮਨੇ ਧਰ ਦਿਓ ਸੁਖਦਾਈ ਦੁਖਦਾਈ ਦਾ ਕੋਈ ਫੁਰਨਾਂ ਨਹੀਂ ਉਠੌਂਦਾ, ਅਤੇ ਜਿਹੜਾ ਕੋਈ ਆਪਣਾ ਪ੍ਰਾਯਾ ਓਸਨੂੰ ਕੁਛੜ ਲੈਣਾ ਚਾਹੇ ਓਸੇ ਦੇ ਹੀ ਪਜਾਰ ਦਾ ਸ੍ਵਾਗਤ ਕਰ ਦਿੰਦਾ ਹੈ ॥

**ਪਲਨਾ ਸੁਵਾਇ ਮਾਇ ਗ੍ਰਿਹਿ ਕਾਜ ਲਾਗੈ ਜਾਇ,**
**ਸੁਨਿ ਸੁਤ ਰੁਦਨ ਪੈ ਪੀਆਵੈ ਮਨ ਮੋਦ ਕੋ ॥**

ਅਰਥ-ਪਿੰਘੂੜੇ ਅੰਦਰ ਸੁਵਾ (ਲਿਟਾ) ਕੇ ਮਾਤਾ ਘਰ ਦੇ ਕੰਮ ਧੰਦੇ ਨੂੰ ਜਾ ਲਗਦੀ ਹੈ, (ਪਰ ਜਯੋਂ ਹੀ) ਪੁੱਤ ਦੇ ਰੋਣ ਦੀ (ਅਵਾਜ) ਸੁਣ ਪਾਵੇ ਤਾਂ (ਦੌੜ ਹੀ ਆਣਕੇ) ਓਸਦੇ "ਮਨ ਮੋਦ ਕੋ"-ਪਰਚੌਣ ਖਾਤਰ (ਮਨ ਨੂੰ ਪ੍ਰਸੰਨ ਕਰਣ-ਵਿਰਚੌਣ ਵਾਸਤੇ) "ਪੈ"-ਦੁਧ (ਥਨ) ਪਿਲਾਣ ਲਗ ਪੈਂਦੀ ਹੈ ॥

**ਆਪਾ ਖੋਇ ਜੋਈ ਗੁਰ ਚਰਨ ਸਰਨਿ ਗਹੇ,**
**ਰਹੇ ਨਿਰਦੋਖ ਮੋਖ ਅਨਦ ਬਿਨੋਦ ਕੋ ॥ ੩੯੨ ॥**

ਅਰਥ-(ਇਸੇ ਤਰਾਂ ਬਾਲਕ ਵਾਙੂ ਹੀ) ਆਪੇ ਨੂੰ ਗੁਵਾਕੇ ਜਿਹੜਾ ਕੋਈ ਸਤਿਗੁਰਾਂ ਦੇ ਚਰਣਾਂ ਦੀ ਸ਼ਰਣ ਨੂੰ ਆਣ ਫੜੇ (ਉਹ ਸੰਸਾਰ ਵਿਚ ਵਰਤਦਾ ਹੋਯਾ ਭੀ) ਨਿਰਦੋਖ-ਦੋਖਾਂ ਤੋਂ ਰਹਿਤ (ਅਸਪਰਸ਼ ਵਾ ਬੇਐਬ-ਨਿਰ ਵਿਕਾਰ) ਰਹਿੰਦਾ ਹੈ, ਤੇ ਆਨੰਦ ਬਿਲਾਸ (ਸਰੂਪੀ) ਮੋਖ - ਮੁਕਤੀ (ਜਨਮ ਮਰਣ ਰੂਪ ਸੰਸਾਰ ਤੋਂ ਛੁਟਕਾਰੇ) ਨੂੰ ਪ੍ਰਾਪਤ ਹੋ ਜਾਂਦਾ ਹੈ ॥ ੩੯੨ ॥

ਸਿੱਖਾਂ ਨਾਲ ਪਜਾਰ ਕਰਣ ਵਾਲਾ ਗੁਰੂ ਕਾ ਪਜਾਰਾ, ਤੇ ਰਾਰ ਕਰਣ ਹਾਰਾ ਗੁਰੂ ਕਾ ਦੋਖੀ:-

**ਕਰਤ ਨ ਇਛਾ ਕਛੁ ਮਿਤ੍ਰ ਸਤ੍ਰਤਾ ਨ ਜਾਨੈ,**
**ਬਾਲ ਬੁਧਿ ਸੁਧਿ ਨਾਹਿ ਬਾਲਕ ਅਚੇਤ ਕਉ ॥**

ਅਰਥ-ਨਾਂ ਤਾਂ (ਉਹ ਬਾਲਕ) ਕੋਈ ਇੱਛਾ (ਚਾਹਨਾ) ਹੀ ਕਿਸੇ ਵਸਤੂ

ਦੀ ਕਰਦਾ ਹੈ, ਤੇ ਨਾਂ ਹੀ ਉਹ ਮਿਤ੍ਰਤਾ ਵਾ ਸਤ੍ਰਤਾ ਬਾਬਤ ਹੀ ਕੁਛ ਜਾਣਦਾ (ਬੁੱਝਦਾ) ਹੈ। ਓਸ ਅਚੇਤ (ਚਿੰਤਾ ਸੋਚੋਂ ਰਹਤ) ਬੋਲਕ ਨੂੰ ਬਾਲਬੁਧੀ ਕਾਰਣ ਕੁਛ ਭੀ ਸੂਝ ਨਹੀਂ ਹੁੰਦੀ ॥

**ਅਸਨ ਬਸਨ ਲੀਏ ਮਾਤਾ ਪਾਛੈ ਲਾਗੀ ਡੋਲੈ,**
**ਬੋਲੈ ਮੁਖਿ ਅੰਮ੍ਰਿਤ ਬਚਨ ਸੁਤ ਹੇਤ ਕਉ ॥**

(ਆਪਣੇ ਵੱਲੋਂ ਐਡਾ ਹੀ ਨਿਸਚਿੰਤ ਤੇ ਬੇਫਿਕਰ ਰਹਿਣ ਕਾਰਣ) ਮਾਂ ਭੋਜਨ ਬਸਤ੍ਰ ਲਈ ਓਸਦੇ ਪਿਛੇ ਲਗੀ ਫਿਰਜਾ ਕਰਦੀ ਹੈ, ਤੇ ਪੁਤ੍ਰ ਦੇ "ਹੇਤ ਕਉ"–ਲਡਾਵਨ ਵਾਸਤੇ ਮੂੰਹੋਂ ਮਿੱਠੇ ਮਿਠੇ ਬੋਲ (ਲੋਰੀਆਂ) ਬੋਲਜਾ (ਸੁਣਾਯਾ) ਕਰਦੀ ਹੈ ॥

**ਬਾਲ ਕੈ ਅਸੀਸ ਦੇਨ ਹਾਰੀ ਅਤਿ ਪਿਆਰੀ ਲਾਗੈ,**
**ਗਾਰਿ ਦੈਨ ਹਾਰੀ ਬਲਿਹਾਰੀ ਡਾਰੀ ਸੇ ਤਕਉ ॥**

ਅਰਥ–ਉਸ ਬਾਲਕ ਨੂੰ ਅਸੀਸ ਦੇਣ ਵਾਲੀ (ਸ਼ੁਭ ਬੋਲਨ ਵਾਲੀ) ਤਾਂ ਮਾਂ ਨੂੰ ਅਤਯੰਤ ਪਿਆਰੀ ਲਗਦੀ ਹੈ, ਪਰ "ਗਾਰਿ ਦੈਣ ਹਾਰੀ"–ਗਾਲ ਦੇਣ ਵਾਲੀ (ਝਿੜਕਨ ਵਾਲੀ) "ਬਲਿਹਾਰੀ"–ਵਾਰ ਸਿੱਟੀ ਨੂੰ "ਡਾਰੀ ਸੇ"–ਡਾਰੀ (ਛੰਡਾਰ = ਛੰਡੀ ਹੋਈ ਤੀਵੀਂ) ਸ੍ਰੀਖੀ "ਤਕਉ" = ਤਕ + ਉ = ਤੱਕਦੀ ਹੈ ਉਹ (ਮਾਤਾ) ॥

**ਤੈਸੇ ਗੁਰ ਸਿੱਖ ਸਮਦਰਸੀ ਅਨੰਦ ਮਈ,**
**ਜੈਸੋ ਜਗ ਮਾਨੈ ਤੈਸੋ ਲਾਹੈ ਫਲ ਖੇਤ ਕਉ ॥ ੩੯੩ ॥**

ਅਰਥ–ਤਿਸੀ ਪ੍ਰਕਾਰ ਹੀ ਗੁਰ ਸਿੱਖ ਤਾਂ ਇਕ ਸਮਾਨ ਦ੍ਰਿਸ਼੍ਟੀ ਵਾਲੇ (ਸਭ ਅੰਦਰ ਗੁਰੂ ਕੇ ਪ੍ਰਕਾਸ ਨੂੰ ਤਕੱਨ ਹਾਰੇ) ਅਤੇ ਆਨੰਦ ਸਰੂਪ ਹੁੰਦ ਹਨ, ਪਰ ਜੀਕੁਰ ਲੋਕ ਓਨਾਂ ਨਾਲ ਵਰਤਦੇ ਹਨ, ਤੀਕੁਰ (ਸਤਿਗੁਰੂ ਲੋਕਾਂ ਨੂੰ) ਓਨਾਂ ਦੀਆਂ (ਬੀਜੀਆਂ) ਖੇਤੀਆਂ (ਭੌਣੀਆਂ) ਦਾ ਹੀ ਫਲ ਚਖਾਦਿੰਦੇ ਹਨ ॥ ੩੯੩ ॥

ਸਤਿਗੁਰਾਂ ਦੇ ਦਰਸ਼ਨ ਦਾ ਅਮੋਘ ਫਲ:–

**ਜੈਸੇ ਦਰਪਣ ਦਿਬ ਸੂਰ ਸਨਮੁਖ ਰਾਖੈ,**
**ਪਾਵਕ ਪ੍ਰਗਾਸ ਹੋਤ ਕਿਰਣ ਚਰਿਤ੍ਰ ਕੈ ॥**

ਅਰਥ–ਜਿਸ ਪ੍ਰਕਾਰ "ਦਿੱਬ ਦਰਪਣ"–ਆਤਸ਼ੀ ਸੀਸੇ ਨੂੰ ਸੂਰਜ ਦੇ ਸੁਾਮਣੇ ਰਖਿਆਂ, ਕਿਰਣਾਂ ਦੇ "ਚਰਿਤ੍ਰ ਕੈ"–(ਓਸ) ਅੰਦਰ ਸੰਚਾਰ ਹੋ ਔਣ (ਚਲੀਆਂ ਔਣ) ਨਾਲ ਅਗਨੀ ਪ੍ਰਚੰਡ ਹੋ ਪਿਆ ਕਰਦੀ ਹੈ ॥

**ਜੈਸੇ ਮੇਘ ਬਰਸਤ ਹੀ ਬਸੁੰਧਰਾ ਬਿਰਾਜੈ,**
**ਬਿਬਿਧ ਬਨਾਸਪਤੀ ਸਫਲ ਸੁਮਿਤ੍ਰ ਕੈ ॥**

ਅਰਥ–ਜਿਸ ਤਰਾਂ ਬਦਲ ਦੇ ਵਰ੍ਹਦਿਆਂ ਸਾਰ ਹੀ "ਬਸੁੰਧਰਾ"–ਧਰਤੀ "ਬਿਰਾਜੈ"–ਵਿਸ਼ੇਸ਼ ਕਰਕੇ (ਹਿਰਔਲ ਨਾਲ) ਸੁਸ਼ੋਭਿਤ ਹੋ ਅ ਯਾ ਕਰਦੀ ਹੈ, ਤੇ ਅਨੇਕ ਭਾਂਤ ਦੀਆਂ ਫਲਦਾਰ ਬਨਾਸਪਤੀਆਂ (ਬੂਟੇਬੂਟੀਆਂ) ਰਾਹੀਂ "ਸੁਮਿਤ੍ਰਕੈ" ਅਪਣਾ ਮਿਤ੍ਰ ਪੁਣਾ ਕਰਦੀ (ਦਿਖਾਯਾ ਕਰਦੀ) ਹੈ। ਅਰਥਾਤ–ਬਦਲ ਦੀ ਪ੍ਰਸੰਨਤਾ ਦੇ ਸਤਿਕਾਰ ਵਜੋਂ ਅਗੋਂ ਆਪਨੇ ਮਿਤ੍ਰਾਨੇ (ਆਪੋ ਵਿਚ ਦੇ ਪ੍ਰੀਤੀ ਭਾਵ) ਨੂੰ ਪ੍ਰਗਟਾਯਾ ਕਰਦੀ ਹੈ ॥

**ਭੇਟਤ ਭਤਾਰ ਨਾਰਿ ਸੋਭਿਤ ਸਿੰਗਾਰ ਚਾਰੁ,**
**ਪੂਰਨ ਆਨੰਦ ਸੁਤ ਉਦਿਤ ਬਚਿਤ੍ਰਕੈ ॥**

ਅਰਥ–ਇਸਤ੍ਰੀ ਸੁੰਦਰ ਸਿੰਗਾਰ ਨਾਲ ਸ਼ੋਭਦੀ ਹੋਈ ਜਿਸ ਭਾਂਤ(ਇਵੇਂ ਹੀ) ਪਤੀ ਦੇ ਭੇਟਦੇ ਸਾਰ ਪੂਰਣ ਆਨੰਦ (ਪਤੀ ਮਿਲਾਪ ਦੇ ਨੂੰ) ਮਾਣਦੀ ਹੋਈ ਘਰ "ਬਿਚਿਤ੍ਰ" ( ਸੁੰਦ੍ਰ ) ਪੁਤ੍ਰ ਉਪਜਿਆ ਕਰਦਾ ਹੈ ॥

**ਸਤਿਗੁਰ ਦਰਸ ਪਰਸਿ ਬਿਗਸਤ ਸਿਖ,**
**ਪ੍ਰਾਪਤ ਨਿਧਾਨ ਗਿਆਨ ਪਾਵਨ ਪਵਿਤ੍ਰਕੈ ॥੩੯੪॥**

ਅਰਥ–ਤਿਸੀ ਪ੍ਰਕਾਰ ਹੀ ਸਤਿਗੁਰਾਂ ਦੇ ਦਰਸ਼ਨ ਪਰਸਨ ਨਾਲ ਸਿੱਖ ਭੀ "ਬਿਗਸਤ"–ਪ੍ਰਫੁਲਿਤ ਹੋਯਾ ਕਰਦਾ ਹੈ, ਤੇ (ਨਾਲ ਹੀ) "ਪਾਵਨ"–ਪਵਿਤ੍ਰ ਕਰਣ ਹਾਰਾ ਪਵਿਤ੍ਰ ( ਮਹਾਨ ਪਵਿਤ੍ਰ ) ਗਯਾਨ ਜੋ ਸਮੂਹ ਨਿਧਾਂ ਦਾ ਅਸਥਾਨ ਹੈ (ਓਸਨੂੰ) ਪ੍ਰਾਪਤ ਹੋਯਾ ਕਰਦਾ ਹੈ ॥ ੩੯੪ ॥

ਗੁਰੂ ਕੇ ਸਿੱਖ ਉਂਞ ਤਾਂ ਸਭ ਵਿਖੇ ਇੱਕ ਆਤਮਾ ਰਮਯਾ ਜਾਣਕੇ ਸਭ ਦੀ ਸੇਵਾ ਕਰਦੇ ਹਨ, ਪਰ ਅੰਦਰਲਾ ਧਯਾਨ (ਨਿਸਾਨਾ) ਸਤਿਗੁਰਾਂ ਨੂੰ ਹੀ ਬਣਾਈ ਰਖਯਾ ਕਰਦੇ ਹਨ:–

**ਜੈਸੇ ਕੁਲਾ ਬਧੂ ਬੁਧਵੰਤਿ ਸਸੁਰਾਰਿ ਬਿਖੈ,**
**ਸਾਵਧਾਨ ਚੇਤਨ ਰਹੈ ਅਚਾਰ ਚਾਰ ਕੈ ॥**

ਅਰਥ–ਜਿਸ ਤਰਾਂ ਸੌਹਰੇ ਘਰ ਵਿਖੇ ਬੁਧਵੰਤੀ (ਸਯਾਣੀ) ਕੁਲ ਬਹੂ ਸ੍ਰੇਸ਼੍ਟ ਆਚਾਰ ਦੇ (ਪਾਲਨ) ਵਿਖੇ ਸਾਵਧਾਨ ਤੇ 'ਚੇਤਨ"–ਹੁਸ਼ਯਾਰ (ਚੌਕਸ) ਰਿਹਾ ਕਰਦੀ ਹੈ ॥

**ਸਸੁਰ ਦੇਵਰ ਜੇਠ ਸਕਲ ਕੀ ਸੇਵਾ ਕਰੈ,**
**ਖਾਨ ਪਾਨ ਗਿਆਨ ਜਾਨਿ ਪਤਿ ਪਰਵਾਰ ਕੈ ॥**

ਅਰਥ–ਸੌਹਰੇ ਦੀ, ਦਿਓਰ ਅਰ ਜੇਠ ਆਦਿ ਸਾਰਿਆਂ ਦੀ ਹੀ ਖਾਨ ਪਾਨ ਦ੍ਵਾਰੇ ਸੇਵਾ ਕਰਦੀ ਹੈ, "ਗਿਆਨ"–ਸਮਝ ਪੂਰਬਕ, ਇਹ ਜਾਣਕੇ ਕਿ (ਉਸਦੇ) ਪਤੀ ਦਾ ਪਰਵਾਰ ਹੈ ॥

**ਮਧੁਰ ਬਚਨ ਗੁਰਜਨ ਸੈ ਲਜਾ ਲਵੰਨਿ,**
**ਸਿਹਜਾ ਸਮੈ ਰਸ ਪ੍ਰੇਮ ਪੂਰਨ ਭਤਾਰ ਕੈ ॥**

ਅਰਥ—"ਗੁਰਜਨ ਸੈ"—ਵਡਕਿਆਂ (ਬਜ਼ੁਰਗਾਂ ਪਾਸੋਂ) ਲੱਜਾ ਲੈਂਦੀ (ਲੱਜਾ ਧਾਰਦੀ—ਸ਼ਰਮ ਰਖਦੀ) ਹੈ, ਤੇ ਮਿਠੇ ਮਿਠੇ (ਆਦਰ ਸਤਿਕਾਰ ਭਰੇ) ਬਚਨ ਬੋਲਿਆ ਕਰਦੀ ਹੈ, ਪ੍ਰੰਤੂ ਸਿਹਜਾ ਸਮੇਂ ਰਸ ਭਰਿਆ ਪੂਰਨ ਪ੍ਰੇਮ (ਪਿਆਰ) ਇਕ ਭਰਤਾ ਨਾਲ ਹੀ ਕਰਿਆ ਕਰਦੀ ਹੈ ॥

**ਤੈਸੇ ਗੁਰ ਸਿਖ ਸਰਬਾਤਮ ਪੂਜਾ ਪ੍ਰਬੀਨ,**
**ਬ੍ਰਹਮ ਧਿਆਨ ਗੁਰ ਮੂਰਤਿ ਅਪਾਰ ਕੈ ॥੩੯੫॥**

ਅਰਥ—ਤਿਸੀ ਪ੍ਰਕਾਰ ਹੀ ਗੁਰੂ ਕਾ ਸਿੱਖ ਭੀ ਸਭ ਦੀ ਹੀ "ਸਰਬਾਤਮ" ਸਰੂਪੀ ਜਾਣ "ਪੂਜਾ"—ਆਦਰ ਸਤਿਕਾਰ (ਸੇਵਾ ਵੰਦਨ) ਵਿਖੇ "ਪ੍ਰਬੀਨ"—ਚੰਗਾ ਸਜਾਣਾ ਰਹਿੰਦਾ ਹੈ, ਪ੍ਰੰਤੂ "ਅਪਾਰ"—ਪਾਰਾਵਾਰ ਤੋਂ ਰਹਿਤ ਬ੍ਰਹਮ ਸਰੂਪੀ ਧਿਆਨ, ਕੇਵਲ ਗੁਰੂ ਮਹਾਰਾਜ ਦੀ ਮੂਰਤਿ (ਸਰੂਪ) ਦਾ ਹੀ ਕਰਿਆ ਕਰਦਾ ਹੈ। (ਸਤਿਗੁਰਾਂ ਬਿਨਾਂ ਹੋਰ ਕਿਸੇ ਨੂੰ ਇਸ਼ਟ ਦੇਵ ਨਹੀਂ ਮੰਨਿਆ ਕਰਦਾ, ॥ ੩੯੫ ॥

ਵੀਚਾਰ:—

"ਗੁਰਮੂਰਤਿ"—ਸ਼ਬਦ ਤੋਂ ਵਰਤਮਾਨ ਸਮੇਂ ਦੇ ਸਿੱਖਾਂ ਅੰਦਰ ਇਕ ਭਾਰੀ ਗੜ ਬੜੀ ਵੀਚਾਰ ਪੈਦਾ ਹੋ ਗਈ ਹੈ, ਜਿਸਨੇ ਮਾਨੋ ਇਕ ਪਾੜ ਆਪੋ ਵਿਚ ਪਾ ਦਿੱਤਾ ਹੈ। ਤੱਤ ਖਾਲਸਈ ਸਿੱਖੀ ਦੇ ਸਾਮਨੇ ਸਨਾਤਨ ਸਿੱਖੀ ਦੇ ਖੜੇ ਹੋਣ ਦੇ ਕਾਰਣਾਂ ਵਿਚੋਂ ਇਕ ਇਹ ਭੀ (ਵਡੀ ਗੱਲ) ਕਾਰਣ ਹੈ। ਦਾਹਵਾ ਤਾਂ ਨਹੀਂ ਕੀਤਾ ਜਾ ਸਕਦਾ, ਕਿ ਅਸੀਂ ਇਸ ਪ੍ਰਸ਼ਨ ਨੂੰ ਪੂਰੀ ਤਰਾਂ ਹੱਲ ਕਰ ਸਕਦੇ ਹਾਂ। ਪਰ ਜਿਥੇ ਹੋਰ ਹੋਰ ਵੀਚਾਰ ਪੰਥ ਦੇ ਸਾਮਨੇ ਧਰੇ ਜਾ ਰਹੇ ਹਨ, ਯਥਾ ਸ਼ਕਤੀ ਇਸ ਵੀਚਾਰ ਨੂੰ ਭੀ ਪੇਸ਼ ਕਰਣ ਦਾ ਅਸਾਡਾ ਇਸ ਟਿਕਾਣੇ ਪੂਰਾ ਅਧਿਕਾਰ ਹੈ ॥

ਸੋ ਸਭ ਤੋਂ ਪਹਿਲੇ ਇਕ ਆਮ ਵਰਤਾਰੇ ਦਾ ਉਦਾਹਰਣ ਇਸ ਉਲਝਨ ਨੂੰ ਜਲਦੀ ਹੀ ਸੁਲਝੌਣ ਦਾ ਕਾਰਨ ਜਾਣਕੇ ਦੇ ਲੈਣਾ ਜ਼ਰੂਰੀ ਜਾਪਦਾ ਹੈ:— ਵਸਤੂ ਵਿਗਯਾਨ ਕਰਾਣ ਖਾਤਰ ਸਕੂਲਾਂ ਅੰਦਰ ਬੱਚਿਆਂ ਨੂੰ (ਜਿਨਾਂ ਚੀਜ਼ਾਂ ਦਾ ਆਮ ਵਰਤਾਰੇ ਯਾ ਆਮ ਕਿਤਾਬਾਂ ਅੰਦਰ ਜ਼ਿਕਰ ਔਣਾ ਹੋਵੇ) ਗਯਾਨ ਉਤਪੰਨ ਕਰਾਨ ਲਈ, ਉਨਾਂ ਉਨਾਂ ਚੀਜਾਂ ਦਾ ਜਨੌਰਾਂ ਆਦਿ ਦੇ ਬੁੱਤ ਬਣਵਾ ਕੇ ਯਾ ਤਸਵੀਰਾਂ ਮੰਗਵਾ ਕੇ ਉਨਾਂ ਨੂੰ ਸਮਝਾਇਆ ਜਾਂਦਾ ਹੈ (ਇਸ ਭਾਂਤ ਦੀ ਸਿਖਯਾ ਪ੍ਰਣਾਲੀ ਦਾ ਨਾਮ ਅਧਯਾਇ ਸਬਕ ਜਾਂ ਔਬਜੇਕਟ ਲੈਸਨਜ਼ ਲਿਆ ਜਾਂਦਾ ਹੈ)। ਬਾਲਕਿਆਂ ਦੀ ਪਹਲੀ ਵਰੇਸਾ ਵਿਚ ਤਾਂ ਇਥੋਂ ਤਕ ਭੀ ਹੁਣ ਵਰਤਾਰਾ ਵਰਤਿਆ ਜਾਣ ਲਗ ਪਿਆ ਹੈ, ਕਿ ਅਖੱਰਾਂ ਦੇ ਗਯਾਨ ਲਈ ਖਿਡੌਣੇ (ਮੂਰਤਾਂ) ਦੀ ਸਹੈਤਾ ਵਿਸ਼ੇਸ਼ ਰੂਪ ਵਿਚ ਥਾਪੀ ਗਈ ਹੈ।

ਇਸ ਤਰਾਂ ਜਿਉਂ ਜਿਉਂ ਇਨਾਂ ਵਿਦਯਾਰਥੀਆਂ ਦੀ ਸਮਝ ਉੱਚੀ ਤੇ ਬੁਧੀ

ਉਜਲੀ ਹੋਣ ਲਗ ਪੈਂਦੀ ਹੈ, ਤਾਂ ਤਜੋਂ ੨ ਹੀ ਇਨਾਂ ਸਾਧਨਾਂ ਨੂੰ ਓਨਾਂ ਪਾਸੋਂ ਛੁਡਾ ਦਿਤਾ ਜਾਂਦਾ ਹੈ, ਤੇ ਫੇਰ ਓਨਾਂ ਦਾ ਵਾਸਤਾ ਇਕ ਮਾਤ੍ਰ ਕਿਤਾਬਾਂ ਨਾਲ ਹੀ ਦ੍ਰਿੜ੍ਹ ਕਰਾਇਆ ਜਾਂਦਾ ਹੈ। ਜਦ ਕਿ ਓਨਾਂ ਵਿਦਯਾਰਥੀਆਂ ਦੇ ਕਾਲਜ ਅੰਦਰ ਪ੍ਰਵੇਸ਼ ਪੌਂਦਿਆਂ ਕਿਤਾਬਾਂ ਦਾ ਪੜ੍ਹਨਾ ਸੁਤੰਤ੍ਰਤਾ ਦੀ ਮੌਜ ਹੋ ਜਾਂਦਾ ਹੈ। ਇਸ ਸਮੇਂ ਵੀਚਾਰ ਕਰਣ ਅਰੁ ਹਰ ਬਾਤ ਦੇ ਮਰਮ (ਸਿਧਾਂਤ) ਨੂੰ ਖੋਜਨਾਂ ਤੇ ਲੇਖਕਾਂ ਦੇ ਕਥਨ ਦੀ ਤਹਿ ਤਕ ਪੁਜਨ ਦੀ ਜਾਚ ਓਨਾਂ ਨੂੰ ਸਿਖਾਈ ਜਾਂਦੀ ਹੈ। ਜਿਸਦੀ ਪ੍ਰੀਖਯਾ ਵਿਚੋਂ ਭੀ ਲੰਘ ਅਇਆਂ, ਓਨਾਂ ਲਈ ਏਸ ਗੱਲ ਦੀ ਲੋੜ ਹੁਣ ਉਠ ਜਾਇਆ ਕਰਦੀ ਹੈ, ਤੇ ਉਹ ਸੁਤੰਤ੍ਰ ਵੀਚਾਰ ਵਾਨ ਤਥਾ ਤੱਤ ਵੇਤੇ ਸਮਝੇ ਜਾਣ ਲਗ ਪਿਆ ਕਰਦੇ ਹਨ॥

ਏਕੂੰ ਹੀ ਹਰ ਇਕ ਜਗਾ ਸੰਸਾਰ ਅੰਦਰ ਵਾਹਗੁਰੂ ਭੀ ਇਕ ਕੋਈ ਅਦ੍ਰਿਸ਼ਯ ਵਸਤੂ ਹੋਣ ਦਾ ਚਰਚਾ ਮੌਜੂਦ ਰਹਿੰਦਾ ਹੈ, ਪਰ ਇਸਦਾ ਗਯਾਨ (ਇਕ ਅਦ੍ਰਿਸ਼ਯ ਵਸਤੂ ਦੇ ਗਯਾਨ ਵਤ) ਮਹਾਂਨ ਦੁਰਘਟ ਹੈ, ਅਰੁ ਏਸ ਗਯਾਨ ਬਿਨਾਂ (ਮੰਨਿਆ ਗਿਆ ਹੈ) ਆਦਮੀ ਦੀ ਕਲਯਾਨ ਹੋ ਹੀ ਨਹੀਂ ਸਕਦੀ। ਜਿਸ ਕਰਕੇ ਮਹਾਂ ਪੁਰਖਾਂ ਨੇ ਬਾਲਕਾਂ ਸਮਾਨ ਪੁਰਖਾਂ ਲਈ ਭਗਵਾਨ ਆਦ ਨਾਮ ਲੈ ਲੈ ਕੇ ਓਨਾਂ ਦੇ ਬੁੱਤ ਵਾ ਮੂਰਤਾਂ ਬਣਵਾਈਆਂ ਤੇ ਪੂਜਨੀਆਂ ਪ੍ਰਵਾਣ ਕੀਤੀਆਂ। ਪਰ ਜਯੋਂ ਹੀ ਕਿ ਓਨਾਂ ਮੂਰਤਾਂ ਆਦਿ ਦੇ ਸੰਬੰਧ ਵਿਚ ਰਚੇ ਗਏ ਗ੍ਰੰਥਾਂ ਸਾਸਤ੍ਰਾਂ ਦੀਆਂ ਕਥਾ ਕਹਾਣੀਆਂ ਦਾ ਤੱਥ ਸਮਝਨ ਲੈਕ ਉਹ ਹੋ ਜਾਂਦੇ ਹਨ ਤਾਂ ਓਸ ਸਮੇਂ ਸ਼ਾਸਤ੍ਰ ਵੀਚਾਰ ਹੀ ਓਨਾਂ ਲਈ ਮੁਖਯ ਵਸਤੂ ਹੋ ਜਾਇਆ ਕਰਦਾ ਹੈ ਜੋ ਕਿ ਵੀਚਾਰ ਦੀ ਉੱਨਤੀ ਅਨੁਸਾਰ ਉਹ ਸਮੂਹ ਸ਼ਾਸਤ੍ਰਾਂ ਦੇ ਤਤ੍ਵ ਨੂੰ ਸਮਝਕੇ ਸ੍ਵਯੰ ਐਸੇ ਤਤ੍ਵ ਨਿਰਣਿਆਂ ਵਾਸਤੇ ਸਮਰੱਥ ਹੋ ਜਾਇਆ ਕਰਦੇ ਹਨ, ਤੇ ਫੇਰ ਕਥਾ ਕਹਾਣੀਆਂ ਭੀ ਕਹਣ ਸੁਨਣ ਦੀ ਕੋਈ ਲੋੜ ਨਹੀਂ ਰਿਹਾ ਕਰਦੀ। ਇਸੇ ਨੁਕ੍ਤੇ ਉਪਰ ਹੀ ਆਖਯਾ ਹੈ "ਬ੍ਰਹਮ ਵਿਤ ਬ੍ਰਹਮੇਵ ਭਵਤੀ" (ਬ੍ਰਹਮ ਵੇਤਾ ਬ੍ਰਹਮ ਸਰੂਪ ਹੀ ਹੋ ਜਾਇਆ ਕਰਦਾ ਹੈ-'ਬ੍ਰਹਮ ਗਯਾਨੀ ਆਪ ਪਰਮੇਸ੍ਵਰ")॥

ਜੀਕੂੰ ਇਹ ਪ੍ਰਪਾਟੀ ਸੰਸਾਰੀ ਤੇ ਪਰਮਾਰਥੀ ਸਕੂਲਾਂ ਦੀ ਦੱਸੀ ਹੈ, ਤੀਕੂੰ ਹੀ ਹਿੰਦੂ ਮਤ ਦੇ ਸੰਚਾਲਕ ਪੁਰਖਾਂ ਨੇ ਪੁਰਾਣਿਕ, ਸ਼ਾਸਤ੍ਰਿਕ, ਬੈਦਿਕ ਦਰਜਿਆਂ ਦੀ ਬਾਣੀ ਦਰਜੇ ਵਾਰ ਰਚੀ, ਤੇ ਇਸ ਵਿਖੇ ਨਜ਼ਾਰੇ ੨ ਅਧਕਾਰ ਸਮੇਂ ਪ੍ਰਵਿਰਤੀ ਪ੍ਰਵਾਣੀ। ਜਿਸ ਪ੍ਰਪਾਟੀ ਦੇ ਮਰਮ ਨੂੰ ਅਸਲੋਂ ਇਕ ਪਾਸੇ ਰਖਕੇ, ਸ਼ਾਸਤ੍ਰ ਮਰਮ ਜਾਣੂਆਂ ਨੇ "ਲੋਕ ਹਿਤਾਰਥ"-ਲੋਕਾਂ ਨੂੰ ਇਸ ਵਿਖੇ ਪ੍ਰਵਿਰਤ ਕਰਣ ਦੀ ਹਠ ਧਰਮੀ ਤੇ ਪੱਖਪਾਤੀ ਚਾਲ ਵਜੋਂ ਮੂਰਤੀ ਪੂਜਾ ਨੂੰ ਨਾਂ ਤਿਆਗਿਆ ਤੇ ਇਤੋਂ ਇਹ ਹਿੰਦੂ ਜਾਤੀ ਦਾ ਧਰਮ ਹੀ ਸਮਝੀ ਜਾਕੇ ਭੁਲੇਖੇ ਦਾ ਕਾਰਣ ਹੋ ਰਹੀ ਹੈ॥

ਗੁਰੂ ਸਾਹਬ ਨੇ ਹਿੰਦੂ ਜਾਤੀ ਵਿਚੋਂ ਸੋਧਕੇ ਧੁਰ ਦੇ ਬਖਸ਼ੇ ਕੁਛ ਮਨੁੱਖ ਆਪਣੀ ਕਸੌਟੀ ਤੇ ਕੱਸਕੇ ਸਿੱਖ ਧਰਮ ਨਜ਼ਾਰਾ ਚਾਅ ਥਾਪਿਆ, ਤੇ ਇਨਾਂ ਸਿੱਖਾਂ ਲਈ ਉਹ ਊਕ (ਪੂਰਬਲੀਆਂ) ਪ੍ਰਪਾਟੀਆਂ ਭੀ ਇਕਲਵੰਜੇ ਛਡਕੇ, ਆਪਣੀ

ਬਾਣੀ ਭੀ ਨਜ਼ਾਰੀ ਹੀ ਉਚਾਰਕੇ ਧਰਮ ਗ੍ਰੰਥ—"ਸ੍ਰੀ ਗੁਰੂ ਗ੍ਰੰਥ ਸਾਹਬ" ਦੇ ਸਰੂਪ ਵਿਚ ਪ੍ਰਵਾਣ ਦਿੱਤੀ, ਜਿਸਦਾ ਆਸ਼ਯ ਬੇਦ ਸ਼ਾਸਤ੍ਰ ਆਦਿ ਤੋਂ ਉਚੱਾ ਤਥਾ ਨਜ਼ਾਰਾ ਕਰਕੇ ਸਾਨੂੰ ਦੱਸ ਦਿੱਤਾ ਕਿ "ਇਹ ਧੁਰ ਕੀ ਬਾਣੀ ਆਈ"—"ਹਉ ਕਹਿਆ ਸਭ ਹੁਕਮਾਉ ਜੀ"—ਪਰ ਹੁਕਮ ਭੀ ਐਂਵੇ ਹੀ ਸੁਣ ਸੁਣਾਕੇ ਨਹੀਂ, ਸਗਮਾਂ "ਜੇਹਾ ਡਿਠਾ ਮੈਂ ਤੇਹੋ ਕਹਿਆ"—ਅਨੁਭਵ ਵਿਚ ਤੁਲੀਂਦੇ ਆਏ ਇਹ ਰੱਬੀ ਹੁਕਮ, ਨ੍ਰੋਲ ਸ਼ੁਤੀ ਮਾਤ੍ਰ ਨਹੀਂ, (ਅਨੁਭਵ ਵਿਗਜ਼ਾਨ ਰੂਪ) ਹਨ॥

ਸੋ ਇਕ ਮਾਤ੍ਰ ਏਹੋ ਹੀ ਵਸਤੂ ਅਸਾਡੇ ਅਧਿਕਾਰ ਦੀ ਇਸ੍ਰ ਸਰੂਪ ਹੈ; ਤੇ ਇਸ ਵਿਚ ਜੋ ਨਾਮਦੇਵ ਧੰਨੇ ਆਦਿ ਦੇ ਉਦਾਹਰਣਾਂ ਰਾਹੀਂ ਓਨਾਂ ਦੇ ਗਜ਼ਾਨ ਨੂੰ ਦਰਸਾਇਆ ਹੈ, ਇਸਦਾ ਅਭਿਪ੍ਰਾਇ ਇਹ ਹੈ ਕਿ ਉਹ ਛੀਂਬੇ ਜੱਟ ਆਦਿ ਹੋਣ ਕਰਕੇ ਮੋਟੀ ਬੁਧੀ ਕਾਰਣ ਮੂਰਤੀ ਪੂਜਾ ਆਦ ਦੁਆਰੇ ਐਉਂ ਉੱਚੇ ਅਧਿਕਾਰ ਵਾਲੇ ਬਣੇ ਸਨ ਤੇ ਇਸ ਭਾਂਤ ਓਨਾਂ ਨੂੰ ਸਤਜਤਾ ਦਾ ਬੋਧ ਹੋਯਾ ਸੀ।

ਗੁਰਸਿੱਖਾਂ ਨੇ ਬਾਲਕ ਬੁਧੀਓਂ ਇਸ ਇਸ ਤਰਾਂ ਓਨਾਂ ਦੇ ਉੱਚੇ ਗਜ਼ਾਨ ਨੂੰ ਪਾਣਾਂ ਸਮਝਕੇ ਇਨਾਂ ਦੇ ਮੂਰਤੀ ਪੂਜਾ ਆਦ ਸਾਧਨਾਂ ਉਪਰ ਕਿੰਤੂ ਨਹੀਂ ਕਰਣਾਂ, ਸਗੋਂ ਇਨਾਂ ਦੇ ਪੂਰਣ ਗਜ਼ਾਨ ਪਾਪਤੀ ਵੱਲ ਧਜ਼ਾਨ ਦਿੰਦਜ਼ਾਂ ਆਦਰ ਜੋਗ ਸਮਝਣਾ, ਪਰ ਆਪ ਆਪਣਾ ਇਸ਼੍ਰਦੇਵ ਇਕ ਮਾਤ੍ਰ ਗੁਰੂ ਸਰੂਪ ਸ਼ਬਦ ਸਰੂਪੀ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਹੀ ਮੰਨਣਾ॥

ਬਸ ਇਉਂ ਕਰਕੇ ਗੁਰਸਿੱਖਾਂ ਦਾ ਅਧਿਕਾਰ ਮੂਰਤੀ ਪੂਜਾ ਨਹੀਂ, ਤੇ ਦੂਸਰਿਆਂ ਨੂੰ ਜੋ ਆਪਣੀ ਬਾਲ ਬੁਧੀ ਕਾਰਣ ਐਸ ਸਾਧਨ ਵਿਚ ਵਰਤਦੇ ਹੋਣ, ਦੇਖਕੇ ਖਿਝਣਾਂ ਭੀ ਭੁਲਾ ਨਹੀਂ॥

ਇਥੇ "ਮੂਰਤਿ"—ਸਬਦ "ਸ੍ਵਰੂਪ" ਦਿਆਂ ਅਰਥਾਂ ਵਿਚ ਭਾਈ ਸਾਹਬ ਨੇ ਨਿਰੂਪਣਾ ਹੈ, ਜਿਹਾ ਕਿ "ਗੁਰ ਮੂਰਤਿ ਗੁਰ ਸਬਦੁ ਹੈ ਸਾਧ ਸੰਗਤਿ ਸਮਸਰ ਪ੍ਰਵਾਣਾ"—ਆਪਦੀ ਉਚਾਰੀ ਹੋਈ ਇਸ ਤੁਕ ਤੋਂ ਸਾਫ ਸਿੱਧ ਹੈ, ਕਿ ਗੁਰ ਮੂਰਤਿ ਤੋਂ ਭਾਵ ਗੁਰੂ ਸ਼ਬਦ ਸਰੂਪ ਹੈ ਤੇ ਇਸ ਗੱਲ ਦਾ ਮਰਮ ਸਾਧ ਸੰਗਤ ਕੀਤਿਆਂ ਹੀ ਜਜੋਂ ਕਾ ਤਜੋਂ ਪਤਾ ਲਗਿਆ ਕਰਦਾ ਹੈ॥

ਇਹ ਨਿਰਣਾ ਬੜੇ ਵਿਸਤਾਰ ਦਾ ਮੁਥਾਜ ਹੈ, ਤੇ ਐਹੋ ਜੇਹੀ ਥਾਂ ਤੇ ਇਤਨਾਂ ਹੀ ਕਾਫੀ ਸਮਝਕੇ ਭੋੜਾ ਕੀਤਾ ਜਾਂਦਾ ਹੈ ਕਿ ਇਸਤੋਂ ਬਹੁਤ ਕੁਛ ਮਤਲਬ ਸਰ ਸਕੇਗਾ॥—॥

ਐਸੇ ਗੁਰ ਸਿੱਖਾਂ ਦੀ ਸੰਗਤਿ ਵਿਚ ਮਿਲਨ ਦਾ ਫਲ:—

**ਤੀਰਥ ਪੁਰਬ ਦੇਵ ਜਾਤ੍ਰਾ ਜਾਤੁ ਹੈ ਜਗਤੁ,**
**ਪੁਰਬ ਤੀਰਥ ਸੁਰ ਕੋਟਿਨ ਕੋਟਾਨਿ ਕੈ॥**

ਅਰਥ—ਤੀਰਥਾਂ ਦਿਆਂ ਪੁਰਬਾਂ ਉਪਰ, ਵਾ ਦੇਵ ਮੰਦ੍ਰਾਂ ਦੀ ਜਾਤ੍ਰਾ ਖਾਤਰ (ਮਾਨੋ) ਜਗਤ ਭਰ ਹੀ ਜਾਂਦਾ ਹੈ,(ਉਹ ਤੀਰਥ ਜਿਨਾਂ ਪਿਛੇ ਸਾਰਾ ਜਗਤ ਭਟਕਦਾ

ਹੈ) ਸਾਰੇ ਦੇ ਹੀ ਸਾਰੇ ਤੀਰਥ ਪੁਰਬ ਤਥਾ (ਉਕਤ ਮੰਦ੍ਰਾਂ ਦੇ ਅਧਿਸ਼੍ਠਾਤਾ) ਸਾਖ੍ਯਾਤ ਦੇਵਤਾ ਲੋਗ ਕ੍ਰੋੜਾਂ ਕੋਟੀਆਂ ਹੋਕੇ–ਅਰਥਾਤ ਕ੍ਰੋੜ ਕ੍ਰੋੜ ਰਲ ਮਿਲਕੇ– ਤਥਾ

**(੧)ਮੁਕਤਿ (੨) ਬੈਕੁੰਠ (੩) ਜੋਗ ਜੁਗਤਿ (੪)ਬਿਬਿਧ ਫਲ,**
**(੮)ਬਾਛਤ ਹੈ (੭)ਸਾਧ ਰਜ(੬-੫)ਕੋਟਿਗਿਆਨਧਿਆਨਕੈ॥**

ਅਰਥ–(੧) ਸਰੂਪ, ਸਾਯੁਜ, ਸਾਲੋਕ੍ਯ, ਸਾਮੀਪ੍ਯ ਇਹ ਚਾਰੋਂ ਮੁਕਤੀਆਂ (੨) ਸ਼ਿਵ ਲੋਕ, ਬ੍ਰਹਮ ਲੋਕ, ਵਿਸ਼ਨੂੰ ਲੋਕ ਰੂਪ ਬੈਕੁੰਠ (੩) ਹਠ, ਮੰਤ੍ਰ, ਲਯ ਤਥਾ ਰਾਜ ਯੋਗ ਦੇ ਸਾਧਨ ਦੀਆਂ ਜੁਗਤੀਆਂ (੪) ਅਨੇਕ ਪ੍ਰਕਾਰ ਦੇ (ਮਤ ਮਤਾਂਤਰਾਂ ਅਨੁਸਾਰੀ ਨਜਾਰੇ ਨਜਾਰੇ ਢੰਗਾਂ ਨਾਲ ਨਿਰੂਪੇ ਗਏ) ਧਰਮ, ਅਰਥ, ਕਰਮ ਅਰੁ ਮੋਖ ਰੂਪ ਫਲ (ਪਾਈ) ਐਸਾ ਹੀ ਖਟ ਦਰਸਨਾਂ ਸੰਬੰਧੀ ਦਾਰਸ਼ਨਿਕ ਗਜਾਨ ਵਾ ਲੌਕਿਕ ਬੈਦਿਕ ਗਜਾਨ ਤਥਾ ਧਜਾਨ (ਇਹ ਭੀ ਸਾਰੇ ਦੇ ਸਾਰੇ ਹੀ) ਕ੍ਰੋੜਾਂ ਰੂਪਾਂ ਵਿਚ ਹੋਕੇ (੭) (ਜਿਨਾਂ, ਸਾਧੂ ਪੁਰਖਾਂ ਦੇ (ਚਰਣਾਂ) ਦੀ ਧੂਲੀ ਨੂੰ (੮) ਬਾਂਛਦੇ (ਚੌਂਹਦੇ) ਰਹਿੰਦੇ ਹਨ ॥

**(੯) ਅਗਮ ਅਗਾਧਿ ਸਾਧ (੧੧)ਸੰਗਤਿ (੧੦)ਅਸੰਖਸਿਖ,**
**੧੪ ਸ੍ਰੀਗੁਰੂਬਚਨ ੧੩ਮਿਲੈ ੧੬ਰਾਮ ੧੫ ਰਸ ੧੨ਆਨਿਕੈ॥**

ਅਰਥ–(੯) (ਉਹ ਐਸੇ) ਅਗਮ ਅਗਾਧ (ਅਤਯੰਤ ਗੰਭੀਰ ਆਸ਼ਯ ਵਾਲੇ) ਸਾਧੂ (੧੦) ਅਸੰਖਾਂ ਹੀ ਸਿੱਖ (੧੧) ਗੁਰੂ ਕੀ ਸੰਗਤ ਵਿਚ (ਮੌਜੂਦ ਰਹਿੰਦੇ ਹਨ) (੧੨) (ਤਾਂ ਤੇ ਜਿਹੜਾ ਕੋਈ) ਆਣਕੇ (ਇਸ ਸੰਗਤ ਵਿਚ) (੧੩) ਮਿਲ ਪਵੇ, (੧੪) ਗੁਰੂ ਮਹਾਰਾਜ ਦੇ ਬਚਨ = ਉਪਦੇਸ਼ ਦ੍ਵਾਰੇ (੧੫) (ਓਸਨੂੰ) "ਰਾਮ"–ਪਰਮਾਤਮ ਦੇਵ ਦਾ ਪ੍ਰੇਮ (੧੬) ਪ੍ਰਾਪਤ ਹੋ ਆਯਾ ਕਰਦਾ ਹੈ ॥

**੨੧ ਸਹਜ ਸਮਾਧਿ ੧੭ ਅਪਰੰਪਰ ਪੁਰਖ ੧੯ ਲਿਵ,**
**੧੮ ਪੂਰਨ ਬ੍ਰਹਮ ਸਤਿਗੁਰ ੨੦ ਸਾਵਧਾਨ ਕੈ ॥ ੩੯੬॥**

ਅਰਥ–(੧੭-੧੮) (ਅਤੇ ਨਾਲ ਹੀ) ਅਪਰੰਪਰ ਪੁਰਖ ਪੂਰਣ ਬ੍ਰਹਮ ਸਰੂਪ ਸਤਿਗੁਰੂ ਦੇ ਸਰੂਪ ਵਿਖੇ (੧੯) "ਲਿਵ"–ਇਕ ਤਾਰ (੨੦)ਸਾਵਧਾਨਤਾ (ਦਾ ਅਭਜਾਸ ਸਾਧਨ) ਕਰਕੇ (੨੧) "ਸਹਜ ਸਮਾਧੀ"–ਸਹਜ ਸਰੂਪ ਵਿਖੇ ਇਸਥਿਤੀ ਵਾਲਾ ਬਣ ਜਾਯਾ ਕਰਦਾ ਹੈ ॥ ੩੯੬ ॥

ਪੜ੍ਹ ਸੁਣਕੇ ਭੀ ਪ੍ਰੇਮ ਕਜੋਂ ਨਹੀਂ ਲਾਇਆ ਲੁਵਾਇਆ ਜਾ ਸਕਦਾ ? ਉਤ੍ਰ–ਉਹ ਅਕ੍ਥਨੀ ਵਸਤੂ ਹੈ:–

**ਦ੍ਰਿਗਨ ਕਉ ਜਿਹਬਾ ਸ੍ਰਵਨ ਜਉ ਮਿਲਹਿ,**
**ਜੈਸੋ ਦੇਖਹਿ ਤੈਸੋ ਕਹਿ ਸੁਨਿ ਗਾਵਹੀ ॥**

ਅਰਥ–ਨੇਤ੍ਰਾਂ ਨੂੰ ਜੇਕਰ (ਬੋਲਨ ਵਾਲੀ) ਜ਼ਬਾਨ ਤੇ (ਸੁਨਣ ਵਾਲੇ) ਕੰਨ

ਮਿਲ ਜਾਣ, ਤਾਂ ਜੇਹੋ ਜੇਹਾ ਇਹ ਦੇਖਦੇ ਹਨ, ਓਹੋ ਜੇਹਾ ਹੀ (ਜਸੋਂ ਕਾਂ ਤਸੋਂ) ਕਿਹਾ ਸੁਣਿਆ ਆਖ ਦੇਣ ॥

ਸ੍ਰਵਨ ਜਿਹਬਾ ਅਉ ਲੋਚਨ ਮਿਲੈ ਦਿਆਲ,
ਜੈਸੋ ਸੁਨੈ ਤੈਸੋ ਦੇਖਿ ਕਹਿ ਸਮਝਾਵਹੀ ॥

ਅਰਥ-(ਐਸਾ ਹੀ) ਕੰਨਾਂ ਨੂੰ ਦਯਾਲੂ ਵਾਹਗੁਰੂ ਵੱਲੋਂ, (ਜੇਕਰ) ਜ਼ਬਾਨ ਅਤੇ ਅਖੀਆਂ ਮਿਲ ਪੈਣ (ਤਾਂ ਇਹ ਭੀ) ਜੀਕੂੰ ਦਾ ਸੁਣਦੇ ਹਨ ਤੀਕੂੰ ਦਾ ਹੀ ਦੇਖਕੇ ਭੀ ਆਖ ਸਮਝਾਨ ॥

ਜਿਹਬਾ ਲੋਚਨ ਸ੍ਰਵਨ ਜਉ ਮਿਲਹਿ ਦੇਵ,
ਜੈਸੋ ਕਹੈ ਤੈਸੋ ਸੁਨਿ ਦੇਖਿ ਅਉ ਦਿਖਾਵਹੀ ॥

ਅਰਥ-(ਇਵੇਂ ਹੀ ਫੇਰ) ਜੇਕਰ "ਦੇਵ"-ਪਰਮਾਤਮਾਂ ਵੱਲੋਂ ਜ਼ਬਾਨ ਨੂੰ ਅੱਖੀਆਂ ਤੇ ਕੰਨ ਮਿਲ ਪੈਣ ਤਾਂ ਜਿਸ ਭਾਂਤ ਇਹ ਕਹਿ ਸਕਦੀ ਹੈ ਤਿਸੇ ਭਾਂਤ ਹੀ ਸੁਣਿ ਅਤੇ ਦੇਖਕੇ (ਅਗੇ ਭੀ) ਵਿਖਾਲ ਦੇਵੇ ॥

ਨੈਨ ਜੀਹ ਸ੍ਰਵਨ ਸ੍ਰਵਨ ਲੋਚਨ ਜੀਹ,
ਜਿਹਬਾ ਨ ਸ੍ਰਵਨ ਲੋਚਨ ਲਲਚਾਵਹੀ ॥੩੯੭॥

ਅਰਥ-(ਪ੍ਰੰਤੂ) ਨੇਤ੍ਰਾਂ ਨੂੰ ਜ਼ਬਾਨ ਤੇ ਕੰਨ, ਅਰੁ ਕੰਨਾਂ ਨੂੰ ਨੇਤ੍ਰ ਤੇ ਜ਼ਬਾਨ, ਅਤੇ ਜ਼ਬਾਨ ਨੂੰ ਕੰਨ ਤੇ ਨੇਤ੍ਰ (ਪ੍ਰਾਪਤ) ਨਹੀਂ ਹਨ, "ਲਲ"+"ਚਾਵ ਹੀ" = ਪਯਾਰੇ ਦਾ=ਪ੍ਰੇਮ = "ਹੀ"-ਨਿਸਚੇ ਕਰਕੇ (ਕੀਕੂੰ ਲਗੇ) ? ॥ ੩੯੭ ॥

ਤਾਂ ਫੇਰ ਅਸਲ ਰਸਤਾ ਓਸਦੀ ਪ੍ਰਾਪਤੀ ਦਾ ਕੀਹ ਸਮਝਣਾ ਜਾਵੇ ? ਉਤ੍ਰ ਵਿਚ ਉਚਾਰਦੇ ਹਨ:-

ਆਪਨੋ ਸੁਅੰਨ ਜੈਸੇ ਲਾਗਤ ਪਿਆਰੋ ਜੀਅ,
ਜਾਨੀਐ ਵੈਸੇ ਈ ਪਿਆਰੋ ਸਕਲ ਸੰਸਾਰ ਕਉ ॥

ਅਰਥ-ਜੀਕੂੰ ਆਪਣਾ "ਸੁਅੰਨ"-ਪੁਤ੍ਰ ਜੀ(ਦਿਲ)ਨੂੰ ਪਿਆਰ ਲਗਦਾਹੈ, ਤੀਕੂੰ ਹੀ (ਕੀੜੇ ਪਤੰਗੇ ਆਦਿ ਤਕ ਊਚ ਨੀਚ) ਸਮੂਹ ਸੰਸਾਰ ( ਜੀਵ ਮਾਤ੍ਰ ) ਨੂੰ ਹੀ ਪਯਾਰਾ ਜਾਣੀਏ ॥

ਆਪਨੋ ਦਰਬ ਜੈਸੇ ਰਾਖੀਐ ਜਤਨ ਕਰਿ,
ਵੈਸੋਈ ਸਮਝਿ ਸਭ ਕਾਹੂ ਕੇ ਬਿਉਹਾਰ ਕਉ ॥

ਅਰਥ-ਜਿਸਤਰਾਂ ਆਪਣੇ ਦਰਬ (ਧਨ ਪਦਾਰਥ) ਨੂੰ ਜਤਨ ਕਰ ਕਰ (ਸੰਭਾਲ ਸੰਭਾਲਕੇ) ਰੱਖੀਦਾ ਹੈ, ਤੀਕੂੰ ਹੀ ਸਭ ਕਿਸੇ ਦੇ (ਲੈਣ ਦੇਣ ਆਦ ਦੇ) ਵਿਹਾਰ ਕਾਰ ਨੂੰ ਭੀ ਸਮਝੀਏ ॥

ਅਸਤੁਤਿ ਨਿੰਦਾ ਸੁਨਿ ਬਿਆਪਤ ਹਰਖ ਸੋਗ,
ਵੈਸੀਐ ਲਗਤ ਜਗ ਅਨਿਕ ਪ੍ਰਕਾਰ ਕਉ ॥

ਅਰਥ-(ਜਿਸਤਰਾਂ ਆਪਣੀ) ਉਸਤਤੀ ਨਿੰਦਿਆ ਨੂੰ ਸੁਣਕੇ (ਆਪਣੇ ਅੰਦਰ) ਹਰਖ ਸੋਗ (ਖ਼ੁਸ਼ੀ ਰੰਜ) ਦਾ ਅਸਰ ਵਾਪਰਿਆ ਕਰਦਾ ਹੈ, ਐਸੇ ਹੀ ਜਗਤ ਭਰ ਦੀ ਭੀ ਨਾਨਾ ਭਾਂਤ ਦੀ (ਉਸਤਤੀ ਨਿੰਦਾ ਹੁੰਦੀ ਹੋਈ) ਲਗੇ (ਅਰਥਾਤ-ਦੂਸਰਿਆਂ ਦੀ ਭੀ ਉਸਤਤਿ ਸੁਣਕੇ ਖ਼ੁਸ਼ ਹੋਵੇ, ਤੇ ਨਿੰਦਾ ਹੁੰਦੀ ਸੁਣਕੇ ਰੰਜ ਮੰਨੇ)॥

ਜੈਸੇ ਕੁਲ ਧਰਮੁ ਕਰਮੁ ਜੈਸੋ ਤੈਸੋ ਕਾਹੋ,
ਉਤਮ ਕੈ ਮਾਨਿ ਜਾਨਿ ਬ੍ਰਹਮ ਬਿਥਾਰ ਕਉ ॥ ੩੯੯ ॥

ਅਰਥ-ਜਿਸ ਭਾਂਤ ਆਪਣੇ ਕੁਲਾ ਧਰਮ ਅਨੁਸਾਰੀ (ਕਰਮਾਂ ਕਾਰਜਾਂ ਦੀ ਪ੍ਰਵਿਰਤੀ) ਨੂੰ (ਪਜ਼ਾਰਾ ਤੇ) ਉਤਮ ਕਰਕੇ ਮੰਨਦਾ ਹੈ, ਐਸਾ ਹੀ ਜਿਸ ਜਿਸ ਪ੍ਰਕਾਰ ਦਾ ਕਿਸੇ ਦਾ (ਕੁਲ ਧਰਮ ਸੰਬੰਧੀ) ਕਰਮ ਹੋਵੇ, (ਉਸਨੂੰ ਭੀ ਓਹੋ ਜੇਹਾ ਹੀ ਉਤਮ) ਜਾਣੇ, ਤਾਂ "ਬ੍ਰਹਮ ਬਿਥਾਰ ਕਉ"-ਬ੍ਰਹਮ ਦੀ ਸਰਬ ਬਜਾਪਕਤਾ (ਪ੍ਰੀਪੂਰਣਤਾ) ਨੂੰ ਜਾਣ ਸਕਦਾ ਹੈ । ਭਾਵ-ਐਸੀ ਸਾਧਨਾਂ ਓਸ ਵਾਹਗੁਰੂ ਦੇ ਜਥਾਰਥ ਗਜ਼ਾਨ ਦਾ ਪਰਮ ਸਹਲ ਉਪਾਵ ਹੈ ॥ ੩੯੯ ॥

ਓਸੇ ਹੀ ਬਾਤ ਨੂੰ ਜਾਰੀ ਰਖਦੇ ਮੁੜ ਆਖਦੇ ਹਨ ਕਿ ਨਿੰਦਾ ਕਿਸੇ ਦੀ ਭੀ ਨਾ ਕਰੇ, ਤੇ ਸਭ ਨੂੰ ਹੀ ਵਾਹਗੁਰੂ ਦਾ ਰਚਿਆ ਜਾਣ ਸਲਾਹੇ ਤੇ ਸਤਿਕਾਰੇ:-

ਜੈਸੇ ਨੈਨ ਬੈਨ ਪੰਖ ਸੁੰਦ੍ਰ ਸਰਬੰਗ ਮੋਰ,
ਤਾਂਕੈ ਪਗ ਓਰ ਦੇਖਿ ਦੋਖ ਨ ਬੀਚਾਰੀਐ ॥

ਅਰਥ-ਜਿਸਤਰਾਂ ਨੇਤ੍ਰ, ਬੋਲੀ, ਖੰਭ ਸਾਰੇ ਹੀ ਅੰਗ ਮੋਰ ਦੇ ਸੁੰਦ੍ਰ (ਸੋਹਣੇ) ਹਨ, ਤੇ ਤਿਸ ਦਿਆਂ ਪੈਰਾਂ ਵੱਲ ਦੇਖਕੇ ਉਨਾਂ ਦਾ ਔਗੁਣ ਨਹੀਂ ਵੀਚਾਰੀਦਾ॥

ਸੰਦਲ ਸੁਗੰਧ ਅਤਿ ਕੋਮਲ ਕਮਲ ਜੈਸੇ,
ਕੰਟਕਿ ਬਿਲੋਕ ਨ ਅਉਗਨ ਉਰਧਾਰੀਐ ॥

ਅਰਥ-ਜਿਸਤਰਾਂ ਚੰਨਣ ਦੀ ਸੁਗੰਧੀ ਅਤਿ (ਸਹੋਣੀ) ਹੁੰਦੀ ਹੈ, ਤੇ ਕਮਲ ਫੁਲ ਅਤਜੰਤ ਕੋਮਲ ਹੁੰਦਾ ਹੈ (ਪਰ ਚੰਨਣ ਨੂੰ ਸੱਪਾਂ ਨਾਲ ਲਪਟਿਆ) ਤੇ ਕਮਲ ਫੁਲ ਦੇ ਕੰਡੇ "ਬਿਲੋਕਿ"-ਤੱਕ ਕੇ (ਉਨਾਂ ਦੇ, ਏਨਾਂ) ਔਗੁਣਾਂ ਨੂੰ ਦਿਲ ਅੰਦਰ ਨਹੀਂ ਲਿਆਈਦਾ ॥

ਜੈਸੇ ਅੰਮ੍ਰਿਤ ਫਲ ਮਿਸ਼ਟਿ ਗੁਨਾਦਿ ਸ੍ਵਾਦ,
ਬੀਜ ਕਰਵਾਈ ਕੈ ਬੁਰਾਈ ਨ ਸਮਾਰੀਐ ॥

ਅਰਥ–ਜਿਸ ਤਰਾਂ *ਅੰਮ੍ਰਿਤ ਫਲ ਦੇ ਮਿਠੇ ਸ੍ਵਾਦ ਆਦ ਗੁਣਾਂ ਵਾਲਾ (ਹੋਣ ਕਰਕੇ ਓਸਦੇ) ਬੀ ਦੀ ਕੁੜੱਤਨ ਕਾਰਣ (ਉਸਦੀ) ਬੁਰਜਾਈ ਨੂੰ ਨਹੀਂ ਚਿਤਾਰੀਦਾ ॥

**ਤੈਸੇ ਗੁਰ ਗ੍ਯਾਨ ਦਾਨ ਸਬਹੂੰ ਸੈ ਮਾਂਗਿ ਲੀਜੈ,**
**ਬੰਦਨਾ ਸਗਲ ਭੂਤ ਨਿੰਦਾ ਨਤਕਾਰੀਐ ॥ ੩੯੯ ॥**

ਅਰਥ–ਤਿਸੀ ਪ੍ਰਕਾਰ [ਉਤਮ ਪੁਰਖਾਂ ਸਾਧੂ ਸੰਤਾਂ ਦੇ ਜਾਤ ਪਾਤ ਸੰਬੰਧੀ ਔਗੁਣਾਂ ਵੱਲ(ਜੇ ਕੋਈ ਕਿਸੇਦੀਅਪਣੀ ਦ੍ਰਿਸ਼ਟੀ ਦੋਖ ਕਾਰਣ ਦਿਸੱਨ,ਤੱਕਨਾਂ ਛੱਡਕੇ ਓਨਾਂ] ਸਭਨਾਂ ਪਾਸੋਂ ਗ੍ਯਾਨ ਦਾ ਦਾਨ ਤਾਂ ਮੰਗ ਲਵੇ, ਅਰੁ ਐਸਾ ਹੀ ਸਭ ਪ੍ਰਾਨੀ ਮਾਤ੍ਰ ਨੂੰ ਹੀ (ਵਾਹਗੁਰੂ ਦੀ ਸ੍ਰਿਸ਼ਟੀ ਦਾ ਮੁਖ ਅੰਗ ਸਮਝਕੇ) ਬੰਦਨਾ ਮਾਤ੍ਰ ਹੀ ਕਰੇ, ਪਰ "ਨਿੰਦਾ ਨਤਕਾਰੀਐ"–ਨਿੰਦ੍ਯਾ ਕਰਣੀ ਸਭ ਕਿਸੇ ਦੀ ਹੀ ਤ੍ਯਾਗ ਦੇਵੇ। ("ਨਤਕਾਰ"–ਸਬਦ = ਨਿਰਾਦਰ ਕਰਣਾ, ਪ੍ਰਵਾਣ ਨਾਂ ਰਖਣਾ, ਆਦਿ ਅਰਥਾਂ ਵਿਚ ਵਰਤ੍ਯਾ ਜਾਂਦਾ ਹੈ) ॥ ੩੯੯ ॥

ਬਾਹਰਲੀ ਹਾਲਤ ਵਿਚ ਕੀਕੂੰ ਸਮ ਭਾਵ ਵਿਖੇ ਵਰਤ ਸਕਦਾ ਹੈ–ਇਹ ਗੁਰੂ ਘਰ ਵਿਚੋਂ ਹੀ ਵਰਤਮਾਨ ਵਿਖੇ ਆਯਾ ਨਿਰੂਪਦੇ ਹੋਏ, ਭਾਈ ਜੀ ਦੇ ਅੰਦਰ ਸਤਿਗੁਰਾਂ ਦੀ ਕ੍ਰਿਤੱਗਤਾ ਫੁਰ ਆਈ, ਜਿਸਦੇ ਨਾਲ ਹੀ ਅੰਦਰ ਤੜੱਫ ਆਯਾ–ਤੇ ਭੱਟੀ ਚਾਲ ਵਿਚ ਆਪ ਐਉਂ ਬੋਲ ਉਠੇ:–

**ਪਾਰਸ ਪਰਸ ਦਰਸ ਕਤ ਸਜਨੀ,**
**ਕਤਵੈ ਨੈਨ ਬੈਨ ਮਨ ਮੋਹਨ ॥**

ਅਰਥ–ਪਾਰਸ ਦੇ ਸਮਾਨ ਪਰਸਨ ਹਾਰੇ (ਸਤਿਗੁਰਾਂ) ਦੇ ਦਰਸ਼ਨ "ਕਤ" = ਕਿਥੇ ਹਨ, ਹੇ ਸੱਜਨੋ! ਅਤੇ ਕਿਧਰ ਹਨ ਮਨ ਦੇ ਮੋਹਨ ਹਾਰੇ ਉਹ ਨੇਤ੍ਰ ਤਥਾ ਬਚਨ ਬਿਲਾਸ ॥

**ਕਤਵੈ ਦਸਨ ਹਸਨ ਸ਼ੋਭਾ ਨਿਧਿ,**
**ਕਤਵੈ ਗਵਨ ਭਵਨ ਬਨ ਸੋਹਨ ॥**

ਅਰਥ–ਕਿਧਰ ਹਨ ਸ਼ੋਭਾ ਦੇ ਭੰਡਾਰ ਹਸੂੰ ਹਸੂੰ ਕਰਣ ਹਾਰੇ (ਸ੍ਰੀ ਗੁਰੂ ਮਹਾਰਾਜ ਦੇ ਅਤਯੰਤ ਉਜਲੇ) ਦੰਦ (ਮੁਖ ਯਾ ਚਿਹਰੇ ਤੋਂ ਭਾਵ ਹੈ)। ਅਤੇ ਕਿਧਰ

---

*ਅੰਮ੍ਰਿਤ ਫਲ ਦੇ ਅਰਥ ਗ੍ਯਾਨੀ ਲੋਕ ਅੰਬ ਕਰਦੇ ਹਨ–ਪਰ ਕੋਸ਼ਾਂ ਅੰਦਰ "ਪਰਬਲ" = ਪਟੋਲ਼"–ਫਲ ਦੇ ਅਰਥਾਂ ਵਿਚ ਲਿਆ ਗਿਆ ਹੈ, ਜੋ ਪੂਰਬ ਵਿਚ ਪੈਦਾ ਹੁੰਦਾ ਤੇ ਰਿੰਨਕੇ ਸਾਲਣਾ ਭਾਜੀ ਦੇ ਕੰਮ ਵਿਚ ਲ੍ਯਾਂਦਾ ਜਾਂਦਾ ਹੈ, ਔਖਧੀ ਰੂਪ ਭੀ ਹੈ। ("ਅੰਮ੍ਰਿਤ"–ਸ਼ਬਦ ਦਾ "ਅੰਬ"–ਅਪਭ੍ਰੰਸ਼ ਸ਼ਬਦ ਪ੍ਰਚਿਲਤ ਹੋਯਾ "ਅੰਬ ਫਲ"–ਭੀ ਜੇ ਅਰਥ ਹੋਵੇ ਤਾਂਕੋਈ ਦੋਸ਼ ਨਹੀਂ) ॥

ਹੈ "ਗਵਨ ਭਵਨ"–ਚਲਨਾਂ ਫਿਰਨਾ ਬੋਲਦਾ, "ਸੋਹਨ"–ਸੋਹਣਾ ਸੁੰਦਰ (ਮਟਕ ਮਟਕ ਚੱਲਨ ਹਾਰੀ ਸਤਿਗੁਰਾਂ ਦੀ) ਚਾਲ–(ਚਰਣ ਕਮਲਾਂ ਤੋਂ ਭਾਵ ਹੈ) ॥

**ਕਤਵੈ ਰਾਗ ਰੰਗ ਸੁਖ ਸਾਗਰ,**
**ਕਤਵੈ ਦਇਆ ਮਇਆ ਦੁਖ ਜੋਹਨ॥**

ਅਰਥ-ਸੁਖਾਂ ਦੇ ਸਮੁੰਦਰ (ਸਤਿਗੁਰਾਂ ਦੀ ਹਜ਼ੂਰੀ ਵਿਚ ਹੋਣ ਹਾਰੇ ਸ਼ਬਦ ਕੀਰਤਨ ਵਾਲਾ) ਰਾਗ ਰੰਗ ਕਿਧਰ ਹੈ, ਤੇ (ਗੁਰੂ ਮਹਾਰਾਜ ਦੀ) ਦਿਆਲਤਾ ਅਰੁ ਕ੍ਰਿਪਾਲਤਾ ਜ ਦੁੱਖਾਂ ਨੂੰ "ਹਨ"–ਨਾਸ਼ ਕਰਣ ਵਾਲੀ ਹੈ (ਕਿੱਥੇ ਹੈ।)

**ਕਤਵੈ ਜੋਗ ਭੋਗ ਰਸ ਲੀਲਾ,**
**ਕਤਵੈ ਸੰਤ ਸਭਾ ਛਬਿ ਗੋਹਨ ॥ ੪੦੦ ॥**

ਅਰਥ–"ਭੋਗ ਰਸ"–ਸੰਸਾਰੀ ਬਿਲਾਸਾਂ ਵਿਚ ਹੀ ਜੋਗ ਦੀਆਂ ਲੀਲਾਂ (ਕਰਤਬਾਂ) ਵਾਲੇ ਉਹ ਰੰਗ ਰਸ ਕਿਧਰ (ਗਏ), ਤੇ ਉਹ ਸੰਤਾਂ ਸਤਿਗੁਰਾਂ ਦੀ ਸਭਾ (ਦੀਵਾਨ) ਦੀ ਸੁੰਦ੍ਰਤਾ ਭਰੀ ਸਜਾਵਟ, ਜੋ "ਗੋ"–ਅਗਯਾਨ ਅੰਧਕਾਰ ਦੇ "ਹਨ"–ਹਨਣ ਹਾਰੀ (ਨਾਸ਼ ਕਰਤਾ) ਸੀ, ਉਹ ਕਿਧਰ ਗਈ ? ॥ ੪੦੦ ॥

ਓਸੇ ਹੀ ਭੀਤਰਲੀ ਤੜਫ ਵਿਚ:–

**ਕਬ ਲਾਗੈ ਮਸਤਕਿ ਚਰਨਨ ਰਜ,**
**ਦਰਸ ਦਇਆ ਦ੍ਰਿਗਨ ਕਬ ਦੇਖਉ ॥**

ਅਰਥ–ਚਰਣਾਂ ਦੀ ਧੂਲੀ ਕਦੋਂ (ਮੇਰੇ) ਮੱਥੇ ਉਪਰ ਲਗੇਗੀ, ਤੇ ਦਇਆ ਭਰਿਆ ਦਰਸ਼ਨ (ਗੁਰੂ ਮਹਾਰਾਜ ਦਾ) ਕਦੋਂ ਨੇਤ੍ਰੀਂ ਤੱਕਾਂਗਾ ॥

**ਅੰਮ੍ਰਿਤ ਬਚਨ ਸੁਨਉ ਕਬ ਸ੍ਰਵਨਨ,**
**ਕਬ ਰਸਨਾ ਬੇਨਤੀ *ਬਿਸ਼ੇਖਉ ॥**

ਅਰਥ–ਮਿੱਠੇ ਮਿੱਠੇ (ਹਿਤ ਭਰੇ = ਕਲਯਾਣ ਦਾਤੇ) ਬਚਨ ਕੰਨੀਂ ਕਦ ਸੁਣਾਂਗਾ, ਤੇ (ਅਗੋਂ) ਰਸਨਾਂ ਦ੍ਵਾਰੇ ਕਦੋਂ ਬੇਨਤੀਆਂ ਵਧ ਵਧ ਕੇ (ਝੁਕ ਝੁਕਕੇ) ਕਰਾਂਗਾ ॥

**ਕਬ ਕਰਉ ਡੰਡਉਤਿ ਬੰਦਨਾ,**

---

*"ਬਿਸ਼ੇਖ"–ਬਾਕੀ ਰਹਿਤ (ਪੂਰਣ), ਵੱਧ, ਅਧਿਕ ਆਦਿ ਅਰਥ ਸੂਚਕ ਸ਼ਬਦ ਹੈ–ਪਰ ਇਥੇ ਕ੍ਰਿਯਾ ਦੇ ਰੂਪ ਵਿਚ ਇਸ ਵਿਸ਼ੇਸ਼ਣ ਨੂੰ ਭਾਈ ਜੀ ਨੇ ਵਰਤਯਾ ਹੈ, ਜਿਸ ਕਰਕੇ ਵੱਧ ਵੱਧਕੇ ਯਾ ਪੂਰਣ ਰੂਪ ਵਿਚ (ਦਿਲ ਖੋਲ੍ਹਕੇ) ਬੇਨਤੀ ਕਰਾਂਗਾ ਅਰਥ ਉਚਿਤ ਹਨ ॥

ਪਗਨੁ ਪਰਿਕ੍ਰਮਾਦਿ ਪੁਨ †ਰੇਖਉ ॥

ਅਰਥ–ਦੰਡੇ ਵਤ ਚੁਫਾਲ ਸ਼ਰੀਰ ਨੂੰ ਅਗੇ ਸੁੱਟ ਸਾਸ਼੍ਟਾਂਗ ਬੰਦਨਾਂ ਕਰਦਿਆਂ ਕਦ ਹੱਥ ਜੁੜਨਗੇ, ਤੇ "ਪੁਨ"–ਬਹੁੜੋ (ਸਾਥ ਹੀ) ਪਰਕ੍ਰਮਾ (ਪ੍ਰਦਖੱਣ) ਆਦਿ ਕਰਦਿਆਂ (ਸਦਕੇ ਹੁੰਦੇ ਵਾ ਬਲਿਹਾਰ ਬਲਿਹਾਰ ਜਾਂਦਿਆਂ) ਪੈਰ (ਮੇਰੇ) ਕਦ ਸੁਭਾਗੇ ਹੋਣਗੇ । ਭਾਵ–ਕਦ ਪੈਰਾਂ ਦੀ ਰੇਖ ਖੁੱਲੇਗੀ ਕਿ ਇਹ ਪ੍ਰਦਖੱਣਾ ਕਰਨ ਲਈ ਨਿਤਰਨਗੇ ॥

ਪ੍ਰੇਮ ਭਗਤਿ ਪ੍ਰਤੱਛਿ ਪ੍ਰਾਨਪਤਿ,
ਗਿਆਨ ਧਿਆਨ ਜੀਵਨ ਪਦ ਲੇਖਉ ॥ ੪੦੧ ॥

ਅਰਥ–ਗਯਾਨ ਦ੍ਵਾਰੇ ਧਯਾਨ ਵਿਖੇ ਔਣ ਹਾਰੇ (ਅਪਣੇ) ਪ੍ਰੱਤਖ (ਸਮਤੱਖ) ਪ੍ਰਾਣਾਂ ਦੇ ਪਤੀ (ਸਤਿਗੁਰੂ ਦੇਵ) ਨੂੰ (ਉਨ੍ਹਾਂ ਦੀ) ਪ੍ਰੇਮਾ ਭਗਤੀ (ਪਾਲਦਿਆਂ) ਕਦ (ਆਪਣੇ ਆਪ ਨੂੰ) ਲੇਖੇ ਪਾਵਾਂਗਾ–ਅਰਥਾਤ ਸਫਲ ਜਨਮਾਂ ਬਣਾਂਗਾ ॥ ੪੦੧ ॥

੩੨੧ ਕਬਿੱਤ ਦੇ ਉਚਾਰਣ ਪ੍ਰਯੰਤ ਭਾਈ ਜੀ ਨੇ, ਐਥੋਂ ਤਕ ਨੌਬਤ ਪਜ ਪੈਣੇ ਤੇ ਭੀ ਹਠ ਨਹੀਂ ਸੀ ਛਡਯਾ, ਪਰ ਪਿਛਲੇ ਦੋਹਾਂ ਛੰਦਾਂ ਅੰਦਰ ਵਰਨਣ ਹੋਈ ਤੜਪ ਨੇ ਉਹ ਨਿਢਾਲ ਕੀਤਾ ਕਿ ਆਖਰ ਕਾਰ ਉਸ ਹਠ ਦਾ ਕਲ ਟੁੱਟ ਗਿਆ, ਤੇ ਆਪ ਨੂੰ ਮੰਨਣਾ ਪਿਆ ਕਿ ਗੁਰੂ ਕੇ ਸਾਂਗ ਅਗੇ ਸਿਖ ਸਾਵਧਾਨ ਨਹੀਂ ਰਹਿ ਸਕਦਾ:–

ਬਿਰਖੈ ਬਇਆਰ ਲਾਗੈ ਜੈਸੇ ਹਰਹਰਾਤਿ ਪਾਤਿ,
ਪੰਛੀ ਨ ਧੀਰਜ ਧਰਿ ਠੋਰ ਠਹਿਰਾਤ ਹੈ ॥

ਅਰਥ–ਬਿਰਛ ਨੂੰ "ਬਇਆਰ"–ਪੌਣ ਦੇ ਝਕੋਲੇ ਲਗਣੇ ਨਾਲ ਜਿਸ ਤਰਾਂ ਪੱਤੇ ਰਜਾਂ ਵਿਚ ਹਿਲਜੁਲੀ ਮਚ ਜਾਂਦੀ ਹੈ, ਤੇ ਪੰਛੀ (ਇਸ ਕਰਕੇ) ਸਾਂਤੀ ਨਾਲ (ਅਪਣੇ ਅਪਣੇ, ਟਿਕਾਣੀਂ ਨਹੀਂ ਟਿਕੇ ਰਹਿ ਸਕਿਆ ਕਰਦੇ ॥

ਸਰਵਰ ਘਾਮ ਲਾਗੈ ਬਾਰਜ ਬਿਲਖਮੁਖ,
ਪ੍ਰਾਨ ਅੰਤ ‡ਹੋਤ ਜਲਜੰਤ ਅਕੁਲਾਤ ਹੈ ॥

ਅਰਥ–ਸਰੋਵਰ ਵਿਖੇ "ਘਾਮ"–ਧੁੱਪ ਦਾ ਕੜਾਕਾ ਲਗਦਿਆਂ (ਜੀਕੂੰ) "ਬਾਰਜ"–ਕੌਲ ਫੁਲ ਬਯਾਕੁਲ ਮੁਖ ਵਾਲਾ (ਕੁਮਲਾਯਾ–ਮੁਰਝਾਯਾ,) ਹੋ ਜਾਂਦਾ ਹੈ, ਅਤੇ ਜਲ ਵਾਸੀ ਦੂਸਰੇ ਜੀਵ ਭੀ (ਮਾਨੋਂ) ਪ੍ਰਾਣ ਅੰਤ ਹੁੰਦੇ (ਮਰਣ ਲਗਦੇ)

---

†"ਰੇਖ"–ਨਾਮ–ਨਿਕਲਨਾ, ਸੁਭਾਗ (ਪ੍ਰਾਰਬਧ) ਵਿਚ ਹੋਣਾ, ਲੇਖੇ ਪੈਣਾ (ਚਿੰਨਿਤ ਹੋਣਾ) ॥

‡"ਹੋਤ"–ਸ਼ਬਦ ਅਜਿਹੇ ਖੇਦ ਪ੍ਰਸੰਗ ਸਮੇਂ ਉਚਾਰਯਾ ਜਾਂਦਾ ਹੈ–ਜਿਸ ਦੀ ਬਾਬਤ ਸਾਰੇ ਦੇਸ਼ ਵਿਚ ਹਾਇ ਹਾਇ ਦੀ ਪੁਕਾਰ ਹੁੰਦੀ ਹੈ ॥

"ਨੰਤ"-ਹਾਯ ਹਾਯ ਕਰਦੇ ਹੋਏ "ਅਕੁਲਾਤ"-ਆਤੁਰ ਆ ਜਾਂਦੇ (ਤ੍ਰਾਹ ਤ੍ਰਾਹ ਕਰ ਉੱਠਦੇ ਹਨ ॥

**ਸਾਰਦੂਲ ਦੇਖੇ ਮ੍ਰਿਗ ਮਾਲ ਦਲਿ ਚਿਤ ਬਨ,**
**ਵਾਸ ਮੈ ਨ ਤ੍ਰਾਸ ਕਰਿ ਆਸ੍ਰਮ ਸੁਹਾਤ ਹੈ ॥**

ਅਰਥ-ਸਿੰਘ ਨੂੰ ਦੇਖਦੇ ਸਾਰ ਮਿਰਗਾਂ ਦੀ ਡਾਰ ਨੂੰ ਜੀਕੂੰ "ਦਲਿਚਿਤ"-ਦਲੇ ਹੋਏ ਚਿੱਤ ਵਾਲੀ (ਮੁਰਝਾਈ ਹੋਈ) ਵਾ "ਦ"-ਦਾ "ਡ" ਕੀਤਿਆਂ ਤੇ "ਲਿ" ਦਾ "ਰਿ"-ਕੀਤਿਆਂ ਅਰਥ ਸਿੱਧ ਹੁੰਦੇ ਹਨ "ਡਰਿ" ਸੋ ਡਰੇ ਹੋਏ ਚਿੱਤ ਕਾਰਣ ਬਨਵਾਸ ਵਿਖੇ "ਤ੍ਰਾਸ ਕਰਿ"-ਭੈ ਦੇ ਮਾਰਿਆਂ (ਅਪਨੇ) ਘੋਰਨੇਂ ਭੀ ਚੰਗੇ ਨਹੀਂ ਲਗਿਆ ਕਰਦੇ ।

**ਤੈਸੇ ਗੁਰ ਅੰਗ ਸ੍ਵਾਂਗਿ ਭਏ ਭੈ ਚਕਿਤ ਸਿਖ,**
**ਦੁਖਿਤ ਉਦਾਸ ਬਾਸ ਅਤਿ ਬਿਲਲਾਤ ਹੈ ॥੪੦੨॥**

ਅਰਥ-ਤਿਸੀ ਪ੍ਰਕਾਰ ਹੀ ਗੁਰੂ ਮਹਾਰਾਜ ਦੇ ਅੰਗਾਂ (ਸ਼ਰੀਰ) ਉਪਰ (ਸਿੱਖ ਪਰਖਣੇ) ਸਾਂਗ ਦੇ ਰਚਿਆਂ ਗਿਆਂ ਸਿੱਖ ਭੀ, ਭੈ ਭੀਤ ਹੋਏ ਚਕ੍ਰਤ (ਦੰਗ) ਹੋ ਜਾਂਦੇ ਹਨ, ਤੇ ਦੁਖੀ ਹੋ ਜਾਣ ਕਾਰਣ (ਓਹ ਭੀ ਸਮੀਪੀ) ਬਾਸ (ਨਿਵਾਸ) ਤੋਂ ਉਪ੍ਰਾਮ ਹੋਕੇ, ਅਤਯੰਤ ਬਯਾਕੁਲ ਹੋਯਾ ਕਰਦੇ ਹਨ ॥ ੪੦੨ ॥

ਹੋਰ ਕਿਸੇ ਪ੍ਰਕਾਰ ਦੇ ਉਪਦ੍ਰਵ ਯਾ ਦੁਖ ਔਕੁੜਾਂ ਗੁਰਸਿੱਖ ਨੂੰ ਨਹੀਂ ਬਲ ਯਮਾਨ ਕਰ ਸਕਦੇ:-

**ਓਲਾ ਬਰਖਨ ਕਰਖਨ ਦਾਮਿਨੀ ਬਜਾਰ,**
**ਸਾਗਰ ਲਹਰਿ ਬਨ ਜਰਤ ਅਗਨਿ ਹੈ ॥**

ਅਰਥ-ਗੜੇ ਵਰ੍ਹਨ ਤੇ ਬਿਜਲੀਆਂ ਕੜਕਨ, ਅਰੁ "ਬਜਾਰ"-ਪੌਣ ਦੇ ਬੱਖੜ ਝੁਲਨ; ਸਮੁੰਦ੍ਰ ਦੇ ਕੱਪਰ ਪਰ ਕੱਪਰ ਛੱਲਾਂ ਮਾਰਣ ਤਥਾ ਬਨ ਦਾਵਾ ਅਗਨੀ ਨਾਲ ਸੜ ਸੜ (ਸੁਆਹ ਹੁੰਦੇ) ਹੋਣ ॥

**(੨)ਰਾਜੀ (੩)ਬਿਰਾਜੀ (੧)ਭੁਭੇਪਿਕਾ (੪)ਅੰਤਰ ਬ੍ਰਿਥਾਬਲ,**
**(੫) ਬੰਧ ਸਾਲ ਸਾਸਨਾਂ ਸੰਕਟ ਮੈ ਮਰਨ ਹੈ ॥**

ਅਰਥ-(੧) ਭੂਚਾਲਾਂ ਦੀ (੨) ਭੁਰਮਾਰ (੩) ਵਰਤੇ, ਹੁਲੱੜਾਂ ਦੇ ਹੁਲੱੜ ਪਏ ਭੁਚਾਲ ਔਣ, ਅਤੇ (੪) ਅੰਦਰ ਦੀ ਪੀੜਾ (ਗਦੋਂ ਧਾਣ ਆਦ ਫੋੜੇ ਯਾ ਐਸਾ ਹੀ ਅੰਦਰੇ ਅੰਦਰ ਚਟਜਾਣ ਵਾਲਾ ਕੋਈ ਜਹਮਤੀ ਰੋਗ) ਦਾ ਬਲ (ਸਰੀਰ ਉਪਰ ਪਾ ਜਾਵੇ), ਤਥਾ (੫) ਬੰਦੀ ਖਾਨੇ (ਜਿਹਲ ਖਾਨੇ) ਅੰਦਰ ਦੀਆਂ "ਸਾਸਨਾ"-ਤਾੜਨਾਂ ਦੇ ਸੰਕਟਾਂ ਵਿਚ (ਦਿਨ ਰਾਤ) ਫਥਾ ਹੋਵੇ ॥

**ਅਪਦਾ ਅਧੀਨ ਦੀਨ ਦੂਖਨਾਂ ਦ੍ਰਿਦ੍ਰ ਛਿਦ੍ਰ,**

**ਭ੍ਰਮਤਿ ਉਦਾਸ ਰਿਣ ਦਾਸਨਿ ਨਗਨ ਹੈ ॥**

ਅਰਥ–"ਆਪਦਾ"ਔਕੁੜਾਂ ਨੇ (ਸਭਨੀਂ ਪਾਸੀਂ) ਦਬਾ ਰਖ੍ਯਾ ਹੋਵੇ, ਤੇ "ਦੂਖਨਾਂ"–ਊਜਾਂ (ਝੂਠੇ ਇਲਜ਼ਾਮਾਂ) ਨੇ "ਦੀਨ"–ਆਤੁਰਾਂ ਸਮਾਨ (ਦਸ਼ਾ) ਬਣਾ ਛਡੀ ਹੋਵੇ, ਤਥਾ "ਛ੍ਰਿਦ੍ਰ"–ਗ਼ਰੀਬੀ ਕਾਰਣ (ਸਭ ਕੋਈ) ਛਿਦ੍ਰ (ਔਗੁਣ) ਫੜ ਰਿਹਾ ਹੋਵੇ, ਅਤੇ "ਰਿਣ"–ਕਰਜ਼ੇ ਦੇ ਕਾਰਣ ਉਦਾਸ ਹੋਯਾ (ਔਧਰ ਊਧਰ) ਭਟਕ ਰਿਹਾ ਹੋਵੇ, ਤੇ "ਦਾਸਨਿ"–ਗ਼ੁਲਾਮੀ (ਭੀ ਵਰਤੀ ਪਈ) ਹੋਵੇ, ਅਰੁ ਨੰਗਾ ਮੁਨੰਗਾ ॥

**ਤੈਸੇ ਹੀ ਸ੍ਰਿਸ਼ਟਿ ਕੋ ਅਦ੍ਰਿਸ਼ਟ ਜਉ ਆਇ ਲਾਗੈ,**
**ਜਗ ਮੈ ਭਗਤਨ ਕੇ ਰੋਮ ਨ ਭਗਨ ਹੈ ॥ ੪੦੩ ॥**

ਅਰਥ–ਇਸੇ ਪ੍ਰਕਾਰ ਹੀ ਸ੍ਰਿਸ਼੍ਟੀ ਭਰ ਦੇ ਹੀ (ਹੋਰ ਭੀ) ਅਦ੍ਰਿਸ਼੍ਟ (ਅਣ-ਡਿੱਠੀਆਂ ਗੱਲਾਂ = ਅਲੌਕਾਰ) ਦੁਰਭਾਗ ਆਣ ਵਰਤਣ ਤਾਂ ਭੀ ਜਗਤ ਵਿਖੇ ਭਗਤਾਂ (ਗੁਰ ਸਿੱਖਾਂ) ਦੇ ਵਾਲ ਨੂੰ ਭੀ ਨਹੀਂ ਵਿੰਗਾ ਕਰ ਸਕਦੇ ॥ ੪੦੩ ॥

ਵੀਚਾਰ:–

ਭਾਈ ਜੀ ਨੇ ਜੋ ਬਚਨ ਗੁਰੂ ਦਾ ਸਾਂਗ ਦੇਖਕੇ ਸਿੱਖ ਸਿਦਕ ਨਹੀਂ ਹਾਰਦਾ ਕਿਸੇ ਭਾਂਤ ਨਹੀਂ ਭਰਮਦਾਆਦਿ ਆਖੇ ਸਨ, ਜਿਨਾਂ ਕਰਕੇਸਤਿਗੁਰੂਨੇ ਓਨਾਂਵਿਚੋਂ ਧਾਰਮਿਕ ਅਭਿਮਾਨ ਤੋਂ ਉਪਜੀ ਸਤਯਾਨਾਸਨੀ ਹਠ ਧਰਮੀ ਪਈ ਜਾਣਾਸਮਝਕੇ ਉਸਦੇ ਦੂਰ ਕਰਣ ਖਾਤਰ ਅਪਣੀ ਮਾਯਾ ਦੀ ਇਕ ਮਮੂਲੀ ਜੇਹੀ ਇੰਦ੍ਰ ਜਾਲੀ ਚਾਲੀ ਵਾਲਾ ਸਾਂਗ ਵਰਤਾਯਾ। ਜਿਸ ਤੋਂ ਭਾਈ ਜੀ ਬੁਰੀ ਤਰਾਂ ਭਰਮੇ। ਪਰ ਐਸਾ ਹੋਣ ਤੇ ਭੀ ਉਸ ਹਠ ਮਈ ਨਿਸਚਿਓਂ ਚਲਾਯਮਾਨ ਨਾਂ ਹੋਏ, ਜਿਸ ਕਰਕੇ ਐਡੀ ਕਰੜੀ ਫੇਂਡ, ਭਾਈ ਜੀ ਨੂੰ ਸਹਣੀ ਪਈ। ਤੇ ਐਥੇ ਆਣਕੇ ਚੁਫਾਲ ਹੋਕੇ ਗਿਰ ਪਏ, ਅਤੇ ਲਾਚਾਰ ਮੰਨਣਾ ਪਿਆ ਕਿ ਗੁਰੂ ਦੇ ਸਾਂਗ ਅਗੇ ਸਿੱਖ ਸਾਵਧਾਨ ਨਹੀਂ ਰਹਿਸਕਦਾ। ਬਸ ਇਤਨੀਸਮਝ ਪੈਂਦਿਆਂਗਲਤੀਦੂਰ ਹੁੰਦੇ ਉਹੀਅਭਿਮਾਨ ਮਈ ਹਠ ਧਰਮੀ, ਧਾਰਮਿਕ ਅਣਖ ਦੇ ਰੂਪ ਵਿਚ ਪਲਟਕੇ ਜੈਸੀ ਬਾਣੀਪਹਿਲੋਂ ਨਿਕਲਨੀ ਚਾਹੀਦੀ ਸੀ, ਉਹ ਐਥੇ ਆਣਕੇ ਸੋਝੀ ਪਈ। ਜੇ ਭਾਈ ਸਾਹਬ ਇਹ ਬਚਨ ਪਹਿਲੋਂ ਹੀ ਉਚਾਰਦੇ ਤਾਂ ਕਦੀ ਐਡੀ ਖ੍ਵਾਰੀ, ਵਿਚਾਰਜਾਂ ਦੀ ਨਾਂ ਹੁੰਦੀ, ਸਗੋਂ ਮਰਾਤਬਾ ਹੋਰ ਬਹੁਤ ਉੱਚਾ ਪੌਂਦੇ ॥–॥

ਲੌਕਿਕ ਬੈਦਿਕ ਗਯਾਨ ਅਨੁਸਾਰ ਵਰਤਨਾ ਕੀੜੀ ਮਾਰਗ ਹੈ, ਇਹ ਜਲਦੀ ਪਰਮ ਪਦ ਨੂੰ ਪ੍ਰਾਪਤ ਨਹੀਂ ਕਰ ਸਕਦਾ; ਗੁਰੂ ਘਰ ਦੇ ਬਿਹੰਗਮਮਾਰਗ ਅਨੁਸਾਰ ਵਰਤਕੇ ਹੀ ਸ਼ੀਘਰ ਪਰਮ ਪਦ ਦੀ ਪ੍ਰਾਪਤੀ ਹੋ ਸਕਦੀ ਹੈ:–

**ਜੈਸੇ ਚੀਟੀ ਕ੍ਰਮ ਕ੍ਰਮ ਕੈ ਬਿਰਖ ਚੜ੍ਹੈ,**
**ਪੰਛੀ ਉਡ ਜਾਇ ਬੈਸੇ ਨਿਕਟ ਹੀ ਫਲ ਕੈ ॥**

ਅਰਥ–ਜਿਸ ਤਰਾਂ ਕੀੜੀ ਸਹਜ ਸਹਜ ਨਾਲ (ਹੌਲੀ ਹੌਲੀ) ਬਿਰਛ ਉਪਰ ਚੜ੍ਹਦੀ ਚੜ੍ਹਦੀ (ਕਿਤੇ ਫਲ ਨੂੰ ਪੁਗਜ਼ਾ ਕਰਦੀ ਹੈ), ਪਰ ਪੰਛੀ "ਉਡ"– ਉਡਾਰੀ ਮਾਰਦੇ ਸਾਰ ਹੀ ਫਲ ਕੋਲ ਜਾ ਬੈਠਿਆ ਕਰਦਾ ਹੈ ॥

**ਜੈਸੇ ਗਾਡੀ ਚਲੀ ਜਾਤਿ ਲੀਕਨ ਮਹਿ ਧੀਰਜ ਸੈ**
**ਘੋਰ ਦੌਰਿ ਜਾਇ ਬਾਇ ਦਾਹਨੇ ਸਬਲ ਕੈ ॥**

ਅਰਥ–ਜਿਸ ਤਰਾਂ ਗੱਡੀ ਲੀਕਾਂ (ਲੀਹਾਂ) ਅੰਦਰ ਚਲੀ ਚਲੀ ਜਾਂਦੀ ਧੀਰਜ ਨਾਲ ਟਿਕਾਣੇ ਸਿਰ ਪਗਜ਼ਾ ਕਰਦੀ ਹੈ, ਪ੍ਰੰਤੂ ਘੋੜਾ ਸੱਜੇ ਖੱਬੇ ਦੌੜਦਾ ਦੌੜਦਾ "ਸਬਲਕੈ ਜਾਇ"–ਜੋਰ ਨਾਲ (ਵੇਗ ਨਾਲ) ਛੇਤੀ ਚਲਾ ਜਾਯਾ ਕਰਦਾ ਹੈ ॥

**ਜੈਸੇ ਕੋਸ ਭਰਿ ਚਲ ਸਕੀਐ ਨ ਪਾਇਨ ਕੈ,**
**ਆਤਮਾ ਚਤੁਰ ਕੁੰਟ ਧਾਇ ਆਵੈ ਪਲਕੈ ॥**

ਅਰਥ–ਜਿਸ ਤਰਾਂ ਪੈਰਾਂ ਨਾਲ ਤਾਂ ਕੋਹ ਭਰ ਭੀ ਨਹੀਂ ਤੁਰ ਸਕੀਦਾ। ਪਰ "ਆਤਮਾ"–ਮਨ ਕਰਕੇ "ਪਲਕ"–ਅੱਖ ਦੀ ਫੋਰ ਮਾਤ੍ਰ ਵਿਚ ਚਹੁੰ ਚੱਕੀ ਫਿਰ ਆਈਦਾ ਹੈ ॥

**ਤੈਸੇ *ਲੋਗ ਬੇਦ ਭੇਦ ਗਿਆਨ ਉਨਮਾਨ ਪੱਛ,**
**ਗੰਮ ਗੁਰੁ ਚਰਨਿ ਸਰਨਿ ਅਸਥਲਿ ਕੈ ॥ ੪੦੪ ॥**

ਅਰਥ–ਤਿਸੀ ਪ੍ਰਕਾਰ ਹੀ ਲੌਕਿਕ ਬੈਦਿਕ ਗ੍ਯਾਨ ਦਾ ਭੇਦ (ਮਰਮ = ਨਿਰਣਾ) ਉਨਮਾਨ ਪੱਖ (ਦਲੀਲ ਵੀਚਾਰ) ਦੇ ਆਸਰੇ ਹੈ, (ਜਿਸ ਕਰਕੇ ਧੁਰ ਮੰਜਲ ਤੇ ਪੁਚੌਣੋਂ ਇਹ ਅਸਮਰੱਥ ਹਨ) । "ਅਸਥਲਿ"–ਮੰਜਿਲ ਮਕਦਲ (ਬਾਂਛਤ ਪਦ = ਧੁਰ ਟਿਕਾਣੇ) ਤਾਂਈ ਗੰਮਤਾ (ਪੁਚਾਨ ਦੀ ਸਮੱਰਥਾ) ਸੂਕੇਵ ਸਤਿਗੁਰਾਂ ਦੇ ਚਰਨਾਂ ਦੀ ਸਰਨਿ ਵਿਖੇ ਹੀ ਹੁੰਦੀ ਹੈ ॥ ੪੦੪ ॥

ਗੁਰੂ ਗ੍ਯਾਨ ਪ੍ਰਾਪਤ ਹੋ ਆਇਆਂ ਕਿਸੇ ਕਰਮ ਧਰਮ ਆਦਿ ਦੀ ਲੋੜ ਹੀ ਨਹੀਂ ਰਹਿੰਦੀ:–

**ਜੈਸੇ ਬਨਰਾਇ ਪਰਫੁਲਿਤ ਫਲਨਿਮਿਤ,**
**ਲਾਗਤ ਹੀ ਫਲ ਪਤ੍ਰ ਪੁਹਪ ਬਿਲਾਤ ਹੈ ॥**

ਅਰਥ–ਜਿਸ ਤਰਾਂ ਬਨਾਸਪਤੀ ਫਲ ਦੀ ਖਾਤਰ ਪ੍ਰਫੁਲਿਤ (ਫੁਲਾਯਮਾਨ)

---

*ਅਥ੍ਵਾ ਲੌਕਿਕ ਬੈਦਿਕ ਭੇਦ ਵਾਲਾ ਗ੍ਯਾਨ ਉਨਮਾਨ ਦੇ (ਪੱਖ) ਧੜੇ ਦਾ ਹੈ। ਧੁਰ ਪਦ ਵਿਖੇ ਕੇਵਲ ਗੁਰ ਚਰਣਾਂ ਦੀ ਸਰਣ ਲੈਕੇ ਹੀ ਪ੍ਰਾਪਤ ਹੋ ਸਕੀਦਾ ਹੈ ॥

ਹੋਯਾ ਕਰਦੀ ਹੈ, ਸੋ ਜਦ ਫਲ ਲਗ ਪੈਂਦੇ ਹਨ, ਤਾਂ ਫੁੱਲ ਪਤ੍ਰੀ (ਸੁਤੇ ਹੀ) ਝੜ ਜਾਯਾ ਕਰਦੀ ਹੈ ॥

ਜੈਸੇ ਤ੍ਰੀਯਾ ਰਚਿਤ ਸਿੰਗਾਰ ਭਰਤਾਰ ਹੇਤ,
ਭੇਟਤ ਭਰਤਾਰ ਉਰ ਹਾਰ ਨ ਸੁਹਾਤ ਹੈ ॥

ਅਰਥ–ਜਿਸ ਤਰਾਂ ਤੀਵੀਂ ਪਤੀ (ਦੇ ਰਿਝੌਨ ਖਾਤ੍ਰ) ਬਸਤ੍ਰ ਭੂਖਣ ਆਦਿ ਸਿੰਗਾਰ ਨੂੰ (ਸਰੀਰ ਉੱਤੇ) ਸਜਾਯਾ ਕਰਦੀ ਹੈ, ਪਰ ਜਰੋਂ ਹੀ ਕਿ ਪਤੀ ਮਿਲ ਪਵੇ, ਤਾਂ ਗਲੇ ਪਿਆ ਹਾਰ ਭੀ (ਵਿੱਥ ਦਾ ਕਾਰਣ ਪ੍ਰਤੀਤ ਹੋਣ ਕਰਕੇ) ਚੰਗਾ ਨਹੀਂ ਲਗਿਆ ਕਰਦਾ (ਭਾਵ-ਉਤਾਰ ਧਰਯਾ ਕਰਦੀ ਹੈ) ॥

ਬਾਲਕ ਅਚੇਤ ਜੈਸੇ ਕਰਤ ਲੀਲਾ ਅਨੇਕ,
ਸੁਚਿਤ ਚਿਤੰਨ ਭਏ ਸਬੈ ਬਿਸਰਾਤ ਹੈ ॥

ਅਰਥ–ਜਿਸ ਤਰਾਂ ਬਾਲਕ "ਅਚੇਤ"–ਅਞਾਣਾ ਹੋਣ ਕਰਕੇ ਅਨੇਕ ਭਾਂਤ ਦੀਆਂ ਖੇਲਾਂ ਕਰਯਾ (ਖੇਡਯਾ) ਕਰਦਾ ਹੈ, ਪਰ ਜਦ ਸੁਚੇਤ ਤੇ ਸਜਾਣਾ ਬਣ ਜਾਂਦਾ ਹੈ ਤਾਂ (ਆਪ ਮੁਹਾਰਾ ਹੀ) ਸਭਨਾਂ ਨੂੰ ਭੁਲਾ ਦਿਆ ਕਰਦਾ ਹੈ ॥

ਤੈਸੇ ਖਟ ਕਰਮ ਧਰਮ ਸ੍ਰਮ ਗਯਾਨ ਕਾਜ,
ਗਿਆਨ ਭਾਨ ਉਦੇ ਉਡ ਕਰਮ ਉਡਾਤ ਹੈ ॥੪੦੫॥

ਅਰਥ–ਤਿਸੀ ਪ੍ਰਕਾਰ ਹੀ "ਗਯਾਨ ਕਾਜ"–ਗਯਾਨ ਪ੍ਰਾਪਤੀ ਦੇ ਵਾਸਤੇ "ਖਟ ਕਰਮ"–ਜੱਗ, ਦਾਨ, ਤਪ, ਤੀਰਥ, ਬ੍ਰਤ, ਪੂਜਾ(ਬੰਦਨ), ਰੂਪ ਆਚਰਣ-ਮਈ ਛੀਆਂ ਕਰਮਾਂ ਨੂੰ ਸਾਧਾਰਣ ਧਰਮਰੂਪ ਸਾਧਨਦਾ ਸ੍ਰਮ(ਤੱਰਦਦ = ਪ੍ਰਯਤਨ) ਕਰੀਦਾ ਹੈ। ਪ੍ਰੰਤੂ ਗਯਾਨ ਰੂਪ ਸੂਰਜ ਦੇ ਉਦੇ ਹੋਯਾਂ ਪ੍ਰਕਾਸ਼ ਪਾ ਆਇਆਂ) "ਉਡ ਕਰਮ"–(ਉਡ੍ਰ) ਕਰਮ ਰੂਪ ਤਾਰੇ (ਸੁਤੇ ਹੀ) ਉਡ ਜਾਯਾ ਕਰਦੇ ਹਨ ॥ ਭਾਵ–ਬੇਲੋੜੇ ਹੋਣ ਕਾਰਣ ਤਯਾਗੇ ਜਾਂਦੇ ਹਨ ॥ ੪੦੫ ॥

ਸਤਿਗੁਰਾਂ ਦੇ ਪਯਾਰ ਦਾ ਤਾੜ ਭਰੀ ਪ੍ਰਵਿਰਤੀ ਵਾਲੇ ਚਾਲੇ ਦਾ ਅੰਤ ਨਹੀਂ ਪਾਯਾ ਜਾ ਸਕਦਾ:–

ਜੈਸੇ ਹਸ ਬੋਲਤਿ ਹੀ ਡਾਕਨਿ ਹਰੈ ਕਰੇਜੋ,
ਬਾਲਕ ਤਾਹੀ ਲੌ ਧਾਵੈ ਜਾਨੈ ਗੋਦ ਲੇਤ ਹੈ ॥

ਅਰਥ–ਜਿਸ ਪ੍ਰਕਾਰ ਡੈਣ ਹਸਦੀ ਹਸਦੀ ਬੋਲਨ ਮਾਤ੍ਰ ਤੇ ਹੀ ਕਲੇਜਾ ਕੱਢ ਲਿਆ ਕਰਦੀ ਹੈ (ਇਹ ਉਸਦਾ ਸੁਭਾਵ ਹੁੰਦਾ ਹੈ, ਜਿਸਨੂੰ ਨਾਂ ਜਾਨਣ ਕਰਕੇ ਬਾਲਕ ਇਉਂ ਜਾਣਕੇ ਕਿ ਓਹ ਗੋਦ ਵਿਚ ਲੈਂਦੀ ਹੈ ਓਸੇ ਪਾਸੇ ਨੂੰ ਹੀ ਦੌੜਯਾ ਜਾਯਾ ਕਰਦਾ ਹੈ ॥

ਰੋਵਤ ਸੁਤਹਿ ਜੈਸੇ ਅਉਖਧਿ ਪਿਆਵੈ ਮਾਤਾ,

**ਬਾਲਕ ਜਾਨਤ ਮੋਹ ਕਾਲਰੂਣ ਦੇਤ ਹੈ॥**

ਅਰਥ-ਮਾਂ ਜਿਸਤਰਾਂ ਬੱਚੇ ਨੂੰ ਦ੍ਵਾਈ ਪਿਔਂਦੀ ਹੈ ਤਾਂ (ਉਹ) ਰੋਯਾ ਕਰਦਾ ਹੈ, ਇਉਂ (ਬਿਸਮਝੀ ਕਾਰਣ) ਜਾਣਦਾ ਹੈ ਕਿ ਮੈਨੂੰ ਵਿਹੁ ਦਿੰਦੀ (ਪਿਲੌਂਦੀ) ਹੈ॥

**ਹਰਨ ਭਰਨਿ ਗਤਿ ਸਤਿਗੁਰ ਜਾਨੀਐ ਨ,**
**ਬਾਲਕ ਜੁਗਤਿ ਮਤਿ ਜਗਤ ਅਚੇਤ ਹੈ॥**

ਅਰਥ-ਤਿਸੀ ਪ੍ਰਕਾਰ ਸਤਿਗੁਰਾਂ ਦੀ ਗਤੀ = ਚਾਲਾ ਭੀ ਨਹੀਂ ਜਾਣਯਾਂ ਜਾ ਸਕਦਾ ਕਿ ਇਹ "ਹਰਨ" ਮਾਰਣ ਖਾਤ੍ਰ (ਸੋਧ ਦੇ ਪੱਖ ਵਿਚ ਵਰਤ ਰਿਹਾ) ਹੈ ਕਿ "ਭਰਨ" ਸੰਭਾਲ ਖਾਤ੍ਰ (ਪੋਖਨ ਦੇ ਪੱਖ ਵਿਚ) ਹੈ। ਕਯੋਂਕਿ ਜਗਤ (ਸੰਸਾਰ ਜੀਵਾਂ ਦੀ ਮਤਿ (ਅਕਲ ਸਮਝ) ਭੀ "ਬਾਲਕ ਜੁਗਤਿ"-ਬਾਲਕ ਦੀ ਨਯਾਈਂ "ਅਚੇਤ ਹੈ"-ਅਜਾਣਪ (ਅਗਯਾਨਤਾਈ) ਵਿਚਵਰਤਨ ਵਾਲੀ॥

**ਅਕਲ ਕਲਾ ਅਲਖ ਅਤਿ ਹੀ ਅਗਾਧ ਬੋਧ,**
**ਆਪ ਹੀ ਜਾਨਤ ਆਪ ਨੇਤਿ ਨੇਤਿ ਨੇਤਿ ਹੈ॥੪੦੬॥**

ਅਰਥ-ਸਤਿਗੁਰੂ ਮਾਯਾ ਅਵਿਦਯਾ ਰੂਪ ਕਲਾ (ਸ਼ਕਤੀ) ਤੋਂ ਰਹਿਤ ਕਲਾ ਵਾਲੇ ਹਨ-ਅਰਥਾਤ, ਨਾਂ ਹੀ ਅਵਿਦਯਾ ਸ਼ਕਤੀ ਸੰਪੰਨ ਜੀਵਾਂ ਵਾਲੀ ਕਲਾ ਵਾਲੇ ਓਨਾਂ ਨੂੰ ਮੰਨਯਾ ਜਾ ਸਕਦਾ ਹੈ, ਤੇ ਨਾਂ ਹੀ ਮਾਯਾ, ਸ਼ਕਤੀ ਸੰਪੰਨ ਈਸ਼੍ਵਰ ਭਾਵ ਵਾਲੀ ਕਲਾ ਵਾਲੇ। ਓਨਾਂ ਦੀ ਕਲਾ(ਜੀਵ ਈਸ਼੍ਵਰ ਭਾਵ ਤੋਂ ਨਯਾਰੀ ਹੀ) ਅਲਖ ਰੂਪ ਹੈ (ਕਿਸੇ ਦੀ ਲਖਤਾ ਵਿਚ ਨਹੀਂ ਆ ਸਕਦੀ)। ਅਤੇ ਬੋਧ (ਗਯਾਨ) ਭੀ ਓਸਦਾ ਅਤਯੰਤ ਅਥਾਹ ਰੂਪ ਹੈ, ਕੇਵਲ ਆਪ ਹੀ ਅਪਣੇ ਆਪਨੂੰ (ਜਸੈਂ ਕਾ ਤਸੈਂ) ਜਾਣਦੇ ਹਨ; ਤ੍ਰਿੰਨ ਕਾਲ ਹੀ ਓਨਾਂ ਦਾ ਅੰਤ ਨਹੀਂ ਪਾਯਾ ਜਾ ਸਕਦਾ॥ ੪੦੬ ॥

ਵੀਚਾਰ:-

ਪਿਛੇ ਭਾਈ ਸਾਹਬ ਨੇ ਇਹ ਮੰਨਯਾ ਹੈ ਕਿ ਸਤਿਗੁਰਾਂ ਦੇ ਸਾਂਗ ਦਾ ਮਰਮ ਸਿੱਖ ਨਹੀਂ ਸਮਝ ਸਕਦੇ। ਇਸ ਕਬੱਤ ਦ੍ਵਾਰੇ ਆਪ ਨੇ ਸਾਂਗ ਤੇ ਹੀ ਬੱਸ ਨਹੀਂ ਕੀਤੀ, ਹੁਣ ਤਾਂ ਹਰ ਵੇਲੇ ਦੀ ਵਰਤਨ ਦਾ ਭੀ ਅੰਤ ਨਹੀਂ ਪਯਾ ਜਾ ਸਕਦਾ ਦਸੱਦੇ ਹਨ, ਕਯੋਂਕਿ ਸਤਿਗੁਰੂ ਦੇ ਚੋਜ ਅਪਰੰਪਾਰ ਹਨ:- ਇਕ ਸਮੇਂ ਹਾਸ ਬਿਲਾਸ ਵਿਚ ਗੁਰਮੁਖਾਂ ਦੇ ਮਨਾਂ ਨੂੰ ਉਭਾਰਦੇ ਹਨ, ਤੇ ਇਉਂ ਓਨਾਂ ਦੇ ਅੰਦਰ ਦੀ ਨਿਰਖ ਪਰਖ ਦ੍ਵਾਰੇ ਓਨਾਂ ਦੇ ਸੁਭਾਵ ਦੀ ਸੋਧ ਕਦਯਾ ਕਰਦੇ ਹਨ। ਤੇ ਦੂਸਰੇ ਸਮੇਂ ਤਾੜਨਾਂ ਮਈ ਵਤੀਰੇ ਵਿਚ ਵਰਤਕੇ ਗੁਰਮੁਖਾਂ ਦੇ ਜੇਰੇ ਸਹਾਰੇ ਤੇ ਅਜਰ ਪਦ ਦੀ ਬਖ਼ਸ਼ਸ਼ ਕਰਣ ਦਾ ਅਧਿਕਾਰ ਪਰਖਿਆ ਕਰਦੇ ਹਨ- ਸੋ ਪਹਿਲੀ ਅਵਸਥਾ ਉਪਰੋਂ ਤਾਂ ਮਿਠਤ ਤੇ ਪਯਾਰ ਦੀਹੈ ਪਰ ਅੰਦਰੋਂ (ਅਸਲਵਿਚ)

ਹਰਨ ਦੇ ਘਰ ਵਿਚ ਵਰਤਦੇ ਹਨ, ਤੇ ਉਸਦੇ ਅੰਦਰਲੀਆਂ ਵਿਕਾਰ ਵਾਸ਼ਨਾਂ ਤਥਾ ਦੁਰਗੁਣਾਂ ਤੋਂ ਉਸਨੂੰ ਸੁਧ ਸੋਨਾਂ ਬਣਾਨ ਦਾ ਘਾੜਤ ਭਰਜਾ ਵੀਚਾਰ ਹੁੰਦਾ ਹੈ। ਤੇ ਦੂਸਰੀ ਅਵਸਥਾ ਵਿਚ ਉਪਰੋਂ ਤਾੜਨਾ ਅਥ੍ਵਾ ਕ੍ਰੋਧ ਵਰਤਯਾ ਜਾਂਦਾ ਹੈ ਪ੍ਰੰਤੂ ਅੰਦਰੋਂ "ਭਰਨ ਦੇ ਘਰ"-ਬਖਸ਼ਸ਼ਾਂ ਕਰਣ ਲਈ ਤੁਲੇ ਹੋਏ ਹੁੰਦੇ ਹਨ । ਤਾਂਤੇ ਸਤਿਗੁਰਾਂ ਦੇ ਚਾਲੇ ਦਾ ਮਰਮ ਪੂਰਾ ਪੂਰਾ ਨਹੀਂ ਜਾਣਜਾ ਜਾ ਸਕਦਾ, ਜਿਸ ਕਰਕੇ ਗੁਰਮੁਖਾਂ ਗੁਰਸਿੱਖਾਂ ਨੂੰ "ਤੇਰਾ ਭਾਣਾ ਮੀਠਾ ਲਾਗੈ। ਨਾਮੁ ਪਦਾਰਥ ਨਾਨਕ ਮਾਗੈ"-ਵਾਲੀ ਆਗਜਾ ਪਾਲਨ ਖਾਤਰ ਹੀ ਸਦਾ ਸਾਵਧਾਨ ਰਹਿਣਾ ਚਾਹੀਏ॥-॥

ਊਚਾਂ ਦੇ ਨੀਚ ਨੀਚਾਂ ਦੇ ਊਚ ਪ੍ਰਗਟਦੇ ਹਰ ਵਰਨ ਅਸ਼ਰਮ ਵਿਚ ਹੀ ਪਾਏ ਜਾਂਦੇ ਹਨ, ਇਹ ਇਕ ਹਰਾਨ ਕਰਨ ਹਾਰੀ ਕੌਤੁਕੀ ਅਕਥ ਕਹਾਣੀ ਹੈ:-

**ਦੈਤ ਸੁਤ ਭਗਤ ਪ੍ਰਗਟਿ ਪ੍ਰਹਿਲਾਦ ਭਏ,**
***ਦੇਵ ਸੁਤ ਜਗ ਮੈ ਸਨੀਚਰ ਬਖਾਨੀਐ॥**

ਅਰਥ-ਹਿਰੰਨ ਕਸ਼ਜਪ ਦੈਤ ਦੇ ਘਰ ਪ੍ਰਹਿਲਾਦ ਪੁਤ੍ਰ ਉਘਾ ਭਗਤ ਉਪਜਿਆ, ਤੇ ਸੂਰਜ ਦੇਵਤਾ ਦੇ ਘਰ ਛਨਿਛਰ ਪੁਤ੍ਰ ਹੋਇਆ-ਇਹ ਗੱਲ ਸਭ ਲੋਕ ਆਖਦੇ ਹਨ॥

**ਮਧੁ ਪੁਰ ਬਾਸੀ ਕੰਸ ਅਧਮ ਅਸੁਰ ਭਏ,**
**ਲੰਕਾ ਬਾਸੀ ਸੇਵਕ ਬਿਭੀਖਨ ਪਛਾਨੀਐ॥**

ਅਰਥ-ਪਵਿਤ੍ਰ ਧਾਮ ਰੂਪ ਪੁਰੀਆਂ ਵਿਚੋਂ "ਮਧੁਪੁਰ"-ਮਥਰਾ ਪੁਰੀ ਵਿਖੇ ਵਸੱਨ ਵਾਲਾ ਕੰਸ "ਅਸੁਰ"-ਦੈਤ ਹੋਯਾ (ਦੈਤ ਭੀ) ਅਧਮ (ਨੀਚ), ਅਤੇ ਦੈਤਾਂ ਦੀ ਨਗਰੀ ਲੰਕਾ ਦਾ ਵਸਕੀਨ ਸੀ ਬਿਭੀਖਣ (ਰੌਣ ਦਾ ਛੋਟਾ ਭਰਾ ਜਿਸਨੂੰ) ਰਾਮ ਜੀ ਦਾ ਸੇਵਕ (ਭਗਤ) (ਸਾਰਾ ਜਹਾਨ ਹੀ) ਪਛਾਣਦਾ ਮੰਨਦਾ ਹੈ।

**ਸਾਗਰ ਗੰਭੀਰ ਬਿਖੈ ਬਿਖਿਆ ਪ੍ਰਗਾਸ ਭਈ,**
**ਅਹਿਮਸਤਕਿ ਮਨਿ ਉਦੈ ਉਨਮਾਨੀਐ॥**

ਅਰਥ-ਡੂੰਘਾ ਸਮੁੰਦ੍ਰ (ਜਿਸਨੂੰ ਭਗਵਾਨ ਕ੍ਰਿਸ਼ਨ ਨੇ ਗੀਤਾ ਵਿਚ ਸ੍ਰੇਵਟ

---

*ਸੂਰਜ ਦੇ ਘਰ ਵਿਸ਼ਕਰਮਾਂ ਦੀ ਪੁਤ੍ਰੀ ਵਿਆਹੀ ਗਈ ਸੀ। ਜਿਸਨੇ ਇਕ ਪੁਤ੍ਰ "ਧਰਮ ਰਾਜ = ਯਮ" ਤੇ ਇਕ ਪੁਤ੍ਰੀ ਜਮੁਨਾ ਪ੍ਰਗਟ ਕੀਤੇ ਸਨ। ਪਰ ਇਨਾਂ ਦੀ ਮਾਤਾ ਸੂਰਜ ਦਾ ਤੇਜ ਨਾਂ ਸਹਾਰਕੇ ਆਪਣਾ ਸਾਯਾ ਮਈ ਸਰੀਰ ਆਪਣੀ ਥਾਂ ਤੇ ਰਚਕੇ ਛਡ ਗਈ ਤੇ ਆਪ ਸੂਰਜ ਦੇ ਘਰੋਂ ਪੇਕੇ ਚਲੀ ਗਈ ਸੀ। ਸੂਰਜ ਤੋਂ ਉਸ ਛਾਯਾ ਮਈ ਇਸਤ੍ਰੀ ਵਿਚੋਂ ਛਨਿਛਰ ਪੁਤ੍ਰ ਉਪਜਿਆ, ਜਿਸਨੇ ਇਕ ਦਿਨ ਕਿਸੇ ਕਾਰਨ ਭੈਣ ਨੂੰ ਲੱਤ ਮਾਰੀ, ਤਾਂ ਕਿਤੇ ਸੂਰਜ ਦੀ ਅੱਖ ਖੁਲੀ ਤੇ ਪਤਾ ਲਗੋਸੂ। ਕਥਾਵਿਸਤਾਰ ਭਯ ਤੇ ਸਾਰੀ ਨਹੀਂ ਲਿਖੀ॥

ਵਿਚੋਂ ਸਾਗਰ ਮੈਂਹਾਂ ਐਸਾ ਕਿਹਾ ਹੈ (ਓਸ) ਵਿਚੋਂ ਤਾਂ "ਬਿਖਿਆ"-ਜ਼ਹਰ ਪ੍ਰਗਟ ਹੋਈ, ਅਤੇ ਸਰਪ ਦੇ ਮੱਥੇ ਵਿਖੇ ਮਣੀ ਦਾ "ਉਦੇ"-ਪ੍ਰਗਟ ਹੋਣਾ ਵੀਚਾਰੀਦਾ ਹੈ ॥

**ਬਰਨ ਸਥਾਨ ਲਘੁ ਦੀਰਘ ਜਤਨ ਕਰੈ,**
**ਅਕਥ ਕਥਾ ਬਿਨੋਦ ਬਿਸਮ ਨ ਜਾਨੀਐ ॥ ੪੦੭ ॥**

ਅਰਥ-"ਬਰਨ"-ਬ੍ਰਾਹਮਣ, ਖਤ੍ਰੀ, ਵੈਸ਼ਜ, ਸੂਦਰ (ਚਾਰੋਂ ਬਰਨਾਂ) ਤੇ "ਸਥਾਨ"-ਆਸ਼ਰਮ = ਬ੍ਰਹਮਚਰਜ, ਗ੍ਰਹਸਥ, ਬਾਨਪ੍ਰਸਥ, ਸੰਨਜਸਥ (ਚਾਰੇ ਆਸ਼੍ਰਮਾਂ, ਵਿਖੇ ਛੋਟਿਆਂ ਵਡਿਆਂ ਦਾ "ਜਤਨ"-ਜੋੜ (ਮੇਲਾ) ਕਰੀਦਾ ਹੈ-ਭਾਵ, ਨੀਚਾਂ ਦੇ ਊਚ ਤੇ ਊਚਾਂ ਦੇ ਘਰ ਨੀਚ ਏਕੂੰ ਦਾ ਸਮਾਗਮ ਵਰਤਦਾ ਵੇਖੀਦਾ ਹੈ (ਜੋ ਇਸ ਗੱਲ ਦਾ ਸੂਚਕ ਹੈ ਕਿ) ਇਹ ਵਾਹਗੁਰੂ ਦੇ ਘਰ ਦੀ ਕਥਾ ਅਕੱਥ ਸਰੂਪ ਹੈ, ਤੇ ਓਹਦਾ "ਬਿਨੋਦ" ਚੋਜ ਹੈ-ਹਰਾਨ ਕਰਣ ਹਾਰਾ-ਜੋ ਨਹੀਂ ਜਾਣਜਾ ਜਾ ਸਕਦਾ। ਅਥ੍ਵਾ-"ਬਰਨ ਸਥਾਨ" = ਅਖਰਾਂ ਦੇ ਟਿਕਾਣੇ (ਬਰਨ ਬਿਲਾਸ ਵਿਖੇ ਸੰਸਾਰ ਅੰਦਰ) ਲਘੁ ਅਰੁ ਦੀਰਘ (ਵਡੇ ਛੋਟੇ) ਦਾ ਹੀ "ਜਤਨ"-ਜੋੜ ਕਰੀਦਾ ਹੈ, ਪ੍ਰੰਤੂ ਅਕਥ ਕਥਾ ਦਾ ਕੌਤੁਕ ਜੋ ਬਿਸਮਾਦ ਰੂਪ ਹੈ, ਜਾਨਣ ਵਿਚ ਨਹੀਂ ਆ ਸਕਦਾ-ਭਾਵ, ਸ਼ਾਸਤ੍ਰਾਂ ਤੋਂ ਵਾਹਗੁਰੂ ਦੇ ਘਰ ਦਾ ਪੂਰਣ ਬੋਧ ਅਗੰਮ ਰੂਪ ਹੈ ॥ ੪੦੭ ॥

ਵਾਹਗੁਰੂ ਦੇ ਭਜਨ ਸਿਮਰਣ ਆਦ ਕਰਕੇ ਗੁਰਮੁਖਾਂ ਦੇ ਅੰਦਰੋਂ ਚਿੰਤਾ ਭਯ ਭਰਮ ਤਥਾ ਵੈਰ ਵਿਰੋਧ ਦੂਰ ਹੋਏ ਰਹਿੰਦੇ ਹਨ, ਤੇ ਕੁਲ ਗੋਤ ਦੇ ਅਭਿਮਾਨ ਨੂੰ ਵੰਜਾਕੇ ਜਨਮ ਮਰਣ ਦੇ ਸੰਕਟਾਂ ਤੋਂ ਭੀ ਛੁਟੇ ਰਹਿੰਦੇ ਹਨ:-

**ਚਿੰਤਾਮਨਿ ਚਿਤਵਤ ਚਿੰਤਾ ਚਿਤ ਤੇ ਚੁਰਾਈ,**
**ਅਜੋਨੀ ਅਰਾਧੇ ਜੋਨਿ ਸੰਕਟ ਕਟਾਏ ਹੈ ॥**

ਅਰਥ-ਚਿੱਤਵੀਆਂ ਮੁਰਾਦਾਂ ਪੂਰੀਆਂ ਕਰਣ ਹਾਰੇ ਵਾਹਗੁਰੂ ਦੇ "ਚਿਤਵਤ" ਅਰਾਧਨ ਮਾਤ੍ਰ ਤੇ ਹੀ ਚਿੱਤ ਤੋਂ ਚਿੰਤਾਂ ਚੁਰਾਈਆਂ ਗਈਆਂ-ਭਾਵ, ਦੂਰ ਹੋ ਗਈਆਂ ਹਨ, ਤੇ "ਅਜੋਨੀ"-ਅਜਨਮੇ (ਜਨਮ ਰਹਿਤ) ਭਗਵੰਤ ਨੂੰ ਅਰਾਧਕੇ ਮਾਤ ਜੋਨੀ ਵਿਖੇ ਔਣ ਦੇ ਸੰਕਟਾਂ ਨੂੰ ਕਟਾ ਘੱਤਿਆ (ਨਿਵਿਰਤ ਕਰ ਮਾਰਿਆ) ਹੈ॥

**ਜਪਤ ਅਕਾਲ ਕਾਲ ਕੰਟਕ ਕਲੇਸ਼ ਨਾਸੇ,**
**ਨਿਰਭੈ ਭਜਨ ਭ੍ਰਮ ਭੈ ਦਲ ਭਜਾਏ ਹੈ ॥**

ਅਰਥ-(ਐਸਾ ਹੀ) ਅਕਾਲ ਸਰੂਪ ਅਬਿਨਾਸੀ ਪੁਰਖ ਨੂੰ ਜਪਦਿਆਂ ਹੋਇਆਂ ਕਾਲ ਦੇ "ਕੰਟਕ"-ਖਟਕੇ (ਦਿਲ ਅੰਦਰ ਦੁਭਦੇ ਰਹਿਣ ਹਾਰੇ ਕੰਡੇ) ਤੋਂ ਹੋਣ ਵਾਲੇ ਕਲੇਸ਼ ਨਸ਼੍ਟ ਹੋ ਗਏ ਹਨ। ਅਤੇ "ਨਿਰਭੈ"-ਭੌ ਤੋਂ ਰਹਿਤ ਭਗਵੰਤ ਦਾ ਭਜਨ ਕਰਣ ਨਾਲ ਭ੍ਰਮ (ਅਗਜਾਨ) ਤੋਂ ਉਤਪੰਨ ਹੋਣ ਵਾਲੇ ਭੈ ਦਾ "ਦਲ"-ਲਸ਼ਕਰ ਸਮੂਹ ਭਜਾ ਦਿੱਤਾ ਹੈ ॥

ਸਿਮਰਤ ਨਾਥ ਨਿਰਵੈਰੁ ਵੈਰ ਭਾਉ ਤਿਆਗਯੋ,

*ਭਾਗਯੋ ਭੇਦੁ ਖੇਦੁ ਨਿਰਭੇਦ ਗੁਣ ਗਾਏ ਹੈ ॥

ਅਰਥ—ਨਿਰਵੈਰ ਨਾਥ (ਸੰਪੂਰਣ ਜਗਤ ਭਰ ਦੇ ਸੁਆਮੀ) ਜਗਤ ਨਾਥ ਨੂੰ ਸਿਮ੍ਰਣ ਕਰਦਿਆਂ ਵੈਰ ਭਾਵ ਛਟ ਗਿਆ, ਤੇ 'ਨਿਰਭੇਦ'—ਇਕ ਰਸ ਸਰਬ ਬਯਾਪੀ ਪਾਰ ਬ੍ਰਹਮ ਦੇ ਗੁਣ ਗੌਣ ਸਾਰ, ਭੇਦ (ਅਗਜਾਨ ਤੋਂ ਉਤਪੰਨ ਹੋਏ ਜੜ੍ਹ ਚੇਤਨ ਆਦ ਸਭ ਪ੍ਰਕਾਰ ਦੇ ਵਖੇਵੇਂ) ਤਥਾ ਭੇਦ ਤੋਂ ਪ੍ਰਗਟਣ ਵਾਲੇ ਖੇਦ ਭੀ ਸਮੂਹ ਭੱਜ ਗਏ ॥

ਅਕੁਲ ਅੰਚਲ ਗਹਿ ਕੁਲ ਨ ਬਿਚਾਰੈ ਕੋਊ,

ਅਟਲ ਸਰਨਿ ਆਵਾ ਗਵਨਿ ਮਿਟਾਏ ਹੈ ॥ ੪੦੭ ॥

ਅਰਥ—ਕੁਲ ਗੋਤ ਤੋਂ ਰਹਿਤ ਨਿਰਾਕਾਰ ਸਰੂਪ ਪਰਮਾਤਮਾ ਦਾ "ਅੰਚਲ"—ਪੱਲਾ (ਆਸਰਾ) ਫੜਿਆਂ ਕੁਲ ਦੀ ਕੋਈ ਵੀਚਾਰ (ਪ੍ਰਵਾਹ) ਹੀ ਨਹੀਂ ਕਰਦਾ, ਤੇ "ਅਟਲ"—ਅਬਿਨਾਸੀ ਪਰਮੇਸ੍ਵਰ ਦੀ ਸਰਣ ਆਯਾਂ ਆਵਾ-ਗਵਨ (ਜਨਮ ਮਰਣ) ਮਿਟ ਜਾਂਦੇ ਹਨ। ੪੦੮ ॥

ਗੁਰੂ ਗਯਾਨ ਦਾ ਅੰਜਨ ਨੇਤ੍ਰੀਂ ਪਾਕੇ ਗੁਰਮੁਖ ਨਿਰੰਕਾਰ ਨੂੰ ਰਮਯਾ ਤੱਕਦੇ ਹੋਏ ਬਾਲਕਾਂ ਵਾਲੀ ਬੇਪ੍ਰਵਾਹੀ ਦੀ ਦਸ਼ਾ ਵਿਚ ਵਰਤਦੇ ਹਨ:—

ਬਾਂਛੈ ਨ ਸੁਰਗ ਬਾਸ ਮਾਨੈ ਨ ਨਰਕ ਤ੍ਰਾਸ,

ਆਸਾ ਨ ਕਰਤ ਚਿਤ ਹੋਨਹਾਰ ਹੁਇ ਹੈ ॥

ਅਰਥ—ਨਾਂ ਤਾਂ ਸੁਰਗ (ਦੇਵ ਲੋਕ) ਦੇ ਨਿਵਾਸ ਦੀ ਹੀ ਚਾਹਨਾ ਕਰਦਾ ਹੈ, ਤੇ ਨਾਂ ਹੀ ਨਰਕ (ਵਿਚ ਪੈਣ) ਦਾ ਤ੍ਰਾਸ (ਤੌਖਲਾ = ਖਤਰਾ) ਹੀ ਮੰਨਦਾ ਹੈ; ਅਤੇ (ਹੋਰ ਭੀ ਲੋਕ ਪ੍ਰਲੋਕ ਸੰਬੰਧੀ ਕਿਸੇ ਪ੍ਰਕਾਰ ਦੀ) "ਆਸਾ"—ਉਮੇਦ ਹੀ (ਕਿਸੇ ਸ਼ੁਭ ਅਸ਼ੁਭ ਕੀਤੇ ਦੀ ਆਪਣੇ ਅੰਦਰ) ਨਹੀਂ ਰਖਿਆ ਕਰਦਾ ਹੈ—( ਬਸ ! ) ਚਿੱਤ ਤਾਂ ਉਸਦਾ ਏਹੋ ਹੀ ਕਰਦਾ (ਲੋਚਦਾ) ਹੈ ਕਿ ਜੋ ਕੁਛ ਉਸ ਕਰਤਾਰ ਦੇ ਹੁਕਮ ਅੰਦਰ ਅਵਸ਼ਯ ਹੀ) ਹੋਣਹਾਰ (ਨਿਰਸੰਦੇਹ ਵਰਤਨਹਾਰ) ਹੈ, ਓਹੋ ਹੀ ਪਿਆ ਹੋਵੇ॥

ਸੰਪਤ ਨ ਹਰਖ ਬਿਪਤ ਮੇਂ ਨ ਸੋਗ ਤਾਹਿ,

ਸੁਖ ਦੁਖ ਸਮਸਰਿ ਬਿਹਸ ਨ ਰੋਏ ਹੈ ॥

ਅਰਥ—ਸੰਪਦਾ (ਸੁਖ ਸਮਾਜ ਦੇ ਪ੍ਰਾਪਤ ਹੋਯਾਂ ਹਰਖ (ਸ਼ਾਦੀ) ਨਹੀਂ, ਤੇ ਬਿਪਤ = ਬਿਪਦਾ (ਔਕੁੜ) ਵਿਖੇ ਤਿਸਨੂੰ ਸੋਗ (ਗਮੀ = ਰੰਜ) ਨਹੀਂ ਹੋਂਦੇ, (ਗੱਲ ਕੀਹ) ਕਿ ਸੁਖ ਦੁਖ (ਦੀਆਂ ਹਾਲਤਾਂ) ਵਿਖੇ ਇਕ ਰਸ ਰਹਿੰਦਾ ਹੈ—ਸੁਖ

---

*"ਭਾਗਯੋ ਦੁਖ ਖੇਦੁ ਨਿਰਭੇਦੁ......" ਪਾਠਾਂਤਰ ॥

ਪਤ ਹੋਏ ਹਸਦਾ ਨਹੀਂ ਤੇ ਸੁਖਾਂ ਦੇ ਨਾਸ਼ ਹੋਏ (ਦੁਖ ਸਮੇਂ) ਰੋਂਦਾ ਨਹੀਂ ॥

**ਜਨਮ ਜੀਵਨ ਮ੍ਰਿਤ ਮੁਕਤਿ ਨ ਭੇਦ ਖੇਦ,**
**ਗਮਿਤਾ ਤ੍ਰਿਕਾਲ ਬਾਲ ਬੁਧਿ ਅਵਿਲੋਇ ਹੈ ॥**

ਅਰਥ-ਆਹ ਜਨਮ (ਜੰਮਣਾ) ਹੈ, ਆਹ ਜੀਉਣਾ, ਤੇ ਆਹ ਹੁਣ ਮੌਤ ਅਥ੍ਵਾ ਮੁਕ੍ਤੀ ਹੁੰਦੀ ਹੈ-ਇਸ ਭਾਂਤ ਦੇ ਭੇਦ (ਵਖੇਵੇਂ) ਓਸ ਨੂੰ ਖੇਦ (ਵਿਖੇਪ) ਨਹੀਂ ਪੁਚਾ ਸਕਦੇ। ਗੰਮਿਤਾ (ਪੁਜਤ ਵਾ ਗਜਾਤ) ਤਾਂ ਓਸਨੂੰ ਤਿੰਨਾਂ ਕਾਲਾਂ ਦੇ ਵਰਤ ਰੇ ਦੀ ਹੀ ਹੁੰਦੀ ਹੈ, ਪਰ "ਅਵਿਲੋਇ"-ਵਿਖੌਂਦਾ ਹੈ (ਆਪਣੇ ਆਪ ਨੂੰ) ਬਾਲਕ ਬੁਧੀ (ਮਾਨੋ ਪੂਰਣ ਅਚੇਤ) ॥

**ਗਿਆਨ ਗੁਰ ਅੰਜਨ ਕੈ ਚੀਨਤ ਨਿਰੰਜਨਹਿ,**
**ਬਿਰਲੋ ਸੰਸਾਰ ਪ੍ਰੇਮ ਭਗਤ ਮਹਿ ਕੋਇ ਹੈ ॥ ੪੦੯ ॥**

ਅਰਥ-ਉਹ ਗੁਰੂ ਮਹਾਰਾਜ ਦੇ ਗ੍ਯਾਨ ਉਪਦੇਸ਼ (ਅਨੁਸਾਰ ਨਿਸ਼ਾ ਰਖਣ) ਦੇ ਅੰਜਨ ਨੂੰ ਪਾਕੇ "ਨਿਰੰਜਨਹਿ"-ਨਿਰੰਜਨ ਸਰੂਪ ਮਾਯਾ ਅਵਿੱਦ੍ਯਾ ਰਹਿਤ ਅਨੰਤ ਅਬਿਨਾਸ਼ੀ ਨੂੰ ਪਛਾਣ ਲੈਂਦਾ (ਪ੍ਰੱਤਖ ਅਨਭਉ ਕਰ ਲੈਂਦਾ) ਹੈ। ਸੋ ਐਸੇ ਪ੍ਰੇਮ ਭਾਵ ਵਾਲੇ "ਭਗਤਿ"-ਭਜਨ ਕਰਣ ਹਾਰੇ (ਗੁਰੂ ਕੇ ਪਜਾਰੇ) ਸੰਸਾਰ ਵਿਚ ਕੋਈ ਵਿਰਲੇ ਹੀ ਪੁਰਖ ਹਨ ॥ ੪੦੯ ॥

ਗੁਰਮੁਖਾਂ ਦੇ ਦੁਆਰੇ ਸਾਰਾ ਸੰਸਾਰ ਹੀ ਤਰਲੇ ਕਢਨ ਲਈ ਪੁਜਦਾ ਹੈ:-

**ਜੈਸੇ ਤਉ ਮਿਠਾਈ ਰਾਖੀਐ ਛੁਪਾਇ ਜਤਨ ਕੈ,**
**ਚੀਟੀ ਚਲ ਜਾਇ ਚੀਨ ਤਾਹਿ ਲਪਟਾਤ ਹੈ ॥**

ਅਰਥ-ਜਿਸ ਭਰਾਂ ਨਾਲ ਮਿਠਜਾਈ ਨੂੰ ਚਾਹੇ ਕਿਤਨਾਂ ਹੀ ਜਤਨ ਕਰਕੇ ਲੁਕਾ ਲੁਕਾ ਰਖੀਏ, ਪਰ ਕੀੜੀਆਂ ਫੇਰ ਭੀ ਉਥੇ ਜਾ ਹੀ ਪਹੁੰਚਦੀਆਂ ਹਨ ਤੇ ਉਸ (ਮਿਠਜਾਈ) ਨੂੰ ਪਛਾਣਕੇ ਚੰਬੜ ਜਾਂਦੀਆਂ ਹਨ॥

**ਦੀਪਕ ਜਗਾਇ ਜੈਸੇ ਰਾਖੀਐ ਦੁਰਾਇ ਗ੍ਰਿਹਿ,**
**ਪ੍ਰਗਟਿ ਪਤੰਗ ਤਾਮੈ ਸਹਜਿ ਸਮਾਤ ਹੈ ॥**

ਅਰਥ-ਜਿਸ ਤਰਾਂ ਦੀਵੇ ਨੂੰ ਜਗਾਕੇ (ਕਿਤਨਾ ਭੀ ਕਜੋਂ ਨਾਂ) ਘਰ ਅੰਦਰ ਛਪਾਕੇ ਰਖੀਏ, ਪਰ ਪਤੰਗੇ ਪ੍ਰਤੱਖ ਹੀ ਤਿਸ ਅੰਦਰ "ਸਹਜਿ ਸਮਾਤ"-ਅਫੇਕ ਹੀ (ਬਿਨਾਂ ਰੋਕ ਟੋਕ) ਧਸ ਜਾਯਾ ਕਰਦੇ ਹਨ। ਅਥ੍ਵਾ-ਉਸ ਦੀਵੇ ਸਾਮਨੇ ਪੁਜਕੇ ਨਿਰਜਤਨ "ਸਮਾ ਜਾਂਦੇ"-ਸੜ ਮਰਦੇ ਹਨ ॥

**ਜੈਸੇ ਤਉ ਬਿਮਲ ਜਲ ਕਮਲ ਇਕਾਂਤ ਬਸੈ,**
**ਮਧੁਕਰ ਮਧੁ ਅਚਵਨ ਤਹਿ ਜਾਤ ਹੈ ॥**

ਅਰਥ-ਜਿਸਤਰਾਂ ਫੇਰ ਕੌਲ ਫੁਲ "ਇਕਲਵੰਜੇ ਕਿਤੇ" ਨਿਰਮਲ ਜਲ ਵਿਖੇ ਇਸਥਿਤ ਹੁੰਦਾ ਹੈ, ਪਰੰਤੂ ਭੌਰੇ ਉਥੋਂ ਸ਼ਹਦ ਛਕਨ ਵਾਸਤੇ ਓਸ ਪਾਸ ਚਲੇ ਹੀ ਜਾਯਾ ਕਰਦੇ ਹਨ ॥

**ਤੈਸੇ ਗੁਰਮੁਖਿ ਜਿਹ ਘਟਿ ਪ੍ਰਗਟਤਿ ਪ੍ਰੇਮ,**
**ਸਕਲ ਸੰਸਾਰ ਤਿਹ ਦੁਆਰ ਬਿਲਲਾਤ ਹੈ ॥ ੪੧੦ ॥**

ਅਰਥ-ਤਿਸੀ ਪ੍ਰਕਾਰ ਹੀ ਜਿਸ ਗੁਰਮੁਖ ਦੇ ਹਿਰਦੇ ਅੰਦਰ (ਗੁਰੂ ਮਹਾਰਾਜ ਕਰਤਾਰ ਦੇ) ਪ੍ਰੇਮ ਦਾ ਪ੍ਰਗਾਸ ਹੋ ਔਂਦਾ ਹੈ, ਸਾਰਾ ਸੰਸਾਰ ਹੀ ਓਸਦੇ ਦਰ ਉਪਰ ਤਰਲੇ ਕਢਨ ਲਗ ਪਿਆ ਕਰਦਾ ਹੈ। ਭਾਵ-ਵਾਹਗੁਰੂ ਦੀ ਕਿਰਪਾ ਦਾ ਨਿਵਾਜਿਆ ਸਮਝਯਾ ਜਾਕੇ ਸੰਸਾਰ ਭਰ ਦੀਆਂ ਹੀ ਮੁਰਾਦਾਂ ਪੂਰੀਆਂ ਕਰਣ ਦਾ ਉਹ ਅਸਥਾਨ ਬਣ ਜਾਯਾ ਕਰਦਾ ਹੈ ॥ ੪੧੦ ॥

ਗੁਰਮੁਖ ਕਿਤਨਾਂ ਭੀ ਆਪਣੇ ਆਪਨੂੰ ਛਪਾਵੇ, ਛਪਯਾ ਨਹੀਂ ਰਹਿ ਸਕਦਾ:-

**ਬਾਜਤ ਨੀਸ਼ਾਨ ਸੁਨੀਅਤ ਚਹੂੰ ਓਰ ਜੈਸੇ,**
**ਉਦਤ ਪ੍ਰਧਾਨ ਭਾਨ ਦੁਰੈ ਨ ਦੁਰਾਏ ਸੇ ॥**

ਬਾਜਤ ਨੀਸ਼ਾਨ = ਨਗਾਰਾ

ਅਰਥ-ਨਗਾਰਾ ਵਜਦਾ ਹੋਯਾ ਜੀਕੂੰ ਚਾਰੋਂ ਪਾਸੀਂ ਹੀ ਸੁਣਿਆ ਜਾਯਾ ਕਰਦਾ ਹੈ, ਅਤੇ ਸਮੂਹ ਸਤਾਰਿਆਂ ਵਾ ਨੌਵਾਂ ਗ੍ਰੋਹਾਂ ਵਿਚੋਂ ਪ੍ਰਧਾਨ (ਮੁਖ੍ਯ ਦੇਵਤਾ) ਸੂਰਜ "ਉਦਿਤ"-ਉਦੇ ਹੋਯਾ (ਚੜ੍ਹਿਆ) ਛਪਾਇਆਂ ਨਹੀਂ ਛਿਪ ਸਕਯਾ ਕਰਦਾ।

**ਦੀਪਕ ਸੈ ਦਾਵਾ ਭਏ ਸਕਲ ਸੰਸਾਰ ਜਾਨੈ,**
**ਘਟਕਾ ਸੈ ਸਿੰਧ ਜੈਸੇ ਛਿਪੈ ਨ ਛਪਾਇ ਸੈ ॥**

ਅਰਥ-"ਦਾਵਾ ਸੈ ਦੀਪਕ"-(ਅਨ੍ਵੈ ਕਰਕੇ:) ਬਨਦਗਧ ਕਰਣ ਹਾਰੀ ਦਾਵਾ ਅਗਨੀ ਤੋਂ ਦੀਪਕ (ਪ੍ਰਗਾਸ) ਹੋਯਾ-ਅਰਥਾਤ ਦਾਵਾ ਅਗਨੀ ਦੇ ਪ੍ਰਚੰਡ ਹੋਣ ਨੂੰ ਸਾਰਾ ਸੰਸਾਰ ਹੀ (ਇਧਰੋਂ ਓਧਰੋਂ ਸਭ ਕੋਈ ਹੀ) ਜਾਣ ਲੈਂਦਾ ਹੈ, ਭਾਵ- ਬਨ ਨੂੰ ਅੱਗ ਲਗੀ, ਲੁਕੀ ਨਹੀਂ ਰਹਿ ਸਕਦੀ ਅਤੇ ਜੀਕੂੰ ਘੜੀ ਨਲ ਸਮੁੰਦ੍ਰ ਨੂੰ ਲੋਪ ਕਰਨਾ ਚਾਹੀਏ ਤਾਂ ਲੋਪ ਨਹੀਂ ਹੋ ਸਕਦਾ (ਭਾਵ, ਘੜੀ ਵਿਚ ਪਾ ਕੇ ਲੁਕਾਯਾ ਨਹੀਂ ਜਾ ਸਕਦਾ) ॥

**ਜੈਸੇ ਚਕ੍ਰਵੇ ਨ ਛਾਨੋ ਰਹਿਤ ਸਿੰਘਾਸਨ ਪੈ,**
**ਦੇਸ ਮੈ ਦੁਹਾਈ ਫੇਰੇ ਮਿਟੈ ਨ ਮਿਟਾਏ ਸੈ ॥**

ਅਰਥ-ਜਿਸਤਰਾਂ ਚਕ੍ਰ ਵਰਤੀ (ਚੌਂਹੀ ਚੱਕੀਂ ਜਿਸਦਾ ਹੁਕਮ ਚਲਦਾ ਹੋਵੇ-ਐਸਾ ਪੁਰਖ) ਰਾਜਾ ਰਾਜ ਸਿੰਘਾਸਨ ਉਪਰ (ਬੈਠਯਾ) ਗੁਝਾ ਛੰਨ੍ਹਾ ਨਹੀਂ ਰਹਿ ਸਕਦਾ, ਚਾਹੇ ਕੋਈ ਦੇਸ ਭਰ ਵਿਚ ਹੀ ਦੁਹਾਈ ਫੇਰੇ (ਢੰਡ ਪਾਵੇ), ਪਰ (ਇਸਤਰਾਂ) ਮੇਟਨ ਦਾ ਜਤਨ ਕਰ ਮਿਟਾਨ ਨਾਲ (ਓਸਦਾ ਰਾਜ ਸਿੰਘਾਸਨ

ਉਪਰ ਬਿਰਾਜਮਾਨ ਹੋਣਾ) ਮੇਟਿਆ ਨਹੀਂ ਜਾ ਸਕਣਾ ਕਰਦਾ ॥

**ਤੈਸੇ ਗੁਰਮੁਖਿ ਪ੍ਰਿਅ ਪ੍ਰੇਮ ਕੋ ਪ੍ਰਗਾਸ ਜਾਸ,**
**ਗੁਪਤ ਨ ਰਹੈ *ਮੋਨ ਬ੍ਰਿਤ ਉਪਜਾਏ ਸੈ ॥ ੪੧੧ ।**

ਅਰਥ–ਤਿਸੀ ਪ੍ਰਕਾਰ ਹੀ ਉਹ ਗੁਰਮੁਖਿ (ਗੁਰੂ ਕਾ ਸਿੱਖ) ਜਿਸ ਦੇ ਅੰਦਰ ਪਿਆਰੇ ਪ੍ਰੀਤਮ (ਸਤਿਗੁਰੂ ਅੰਤਰਜਾਮੀ) ਦਾ ਪ੍ਰੇਮ ਪ੍ਰਗਟ ਹੋ ਆਵੇ, ਚਾਹੇ ਉਹ ਮੋਨ (ਚੁੱਪ) ਵਾਲੀ ਬਿਰਤੀ (ਧਾਰਨਾ) ਅਰੰਭ ਲਵੇ (ਪਰ) ਇਸ ਨਾਲ ਉਹ ਗੁਪਤ ਨਹੀਂ ਰਹਿ ਸਕਿਆ ਕਰਦਾ ॥ ੪੧੧ ॥

ਗੁਰੂ ਮਹਾਰਾਜ ਦੇ ਉਪਦੇਸ਼ ਵਾ ਧਯਾਨ ਤਥਾ ਸੇਵਾ ਤਯਾਗਨ ਹਾਰੇ ਨੂੰ ਗੁਰਮੁਖ ਪਦਵੀ ਨਹੀਂ ਪ੍ਰਾਪਤ ਹੋ ਸਕਦੀ:–

**ਜਉਪੈ ਦੇਖਿ ਦੀਪਕ ਪਤੰਗ ਪਛਮ ਨੋ ਤਾਕੈ,**
**ਜੀਵਨ ਜਨਮ ਕੁਲ ਲਾਂਛਨ ਲਗਾਵਈ ॥**

ਅਰਥ–ਜੇਕਰ ਦੀਵੇ ਨੂੰ ਦੇਖਕੇ ਪਤੰਗਾ ਪਿਛਾਹਾਂ ਵੱਲ ਤੱਕੇ, ਤਾਂ (ਐਸਾ ਕਰਨ ਨਾਲ ਉਹ) ਅਪਨੇ ਜੀਵਨ (ਜਿੰਦਗੀ) ਨੂੰ, ਜਨਮ (ਫੰਬਟ ਹੋਣ) ਨੂੰ, ਤਥਾ (ਜਿਸ ਫੰਬਟਾਂ ਦੀ ਬੰਸ ਵਿਚ ਜੰਮਿਆ ਹੈ ਓਸ) ਕੁਲ ਨੂੰ (ਉਹ) "ਲਾਛਨ" ਧੱਬਾ ਲਗੌਂਦਾ ਹੈ ॥

**ਜਉਪੈ ਨਾਦ ਬਾਦ ਸੁਨਿ ਮ੍ਰਿਗ ਆਨ ਗਿਆਨ ਰਾਚੈ,**
**ਪ੍ਰਾਨ ਸੁਖ ਹੋਇ ਸਬਦ ਬੇਦੀ ਨ ਕਹਾਵਈ ॥**

ਅਰਥ–ਜੇਕਰ ਘੰਡੇ ਹੇੜੇ ਦੇ ਬਾਜੇ ਦੀ ਨਾਦ (ਧੁਨੀ) ਨੂੰ ਸੁਣਕੇ ਮ੍ਰਿਗ (ਹਿਰਨ) ਹੋਰ ਗਿਆਨ ਵਿਚ ਰਚੇ ਅਰਥਾਤ, ਕਿਸ ਲਈ ਐਵੇਂ ਜਾਨ ਅਜਾਈਂ ਗਵੌਣੀ ਹੈ। ਇਹ ਤਾਂ ਪੁਰੱਖ ਸ਼ਿਕਾਰੀ ਦਾ ਹੀ ਪ੍ਰਪੰਚ ਰਚਿਆ ਹੋਯਾ ਹੈ–ਐਸੀਆਂ ਐਸੀਆਂ ਦਲੀਲਾਂ ਭਰੀਆਂ ਚਤੁਰਾਈਆਂ ਵਿਚ ਪਰਚੇ, ਤਾਂ ਪ੍ਰਾਣਾਂ ਓਸਦਿਆਂ ਨੂੰ ਤਾਂ ਸੁਖ ਹੋ ਜਾਊ (ਜਾਨ ਬਚ ਜਾਊ) ਪਰ "ਸ਼ਬਦ ਬੇਧੀ"–ਸ਼ਬਦ ਧੁਨੀ ਸੁਨਣ ਸਾਰ ਹੀ ਘਾਯਲ (ਫਟੜ) ਹੋ ਮਰਨ ਵਾਲਾ (ਇਹ ਜੋ ਓਨਾਂ ਦੀ ਬੰਸ ਦਾ ਖਿਤਾਬ 'ਨਾਮ ਭੂਖਣ'–ਹੈ (ਓਸ ਸੰਜੁਗਤ) ਨਹੀਂ ਕਹਾ ਸਕੇਗਾ ॥

**ਜਉਪੈ ਜਲ ਮੈ ਨਿਕਸ ਮੀਨ ਸਰਜੀਤ ਰਹੈ,**
**ਸਹੈ †ਦੂਖ ਦੂਖਨ ਬਿਰਹੁ ਬਿਲਖਾਵਹੀ ॥**

---

*"ਮੋਨ ਬ੍ਰਤ"–ਪਾਠ ਹੁੰਦਾ ਹੈ। ਜਿਸਦੇ ਅਰਥ ਹਨ–ਮੋਨ ਦੀ ਪ੍ਰਤਿਗਯਾ ਧਾਰ ਬੈਠਿਆਂ ॥

†"ਦੂੱਖ" = ਦੁਸੱਹਿ ਕਸ਼ਟ, ਜੋ ਸਹਿਣਾ ਕਠਿਨ ਹੋਵੇ ॥

ਅਰਥ-ਜੇਕਰ (ਇਸੇ ਤਰਾਂ) ਮਛਲੀ ਜਲ ਵਿਚੋਂ (ਬਾਹਰ) ਨਿਕਲਕੇ ਜੀਉਂਦੀ ਰਹੇ ਤਾਂ ਦੁੱਖਾਂ ਨੂੰ ਭੀ ਸਹੇਗੀ ਤੇ ਦੂਖਣਾਂ (ਕੁਲ ਕਲੰਕ ਭੀ) ਸਹਣਾ ਪਊ, ਅਤੇ (ਨਾਲ ਹੀ) ਵਿਛੋੜੇ ਵਿਚ ਭੀ ਬਯਾਕੁਲ ਹੋਈ ਕੀਰਨੇ ਪਾਵੇਗੀ ॥

**ਸੇਵਾ ਗੁਰ ਗਿਆਨ ਧਿਆਨ ਤਜੈ ਭਜੈ ਦੁਬਿਧਾ ਕਉ,**
**ਸੰਗਤਿ ਮੈ ਗੁਰਮੁਖਿ ਪਦਵੀ ਨ ਪਾਵਈ ॥ ੪੧੨ ॥**

ਅਰਥ-(ਤਿਸੀ ਪ੍ਰਕਾਰ ਹੀ) ਸਤਿਗੁਰੂ ਦੇ ਗਯਾਨ (ਉਪਦੇਸ਼) ਸੁਨਣ ਤਥਾ ਧਯਾਨ (ਉਸਦੀ ਕਮਾਈ ਕਮੌਣ ਵਿਚ ਜੁਟਨ) ਨੂੰ ਤਯਾਗਕੇ ਜੋ ਸੇਵਾ ਵੱਲੋਂ ਭੱਜੇ ਯਾ ਦੁਬਿਧਾ (ਦੁਚਿਤਾਈ) ਨੂੰ ਭਜੇ (ਅੰਗੀਕਾਰ ਕਰੇ) ਗਾ ਤਾਂ ਸੰਗਤ ਅੰਦਰ ਓਸਨੂੰ ਗੁਰਮੁਖਾਂ ਵਾਲੀ ਪਦਵੀ ਨਹੀਂ ਪ੍ਰਾਪਤ ਹੋਵੇਗੀ ॥ ੪੧੨ ॥

ਗੁਰੂ ਪੰਥ ਨੂੰ ਆਪਣਾ ਆਗੂ ਬਣਾਕੇ ਬੇਮੁਖ ਹੋਣ ਹਾਰਾ ਅਗਯਾਨੀ ਪਸ਼ੂਆਂ ਪੰਛੀਆਂ ਤੋਂ ਭੀ ਬੁਰਾ:-

**ਜੈਸੇ ਏਕ ਚੀਟੀ ਪਾਛੇ ਕੋਟਿ ਚੀਟੀ ਚਲੀ ਜਾਤਿ,**
**ਇਕ ਟਕ ਪਗ ਡਗਿਮਗਿ ਸਾਵਧਾਨ ਹੈ ॥**

ਅਰਥ-ਜਿਸ ਭਾਂਤ ਇਕ ਕੀੜੀ ਦੇ ਪਿਛੇ ਪਿਛੇ ਕ੍ਰੋੜਾਂ ਹੀ ਕੀੜੀਆਂ ਤੁਰੀਆਂ ਜਾਯਾ ਕਰਦੀਆਂ ਹਨ, ਤੇ "ਇਕਟਕ"-ਇਕ ਸਾਰ (ਇਕ ਰਾਬੇ), ਪੈਰ ਡੋਲਨੋਂ (ਓਨਾਂ ਦੇ) ਸਾਵਧਾਨ ਰਹਿੰਦੇ ਹਨ ॥

**ਜੈਸੇ ਕੂੰਜ ਪਾਂਤਿ ਭਲੀ ਭਾਂਤਿ ਸਾਂਤਿ ਸਹਜ ਮੈ,**
**ਉਡਤ *ਅਕਾਸ਼ ਚਾਰੀ ਆਗੈ ਅਗਵਾਨ ਹੈ ॥**

ਅਰਥ-ਜਿਸ ਪ੍ਰਕਾਰ ਕੂੰਜਾਂ ਦੀ ਡਾਰ ਸਹਜ ਸਹਜ (ਹੌਲੀ ਹੌਲੀ) ਸ਼ਾਂਤੀ ਪੂਰਬਕ ਭਲੀ ਪ੍ਰਕਾਰ (ਸੁੰਦ੍ਰ ਢੰਗ ਨਾਲ-ਐਨ ਆਪਣੀ ਕਿਤਾਰ ਬੰਦੀ ਅੰਦਰ ਰਹਿੰਦੀ ਹੋਈ) ਆਕਾਸ਼ ਚਾਰੀ (ਆਕਾਸ਼ ਮਾਰਗ ਵਿਖੇ) ਉਡੀ ਜਾਯਾ ਕਰਦੀ ਹੈ ਤੇ ਅਗੇ ਉਸਦਾ ਅਗਵਾਨ (ਅਗਵਾਨੀ ਕਰਣ ਹਾਰਾ) ਹੁੰਦਾ ਹੈ ॥

**ਜੈਸੇ ਮ੍ਰਿਗ ਮਾਲ ਚਾਲ ਚਲਤ ਟਲਤ ਨਾਹਿ,**
**ਜਤ੍ਰ ਤਤ੍ਰ ਅਗ੍ਰਭਾਗੀ ਰਮਤ ਤਤ ਧਿਆਨ ਹੈ ॥**

ਅਰਥ-ਜਿਸ ਭਾਂਤ ਮਿਰਗਾਂ ਦੀ ਡਾਰ "ਚਾਲ"-ਅਪਣੀਆਂ ਚੌਕੜੀਆਂ ਭਰੀਂਦੀ ਚਾਲੀ ਦੀ ਹੀ ਚਲੀ ਜਾਂਦੀ ਹੈ ਤੇ ਬੰਦ ਨਹੀਂ ਹੁੰਦੀ.ਅਰੁ "ਜਤ੍ਰ"-ਜਿਦਰ ਨੂੰ "ਅਗ੍ਰਭਾਗੀ ਰਮਤ"-ਓਸ ਡਾਰ ਦਾ ਆਗੂਆ (ਜੱਥੇਦਾਰ) ਰਮਦਾ (ਚੌਕੜੀ ਭਰਦਾ, ਚਲਦਾ) ਹੈ "ਤਤ੍ਰ"-ਤਿਸੇ ਹੀ ਪਸੇ ਨੂੰ "ਤਤ"-ਤਿਸ (ਸਾਰੀ ਡਾਰ)

---

*ਅਕਾਸ਼ ਮਾਰਗ ਵਿਖੇ ਚਲਣ ਫਿਰਣ ਵਾਲਾ ॥

ਦਾ ਧਜ਼ਾਨ ਰਹਿੰਦਾ ਹੈ। ਭਾਵ, ਸਾਰੀ ਡਾਰ ਦੀ ਡਾਰ ਹੀ ਜੀਕੂੰ ਅਪਣੇ ਅਗੂਏ ਦੀ ਅਨੁਸਾਰਿਤਾ ਵਿਚ ਚਲਦੀ ਹੈ।

**ਚੀਟੀ ਖਗ ਮ੍ਰਿਗ ਸਨਮੁਖ ਪਾਛੇ ਲਾਗੇ ਜਾਹਿ,**
**ਪ੍ਰਾਨੀ ਗੁਰ ਪੰਥ ਛਾਡਿ ਚਲਿਤ ਅਗਿਆਨ ਹੈ।੪੧੩॥**

ਅਰਥ-(ਤਿਸੀ ਪ੍ਰਕਾਰ ਸਤਿਗੁਰੂ ਦੇ ਘਰ ਭੀ ਅਗੂਏ ਦੀ ਅਗਵਾਨੀ ਵਿਚ ਚਲਣ ਦੀ ਮ੍ਰਯਾਦਾ ਹੈ) ਸੋ ਜਦ ਕੀੜੀ (ਆਦ ਜੀਵ ਜੰਤੂ), ਕੂੰਜ (ਆਦ) ਪੰਖੀ, ਤਥਾ ਹਿਰਣ ਆਦ ਪਸ਼ੂਆਂ ਵਰਗੇ (ਜਿਸਨੂੰ ਆਪਣੇ) ਸਨਮੁਖ ਰਹਿਣ ਹਾਰਾ (ਅਗੂਆ) ਥਾਪ ਲੈਂਦੇ ਹਨ, ਤਾਂ ਫੇਰ ਉਸਦੇ ਸਦਾ ਪਿੱਛੇ ਹੀ ਲਗੇ ਜਾਯਾ ਕਰਦੇ ਹਨ, (ਪਰ ਉਹ) ਪ੍ਰਾਨੀ (ਮਨੁੱਖ) ਜੋ ਗੁਰੂ ਦੇ ਪੰਥ ਨੂੰ (ਆਪਣਾ ਕਲਜਾਣ ਦਾਤਾ ਹੋਣ ਤੇ ਭੀ) ਛੱਡ ਤੁਰਦੇ (ਇਸਤੋਂ ਬੇਮੁਖਤਾ ਧਾਰਦੇ) ਹਨ (ਏਹੋ ਹੀ ਮਹਾਨ) ਅਗਜ਼ਾਨ = ਬੇਸਮਝੀ ਹੈ ॥ ੪੧੩ ॥

ਗੁਰ ਸਿੱਖ ਜਿਸ ਜਿਸ ਧਾਰਣਾਂ ਨੂੰ ਭੀ ਧਾਰ ਵਰਤੇ ਉਹ ਸਭਨੂੰ ਹੀ ਪਜ਼ਾਰੀ ਲਗਦੀ ਹੈ:-

**ਜੈਸੇ ਪ੍ਰਿਅ ਸੰਗਮ ਸੁਜਸ ਨਾਇਕਾ ਬਖਾਨੇ,**
**ਸੁਨ ਸੁਨ ਸਜਨੀ ਸਗਲ ਬਿਗਸਾਤ ਹੈ ॥**

ਅਰਥ-ਜਿਸ ਤਰਾਂ "ਨਾਇਕਾ"-ਇਸਤ੍ਰੀ ਅਪਣੇ ਪਿਆਰੇ ਪਤੀ ਦੇ ਮਿਲਾਪ ਦੀ ਸੋਭਾ ਵਰਨਣ ਕਰਦੀ ਹੈ, ਤਾਂ "ਸਜਨੀ ਸਗਲ"-ਸਭ ਸਹੇਲੀਆਂ (ਉਸਦੀਆਂ) ਸੁਣ ਸੁਣਕੇ ਖਿੜਦੀਆਂ (ਪ੍ਰਸੰਨ ਹੁੰਦੀਆਂ) ਹਨ ॥

**(੨) ਸਿਮਰ ਸਿਮਰ (੧) ਪ੍ਰਿਅ ਪ੍ਰੇਮ ਰਸ (੩) ਬਿਸਮ ਹੁਇ**
**(੬) ਸੋਭਾ ਦੇਤ (੪) ਮੋਨਿ ਗਹੇ (੫) ਮਨ ਮੁਸਕਾਤ (੭) ਹੈ ॥**

ਅਰਥ-(੧) (ਅਤੇ ਜਦ) ਪਿਆਰੇ ਪਤੀ ਦੇ ਪ੍ਰੇਮ ਰਸ (ਹੁਲਾਸ ਭਰੇ ਕ੍ਰੀੜਾ ਬਿਲਾਸ ਦੇ ਸੁਆਦਾਂ ਨੂੰ (੨) ਚਿਤਾਰ ਚਿਤਾਰ ਕੇ (੩) ਮਗਨਤਾ ਮਈ ਹਰਾਨੀ ਵਿਚ ਹੋਕੇ (੪) ਚੁੱਪ ਧਾਰਣ ਕਰੀ ਰਖਦੀ, ਤੇ (੫) ਮਨੇ ਮਨ ਖਿੜਦੀ (ਹਸਜਾ ਕਰਦੀ ਹੈ) ਤਦ ਭੀ (੬) ਸ਼ੋਭਾ ਦਿਆ ਕਰਦੀ (ਚੰਗੀ ਲਗਿਆ ਕਰਦੀ) ਹੈ ॥

**ਪੂਰਨ ਅਧਾਨ ਪ੍ਰਸੂਤ ਸਮੈ ਰੁਦਨ ਕੈ,**
**ਗੁਰ ਜਨ ਮੁਦਿਤ ਹੋਇ ਤਾਹੀ ਲਪਟਾਤ ਹੈ ॥**

ਅਰਥ-ਅਧਾਨ (ਗਰਭ ਹੋਣ) ਦੇ ਪੂਰੇ ਦਿਨ ਹੋਣ, ਤੇ ਜਦੋਂ ਪ੍ਰਸੂਤਾ ਹੋਣ ਦਾ ਸਮਾਂ ਢੁੱਕਿਆਂ-ਤੋਂ ਈ ਹੈ, ਤਾਂ ਉਸਦੇ) ਰੋਣ ਤੋਂ ਭੀ "ਗੁਰ ਜਨ"-ਵਡ ਵਡੇਰੇ (ਘਰ ਦ ਵਡੇ ਮਾਈ ਭ ਈ ਲੋਗ) ਮੁਦਿਤ (ਪ੍ਰਸੰਨ) ਹੋਇਆ ਕਰਦੇ ਹਨ-ਭਾਵ, ਉਸਦਾ ਰੋਣਾ ਭੀ ਸਭਨੂੰ ਚੰਗਾ ਲਗਿਆ ਕਰਦਾ ਹੈ (ਤੇ ਉਹ ਪਤੀ ਦ੍ਵਾਰੇ ਐਡਾ

ਕਸ਼੍ਰ ਮਿਲਨ ਨੂੰ ਭੁਲਾਕੇ ਮੁੜ) ਤਿਸੇ ਨੂੰ ਹੀ ਲਪਟਦੀ (ਪਜਾਰਿਆ ਕਰਦੀ) ਹੈ॥

**ਤੈਸੇ ਗੁਰਮੁਖਿ ਪ੍ਰੇਮ ਭਗਤਿ ਪ੍ਰਗਾਸੁ ਜਾਸੁ,**
**ਬੋਲਤ ਬੈਰਾਗ ਮੋਨਿ ਸਭਹੁ ਸੁਹਾਤ ਹੈ॥ ੪੧੪॥**

ਅਰਥ—ਤਿਸੀ ਪ੍ਰਕਾਰ ਹੀ ਜਿਸ ਗੁਰਮੁਖ ਦੇ ਅੰਦਰ ਓਸ ਗੁਰੂ ਅੰਤਰਜਾਮੀ ਦੇ ਪ੍ਰੇਮ ਵਾ ਭਗਤੀ (ਭਜਨ) ਅਥਵਾ ਭਗਤੀ (ਭਜਨ) ਦੇ ਪ੍ਰੇਮ ਦਾ ਪ੍ਰਗਾਸ (ਭੁਜਨ ਕਰਣ ਦਾ ਚਮਤਕਾਰ) ਹੋ ਔਂਦਾ ਹੈ—ਉਸ ਦਾ ਬੋਲਨਾ (ਬਚਨ ਬਿਲਾਸ ਕਰਣਾ) ਵਾ ਵੈਰਾਗ (ਉਪਦੇਸ਼ ਬਾਰਤਾ ਵੱਲੋਂ ਉਪ੍ਰਾਮ ਰਹਿਣਾ) ਅਥਵਾ ਮੋਨ (ਚੁੱਪ ਹੀ ਵੱਟੀ ਰਖਣਾ)—"ਸਭਹੁ" = ਸਾਰਾ ਕੁੱਛ ਹੀ ਸੋਹਣਾ(ਪਿਆਰਾ)ਲਗ ਜਾਂਦਾ ਹੈ॥੫੧੪॥

ਸਤਿਗੁਰੂ ਨੇ ਕੇਵਲ ਗਜਾਨ ਦਾਨ ਲਈ ਹੀ ਸਤਿਸੰਗ ਲਗਾਯਾ ਹੈ:-

**ਜੈਸੇ ਕਾਛੀ ਫਲ ਹੇਤ ਬਿਬਿਧ ਬਿਰਖ ਰੋਪੈ,**
**ਨਿਹਫਲ ਰਹੈ ਬਿਰਖੈ ਨ ਕਾਹੂ ਕਾਜ ਹੈ॥**

ਅਰਥ—ਜਿਸ ਤਰਾਂ "ਕਾਛਾ"—ਸਬਜ਼ੀ ਤਰਕਾਰੀ ਬੀਜਨ ਵਾਲਾ-ਅਰਾਈਂ ਅਨੇਕ ਭਾਂਤ ਦਿਆਂ ਬਿਰਛਾਂ ਨੂੰ ਫਲ ਦੀ ਖਾਤਰ ਲਗਾਯਾ ਕਰਦਾ ਹੈ, ਪਰਜਿਹੜਾ ਬਿਰਖ ਅਫਲ ਰਵ੍ਹੇ, ਉਹ ਕਿਸੇ ਕੰਮ ਦਾ ਨਹੀਂ ਹੁੰਦਾ (ਸਮਾਣ ਜਾ ਜਾਂਦਾ)॥

**ਸੰਤਤਿ ਨਿਮਿਤ ਨ੍ਰਿਪ ਅਨਿਕ ਬਿਵਾਹ ਕਰੈ,**
**ਸੰਤਤਿ ਬਿਹੂਨ ਬਨਿਤਾ ਨ ਗ੍ਰਿਹਿ ਛਾਜ ਹੈ॥**

ਅਰਥ—(ਐਸਾ ਹੀ ਜੀਕੂੰ) ਰਾਜਾ ਸੰਤਾਨ ਦੀ ਖਾਤ੍ਰ ਅਨੇਕਾਂ ਹੀ ਵਿਆਹ ਕਰਦਾ ਹੈ, ਪ੍ਰੰਤੂ ਜਿਹੜੀ "ਬਨਿਤਾ"—ਇਸਤ੍ਰੀ ਸੰਤਾਨ ਹੀਨ ਰਹੇ, ਉਹ ਘਰਿ ਵਿਖੇ ਸ਼ੋਭਾ ਨਹੀਂ ਪਾ ਸਕਦੀ॥

**ਬਿਦਿਆ ਦਾਨ ਜਾਨ ਜੈਸੇ ਪਾਂਧਾ ਚਟਸਾਰ ਜੋਰੈ,**
**ਬਿਦਿਆ ਹੀਨ ਦੀਨ ਖਲ ਨਾਮ ਉਪਰਾਜ ਹੈ॥**

ਅਰਥ—ਜਿਸ ਤਰਾਂ ਪਾਂਧਾ (ਪੜ੍ਹੌਨ ਹਾਰਾ) ਬਿਦਿਆ ਦਾਨ ਕਰਨੀ (ਸ੍ਰੇਸ਼੍ਟ) ਜਾਣਕੇ ਚਟਸਾਲਾ (ਪਾਠਸ਼ਾਲਾ) ਨੂੰ ਜੋੜਿਆ (ਅਰੰਭਿਆ) ਕਰਦਾ ਹੈ। ਤੇ ਜਿਹੜਾ (ਵਿਦਜਾਰਥੀ—ਚਾਟੜਾ) ਵਿਦਜਾ ਹੀਣਾ ਰਹੇ, ਓਸਦਾ ਨਾਮ "ਦੀਨ"—ਦਲਿਦ੍ਰੀ ਤਥਾ "ਖਲ" ਮੂਰਖ ਧਰਜਾ ਜਾਯਾ ਕਰਦਾ ਹੈ॥

**ਸਤਿਗੁਰ ਸਿਖ ਸਾਖਾ ਸੰਗ੍ਰਹੈ ਸੁਰਜਾਨ ਨਿਮਿੱਤ,**
**ਬਿਨ ਗੁਰ ਗਿਆਨ ਧ੍ਰਿਗ ਜਨਮ ਕਉ ਲਾਜ ਹੈ॥ ੪੧੫॥**

ਅਰਥ—ਸਤਿਗੁਰੂ ਭੀ (ਇਸੇ ਪ੍ਰਕਾਰ ਹੀ) ਸਿਖ ਦੀਆਂ ਸ਼ਾਖਾਂ (ਸਿੱਖ ਸੰਪ੍ਰਦਾਵਾਂ ਵਾ ਸਿੱਖਾਂ ਪਰ ਸਿੱਖਾਂ ਨੂੰ) ਸ੍ਰੇਸ਼੍ਟ ਗਜਾਨ (ਬ੍ਰਹਮ ਗਜਾਨ) ਦੀ ਖ਼ਾਤਰ ਹੀ

ਸੰਗ੍ਰਹ (ਇਕੱਠਿਆਂ) ਕਰਦੇ ਹਨ, (ਸੋ ਐਸਾ ਹੋਣ ਤੇ ਭੀ ਜੋ) ਗੁਰਾਂ ਦੇ ਗਯਾਨ ਤੋਂ ਛੂਛਾ ਰਹਿੰਦਾ ਹੈ, ਧ੍ਰਿਕਾਰ ਹੈ (ਉਸਦੇ ਤਾਂਈ) ਤੇ ਉਸਦੇ ਜਨਮ ਨੂੰ ਸ਼ਰਮ ਹੈ ॥ ੪੧੫ ॥

ਸਮੂਹ ਤੀਰਥ ਵਾ ਹੋਰ ਸ਼ੁਭ ਸਾਧਨ ਸਤਿਗੁਰਾਂ ਦੇ ਚਰਣ ਕਮਲਾਂ ਦੀ ਧੂਲੀ ਨੂੰ ਨਹੀਂ ਪੁਜ ਸਕਦੇ:-

**ਸੁਰਸੁਰੀ ਸੁਰਸਤੀ ਜਮੁਨਾ ਗੋਦਾਵਰੀ,**
**ਗਇਆ ਪ੍ਰਾਗ ਸੇਤੁ ਕੁਰਖੇਤ ਮਾਨਸਰ ਹੈ ॥**

Rivers of India

ਅਰਥ-ਗੰਗਾ, ਸੁਰਸ੍ਵਤੀ, ਜਮਨਾ ਅਰ ਗੋਦਾਵਰੀ (ਤੀਰਥ ਰੂਪ ਨਦੀਆਂ) ਗਯਾ, ਪ੍ਰਯਾਗਰਾਜ, ਰਾਮੇਸ੍ਵਰ, (ਇਹ ਮੁਖ੍ਯ ਤੀਰਥ), ਕੁਰਖੇਤ੍ਰ ਵਾ ਮਾਨ ਸਰੋਵਰ (ਇਹ ਸਰੋਵਰ-ਤਾਲਾਬ ਰੂਪ ਤੀਰਥ) ਜੋ ਹਨ ॥

**ਕਾਂਸ਼ੀ ਕਾਂਤੀ ਦੁਆਰਾਵਤੀ, ਮਾਇਆ ਮਥੁਰਾ ਅਜੁਧਿਆ,**
**ਗੋਮਤੀ ਆਵੰਤਕਾ ਕੇਦਾਰ ਹਿਮਧਰ ਹੈ ॥**

ਅਰਥ-ਕਾਂਸ਼ੀ, ਕਾਂਤੀ, ਦੁਆਰਕਾ, ਮਾਯਾ ਪੁਰੀ (ਹਰਿ ਦ੍ਵਾਰ ਕਨਖਲ ਦੇ ਵਿਚਾਲੇ ਦਾ ਦੇਸ਼), ਮਥੁਰਾ (ਮਧ ਪੁਰੀ, ਅਯੁਧਯਾ, ਤਥਾ ਅਵੰਤਕਾ (ਇਹ ਸੱਭੇ ਪੁਰੀਆਂ, ਅਰੁ "ਗੋਮਤੀ"-ਨੈਮਿਖਾਰੇਣਯ (ਬਨ ਰੂਪ ਤੀਰਥ), ਕੇਦਾਰ ਖੰਡ, ਤਥਾ "ਹਿਮਧਰ"-ਹਿਮਾਲਯ ਪਰਬਤ (ਬਦ੍ਰੀਨਾਥ-ਬਦ੍ਰਕਾ ਆਸ਼ਰਮ) ॥

**ਨਰਬਦਾ ਬਿਬਿਧ ਬਨ ਦੇਵ ਥਲ ਕਵਲਾਸ,**
**ਨੀਲ ਮੰਦਰਾਚਲ ਸੁਮੇਰ ਗਿਰਵਰ ਹੈ ॥**

ਅਰਥ-ਨਰਬਦਾ ਨਦੀ, ਅਨੇਕਾਂ ਹੀ ਬਨ ਰੂਪ ਤੀਰਥ ਵਾ ਦੇਵ ਮੰਦਿਰ ਅਤੇ ਕੈਲਾਸ ਪਰਬਤ, ਨੀਲ ਪਰਬਤ, ਮੰਦ੍ਰਾਚਲ ਪਰਬਤ, ਤਥਾ ਸੁਮੇਰੂ ਪਰਬਤ ਅਰੁ "ਗਿਰਵਰ"-ਹਿੰਗਲਾਜ ਪਰਬਤ। (ਵਾ ਇਹ ਜੋ ਸੰਪੂਰਣ ਭਾਰਤ ਵਰਖ-ਦਿਆਂ ਪਰਬਤਾਂ ਵਿਚੋਂ ਪਵਿਤ੍ਰ ਯਾਤ੍ਰਾ ਦੇ ਅਸਥਾਨ) "ਗਿਰਵਰ"-ਸ੍ਰੇਸ਼੍ਟ ਪਰਬਤ ਹਨ ॥

**ਤੀਰਥ ਅਰਥ ਸਤ ਧਰਮ ਦਇਆ ਸੰਤੋਖ,**
**ਸ੍ਰੀ ਗੁਰ ਚਰਨ ਰਜ ਤੁਲ ਨ ਸਗਰ ਹੈ ॥ ੪੧੬ ॥**

ਅਰਥ-(ਇਤ੍ਯਾਦ ਸਮੂਹ) ਤੀਰਥਾਂ ਦੇ (ਪਰਸਨ ਦਾ ਜੋ ਪਾਪ ਨਾਸ਼ਨ) "ਅਰਥ"-ਪ੍ਰਯੋਜਨ (ਮਹਾਤਮ) ਹੈ, ਤਥਾ ਸਤਯ (ਪ੍ਰਤਿਗਯਾ) ਪਾਲਨ, (ਵਰਨ ਆਸਰਮ ਦੇ) ਧਰਮ ਨਿਬਾਹਨ, (ਦੁਖੀਆਂ ਦੇ ਦੁਖ ਤੋਂ ਦ੍ਰਵਕੇ-ਪੰਘਰੇ ਚਿੱਤ ਨਾਲ ਸਹੈਤਾ ਵਾਸਤੇ ਪਸੀਜਨਾ ਰੂਪ ਜੋ) ਦਯਾ, ਅਰੁ (ਯਦਾ ਲਾਭ ਵਿਖੇ ਧਰਵਾਸ ਵਿਚ ਰਹਣਾ ਜੋ) ਸੰਤੋਖ ਹੈ (ਇਨਾਂ ਸਭ ਗੁਣਾਂ ਦੇ ਧਾਰਣ ਤੋਂ ਜੋ ਸਿੱਧ ਹੁੰਦਾ ਹੈ)

ਅਰਥ-ਪ੍ਰਯੋਜਨ (ਮਹਾਤਮ), ਇਹ ਸਾਰੇ ਮਹਾਤਮ ਹੀ ਸਤਿਗੁਰਾਂ ਦੇ ਚਰਨਾਂ ਦੀ ਰਜ (ਧੂੜੀ ਦੇ) ਤੁੱਲ ਨਹੀਂ ਹਨ ॥ ੪੧੬ ॥

ਜਿਹੜਾ ਸਿੱਖ ਗੁਰੂ ਕੇ ਮਨ ਭੌਂਦਾ ਹੁੰਦਾ ਜਾਂਦਾ ਹੈ ਓਹੀ ਜੀਵਨ ਮੁਕਤੀ ਪੌਂਦਾ ਜਾਂਦਾ ਹੈ-

**ਜੈਸੇ ਕੁਆਰ ਕੰਨਿਆ ਮਿਲਿ ਖੇਲਤ ਅਨੇਕ ਸਖੀ,**
**ਸਗਲ ਕੋ ਏਕੈ ਦਿਨ ਹੋਤ ਨ ਬਿਵਾਹ ਜੀ ॥**

ਅਰਥ-ਜਿਸ ਤਰਾਂ ਕਈ ਕੁਆਰੀਆਂ ਕੁੜੀਆਂ "ਸਖੀ"-ਸਹੇਲੀਆਂ ਬਣ (ਆਪੋ ਵਿਚ) ਰਲਕੇ ਖੇਡਸਾ ਕਰਦੀਆਂ ਹਨ, ਪਰ (ਇਕਠਿਆਂ ਖੇਡਨ ਸਮਾਨ) ਸਾਰੀਆਂ ਦਾ ਵਿਆਹ, ਪਸਾਰਜੋ! ਇਕੋ ਦਿਨ ਹੀ (ਇਕਠਿਆਂ) ਨਹੀਂ ਹੋਯਾ ਕਰਦਾ ॥

**ਜੈਸੇ ਬੀਰ ਖੇਤ ਬਿਖੈ ਜਾਤ ਹੈ ਸੁਭਟ ਜੇਤੇ,**
**ਸਬੈ ਨ ਮਰਤ ਤੇਤੇ ਸ਼ਸਤ੍ਰਨ ਸਨਾਹ ਜੀ ॥**

ਅਰਥ-ਜਿਸ ਤਰਾਂ ਜਿਤਨੇ ਭੀ "ਬੀਰ"-ਬਾਂਕੇ ਬਲੀ "ਸੁਭਟ"-ਸੂਰਮੇ "ਖੇਤ"-ਸੰਗ੍ਰਾਮ ਛੇਤ੍ਰ (ਜੰਗ ਭੂਮੀ) ਦੇ ਮਦਾਨ ਵਿਚ ਸ਼ਸਤ੍ਰ ਸੰਜੋਯਾਂ (ਨਾਲ ਸਨੱਧ ਬੱਧ ਹੋਕੇ) ਜਾਂਦੇ ਹਨ, ਉਹ ਸਾਰੇ ਦੇ ਸਾਰੇ ਹੀ ਜੰਗ ਵਿਚ ਨਹੀਂ ਲੜ ਮਰਿਆ ਕਰਦੇ (ਸ਼ਹੀਦੀ ਪਾਣ ਵਾਲੇ ਹੱਥ ਵਿਖੌਂਦੇ ਛਟ ਮਰਣ ਹਾਰ ਹੋਵੀ ਵਿਰਲੇ ਹੀ ਨਿਰਤਦੇ ਹਨ) ॥

**ਬਾਵਨ ਸਮੀਪ ਜੈਸੇ ਬਿਬਿਧ ਬਨਾਸਪਤੀ,**
**ਏਕੈ ਬੇਰ ਚੰਦਨ ਕਰਤ ਹੈ ਨ ਤਾਹਿ ਜੀ ॥**

ਅਰਥ-ਬਾਵਨ ਚੰਨਣ ਦੇ ਨੇੜੇ ਜਿਸ ਤਰਾਂ "ਬਿਬਧ"-ਬਹੁੰਤ ਭਾਂਤ ਦੀ ਬਨਾਸਪਤੀ ਹੁੰਦੀ ਹੈ। ਪਰ ਇਕੋ ਵਾਰ ਹੀ ਓਹ ਸਾਰੀ ਦੀ ਸਾਰੀ ਨੂੰ ਚੰਨਣ ਨਹੀਂ ਬਣਾ ਲਿਆ ਕਰਦਾ (ਜਿਹੜੀ ਜਿਹੜੀ ਚੰਨਣ ਦੇ ਮਦ ਭਰੀ ਪੌਣ ਦੇ ਸਪਰਸ਼ ਦਾ ਸ੍ਵਾਗਤ ਕਰੇ, ਕੇਵਲ ਉਹੀ ਹੀ ਓਸਦੇ ਤਦਰੂਪ-ਸਰੂਪ ਮਈ-ਹੋਯਾ ਕਰਦੀ ਹੈ) ॥

**ਤੈਸੇ ਗੁਰਚਰਨ ਸਰਨਿ ਜਾਤੁ ਹੈ ਜਗਤੁ,**
**ਜੀਵਨ ਮੁਕਤਿ ਪਦੁ ਚਾਹਤ ਹੈ ਜਾਹਿ ਜੀ ॥ ੪੧੭ ॥**

ਅਰਥ-ਤਿਸੀ ਪ੍ਰਕਾਰ ਹੀ ਸਤਿਗੁਰਾਂ ਦੇ ਚਰਨਾਂ ਦੀ ਸਰਣ ਸਾਰਾ ਜਗਤ ਹੀ ਢੱਲ ਢੱਲਕੇ ਜਾਯਾ ਕਰਦਾ ਹੈ, ਪਰ ਜੀਵਨ ਮੁਕਤ ਪਦਵੀ (ਕੇਵਲ ਓਸੇ ਨੂੰ ਹੀ ਪ੍ਰਾਪਤ ਹੋਯਾ ਕਰਦੀ ਹੈ, ਜਿਸਨੂੰ ਸਤਿਗੁਰੂ ਚੋਹਣ, ਭਾਵ-ਜੋ ਗੁਰੂ ਦੇ ਮਨ ਨੂੰ ਭਾਇਆ, ਓਹੀ ਪੂਰਣ ਪਦ ਪਾਇਆ ਕਰਦਾ ਹੈ ॥ ੪੧੭ ॥

ਸਤਿਗੁਰੂ ਅਪਣੇ ਸਰੂਪ ਦਾ ਗਜ ਨ ਪਛਾਨ ਸਮਝੌਂਦੇ ਸਮਝੌਂਦੇ ਹੀ ਓਸਨੂੰ

ਜੀਵਨ ਮੁਕ੍ਤ ਬਣਾ ਦਿੰਦੇ ਹਨ:-

ਜੈਸੇ ਗੁਆਰ ਗਾਇਨ ਚਰਾਵਤ ਜਤਨ ਬਨ,
ਖੇਤ ਨ ਪਰਤ ਸਬੈ ਚਰਤ ਅਘਾਇਕੈ ॥

ਅਰਥ-ਜਿਸ ਤਰਾਂ ਗੁਆਲਾ ਗਾਈਆਂ (ਵੱਗ) ਨੂੰ ਬਨ ਵਿਚ ਚਰੌਂਦਾ ਹੈ, ਤੇ ਜਤਨ ਕਰਦਾ ਹੈ, ਜੋ ਕਿਸੇ ਦੇ ਖੇਤ ਵਿਚ ਨਾਂ ਪੈਣ-(ਸੋ ਇਉਂ ਹੀ) ਸਾਰੀਆਂ ਰੱਜਕੇ ਚਰ ਲੈਂਦੀਆਂ ਹਨ ॥

ਜੈਸੇ ਰਾਜਾ ਧਰਮ ਸਰੂਪ ਰਾਜਨੀਤਿ ਬਿਖੈ,
ਤਾਕੇ ਦੇਸ ਪਰਜਾ ਬਸਤ ਸੁਖ ਪਾਇਕੈ ॥

ਅਰਥ-ਜਿਸ ਤਰਾਂ ਰਾਜਾ ਰਾਜ ਨੀਤ ਵਿਖੇ ਧਰਮ ਸਰੂਪੀ (ਨਿਆਂਈ) ਰਹੇ, ਤਾਂ ਓਸਦੇ ਦੇਸ਼ ਵਿਚ ਪਰਜਾ ਸੁਖ ਪੂਰਬਕ ਵਸਿਆ ਕਰਦੀ ਹੈ ॥

ਜੈਸੇ ਹੋਤ ਖੇਵਟ ਚਿਤੰਨ ਸਾਵਧਾਨ ਜਾ ਮੈ,
ਲਾਗੈ ਨਿਰਬਿਘਨ ਬੋਹਿਥ ਪਾਰਿ ਜਾਇਕੈ ॥

ਅਰਥ-ਜਿਸ ਤਰਾਂ "ਜਾ ਬੋਹਿਥ ਮੈ"-ਜਿਹੜੇ ਬੋਹਿਥ (ਜਹਾਜ = ਬੇੜੇ) ਵਿਚ "ਖੇਵਟ"-ਮਲਾਹ ਸਜਗਨਾ ਤੇ ਸਾਵਧਾਨ ਹੋਵੇ, ਉਹ ਨਿਰਵਿਘਨ ਹੀ ਪਾਰ ਜਾ ਪਹੁੰਚਦਾ ਹੈ ।

ਤੈਸੇ ਗੁਰ ਉਨਮਨ ਮਗਨ ਬ੍ਰਹਮ ਜੋਤਿ,
ਜੀਵਨ ਮੁਕਤਿ ਕਰੈ ਸਿਖ ਸਮਝਾਇਕੈ ॥ ੪੧੯ ॥

ਅਰਥ-ਤਿਸੀ ਪ੍ਰਕਾਰ ਹੀ ਸਤਿਗੁਰੂ ਸਿੱਖ ਨੂੰ ਸਮਝਾ ਸਮਝਾਕੇ ਬ੍ਰਹਮਜੋਤੀ (ਪਰਮਾਤਮ ਪ੍ਰਕਾਸ਼) ਦਾ ਧਯਾਨ ਧਰਾ ਧਰਾ ਉਨਮਨੀ ਅਵਸਥਾ ਵਿਖੇ ਮਗਨ ਕਰੌਂਦੇ ਕਰੌਂਦੇ ਜੀਵਨ ਮੁਕਤ ਬਣਾ ਦਿਆ ਕਰਦੇ ਹਨ ॥ ੪੧੮ ॥

ਕੋਈ ਸਿੱਖ ਬਿਮੁਖ ਹੋ ਜਾਵੇ, ਉਹ ਗੁਰੂ ਘਰ ਵਿਚ ਮੁੜ ਬਖਸ਼ਿਆ ਤਾਂ ਜਾ ਸਕਦਾ ਹੈ, ਪਰ ਐਸਾ ਹੋਣ ਦਾ ਧੱਬਾ ਨਹੀਂ ਮਿਟਿਆ ਕਰਦਾ:-

ਜੈਸੇ ਘਾਉ ਘਾਇਲ ਕੋ ਜਤਨ ਕੈ ਨੀਕੋ ਹੋਤ,
ਪੀਰ ਮਿਟ ਜਾਇ ਲੀਕ ਮਿਟਤ ਨ ਪੇਖੀਐ ॥

ਅਰਥ-ਜਿਸ ਤਰਾਂ "ਘਾਇਲ"-ਫੱਟੜ ਦਾ "ਘਾਉ"-ਜ਼ਖਮ, (ਦ੍ਵਾਈ ਵਿਰਮਲ ਰਾਹੀਂ) ਜਤਨ ਕੀਤਿਆਂ ਨਵਾਂ ਨਰੋਆ ਤਾਂ ਹੋ ਜਾਂਦਾ ਹੈ, ਤੇ ਪੀੜ ਭੀ ਮਿਟ ਜਾਂਦੀ ਹੈ, ਪਰ "ਲੀਕ"-ਜੋ ਨਿਸ਼ਾਨ (ਦਾਗ਼) ਹੈ ਉਹ ਮਿਟਦਾ ਨਹੀਂ ਦੇਖੀਦਾ ॥

ਜੈਸੇ ਫਾਟੇ ਅੰਬਰੋ ਸੀਆਇ ਪੁਨ ਓਢੀਅਤ,

**ਨਾਗੋ ਤਊ ਨ ਹੋਇ ਤਊ ਥੇਗਰੀ ਪਰੇਖੀਐ ॥**

ਅਰਥ-ਜਿਸ ਤਰਾਂ ਪਾਟਾ ਹੋਯਾ ਬਸਤ੍ਰ ਸੁਵਾਲਨ (ਟਾਕੀ ਲਾ ਲੁਵਾਨ) ਉਪ੍ਰੰਤ ਪਹਿਣ ਲਈਦਾ ਹੈ, ਤੇ ਨੰਗੇ ਤਾਂ ਨਹੀਂ ਹੋਈਦਾ, ਪਰ ਟਾਕੀ ਪਰਖਰੀ ਹੋਈ ਹੀ ਰਹਿੰਦੀ ਹੈ ॥

**ਜੈਸੇ ਟੂਟੋ ਬਾਸਨੁ ਸਵਾਰ ਦੇਤ ਹੈ ਠਠੇਰੋ,**
**ਗਿਰਤ ਨ ਪਾਣੀ ਪੈ ਗਠੀਲੋ ਭੇਖ ਭੇਖੀਐ ॥**

ਅਰਥ-ਜਿਸ ਤਰਾਂ ਠਠਿਆਰ ਟੁੱਟੇ ਹੋਏ ਬਰਤਨ (ਭਾਂਡੇ) ਨੂੰ ਸੁਵਾਰ (ਗੰਢ) ਤਾਂ ਦਿੰਦਾ ਹੈ, ਤੇ ਪਾਣੀ ਭੀ ਨਹੀਂ ਚੋਇਆ ਕਰਦਾ; ਪ੍ਰੰਤੂ "ਭੇਖ"-ਸੂਰਤ (ਸ਼ਕਲ) ਉਸਦੀ ਗੰਢੀ ਹੋਈ ਹੀ "ਭੇਖੀਐ"-(ਵਲੀ ਰਹਿੰਦੀ) ਸਾਫ ਪ੍ਰਤੀਤ ਹੋਯਾ ਕਰਦੀ ਹੈ ॥

**ਤੈਸੇ ਗੁਰਚਰਨ ਬਿਮੁਖ ਦੁਖ ਦੇਖ ਪੁਨਿ,**
**ਸਰਨ ਗਹੇ ਪੁਨੀਤ ਪੈ ਕਲੰਕ ਲੇਖੀਐ ॥ ੪੧੯ ॥**

ਅਰਥ-ਤਿਸੀ ਪ੍ਰਕਾਰ ਗੁਰੂ ਮਹਾਰਾਜ ਦੇ ਚਰਨਾਂ ਤੋਂ ਬੇਮੁਖ ਹੋਕੇ (ਕੋਈ ਸਿੱਖ ਬੇਮੁਖਤਾਈ ਦੇ ਕਲਸ਼ਾਂ) ਦੁੱਖਾਂ ਨੂੰ ਦੇਖ ਜੇਕਰ ਮੁੜ ਸਤਿਗੁਰਾਂ ਦੀ ਸਰਣ ਫੜ ਲਵੇ ਤਾਂ (ਸ਼ੁੱਧ) ਪਵਿਤ੍ਰ ਤਾਂ ਹੋ ਜਾਂਦਾ ਹੈ, ਪਰ ਉਸ ਕਲੰਕ ਦਾ ਦਾਗ (ਧੱਬਾ) ਸੁਝਦਾ ਰਹਿੰਦਾ ਹੈ (ਕਿ ਇਹ ਅਮੁਕੇ ਸਮੇਂ ਬੇਮੁਖ ਹੋ ਗਿਆ ਸੀ) ॥ ੪੧੯ ॥

ਗੁਰੂ ਮਹਾਰਾਜ ਦੇ ਚਰਨਾਂ ਤੋਂ ਬੇਮੁਖ ਹੋਣ ਹਾਰਿਆਂ ਨੂੰ ਫਿਟਕਾਰਦੇ ਹਨ:-

**ਦੇਖਿ ਦੇਖਿ ਦ੍ਰਿਗਨ ਦਰਸ ਮਹਿਮਾ ਨ ਜਾਨੀ,**
**ਸੁਨ ਸੁਨ ਸ਼ਬਦੁ ਮਹਾਤਮ ਨ ਜਾਨਿਓ ਹੈ ॥**

ਅਰਥ-"ਦ੍ਰਿਗਨ"-ਨੇਤ੍ਰਾਂ ਨਾਲ ਤੱਕ ਤੱਕ ਕੇ ਭੀ ਦਰਸ਼ਨ ਦੀ ਮਹਿਮਾਂ ਨੂੰ ਨਾਂ ਜਾਣਿਆ, ਤੇ ਸੁਣ ਸੁਣਕੇ (ਕੰਨਾਂ ਦੁਆਰੇ ਉਪਦੇਸ਼) ਸ਼ਬਦ ਦੇ ਮਹਾਤਮ (ਪ੍ਰਭਾਵ) ਨੂੰ ਨਾਂ ਸਮਝਿਆ ॥

**ਗਾਇ ਗਾਇ ਗੰਮਤਾ ਗੁਣਗਨ ਗੁਨਿ ਨਿਧਾਨ,**
**ਹਸਿ ਹਸਿ ਪ੍ਰੇਮ ਕੋ ਪ੍ਰਤਾਪ ਨ ਪਛਾਨਿਓ ਹੈ ॥**

ਅਰਥ-ਗੌਂਦਿਆਂ ਗੌਂਦਿਆਂ (ਰਸਨਾ ਨਾਲ) ਗੁਣ ਨਿਧਾਨ (ਗੁਣਾਂ ਦੇ ਭੰਡਾਰ ਸਤਿਗੁਰਾਂ) ਦੇ "ਗੁਨ ਗਨ"-ਸਮੂਹ ਗੁਣਾਂ ਨੂੰ, ਨਾਂ ਪਛਾਤਾ ਵਾ "ਗੁਨਗ"-ਗੁਣ ਗਜਾਤਾ ਹੋਣ ਦੀ ਗੰਮਤਾ (ਪ੍ਰਾਪਤ) ਨਾਂ ਕੀਤੀ, ਅਰੁ ਹਸ ਹਸਕੇ (ਕੌਤੁਕਾਂ ਬਿਨੋਦਾਂ ਚੋਜਾਂ ਉਪ੍ਰ) ਪ੍ਰੇਮ ਦਾ ਪ੍ਰਤਾਪ (ਮਹੱਤ) ਨਾਂ ਪਛਾਣਿਆ ॥

**ਰੋਇ ਰੋਇ ਬਿਰਹ ਬਿਓਗ ਕੋ ਨ ਸੋਗੁ ਜਾਨਿਓ,**

## ਮਨ ਗਹਿ ਗਹਿ ਮਨ ਮੁਗਧ ਨ ਮਾਨਿਓ ਹੈ ॥

ਅਰਥ—ਸੰਸਾਰੀ ਪਦਾਰਥਾਂ ਪਿਛੇ ਤਾਂ ਰੋ ਰੋ (ਢਾਹਾਂ ਮਾਰੀਆਂ), ਕਿੰਤੂ ਪ੍ਰੇਮ ਤੋਂ ਹੋਣ ਹਾਰੇ ਵਿਛੋੜੇ ਦ੍ਵਾਰੇ ਹੋਣ ਵਾਲੇ ਸੋਗ ਰੂਪ ਦੁੱਖ ਨੂੰ ਨਾਂ ਜਾਤਾ, ਅਤੇ ਮਨ ਨੇ ਪਕੜ ਵਿਚ ਪਕੜ (ਸੰਸਾਰ ਦੀ) ਕੀਤੀ, ਪਰ ਇਹ ਮੂਰਖ ਮਨ ਵਾਹਗੁਰੂ ਦੇ ਮਾਰਗ ਵਿਚ ਨਾਂ ਮੰਨਿਆ ॥

## ਲੋਗ ਬੇਦ ਗਿਆਨ ਉਨਮਾਨ ਕੈ ਨ ਜਾਨਿ ਸਕਿਓ,
## ਜਨਮ ਜੀਵਨ ਧ੍ਰਿਗ ਬਿਮੁਖ ਬਿਹਾਨਿਓ ਹੈ ॥ ੪੨੦ ॥

ਅਰਥ—ਲੌਕਿਕ ਗਜ਼ਾਨ ਦ੍ਵਾਰੇ ਵਾ ਬੈਦਿਕ ਗਜ਼ਾਨ ਦ੍ਵਾਰੇ ਅਥਵਾ ਅਨੁਮਾਨ ਕਰਕੇ (ਇਹ ਮਨੁਖ ਉਕ੍ਤ ਦਰਸ਼ਨ) ਸ਼ਬਦ (ਸਿਮਰਣ) ਵਾ ਕੀਰਤਨ ਆਦ ਦੀ) ਸਤਜਤਾ (ਸਤਜ ਵਸਤੂ) ਨੂੰ ਨਹੀਂ ਜਾਣ ਸਕਿਆ, ਤਾਂਤੇ ਧਿਰਕਾਰ (ਲਾਨਤ) ਹੈ ਇਸਦੇ (ਮਨੁੱਖ ਹੋ) ਜੰਮਣ ਨੂੰ, ਤਥਾ ਇਸਦੀ ਜ਼ਿੰਦਗੀ ਨੂੰ, ਜਿਹੜੀ ਕਿ ਏਸਨੇ ਬੇਮੁਖਤਾ ਵਿਚ ਬਿਤਾਈ ਹੈ ॥ ੪੨੦ ॥

ਵੀਚਾਰ:—

ਅਕਸਰ ਕਰਕੇ ਐਹੋ ਜੇਹੇ ਆਦਮੀ ਸਤਿਸੰਗ ਵਿਚ ਦੇਖਾ ਦੇਖੀ ਯਾ ਕਿਸੇ ਮਨੋਰਥ ਨੂੰ ਲੈਕੇ ਆ ਹੀ ਜਾਯਾ ਕਰਦੇ ਹਨ, ਤੇ ਗੁਰੂ ਮਹਾਰਾਜ ਦੇ ਘਰ ਦੀ ਮਹਮਾ ਪ੍ਰਤਾਪ ਵਾ ਸੰਗਤ ਦਾ ਠਾਠ ਦੇਖਕੇ ਓਨਾਂ ਦਾ ਚਿੱਤ ਲਟੂ ਹੋ ਜਾਯਾ ਕਰਦਾ ਹੈ। ਅਤੇ ਇਸੇ ਤਰਾਂ ਸੰਗਤਿ ਵਿਚ ਰਹਿੰਦੇ ਬਹਿੰਦੇ ਦਰਸ਼ਨ ਸਮਯ ਦਰਸਨ ਦੇ ਸਿੱਕਵੰਦ ਤੇ ਕਥਾ ਕੀਰਤਨ ਸਮਯ ਉਸੇ ਦੇ ਹੀ ਸੁਨਣ ਦੇ ਪ੍ਰੇਮੀ ਜਾਪਯਾ ਕਰਦੇ ਹਨ, ਅਰੁ ਇਸੇ ਪ੍ਰਕਾਰ ਆਪ ਭੀ ਕੀਰਤਨ ਵਿਚ ਹਿੱਸਾ ਲੈਂਦੇ ਖਿੜਦੇ ਤੇ ਲਾਲ ਗੁਲਾਲ ਹੋਏ ਦਿਸਯਾ ਕਰਦੇ ਹਨ—ਕਈ ਵਾਰ ਕੋਈ ਪ੍ਰੇਮ ਦੇ ਮੈਦਾਨ ਵਿਚ ਏੜ ਗਿਆਂ ਯਾ ਖੇਡ ਰਿਹਾਂ ਦੀ ਕੁਰਬਾਨੀ ਨੂੰ ਸੁਣ ਤਕਕੇ ਅੱਖੀਆਂ ਵਿਚੋਂ ਭੀ ਅਥਰੂਆਂ ਦੀਆਂ ਲੜੀਆਂ ਕੇਰਨੋਂ ਪਿਛੇ ਨਹੀਂ ਰਿਹਾ ਕਰਦੇ। ਪਰ ਐਥੋਂ ਤਕ ਹੁੰਦਿਆਂ ਭੀ ਉਹ ਇਕ ਦਿਨ ਕਿਸੇ ਭਟਕਊਏ ਭ੍ਰਮਊਏ ਸਤਿਸੰਗ ਵਿਦ੍ਰੋਹੀ ਦੇ ਧੱਪੇ ਦਾ ਸ਼ਿਕਾਰ ਹੋਕੇ ਬੇਮੁਖ ਹੋ ਜਾਯਾ ਕਰਦੇ ਹਨ। ਐਸੇ ਮਨੁੱਖ ਤਬੀਅੱਤਾਂ ਦੇ ਕੱਚੇ ਤੇ ਦਿਲਾਂ ਦੇ ਹੌਲੇ ਹੁੰਦੇ ਹਨ—ਜੋ ਕੁਛ ਅਸਰ ਓਨਾਂ ਉਪਰ ਦੇਖਣ ਵਿਚ ਆਯਾ ਕਰਦਾ ਹੈ, ਉਹ ਕੇਵਲ ਓਨਾਂ ਦੀ ਪ੍ਰਭਾਵਗ੍ਰਾਹੀ ਚਿੱਤ ਦੀ ਦਸ਼ਾ ਦਾ ਨਮੂਨਾ ਹੁੰਦਾ ਹੈ। ਓਨਾਂ ਦਾ ਹੌਲਾਪਣ ਅਪਣੀ ਹਾਲਤ ਦਾ ਚਮਤਕਾਰ ਵਿਖਇਆ ਕਰਦਾ ਹੈ। ਜੋ ਭੀ ਆਦਮੀ ਇਸ ਭਾਂਤ ਦੇ ਪ੍ਰਭਾਵ ਗ੍ਰਾਹੀ ਹੁੰਦੇ ਹਨ "ਜਿਨੇਂ ਲਈ ਗੱਲਾਂ ਉਸੇ ਨਾਲ ਉਠਿ ਚੱਲੀ" ਵਾਲਾ ਹਾਲ ਓਨਾਂ ਦਾ ਹੁੰਦਾ ਹੈ। ਉਹ ਆਦਮੀ ਅਪੇ ਦੇ ਨਹੀਂ ਹੁੰਦੇ, ਓਨਾਂ ਆਪਣੀ ਆਤਮਾਂ ਕਿਰਾਏ ਦੀ (ਭਾੜੇਦੀਟੱਟੂ) ਬਣਾ ਰਖੀ ਹੁੰਦੀ ਹੈ, ਜਿਥੋਂ ਚਸਕਾ ਚਾਟ ਪੂਰੀ ਹੁੰਦੀ ਦੇਖੀ, ਓਧਰੇ ਹੀ ਧਸ

ਪਿਆ ਕਰਦੀ ਹੈ। ਅਤੇ ਜਦ ਤਕ ਓਨਾਂ ਦੇ ਦਿਮਾਗ ਵਿਚ ਸੁਤੰਤ੍ਰ ਬਲ ਸੋਚਨ ਦਾ ਪੈਦਾ ਨਾਂ ਹੋਵੇ, ਯਾ ਜਦ ਤਕ ਓਨਾਂ ਦਾ ਦਿਲ ਥੋਥੀਆਂ ਦਲੀਲਾਂ ਦਿਆਂ ਵਹਿਣਾਂ ਦੇ ਰੋੜ੍ਹ ਵਿਚੋਂ ਨਿਕਲਕੇ ਨਿਗ੍ਹਾ ਦਲੀਲ ਬਾਜ਼ੀ ਕਰ ਸਕਨ ਦੀ ਸ਼ਕਤੀ ਪ੍ਰਾਪਤ ਨਾਂ ਕਰੇ, ਓਨਾਂ ਦਾ ਹਾਲ ਐਹੋ ਜੇਹਾ ਹੀ ਹੁੰਦਾ ਹੈ। "ਝੜਿ ਝੜਿ ਪੈਂਦੇ ਕੱਚੇ ਬਿਰਹੀਂ......"–ਐਸਿਆਂ ਕੱਚਿਆਂ ਦੇ ਪ੍ਰਥਾਇ ਹੀ ਉਚਾਰਣਾ ਹੋਯਾ ਹੈ। ਭਾਈ ਸਾਹਬ ਐਸਿਆਂ ਬੰਦਿਆਂ ਨੂੰ ਫਿਟਕਾਰ ਪੌਂਦੇ ਹਨ, ਇਸ ਲਈ ਕਿ ਉਹ ਅਪਨੀਆਂ ਕਚਿਆਈਆਂ ਨੂੰ ਆਪਣੇ ਅੰਦਰੋਂ ਪੜਤਾਲਕੇ ਪਕਿਆਈ ਧਾਰਨ ਕਰਣ ਤੇ ਭਰੋਸੇ ਅਰੁ ਨਿਸਚੇ ਵਿਚ ਦ੍ਰਿੜ੍ਹ ਰਹਿਣਾ ਸਿੱਖਨ ਦਾ ਜਤਨ ਕਰਣ, ਕਯੋਂਕਿ ਮਨੁੱਖ ਦਾ ਵਾਧਾ ਹੀ ਇਸੇ ਗੱਲ ਉਪਰ ਹੈ। ਪਰ ਹਠ ਧਰਮੀ ਨੂੰ ਦ੍ਰਿੜ੍ਹਤਾ ਸਮਝਨ ਵਾਲੇ ਇਨਾਂ ਨਾਲੋਂ ਭੀ ਫਿਟਕਾਰ ਦੇ ਲੋਕ ਹੁੰਦੇ ਹਨ ॥–॥

ਗੁਰੂ ਮਹਾਰਾਜ ਦੇ ਚਰਣ ਕਮਲਾਂ ਦੀ ਰਜ ਮਹਾਂਨ ਉਚ ਮਰਾਤਬੇ ਦੀ ਕਾਰਣ ਹੈ:–

**ਕੋਟਿਨ ਕੋਟਾਨਿ ਮਨਿ ਕੋ ਚਮਤਕਾਰ ਵਾਰਉ,**
**ਸਸੀਅਰ ਸੂਰ ਕੋਟ ਕੋਟਨਿ ਪ੍ਰਗਾਸ *ਜੀ ॥**

ਅਰਥ–ਕ੍ਰੋੜਾਂ ਕੋਟੀਆਂ ਮਣੀਆਂ ਦੇ ਚਮਤਕਾਰ, ਅਰੁ ਕ੍ਰੋੜਾਂ ਕ੍ਰੋੜ ਚੰਦ੍ਰਮਾ ਸੂਰਜ ਦੇ ਪ੍ਰਕਾਸ਼ ਵਾਰ ਘੱਤਾਂ (ਓਸ ਤੋਂ) ॥

**ਕੋਟਿਨ ਕੋਟਾਨਿ ਭਾਗਿ ਪੂਰਨ ਪ੍ਰਤਾਪ ਛਬਿ,**
**ਜਗਮਗ ਜੋਤਿ ਹੈ ਸੁਜਸ ਨਿਵਾਸ ਜੀ ॥**

ਅਰਥ–(ਐਸਾ ਹੀ) ਭਾਗਾਂ ਅਨੁਸਾਰ ਪ੍ਰਾਪਤ ਹੋਣ ਹਾਰੇ ਪੂਰਣ ਪ੍ਰਤਾਪ ਦੀ ਛਬ੍ਹੀ (ਤਾਲਿਆ ਵੰਦੀ-ਇਕਬਾਲ ਵੰਦੀ ਦੇ ਚੋਟੀ ਉਪਰ ਪੁਜੇ ਹੋਣ ਦੀ ਸੁੰਦ੍ਰਤਾ) ਜਿਸਦੀ ਜੋਤ (ਦਮਕ) ਦਗਮਗ ਕਰ ਰਹੀ ਹੋਵੇ,ਤੇ ਜੋ ਸ੍ਰੇਸ਼੍ਟ ਜੱਸ ਦੀ ਅਸਥਾਨ ਹੈ, ਭਾਵ–ਜਿਸਦੇ ਪ੍ਰਭਾਵ ਕਰਕੇ ਚੌਹੀਂ ਚਕ੍ਰੀਂ ਕੀਰਤੀ ਫੈਲੀ ਹੋਈ ਹੋਵੇ,ਐਹੋ ਜੇਹੀਆਂ ਕ੍ਰੋੜਾਂ ਕੋਟੀਆਂ ਪ੍ਰਤਾਪ ਛਬਾਂ (ਭੀ ਵਾਰ ਸਿੱਟਾਂ ਓਸ ਤੋਂ) ॥

**ਸ਼ਿਵ ਸਨਕਾਦਿਕ ਬ੍ਰਹਮਾਦਿਕ ਮਨੋਰਥ ਕੈ,**
**ਤੀਰਥ ਕੋਟਾਨਿ ਕੋਟਿ ਬਾਂਛਤ ਹੈ ਤਾਸ ਜੀ ॥**

ਅਰਥ–ਕ੍ਰੋੜੋ ਕ੍ਰੋੜ = ਅਸੰਖਜਾਤ) ਸ਼ਿਵਜੀ ਅਰੁ ਸਨਕਾਦਿਕ ਤਥਾ ਬ੍ਰਹਮਾਂ ਆਦਿਕ ਲੋਚਦੇ ਰਹਿੰਦੇ ਹਨ ਓਸਨੂੰ, ਅਤੇ ਤੀਰਥ ਭੀ ਇੱਛਾ ਕਰਦੇ ਰਹਿੰਦੇ ਹਨ ਓਸਦੀ ॥

**ਮਸਤਕਿ ਦਰਸ਼ਨ ਸ਼ੋਭ ਕੋ ਮਹਾਤਮ ਅਗਾਧ ਬੋਧ,**

---

*"ਜੀ"–ਸ੍ਰੋਤਾ ਜਨਾਂ ਨੂੰ ਸੰਬੋਧਨ ਕਰਦੇ ਹੋਏ ਉਚਾਰਦੇ ਹਨ–ਹੇ ਭਾਈ ਜਨੋ ਵਾ ਪਜਾਰਜੇ ਆਦ ਸਭਨੀ ਥਾਈਂ ਲਗਾਯਾ ਜਾਵੇ ॥

**ਸ੍ਰੀ ਗੁਰੂ ਚਰਨ ਰਜ ਮਾਤ੍ਰ ਲਾਗੈ ਜਾਸ ਜੀ ॥ ੪੨੧ ॥**

ਅਰਥ—ਤੇ ਓਸਦੇ ਮੱਥੇ ਦੇ ਦਰਸ਼ਨ ਦੀ ਸ਼ੋਭਾ ਦੇ ਮਹਾਤਮ ਦਾ ਬੋਧ(ਬੁਝਨਾ ਸਮਝਨਾ) ਅਗਾਧ (ਅਥਾਹ) ਰੂਪ ਹੈ, ਜਿਸਦੇ ਕਿ ਮੱਥੇ ਉਪਰ ਸ੍ਰੀ ਗੁਰੂ ਮਹਾਰਾਜ ਦੇ ਚਰਨਾਂ ਦੀ ਧੂੜੀ ਮਾਤ੍ਰ ਹੀ (ਕੇਵਲ ਲਗੀ) ਹੋਵੇ ॥ ੪੨੧ ॥

ਵੀਚਾਰ:—

ਭਾਈ ਜੀ ਐਸੇ ਗੁਰੂ ਮਹਾਰਾਜ ਦੇ ਸਿੱਖ ਹੋਣ ਤੇ ਫੇਰ ਕਿਸੇ ਦਾ ਬੇਮੁਖ ਹੋ ਜਾਣਾ ਸੁਣਕੇ ਅਚਰਜਤਾ ਵਿਖੇ ਇਹ ਕਬਿੱਤ ਉਚਾਰਦੇ ਹਨ, ਕਿ ਹੋਰ ਸਿਖ੍ਯਾ ਉਪਦੇਸ਼ ਗੁਰੂ ਕੇ ਸੁਨਣ ਦਾ ਮਹਾਤਮ ਤਾਂ ਕੀਹ ਆਖੀਏ, ਜਿਹੜਾ ਕੇਵਲ ਰਜਮਾਤ੍ਰ ਹੀ ਚਰਨਾਂ ਦੀ ਗ੍ਰਹਣ ਕਰਦਾ ਹੈ, ਜਦ ਉਹ ਐਡੇ ਪ੍ਰਭਾਵ ਵਾਲਾ ਬਣ ਜਾਂਦਾ ਹੈ, ਤਾਂ ਜੋ ਸਚਮੁਚ ਹੀ ਮ੍ਰਯਾਦਾ ਪੂਰਬਕ ਸਿਖ੍ਯਾ ਧਾਰਣ ਕਰਦਾ ਹੈ, ਉਹ ਕ੍ਰੋੜੇ ਕ੍ਰੋੜ ਨਹੀਂ ਬਲਕਿ ਅਸੰਖ੍ਯਾਤੋ ਅਸੰਖ੍ਯਾਤ ਦਰਜੇ ਉਚ ਪ੍ਰਭਾਵ ਵਾਲਾ ਬਣ ਜਾਯਾ ਕਰਦਾ ਹੈ ॥ ਐਸੇ ਸਤਿਗੁਰੂ ਦੀ ਸੰਗਤਿ ਵਿਚ ਆਨਕੇ ਬੇਮੁਖ ਹੋਣ ਵਾਲਾ ਐਡੇ ਹੀ ਮਹਾਨ ਘਾਟੇ ਨੂੰ ਪ੍ਰਾਪਤ ਹੁੰਦਾ ਹੈ ॥ ਤਾਂਤੇ ਕਦਾਚਿਤ ਕੁਸੰਗ ਆਦਿ ਕਾਰਣ ਕਰਕੇ ਬੇਮੁਖਤਾ ਧਾਰਕੇ ਪਤਿਤ ਕੋਈ ਨਾਂ ਹੋਵੇ। ਇਹ ਪ੍ਰਯੋਜਨ ਹੈ ॥—॥

ਜਦ ਤਕ ਗੁਰੂ ਕੀ ਸਨਮੁਖਤਾ ਮਨੁੱਖ ਪ੍ਰਾਪਤ ਨਹੀਂ ਕਰੇ ਤਦ ਤਕ ਜਨਮ ਜਨਮਾਤਰਾਂ ਵਿਚ ਭਟਕਦਾ ਹੀ ਰਹੇਗਾ:—

**ਖਗ ਮ੍ਰਿਗ ਮੀਨ ਪਤੰਗ ਚਰਾਚਰ,**
**ਜੋਨਿ ਅਨੇਕ ਬਿਖੈ ਭ੍ਰਮਿ ਆਇਓ ॥**

ਅਰਥ—ਪੰਛੀਆਂ, "ਮ੍ਰਿਗ"—ਪਸ਼ੂਆਂ, ਕੀੜਿਆਂ, ਪਤੰਗਿਆਂ ਦੀਆਂ (ਤਥਾ ਇਨਾਂ ਤੋਂ ਸਿਵਾਇ ਹੋਰ ਭੀ) "ਚਰਾਚਰ"—ਚਰ ਅਚਰ = ਚੇਤਨ ਵਾ ਜੜ੍ਹ ਅਨੇਕਾਂ (ਅਣਗਿਣਤ) ਜੂਨਾਂ ਵਿਚ ਭੀ ਭੌਂਦਾ (ਭਟਕਦਾ) (ਇਹ ਜੀਵ ਮਨੁੱਖਾ ਜਨਮ ਵਿਖੇ) ਆਯਾ ਹੈ।

**ਸੁਨਿ ਸੁਨਿ ਪਾਇ ਰਸਾਤਲ ਭੂਤਲ,**
**ਦੇਵ ਪੁਰੀ ਪ੍ਰਤਿ ਲਉ ਬਹੁ ਧਾਇਓ ॥**

ਅਰਥ—ਸੁਣੀਆਂ ਹਨ ਐਸੀਆਂ ਸੁਣੌਤਾਂ (ਸ੍ਰੋਤਾਂ) (ਸ਼ਾਸਤ੍ਰਾਂ ਗ੍ਰੰਥਾਂ ਅਰੁ ਮਹਾਤਮਾਂ ਦੁਆਰਾ—ਅਥਵਾ ਸੁਣ ਸੁਣਕੇ ਸ਼ਾਸਤ੍ਰਾਂ ਵਿਚੋਂ ਅਰੁ ਪ੍ਰਵਿਰਤੀ ਪ੍ਰਾਯਣ ਕਰਮ ਕਾਂਡੀਆਂ ਲੋਕਾਂ ਤੋਂ) ਕਿ (ਇਹ ਜੀਵ ਜੇਹੋ ਜੇਹੀ ਵਾਸਨਾਂ ਖੜੀ ਕਰਦਾ ਹੈ ਤੇਹੋ ਤੇਹਾ ਹੀ ਕਿਤੇ "ਰਸਾਤਲ"—(ਪਾਤਾਲ ਲੋਕ) ਪ੍ਰਤਿ (ਤਾਂਈ) ਕਿਤੇ "ਭੂਤਲ" ਮਾਤ ਲੋਕ ਅੰਦਰ, ਅਤੇ ਕਿਤੇ "ਦੇਵ ਪੁਰੀ ਲਉ"—ਸੁਰਗਾ ਪੁਰੀ ਪ੍ਰਯੰਤ ਬਹੁਤ (ਜਨਮ ਜਨਮਾਂਤਤਰਾਂ ਵਿਖੇ) ਭਟਕਿਆ ॥

**ਜੋਗ ਹੂ ਭੋਗ ਦੁਖਾਦਿ ਸੁਖਾਦਿਕ,**

**ਧਰਮ ਅਧਰਮ ਸੁਕਰਮ ਕਮਾਇਓ ॥**

ਅਰਥ–(ਕਿਧਰੇ ਤਾਂ) ਜੋਗ ਸਾਧ ਸਾਧਕੇ ਸੁਖਾਦਿਕ (ਉਤਮ ਮੱਧਮ ਦਸ਼ਾ ਵਾਲੀਆਂ ਰੰਗ ਰਲੀਆਂ ਮਾਣੀਆਂ) ਅਤੇ ਕਿਧਰੇ ਭੋਗਿਆਂ ਭੋਗਾਂ ਬਦਲੇ ਦੁਖਾਦਿ ਆਧੀ ਬਜਾਧੀ ਉਪਾਧੀ ਰੂਪ ਕਸ਼ਟ ਸਹਾਰੇ, (ਜੀਕੂੰ ਜੀਕੂੰ ਕਿ ਇਸਨੇ) "ਸੁਕਰਮ" ਆਪਾ ਠਾਨ ਕੇ ਕਰਮ ਕਮਾਏ"ਧਰਮ"–ਪੁੰਨ ਰੂਪ ਤੇ "ਅਧਰਮ"–ਪਾਪ ਰੂਪ ॥

**ਹਾਰਿ ਪਰਿਓ ਸ੍ਰਨਾਗਤਿ ਆਇ,**
**ਗੁਰੂ ਮੁਖ ਦੇਖਿ ਗਰੂ ਸੁਖ ਪਾਇਓ ॥ ੪੨੨ ॥**

ਅਰਥ–(ਇਸ ਭਾਂਤ ਜਨਮ ਜਨਮਾਂਤਰਾਂ ਵਿਚ ਭਟਕਕੇ ਜਦ ਹਾਰ ਜਾਂਦਾ ਤੇ ਵੈਰਾਗ ਨੂੰ ਪ੍ਰਾਪਤ ਹੋਕੇ) ਸਰਣਾਗਤੀ ਭਾਵ ਵਿਖੇ ਆਨ ਪੈਂਦਾ ਹੈ। ਅਰਥਾਤ–ਮੈਂ ਆਪਦੀ ਸ਼ਰਣ ਹਾਂ ਐਸੀ ਭਾਵਨਾਂ ਨਾਲ ਗੁਰੂ ਦੁਆਰੇ ਆਨ ਢਹਿੰਦਾ ਹੈ, ਤਾਂ ਸਤਿਗੁਰਾਂ ਦਾ ਮੁਖ ਦੇਖਣ ਮਾਤ੍ਰ ਤੇ ਹੀ "ਗਰੂ ਸੁਖ"–ਮਹਾਨ ਸੁਖ (ਪਰਮਾ ਨੰਦ) ਨੂੰ ਪ੍ਰਾਪਤ ਹੋ ਜਾਯਾ ਕਰਦਾ ਹੈ ॥ ੪੨੨ ॥

ਵੀਚਾਰ:–

ਭਾਈ ਸਾਹਬ ਇਸ ਕਬਿੱਤ ਦ੍ਵਾਰੇ ਆਪਨੇ ਸ੍ਰੋਤਿਆਂ ਨੂੰ ਗੁਰੂ ਕੀ ਸਰਣਾਗਤੀ ਧਾਰਨ ਦੀ ਪ੍ਰੇਰਨਾ ਕਰਦੇ ਹਨ, ਤੇ ਦੱਸਦੇ ਹਨ ਕਿ ਜੇਕਰ ਐਸੀ ਚਿਰਕਾਲ ਉਪ੍ਰੰਤ ਪ੍ਰਾਪਤ ਹੋਣ ਹਾਰੀ ਮਨੁੱਖਾ ਦੇਹ ਨੂੰ ਪਾਕੇ ਭੀ ਘੌਲ ਕੀਤੀ ਗਈ, ਤਾਂ ਮੁੜ ਜਨਮ ਜਨਮਾਂਤਰਾਂ ਦਾ ਚਕ੍ਰ ਚਲ ਪਵੇਗਾ। ਕਈ ਗਜਾਨੀ ਇਸ ਕਬਿੱਤ ਦੀ ਰਚਨਾਂ ਨੂੰ ਸ੍ਰੀ ਅਕਾਲ ਤਖਤ ਸਾਹਬ ਅਗੇ ਸਤਿਗੁਰੂ ਦੀ ਹਜ਼ੂਰੀ ਵਿਚ ਉਚਾਰਣਾ ਦੱਸਦੇ ਹਨ, ਜੋ ਠੀਕ ਨਹੀਂ ਜਾਪਦਾ, ਕਦੀ ਸੰਜੋਗ ਦੀ ਰਚਨਾਂ ਤੇ ਕਦੀ ਵਿਜੋਗ ਦੀ ਰਚਨਾਂ ਦ੍ਵਾਰੇ ਆਪਨੇ ਭਾਖਣ ਨੂੰ ਗੜਬੜ ਵਿਚ ਪੌਣ ਵਾਸਤੇ ਇਕ ਸਾਧਾਰਨ ਕਵੀ ਭੀ ਸੰਭਾਲਾ ਰਖਦਾ ਹੈ, ਤੇ ਭਾਈ ਸਾਹਬ ਗੁਰਦਾਸ ਜੀ ਜੈਸੇ ਮਹਾਂ ਪੁਰਖ ਪਾਸੋਂ ਗਲਤੀ ਅੰਤਰ ਗਲਤੀ ਨਹੀਂ ਹੋ ਸਕਦੀ, ਉਹ ਤਾਂ ਆਪ ਹੀ ਇਸ ਬਾਣੀ ਦੇ ਰਚਨਹਾਰ ਹਨ, ਜੇ ਸੰਪਾਦਕ ਭੀ ਹੁੰਦੇ, ਤਾਂ ਐਸਾ ਟੱਪਲਾ ਨਹੀਂ ਖਾ ਸਕਦੇ ਸਨ। ਜਿਥੋਂ ਤਕ ਲੇਖਕ ਵਿਚਾਰ ਸਕਦਾ ਹੈ, ਇਹ ਗੁਰੂ ਜੀ ਦੀ ਹਜ਼ੂਰੀ ਵਿਚ ਉਚਾਰਣਾ ਨਹੀਂ ਆਖਜਾ ਸਕਦਾ–ਹਾਂ! ਜੀਵ ਦੀ ਸਾਧਾਰਣ ਪ੍ਰਵਿਰਤੀ ਦੱਸਕੇ ਗੁਰਮੁਖ ਬਨੌਣ ਖਾਤਰ ਰਚਣਾ ਮੰਨਜਾ ਜਾ ਸਕਦਾ ਹੈ। ਅਰੁ ਇਹ ਭੀ ਹੋ ਸਕਦਾ ਹੈ ਕਿ ਭਾਈ ਸਾਹਬ ਅਪਣੇ ਪਿਛਲੇ ਬਿਰਤਾਂਤ ਨੂੰ ਮਨੇ ਮਨ ਚਿਤਾਰਦੇ ਹੌਕਾ ਲੈਂਦੇ ਹੋਏ ਅੰਦਰ ਨੂੰ ਛੇਤੀ ਬੇਮੁਖਤਾ ਦੇ ਫੰਧੇ ਵਿਚੋਂ ਨਿਕਲ ਹਜ਼ੂਰੀ ਵਿਚ ਪੁਜਨ ਦਾ ਉਤਸਾਹੀ ਬਣੌਂਦੇ ਹੋਣ ॥–॥

ਸਤਿਗੁਰੂ ਦੀ ਹਜ਼ੂਰੀ ਵਿਚ ਸਿੱਖ ਨੂੰ ਕਿਸ ਪ੍ਰਕਾਰ ਰਹਿੰਦਿਆਂ ਪਰਮ ਸੁਖ ਪ੍ਰਾਪਤ ਹੁੰਦਾ ਹੈ:–

**ਚਾਹਿ ਚਾਹਿ ਚੰਦ੍ਰ ਮੁਖ ਚਾਇਕੇ ਚਕੋਰ ਚਖਿ,**

ਅੰਮ੍ਰਿਤ ਕਿਰਣ ਅਚਵਤ ਨ ਅਘਾਨੇ ਹੈ ॥

ਅਰਥ-ਜਿਸ ਤਰਾਂ ਚੰਦ੍ਰਮਾ ਦੇ ਮੁਖ (ਮੰਡਲ) ਨੂੰ ਚਾਹ ਚਾਹਕੇ ਬੜੇ ਚਾਇ (ਉਮੰਗ ਭਰੇ ਉਤਸਾਹ) ਨਾਲ, ਚਕੋਰ ਦੇ "ਚਖਿ"-ਨੇਤ੍ਰ (ਉਸਦੀ) ਕਿਰਣ ਦੇ ਅੰਮ੍ਰਿਤ ਨੂੰ ਛਕਦੇ, ਰੱਜਦੇ ਨਹੀਂ ਹਨ ॥

ਸੁਨਿ ਸੁਨਿ ਅਨਹਦ ਸ਼ਬਦ ਸ੍ਰਵਨ ਮ੍ਰਿਗ,
ਆਨੰਦ ਉਦੋਤ ਕਰਿ ਸ਼ਾਂਤਿ ਨ ਸਮਾਨੇ ਹੈ ॥

ਅਰਥ-ਅਰੁ ਜੀਕੂੰ ਹਰਣ ਕੰਨਾਂ ਵਿਖੇ ਇਕ ਸਾਰ ਸ਼ਬਦ (ਘੰਟੇ ਹੇੜੇ ਦਾ) ਸੁਣਦਾ ਸੁਣਦਾ ਆਨੰਦ ਨੂੰ ਪ੍ਰਾਪਤ ਹੁੰਦਾ ਤੇ ਸ਼ਾਂਤੀ ਵਿਚ ਨਹੀਂ ਸਮੌਂਦਾ (ਅਰਥਾਤ ਰਜਜਾ ਨਹੀਂ ਕਰਦਾ) ॥

ਰਸਕ ਰਸਾਲ ਜਸੁ ਜੰਪਤ ਬਾਸੁਰ ਨਿਸ,
ਚਾਤ੍ਰਿਕ ਜੁਗਤਿ ਜਿਹਬਾ ਨ ਤ੍ਰਿਪਤਾਨੇ ਹੈ ॥

ਅਰਥ-ਅਤੇ ਐਸਾ ਹੀ "ਚਾਤ੍ਰਿਕ ਜੁਗਤਿ"-ਪਪੀਹੇ ਵਾਕੂੰ "ਨਿਸਬਾਸੁਰ" ਰਾਤ ਦਿਨ "ਰਸਾਲ"-ਰਸ (ਪ੍ਰੇਮ) ਦੇ ਅਸਥਾਨ (ਪ੍ਰੀਤਮ ਸਤਿਗੁਰੂ) ਦਾ "ਰਸਿਕ"-ਪ੍ਰੇਮੀ ਬਣਕੇ ਜੱਸ ਨੂੰ ਜਪਦਿਆਂ ਜਪਦਿਆਂ ਜਿਹ੍ਵਾ ਤ੍ਰਿਪਤੀ ਨੂੰ ਪ੍ਰਾਪਤ ਨਾਂ ਹੋਵੇ ॥

ਦੇਖਤ ਸੁਨਤ ਅਰੁ ਗਾਵਤ ਪਾਵਤ ਸੁਖ,
ਪ੍ਰੇਮ ਰਸ ਬਸ ਮਨ ਮਗਨ ਹਿਰਾਨੇ ਹੈ ॥ ੪੨੩ ॥

ਅਰਥ-ਤੀਕੂੰ ਹੀ ਦਰਸ਼ਨ ਦੇਖਦਿਆਂ, ਸ਼ਬਦ ਕੀਰਤਨ ਸੁਣਦਿਆਂ ਤਥਾ ਗੌਂਦਿਆਂ (ਕੀਰਤਨ ਕਰਦਿਆਂ) ਪ੍ਰੇਮ ਰਸ ਦੇ "ਬਸ"-ਅਧੀਨ ਹੋਕੇ "ਹਿਰਾਨੇ-ਮਨ ਮਗਨ ਹੈ"-ਬਿਸਮਾਦ ਭਾਵ ਵਿਖੇ ਮਨ ਮਗਨ ਹੋਯਾ ਰਹੇ ॥ ੪੨੩ ॥

ਗੁਰ ਸਿੱਖ ਦੇ ਅੰਦਰ ਗੁਰੂ ਪ੍ਰੀਤਮ ਦਾ ਪਜਾਰ ਨਿਤ ਨਵਾਂ ਜਾਗਜਾ ਰਹੇ, ਦ੍ਰਿਸ਼ਟਾਂਤ ਸਹਿਤ ਨਿਰੂਪਦੇ ਹਨ:-

ਸਲਿਲ ਨਿਵਾਸ ਜੈਸੇ ਮੀਨ ਕੀ ਨ ਘਟੈ ਰੁਚ,
ਦੀਪਕ ਪ੍ਰਗਾਸ ਘਟੈ ਪ੍ਰੀਤਿ ਨ ਪਤੰਗ ਕੀ ॥

ਅਰਥ-ਜਲ ਵਿਚ ਨਿਵਾਸ ਰਖਦਿਆਂ ਹੋਇਆਂ ਮਛੀ ਦੀ ਰੁਚੀ (ਲਾਲਸਾ) ਜੀਕੂੰ ਘਟਿਆ ਨਹੀਂ ਕਰਦੀ (ਨਿਤ ਨਵੀਂ ਹੀ ਰਹਿੰਦੀ ਹੈ), ਅਤੇ ਦੀਵੇ ਦੇ ਉਜਾਲੇ ਨੂੰ ਤਕਦਿਆਂ ਪਤੰਗੇ ਦੀ ਪ੍ਰੀਤੀ ਨਹੀਂ ਘਟਿਆ ਕਰਦੀ ॥

ਕੁਸਮ ਸੁਬਾਸ ਜੈਸੇ ਤ੍ਰਿਪਤ ਨ ਮਧੁਪ ਕਉ,
ਉਡਤ ਅਕਾਸ਼ ਆਸ ਘਟੈ ਨ ਬਿਹੰਗ ਕੀ ॥

ਅਰਥ-ਫੁਲਾਂ ਦੀ ਸੁਗੰਧੀ ਲੈਂਦਿਆਂ ਜਿਸ ਤਰਾਂ ਭੌਰੇ ਨੂੰ ਰੱਜ ਨਹੀਂ ਔਂਦਾ, ਅਤੇ ਆਕਾਸ਼ ਵਿਖੇ ਉਡਦਿਆਂ ਪੰਛੀ ਦੀ ਆਸ ਨਹੀਂ ਘਟਦੀ ਅਰਥਾਤ ਅੰਦਰੋਂ ਫਿੱਕਾ ਨਹੀਂ ਪਿਆ ਕਰਦਾ ॥

**ਘਟਾ ਘਨਘੋਰ ਮੋਰ ਚਾਤ੍ਰਿਕ ਰਿਦੈ ਉਲਾਸ,**
**ਨਾਦ ਬਾਦ ਸੁਨਿ ਰਤਿ ਘਟੈ ਨ ਕੁਰੰਗ ਕੀ ॥**

ਅਰਥ-ਬਦਲਾਂ ਦੀ ਘਟਾ ਦੀ "ਘਨਘੋਰ"-ਗੜ੍ਹਗੱਜ ਸੁਣ ਸੁਣਕੇ ਜੀਕੂੰ ਮੋਰ ਤੇ ਪਪੀਹੇ ਦੇ ਅੰਦਰ ਹੁਲਾਸ (ਉਛਲਿਆ) ਕਰਦਾ ਹੈ; ਅਤੇ ਜਿਸਤ੍ਰਾਂ ਵਾਜੇ ਦੀ ਨਾਦ (ਧੁਨੀ) ਨੂੰ ਸੁਣਦਿਆਂ ਸੁਣਦਿਆਂ "ਕੁਰੰਗ"-ਮਿਰਗ ਦੀ "ਰਤਿ"-ਪ੍ਰੀਤ ਫਿੱਕੀ ਨਹੀਂ ਪਿਆ ਕਰਦੀ ॥

**ਤੈਸੇ ਪ੍ਰਿਅ ਪ੍ਰੇਮ ਰਸ ਰਸਿਕ ਰਸਾਲ ਸੰਤ,**
**ਘਟਤ ਨ ਤ੍ਰਿਸਨਾ ਪ੍ਰਬਲ ਅੰਗ ਅੰਗ ਕੀ ॥ ੪੨੪ ॥**

ਅਰਥ-ਤਿਸੀ ਪ੍ਰਕਾਰ ਹੀ "ਰਸਾਲ ਪ੍ਰਿਅ"-ਰਸ (ਪ੍ਰੇਮ ਪਯਾਰ) ਦੇ ਮੰਦਿਰ ਪ੍ਰੀਤਮ ਪਯਾਰੇ ਸਤਿਗੁਰੂ ਅੰਤਰਯਾਮੀ ਦੇ ਪ੍ਰੇਮ ਰਸ ਦੇ ਰਸੀਏ ਸੰਤ ਦੇ ਭੀ ਅੰਗ ਅੰਗ ਦੀ (ਅੰਗ ਅੰਗ ਵਿਚ ਰਚੀ ਹੋਈ)ਪ੍ਰਬਲ ਪਯਾਸਾ (ਤੀਬਰਲਾਲਸਾ) ਨਹੀਂ ਘਟਿਆ ਕਰਦੀ-ਭਾਵ ਨਿੱਤ ਨਵੀਂ ਸਿੱਕ ਹੀ ਗੁਰ ਸਿੱਖ ਦੇ ਅੰਦਰ ਜਾਗੀ ਰਹਿੰਦੀ ਹੈ ॥ ੪੨੪ ।

ਸਤਿਸੰਗ ਵਿਚ ਜੇ ਕੋਈ ਭੈੜਾ ਆ ਜਾਵੇ ਤਾਂ ਸਤਿਗੁਰੂ ਭੈੜਤਾਈ ਵੱਲ ਨਹੀਂ ਤੱਕਦੇ, ਕਸ਼ਟ ਪਾਕੇ ਭੀ ਓਸਨੂੰ ਅਮੋਲਕ ਜਨਮਾਂ ਬਣਾ ਲੈਂਦੇ ਹਨ:-

**ਸਲਿਲ ਸੁਭਾਵ ਦੇਖੋ ਬੋਰਤ ਨ ਕਾਸ਼ਟਹਿ,**
**ਲਾਜ ਗਹੈ ਕਹੈ ਅਪਨੋਈ ਪ੍ਰਤਿਪਾਰਿਓ ਹੈ ॥**

ਅਰਥ-ਦੇਖੋ ! ਜਲ ਦਾ ਸੁਭਾਵ ਜੋ ਕਾਠ ਨੂੰ ਨਹੀਂ ਡੋਬਦਾ, ਕਯੋਂਕਿ ਉਹ ਏਸ ਬਚਨ (ਆਖੇ) ਦੀ ਲਾਜ ਧਾਰਦਾ ਹੈ ਕਿ ਇਹ ਓਸਦਾ ਆਪਣਾ ਹੀ ਪਾਲਿਆ ਹੋਯਾ ਹੈ ॥

**ਜੁਗਵਤ ਕਾਸ਼ਟ ਰਿਦੰਤਰਿ ਬੈਸੰਤਰਹਿ,**
**ਬੈਸੰਤਰਿ ਅੰਤਰ ਲੈ ਕਾਸ਼ਟ ਪ੍ਰਜਾਰਿਓ ਹੈ ॥**

ਅਰਥ-(ਅਗੋਂ) ਕਾਠ ਅਪਣੇ ਹਿਰਦੇ ਅੰਦਰ (ਮਾਨੋਂ ਜਾਨ ਤੋਂ ਵਧ ਪਯਾਰਾ ਮੰਨਕੇ) ਅਗਨੀ ਨੂੰ "ਜੁਗਵਤ"-ਸੰਭਾਲਯਾ (ਰਖਿਆ) ਕਰਦਾ ਹੈ (ਇਸ ਲਈ ਕਿ ਓਸਦੇ ਪਾਲਨਹਾਰੇ ਜਲ ਦੀ ਉਤਪਤੀ ਓਸਤੋਂ ਹੋਈ ਹੋਈ ਹੈ) ਪਰ (ਸਾੜਨ ਹਾਰੀ ਦੁਸ਼ਟ) ਅਗ ਅਪਣੇ ਵਿਚ ਆ ਪਏ ਕਾਠ ਨੂੰ ਭਲੀ ਭਾਂਤ ਸਾੜ (ਸੁਆਹ ਕਰ) ਸਿੱਟਦੀ ਹੈ (ਜ਼ਰਾ ਲਾਜ ਨਹੀਂ ਕਰਦੀ) ॥

**ਅਗਰਿਹ ਜਲ ਬੋਰ ਕਾਢੈ ਬਾਢੈ ਮੋਲ ਤਾਕੋ,**
**ਪਾਵਕ ਦਗਧ ਕੈ ਅਧਿਕ ਅਉਟਾਰਿਓ ਹੈ ॥**

ਅਰਥ–ਅਗਰ ਚੰਨਣ ਨੂੰ ਪਾਨੀ (ਜਰੂਰ) ਡੋਬ ਲੈਂਦਾ ਹੈ (ਪਰ ਇਹ ਭੀ ਹਾਨੀ ਵਾਸਤੇ ਨਹੀਂ–ਸਗਮਾਂ ਜਦੋਂ) ਬਾਹਰ ਕਢੇ ਓਸ ਅਗਰ ਦਾ ਮੁੱਲ ਵਧ ਜਾਇਆ ਕਰਦਾ ਹੈ–ਭਾਵ–ਡੋਬਕੇ ਸਗੋਂ ਜਲ ਅਗਰ ਦੀ ਕਸੌਟੀ ਦਾ ਕੰਮ ਦਿਆ ਕਰਦਾ ਹੈ। (ਅਸਲ ਪਰਖ ਉਪ੍ਰੰਤ ਸ੍ਵਾਂਦਬੀ ਹੱਥਾਂ ਵਿਚੋਂ) "ਪਾਵਕ ਦਗਧ ਕੈ" ਅੱਗ ਬਾਲਕੇ ਇਸਨੂੰ ਬਹੁਤ ਸਾਰਾ ਕਾੜ੍ਹਿਆ ਜਾਂਦਾ ਹੈ ॥

**ਤਊ ਤਾਕੋ ਰੁਧਿਰ ਚੁਇ ਚੋਆ ਹੋਇ ਸਲਿਲ ਮਿਲ,**
**ਅਗਨਹਿ ਗੁਨ ਮਾਨੰ ਬਿਰਦ ਬੀਚਾਰਿਓ ਹੈ ॥੪੨੫॥**

ਅਰਥ–ਐਥੋਂ ਤਕ ਕਿ ਜਦ ਜਾਲ ਮੇਲਕੇ ਓਸਦਾ ਲਹੂ ਚੋਣ ਲਗਦਾ ਹੈ, ਤਾਂ ਜਲ (ਬੂਟ) ਮਿਲਕੇ ਓਸ ਦਾ "ਚੋਆ"–ਅਤਰ ਬਣਾ ਦਿੰਦਾ ਹੈ। (ਔਗੁਣ-ਜਾਰੇ ਦੇ) ਔਗੁਣ ਨੂੰ ਭੀ ਗੁਣ ਹੀ ਮੰਨਣ ਦੇ ਬਿਰਦ ਨੂੰ ਸੋਚਦਾ ਹੈ (ਅੱਗ ਦਾ ਅਪ੍ਰਾਧ ਨਹੀਂ ਮੰਨਦਾ) ॥ ੪੨੫ ॥

ਵੀਚਾਰ:–

ਇਸ ਕਬਿੱਤ ਵਿਚ ਇਕ ਇਹ ਧੁਨੀ ਭੀ ਪਾਈ ਜਾਂਦੀ ਹੈ ਕਿ ਭਲੇ ਪੁਰਖ ਭੈੜਿਆਂ ਨੂੰ ਭਲੇ ਬਨਾਣ ਵਿਚ ਜੁੱਟ ਪੈਣ ਤਾਂ ਬਾਰ ਬਾਰ ਕਸ਼੍ਟ ਨੂੰ ਤਾਂ ਪ੍ਰਾਪਤ ਹੁੰਦੇ ਹਨ, ਪਰ ਕਸ਼੍ਟ ਤੋਂ ਘਬ੍ਰੌਂਦੇ ਨਹੀਂ ਅਰੁ ਓੜਕ ਨੂੰ ਓਸ ਤਾਂਈ ਭਲਾ ਬਣਾਕੇ ਹੀ ਛੱਡਦੇ ਹਨ। ਜਿਹਾ ਕਿ ਕਰੜੇ ਤੇ ਉਚੇ ਵਧਨ ਵਾਲੇ ਅਭਿਮਾਨੀ ਬਿਰਛ ਨੂੰ ਜਲ ਨਰਮ ਤੇ ਝੁਕਨ ਵਾਲਾ ਬਣਾ ਲਿਆ ਕਰਦਾ ਹੈ–ਅਗਲੇ ਕਬਿੱਤ ਵਿਚ ਸਤਿਗੁਰਾਂ ਦਾ ਸੁਭਾਵ ਨਿਰੂਪਕੇ ਭਾਈ ਜੀ ਦੱਸਦੇ ਹਨ ॥-॥

ਇਥੋਂ ਤਕ ਕਿ ਸਿੱਖ ਦੇ ਦੋਖੀ ਨੂੰ ਭੀ ਸੋਝੀ ਸੰਪੰਨ ਬਣਾ ਨਿਸਤਾਰਦੇ ਹਨ:–

**ਸਲਿਲ ਸੁਭਾਵ ਜੈਸੇ ਨਿਵਨ ਗਵਨ ਗੁਨ,**
**ਸੀਚੀਅਤ ਉਪਬਨ ਬਿਰਵਾ ਲਗਾਇਕੈ ॥**

ਅਰਥ–ਜਿਸ ਤਰਾਂ ਜਲ ਦਾ ਸੁਭਾਵ ਨਿਊਂ ਕੇ ਚਲਨਾ ਹੈ, ਤੇ "ਉਪਬਨ"-ਬਾਗ, "ਬਿਰਵਾ"- ਬੂਟਾ ਲਗਾਕੇ ਸਿੰਚੀਏ (ਇਸਨੂੰ ਛਿੜਕੀਏ–ਪਾਈਏ) ਤਾਂ (ਇਸ ਪ੍ਰਕਾਰ) ਦੇ ਝੁਕਨ ਵਾਲੇ ਹੀ "ਗੁਨ"–ਫਲ ਨੂੰ ਪ੍ਰਗਟਾਯਾ ਕਰਦਾ ਹੈ ॥

**ਜਲ ਮਿਲਿ ਬਿਰਖਹਿ ਕਰਤ *ਊਰਧ ਤਪ,**

---

*"ਊਰਧ" = ਉਪਰ, ਊਂਧਾ, ਉਲਟਾ–ਅਰਥਾਂ ਵਿਚ ਵਰਤੇ ਜਾਂਦਾ ਹੈ। ਇਥੇ ਊਂਧਾ ਅਰਥ ਕਰਨੇ ਠੀਕ ਨਹੀਂ, ਕਯੋਂਕਿ ਜਲ ਦਾ ਸੁਭਾਵ ਅਗੇ ਹੀ ਨੀਵਾਂ ਹੈ ਤੇ ਨੀਵੇਂ ਰਹਣ ਵਾਲੇ ਦਾ ਹੋਰ ਊਂਧਾ ਹੋਣਾ ਤਪ ਨਹੀਂ ਪ੍ਰਵਾਣਿਆ ਜਾ

**ਸਾਖਾ ਨਏ ਸਫਲ ਹੁਇ ਝੁਕ ਰਹੇ ਆਇਕੈ ॥**

ਅਰਥ-(ਪਹਿਲੇ) ਜਲ ਬਿਰਛ ਨਾਲ ਮਿਲਕੇ ਅਪਨਾ ਨਿਵਨ ਸੁਭਾਵ ਪਲਟ ਕੇ ਉੱਚਾ ਹੋ ਤਪ ਕਰਦਾ ਹੈ, ਅਤੇ ਫੇਰ ਬਿਰਛ ਆਪਣੇ ਉਚੇ ਵਧਨ ਵਾਲੇ ਸੁਭਾਵ ਨੂੰ ਛੱਡਕੇ ਮਾਨੋ ਨਿਉਂ ਚਲਣ ਹਾਰੇ ਜਲ ਦੀ ਸੰਗਤ ਕਾਰਣ) ਟਾਹਣੀਆਂ (ਸਿਰੋਂ) ਨੀਵੀਆਂ ਕਰ ਦਿੰਦਾ ਹੈ, ਤੇ ਫਲ ਲਗਣ ਪੁਰ ਹਿਠਾਹਾਂ ਨੂੰ ਆਣਕੇ ਝੁਕਿਆ ਰਹਿੰਦਾ ਹੈ ॥

**ਪਾਹਨ ਹਨਤ ਫਲਦਾਈ ਕਾਟੇ ਹੋਇ ਨਉਕਾ,**
**ਲੋਸ਼ਟ ਕੈ ਛੇਦੈ ਭੇਦੈ ਬੰਧਨ ਬਧਾਇਕੈ ॥**

ਅਰਥ-(ਨਾਲ ਹੀ ਜਲ ਦੇ ਉਪਕਾਰੀ ਸੁਭਾਵ ਨੂੰ ਅਪਨੇ ਵਿਚ ਲੈਕੇ ਇਹ ਬਿਰਛ) ਪਥਰ ਮਾਰਜਾਂ ਫ਼ਲ ਦਾਈ (ਫਲ ਦੇਨ ਹਾਰਾ) ਬਨ ਜਾਂਦਾ ਹੈ, ਅਤੇ ਕੱਟੀਏ ਤਾਂ ਲੋਹੇ ਦ੍ਵਾਰੇ ਛਦਨ ਭੇਦਨ ਹੋਕੇ (ਰੱਸਿਆਂ ਦੇ) ਬੰਨਣਾਂ ਨਾਲ ਜਕੜੀ ਹੋਈ ਬੇੜੀ ਬਣਜਾ ਕਰਦਾ ਹੈ ॥

**ਪ੍ਰਬਲ ਪ੍ਰਵਾਹ ਸੁਤ ਸ਼ਤ੍ਰ ਗਹਿ ਪਾਰਿ ਪਰੈ,**
**ਸਤਿਗੁਰ ਸਿਖ ਦੋਖੀ ਤਾਰੈ ਸੰਮਝਾਇਕੈ ॥ ੪੨੬ ॥**

ਅਰਥ-ਓਸ ਬੇੜੀ ਨੂੰ "ਪ੍ਰਬਲ ਪ੍ਰਵਾਹ"-ਭਾਰੇ ਹੜ ਵਿਚ ਪੈਂਦਿਆਂ (ਤੱਕ) ਜਲ (ਨਾਂ ਕੇਵਲ) ਅਪਨਾ ਪੁਤ੍ਰ ਜਾਣਕੇ ਕਾਠ ਨੂੰ ਹੀ ਪਾਰ ਕਰਦਾ ਹੈ, ਸਗਮਾਂ ਪੁਤ੍ਰ ਦੇ (ਚੀਰਣ ਪਾੜਨ ਵਾ ਮੇਖਾਂ ਰਾਹੀਂ ਕੱਸਨ ਹਾਰੇ) ਸ਼ਤ੍ਰ ਲੋਹੇ ਨੂੰ ਭੀ (ਓਸਦੇ ਨਾਲ ਹੀ) ਲੈ ਪਾਰ ਕਰ ਦਿੰਦਾ ਹੈ, ਏਕੂੰ ਹੀ ਸਤਿਗੁਰੂ ਭੀ ਆਪਣੇ ਸਿਖ ਦੇ ਦੋਖੀ ਨੂੰ ਸਮਝਾਕੇ ਸੰਸਾਰ ਤੋਂ ਤਾਰ ਦਿਆ ਕਰਦੇ ਹਨ ॥ ਭਾਵ-ਜੀਕੁਨ ਜਲ ਕਾਠ ਨੂੰ ਕਸ਼੍ਰ ਪਰ ਕਸ਼੍ਰ ਦੇਕੇ ਬਹੁਤ ਉਪਕਾਰ ਦੇ ਲੈਕ ਬਣਾ ਦੇਣ ਵਾਲਾ ਜਾਣਕੇ ਲੋਹੇ ਨੂੰ ਭੀ ਪਾਰ ਕਰ ਦਿੰਦਾ ਹੈ, ਤੀਕੁਨ ਹੀ ਸਿੱਖ ਦੇ ਦੋਖ ਪ੍ਰਗਟ ਕਰਣ ਹਾਰ ਹੋਣ ਕਰਕੇ ਓਸਨੂੰ ਓਸਦੀਆਂ ਅਪਣੀਆਂ ਕਮਜ਼ੋਰੀਆਂ ਦੱਸ ਦੱਸ ਕੇ ਮਾਨੋ ਓਸ ਦੋਖੀ ਨੂੰ ਭੀ ਪਰੋਪਕਾਰੀ ਮੰਨਕੇ ਤਾਰ ਦਿਆ ਕਰਦੇ ਹਨ ॥ ੪੨੬ ॥

ਜਿਨਾਂ ਦੇ ਅੰਦਰ ਗੁਰ ਉਪਦੇਸ਼ ਪ੍ਰਵੇਸ਼ ਪਾ ਲੈਂਦਾ ਹੈ ਉਹ ਉਨਮਨੀ ਭਾਵ ਵਿਚ ਮਸਤ ਰਹਿੰਦੇ ਹਨ:-

**ਗੁਰ ਉਪਦੇਸ਼ ਪ੍ਰਵੇਸ਼ ਕਰਿ, ਭੈ ਭਵਨ,**

---

ਸਕਦਾ। ਤਪ ਨਾਮ ਓਸ ਸਾਧਨ ਦਾ ਹੈ, ਜੋ ਕਿਸੇ ਖਾਸ ਸ਼ੁਭ ਉਦੇਸਜ ਨੂੰ ਅੰਦਰ ਰਖਕੇ ਅਪਨੇ ਸੁਭਾਵ ਉਪਰ ਕਾਬੂ ਪਾਣ ਖ਼ਾਤਰ ਉਸ ਤੋਂ ਉਲਟ ਵਰਤਨ ਅੰਗੀਕਾਰ ਕੀਤੀ ਜਾਵੇ। ਇਸ ਲਈ ਜਲ ਦਾ ਉਚਾ ਹੋਕੇ ਅਪਨੇ ਗੁਣ ਵਿਖੇ ਕੈਮ ਰਹਣਾ ਇਸਦਾ ਤਪ ਮੰਨਜਾ ਜਾ ਸਕਦਾ ਹੈ ॥

**ਭਾਵਨੀ ਭਗਤਿ ਭਾਇ ਚਾਇਕੈ ਚਈਲੇ ਹੈ ॥**

ਅਰਥ–ਜਦ ਗੁਰੂ ਮਹਾਰਾਜ ਦਾ ਉਪਦੇਸ਼ (ਅੰਦਰ) ਪ੍ਰਵੇਸ਼ ਕਰ ਜਾਂਦਾ ਹੈ, ਤਾਂ ਉਹ ਸਤਿਗੁਰੂ ਅੰਤ੍ਰਯਾਮੀ ਦੇ ਭੈ ਤਥਾ "ਭਾਵਨੀ"–ਸ਼੍ਰਧਾ, ਅਤੇ ਭਗਤੀ ਭਾਵ ਦੇ "ਭਵਨ"–ਮੰਦਰ (ਸਥਾਨ) ਬਣ ਜਾਇਆ ਕਰਦੇ ਹਨ–ਅਰਥਾਤ, ਐਸੇ ਗੁਰਮੁਖ ਭੈ, ਭੌਣੀ ਆਦ ਨੂੰ ਆਸਰਾ ਦੇਣ ਵਾਲੇ ਹੋ ਜਾਂਦੇ ਹਨ । ਅਤੇ (ਉਨਾਂ ਦਾ ਹਿਰਦਾ) "ਚਾਇਕੈ"–ਸਿੱਕ ਦੇ ਕਾਰਣ "ਚਈਲੇ"–ਚਾਹ ਮਲੀਆਂ ਵਾਲਾ (ਉਤਸਾਹ ਉਮੰਗ ਸੰਪੰਨ ਹੋ ਜਾਯਾ ਕਰਦਾ ਹੈ–ਭਾਵ, ਪ੍ਰੇਮ ਦੀ ਉਮੰਗ ਸਦਾ ਓਨਾਂ ਦੇ ਅੰਦਰ ਜਾਗੀ ਰਹਿੰਦੀ ਹੈ ॥

**ਸੰਗਮ ਸੰਜੋਗ ਭੋਗ ਸਹਜਿ ਸਮਾਧਿ ਸਾਧਿ,**
**ਪ੍ਰੇਮ ਰਸ ਅੰਮ੍ਰਿਤ ਕੈ ਰਸਿਕ ਰਸੀਲੇ ਹੈ ॥**

ਅਰਥ–ਮਿਲਾਪ ਦੇ "ਸੰਜੋਗ"–ਔਸਰ ਨੂੰ "ਭੋਗ"–ਮਾਣਦੇ ਹੋਏ (ਇਸੇ ਵਿਖੇ ਹੀ) ਸਹਜ ਭਾਵ ਰੂਪੀ ਇਸਥਿਤੀ ਨੂੰ ਸਾਧਕ, ਪ੍ਰੇਮ ਰਸ ਰੂਪ ਅੰਮ੍ਰਿਤ ਦੇ "ਰਸਿਕ"–ਰਸੀਏ ਬਣਕੇ "ਰਸੀਲੇ"–ਰਸਵਾਨ ਬਣ ਜਾਂਦੇ ਹਨ ॥

**ਬ੍ਰਹਮ ਬਿਬੇਕ ਟੇਕ ਏਕ *ਅਉ ਅਨੇਕ ਲਿਵ,**
**ਬਿਮਲ ਬੈਰਾਗ ਫਬਿ ਛਬਿਕੈ ਛਬੀਲੇ ਹੈ ॥**

ਅਰਥ ਬ੍ਰਹਮ ਵੀਚਾਰ ਦੀ ਟੇਕ (ਓਟ) ਲੈਕੇ "ਏਕ ਅਉ" ਅਨੇਕ (ਅਨੇਕ ਅਕਾਰਾਂ) ਵਿਖੇ, ਏਕ ਹੀ (ਨਿਸਚੇ ਕਰ ਵਾ ਬੁਝਕੇ) ਤਿਸਦੀ ਹੀ) ਲਿਵ ਲਗੌਂਦੇ, ਨਿਰਮਲ ਬੈਰਾਗ (ਕਾਰਣ ਆਦਿ ਨਿੱਮਿੱਤ ਰਹਿਤ) ਸ਼ੁਧ ਬੈਰਾਗ ਨਾਲ ਫਬਦੇ ਹੋਏ ਛਬਿ ਕਰਕੇ ਛਬੀਲੇ (ਸੁੰਦ੍ਰ–ਮਨੋਹਰ ਸਰੂਪ) ਬਣੇ ਰਹਿੰਦੇ ਹਨ ॥

**ਪਰਮਦਭੁਤ ਗਤਿ ਅਤਿ ਅਸਚਰਜ ਮੈ,**
**ਬਿਸਮ ਬਿਦੇਹ ਉਨਮਨ ਉਨਮੀਲੇ ਹੈ ॥ ੪੨੭ ॥**

---

*"ਅਉ" ਸ਼ਬਦ 'ਅਉਰ' ਦੇ ਅਰਥ ਵਿਚ ਇਥੇ ਨਹੀਂ ਲਿਆ ਗਿਆ, ਬਲਕਿ "ਏਕਉ"–ਜਿਸਦੇ ਅਰਥ ਹਨ "ਏਕੋ ਹੀ ਵਾ ਏਕ ਮਾਤ੍ਰ"–ਵਿਉਂ ਪ੍ਰਵਾਣ ਕੀਤਾ ਜਾਪਦਾ ਹੈ ॥

ਇਸ ਪਦ ਦੇ ਅਰਥ ਐਉਂ ਭੀ ਕੀਤੇ ਜਾ ਸਕਦੇ ਹਨ–ਇਕ (ਅੰਤਰਮੁਖੀ) "ਅਉ"–ਅਤੇ ਅਨੇਕ-(ਬਾਹਰ ਮੁਖੀ ਹਾਲਤ ਵਿਚ) ਬ੍ਰਹਮ ਨੂੰ ਹੀ ਵੀਚਾਰ (ਬੁੱਝਕੇ-ਸਮਝਕੇ) ਇਸੇ ਟੇਕ (ਨਿਸਚੇ) ਵਿਖੇ ਲਿਵ ਲਗਾਈ ਰਖਦੇ ਹਨ, ਜਿਸ ਕਰਕੇ ਨਿਰਮਲ ਵੈਰਾਗ ਨਾਲ ਫਬਦੇ ਹੋਏ ਪਰਮਾਰਥੀ ਤੇਜ ਰੂਪ ਛਬਿ ਦ੍ਵਾਰੇ ਛਬੀਲੇ (ਮਨੋਹਰ, ਸਮੂਹ ਅਧਿਕਾਰੀਆਂ ਦੇ ਚਿੱਤਾਂ ਨੂੰ ਆਕਰਖਣ ਕਰਣ ਹਾਰੇ ਬਣ ਜਾਯਾ ਕਰਦੇ ਹਨ ॥

ਅਰਥ—ਓਨਾਂ ਦੀ ਗਤੀ (ਇਸੇ ਕਰਕੇ ਹੀ) ਪਰਮ ਅਦਭੁਤ (ਅਨੋਖੀ) ਅਤੇ ਅਰਰਜ ਰੂਪਣੀ ਹੋ ਜਾਂਦੀ ਹੈ, ਅਤੇ ਉਨਮਨੀ ਭਾਵ ਵਿਖੇ ਉਨਮੀਲਿਤ (ਮਗਨ) ਹੋਕੇ "ਬਿਸਮ"—ਹਰਾਨ ਕਰ ਦੇਣ ਵਾਲੇ ਵਿਦੇਹ ਭਾਵ ਰੂਪ(ਜੀਵਨ ਮੁਕਤ ਦਸ਼ਾ) ਵਿਖੇ ਲਿਵ ਲੀਨ ਰਹਿੰਦੇ ਹਨ ॥ ੪੨੮ ॥

ਕਾਮਨਾ ਅਧੀਨ ਰਹਿ ਕਰਮ ਕਰਦਿਆਂ ਹੋਯਾਂ ਕਦੀ ਮਨੋਰਥ ਪੂਰੇ ਨਹੀਂ ਹੁੰਦੇ, ਸੁਖ ਪਦ ਦੀ ਪ੍ਰਾਪਤੀ ਗੁਰ ਉਪਦੇਸ਼ ਗ੍ਰਹਣ ਮਾਤ੍ਰ ਵਿਖੇ ਹੀ ਹੋ ਸਕਦੀ ਹੈ:—

**ਜਉ ਲਉ ਕਰਿ ਕਾਮਨਾ ਕਮਾਰਥੀ ਕਰਮ ਕੀਨੇ,**
**ਪੂਰਨ ਮਨੋਰਥ ਭਇਓ ਨ ਕਾਹੂ ਕਾਮਕੋ ॥**

ਅਰਥ—ਜਿਤਨਾ ਚਿਰ ਪ੍ਰਯੰਤ ਕਾਮਨਾਂ ਦੇ ਪ੍ਰਯੋਜਨ ਵਾਲੇ ਬਣ ਕਾਮਨਾਂ (ਚਾਹਨਾਂ) ਧਾਰ ਧਾਰਕੇ (ਸਕਾਮ) ਕਰਮਾਂ ਨੂੰ ਕੀਤਾ, ਤਾਂ ਕਿਸੇ ਭੀ ਕਾਮਨਾਂ ਸੰਬੰਧੀ ਮਨ ਦਾ ਅਰਥ (ਪ੍ਰਯੋਜਨ) ਪੂਰਾ ਨਾਂ ਹੋਯਾ ॥

**ਜਉ ਲਉ ਕਰਿ ਆਸਾ ਆਸਵੰਤ ਹੁਇ ਆਸਰੇ,**
**ਬਹਿਓ ਫਿਰਿਓ ਠਉਰ ਠਉਰ ਪਾਇਓ ਨ ਬਿਸ੍ਰਾਮਕੋ ॥**

ਅਰਥ—ਜਿਤਨਾ ਕਾਲ ਪ੍ਰਯੰਤ "ਆਸਵੰਤ"—ਆਸਾ ਵੰਦ (ਉਮੇਦਵਾਰ) ਬਣਕੇ, ਆਸਾਂ (ਉਮੇਦਾਂ) ਕਰਦਿਆਂ ਆਸਰੇ ਗ੍ਰਹਣ ਕਰਦੇ ਫਿਰੇ, (ਚਾਹੇ) ਰਹੇ ਇਕੋ ਟਿਕਾਣੇ ਤੇ ਚਾਹੇ, ਫਿਰੇ ਦੇਸੀ ਵਿਦੇਸੀਂ "ਬਿਸ੍ਰਾਮ" = ਚੈਨ ਦੀ ਠੌਰ (ਬਿਲਕੁਲ) ਨਾਂ ਪ੍ਰਾਪਤ ਹੋਈ ! ਭਾਵ—ਟਿਕਾਣੇ ਸਿਰ ਹੀ ਆਸਾਂ ਦੀ ਸੋਹ ਵਿਚ ਸੰਕਲਪਾਂ ਵਿਕਲਪਾਂ ਦੀ ਫੰਡ ਮਾਰਦੀ ਰਹੀ, ਤੇ ਪ੍ਰਦੇਸਾਂ ਵਿਚ ਭਰਮਨਾਂ ਭਟਕਨਾਂ ਦਾ ਵਿਖੇਪ ਜਾਨ ਖਾਂਦਾ ਰਿਹਾ, (ਨਾਂ ਇਕਾਂਤ ਸੋਜੀ ਤੇ ਨਾਂ ਹੀ ਦੁਕਾਂਤ ਵਿਚ ਹੀ ਕੁਛ ਸੌਰਿਆ) ॥

**ਜਉ ਲਉ ਕਰ ਮਮਤਾ ਮਮਤ ਮੂੜ ਬੋਝ ਲੀਨੋ,**
**ਦੀਨੋ ਡੰਡ ਖੰਡ ਖੰਡ ਖੇਦ ਠਾਮ ਠਾਮ ਕੋ ॥**

ਅਰਥ—(ਅਤੇ ਐਸਾ ਹੀ) ਜਦੋਂ ਤਕ ਮਮਤਾ ਦੇ ਮੋਹ (ਸੰਸਾਰੀ ਪਦਾਰਥਾਂ ਵਾ ਸਰਬੰਧੀਆਂ ਦੇ ਸਨੇਹ ਪਜਾਰ) ਦਾ ਭਾਰ ਸਿਰ ਤੇ ਲਈ ਰਖਿਆ (ਉਸਨੇ ਐਸਾ) ਡੰਡ ਦਿੱਤਾ ਕਿ "ਖੰਡ ਖੰਡ"—ਚੂਰ ਚੂਰ ਹੁੰਦੇ ਰਹੇ ਤੇ ਥਾਂ ਥਾਂ ਦਾ ਖੇਦ (ਦੁੱਖ) ਸਹਾਰਦੇ ਰਹੇ ॥

**ਗੁਰ ਉਪਦੇਸ਼ ਨਿਹਕਾਮ ਅਉ ਨਿਰਾਸ ਭਏ,**
**ਨਿੰਮ੍ਰਤਾ ਸਹਜ ਸੁਖ ਨਿਜ ਪਦ ਨਾਮ ਕੋ ॥ ੪੨੯ ॥**

ਅਰਥ—(ਜਦੋਂ ਹੀ ਕਿ) ਗੁਰੂ ਕਾ ਉਪਦੇਸ਼ ਲੈ (ਗੁਰ ਸਿੱਖ ਸਜੇ) ਸਭ ਪ੍ਰਕਾਰ ਦੀਆਂ ਕਾਮਨਾਂ ਤੋਂ ਰਹਿਤ ਹੋ ਗਏ ਅਤੇ ਆਸਾਂ ਵਲੋਂ ਭੀ ਨਿਰਾਸ ਬਣ

ਗਏ, ਅਰੁ "ਨਿਜ ਪਦ"—ਹੈ ਨਾਮ ਜਿਸ ਸਹਜ ਸੁਖ ਦਾ ਓਸ ਵਿਖੇ "ਨਿਮ੍ਰਤਾ"-ਮਿਲਨਸਾਰਤਾ ਧਾਰ ਲਈ। ਭਾਵ—"ਸਗਲ ਸੰਗ ਹਮ ਕਉ ਬਨਿਆਈ"-ਵਾਲਾ ਵਰਤਾਰਾ ਵਰਤ ਰਿਹਾ ਹੈ ॥ ੪੨੮ ॥

( ਚਲੰਤ )

ਨੋਟ—ਲੌ ! ਇਹ ਤੀਸਰੀ ਸੈਂਚੀ ਭੀ ਪ੍ਰਕਾਸ਼ਿਤ ਹੋ ਆਪ ਦੇ ਹੱਥਾਂ ਵਿਖੇ ਪਹੁੰਚ ਰਹੀ ਹੈ, ਅਰੁ ਚੌਥੀ ਦੇ ਭੀ ਗੁਰੂ ਸਾਹਿਬ ਦੀ ਕ੍ਰਿਪਾ ਨਾਲ ਪ੍ਰੈਸ ਤੋਂ ਬਾਹਰ ਆਵਣ ਦੀ ਛੇਤੀ ਹੀ ਆਸ ਹੈ ॥



ੴ ਸਤਿਗੁਰਪ੍ਰਸਾਦਿ ॥

## ਕਬਿੱਤ ਵਾਰ ਸੰਖੇਪ ਸੂਚੀ ਪਤ੍ਰ ਸਿਧਾਂਤ ਬੋਧਿਨੀ ਟੀਕਾ ਸੈਂਚੀ ਤੀਸਰੀ



# ਸ਼ੁੱਧੀ ਪੱਤ੍ਰ ਸਿਧਾਂਤ ਬੋਧਿਨੀ ਸੈਂਚੀ (੩)

| ਸਫ਼ਾ | ਸਤ੍ਰ | ਅਸ਼ੁਧ | ਸ਼ੁਧ | ਸਫ਼ਾ | ਸਤ੍ਰ | ਅਸ਼ੁਧ | ਸ਼ੁਧ |
|---|---|---|---|---|---|---|---|
| (ਚ) | ਹੇਠੋਂ ੭ | ਟਿਕਣ | ਟਿਕਾਣ | ੯੭ | ਹੇਠੋਂ ੬ | ਮਨੋਹਥ | |
| (ਚ) | ਹੇਠਲ | ਵਿੱਤ | ਵਿੱਤੇ | | | ਭੁਲੇ | ਭੁਲ ਮਨੋਰਥ |
| ੭ | ੮ | ਪਤਜਾ | ਪਤਜਾਯਾ | ੯੮ | ੧੬ | ਵਰੋਸਾਇਆ | ਵਰੋਸਾਅ |
| ੧੦ | ੫ | ਪਸਰ ਉ) | ਪਸਰਾਉ) | ੧੦੨ | ੧੩ | ਨਦੀਆਂ | ਨਦੀਆਂ ਵਿਖੇ |
| ੧੫ | ੨੧ | ਪ੍ਰਾਤਤ | ਪ੍ਰਾਪਤ | ੧੨੦ | ੧੦ | ਹੋਈ ਘਰ | ਹੋਈ ਦੇ ਘਰ |
| ੨੫ | ੩ | ਨੂੰ ਜੇਕਰ | ਨੂੰ | ੧੨੧ | ਹੇਠੋਂ ੫ | ਅਧਜਾਇ | ਅਸ਼ਜਾਇ |
| ੩੬ | ੧੯ | ਦੇਵੱਤਾ | ਦਾ ਵਤਾ) | ੧੨੨ | ਹੇਠਲੀ | ਉਕ | ਉਕ੍ਰ |
| ੫ | ੨੨ | ਅੱਤੱਮ | ਆਤਮ | ੧੨: | ੪ | ਜੀ" | ਜੀਉ" |
| ੫੪ | ੪ | ਤੀਰਬ | ਤੀਰਥ | ੧੨੪ | ੯ | ਕਰਮ | ਕਾਮ |
| ੫੭ | ੮ | ਹੋਰੱਸ | ਹੋਰਸ | ੧੨੬ | ਹੇਠਲੀ | ਬੁਗਈ | ਬਤਾਈ |
| ੬੧ | ੨੪ | ਸਅਤਦ | ਸਤਦ | ੧੨੯ | ਹੇਠੋਂ ੨ | "ਹੰਦੇ" | "ਹੇਤ" |
| ੬੪ | ੯ | ਹੋਸਕਦਾ- | ਨਾਂ ਹੋ ਸਕਦਾ? | ੧੩੨ | ੭ | ਪਗਜਾ | ਪੁਰਜਾ |
| ੬੮ | ੭ | ਤੈ | ਅਤੇ | ੧੩੨ | ੧੯ | ਮਕਦਲ | ਮਕਸੂਦ |
| ੭੦ | ੩ | ਕਬਤਰ | ਕਬੂਤਰ | ੧੩੨ | ੨੭ | ਸੂਕੇਵ | ਕੇਵਲ |
| ੮੦ | ਹੇਠੋਂ ੨ | ਕਹਦੇ | ਕਰਦੇ | ੧੪੧ | ੨੬ | ਚਾਲੀਦੀ | ਚਲੀ ਦੀ |
| ੯੧ | ੧੫ | ਖੜ੍ਹਾਕੇ | ਪੜ੍ਹਾਕੇ | ੧੪੩ | ੮ | ੧੧੪ | ੪੧੪ |
| ੯੭ | ੧੬ | ਭਗਵਾਨ | | ,, | ੧੦ | ਰੇਪੈ | ਰੇਪੈ |
| | | ਵਿਸ਼ਨੂੰ | ਬ੍ਰਹਮਾਂ | | | | |



# ਅੰਤਿਮ ਨਿਵੇਦਨ (ਸੈਂਚੀ ਤੀਸਰੀ)

ਭਾਈ ਗੁਰਦਾਸ ਜੀ ਦੀ ਬਾਣੀ ਦੇ ਪ੍ਰੇਮੀ ਪਾਠਕੋ !

ਆਹ ਲੌ ! ਓਨਾਂ ਦੇ ਕਬਿੱਤ ਸ੍ਵੈਯਾਂ ਦੇ "ਸਿਧਾਂਤ ਬੋਧਿਨੀ" ਨਾਮੀ ਟੀਕੇ ਦੀ ਤੀਜੀ ਸੈਂਚੀ ਭੀ ਆਪ ਦਿਆਂ ਹੱਥਾਂ ਵਿਚ ਪੁਜ ਪਈ ਜੇ। ਜੇ ਪਹਿਲੀ ਤੇ ਦੂਜੀ ਸੈਂਚੀ ਨੂੰ ਪੜ੍ਹਨ ਦਾ ਵਿਹਲ ਨਾਂ ਲਗਨ ਕਰਕੇ ਤੁਸੀਂ ਹੁਣ ਤਕ ਇਸ ਗੂੜ੍ਹ ਬਾਣੀ ਦੇ ਮਰਮ ਤੇ ਬਾਰੀਕੀਆਂ ਸਮਝਣ ਦੇ ਸਮਰੱਥ ਨਹੀਂ ਹੋਏ, ਅਤੇ ਇਸੇ ਕਰਕੇ ਹੀ ਗੁਰਬਾਣੀ ਦੀ ਹੁੱਬ ਵਾਲਿਆਂ, ਖੋਜੀਆਂ, ਗੁਰਮੁਖਾਂ, ਪ੍ਰੇਮੀਆਂ, ਵਿਦ੍ਵਾਨਾਂ, ਜਾਂ ਇਸ ਘਰ ਦਿਆਂ ਵਿਦ੍ਯਾਰਥੀਆਂ ਨੂੰ ਪ੍ਰੇਰਣਾਂ ਨਹੀਂ ਕਰ ਸਕੇ, ਤਾਂ ਮੈਂ ਇਸ ਸੈਂਚੀ ਰਾਹੀਂ ਮੁੜ ਅਖ਼ੀਰ ਵਿਚ ਬੇਨਤੀ ਕਰਦਾ ਜੇ, ਕਿ ਘੌਲ ਕੀਤਿਆਂ ਸਚਮੁਚ ਘਰ ਲੁਟਾ ਬੈਠੀਦਾ ਜੇ। ਘੌਲ ਬੜੀ ਬੁਰੀ ਬਲਾ ਹੈ, ਏਸ ਨੇ ਘਨੇ ਘਰ ਤਬਾਹ ਕਰ ਘੱਤੇ ਹਨ। ਘੌਲ ਕਰਾਣ ਹੀ ਗੁਰਮਤ ਦੇ ਮਹਮਾਂ ਵੱਲੋਂ ਸਾਡੇ ਘਰ ਅਣਜਾਣਤਾ ਨੇ ਜਾਲ ਆਣ ਤਣਿਆ, ਤੇ ਸਿੱਖੀ ਨੂੰ ਕਈ ਤਰਾਂ ਦੀ ਢਾਹ ਲੌਣ ਵਾਲੇ ਮਤ ਅਵਿਲੰਬੀ ਤੁਹਾਨੂੰ ਛਲੀ ਜਾ ਰਹੇ ਹਨ।

ਤੁਸੀਂ ਅਜੇ ਭੀ ਸੁਚੇਤ ਨਹੀਂ ਹੋਵੋਗੇ, ਤੇ ਨਹੀਂ ਸਮਝੋਗੇ ਕਿ ਭਾਈ ਗੁਰਦਾਸ ਜੀ ਵਿਚ ਕੀਹ ਬਲ ਸੀ, ਜਿਸ ਕਰਕੇ ਵਿਦ੍ਯਾ ਦੇ ਮਹਾਂ ਧੁਰੰਧਰ ਪੰਡਿਤ, ਖਟ ਸ਼ਾਸਤ੍ਰੀ ਲੋਗ ਤਥਾ ਪੰਡਿਤ ਰਾਜ ਹੋਣ ਦੇ ਮਾਨਧਾਰੀ ਵਿਦ੍ਵਾਨ ਭੀ ਓਨਾਂ ਨੂੰ ਨਾਂ ਢਾਹ ਸਕੇ ? ਓਸ ਸਿੱਖੀ ਬਲ ਦਾ ਮਰਮ ਤੁਹਾਨੂੰ ਇਨਾਂ ਕਬਿੱਤ ਸ੍ਵੈਯਾਂ ਦੇ ਸਿਧਾਂਤ ਬੋਧਿਨੀ ਟੀਕੇ ਦੇ ਪੜ੍ਹਿਆਂ ਹੀ ਪਤਾ ਲਗੇਗਾ। ਅਤੇ ਓਨਾਂ ਉਕ੍ਤੀਆਂ ਜੁਗਤੀਆਂ ਅਰੁ ਦ੍ਰਿਸ਼ਟਾਂਤਾਂ ਦੇ ਸ਼ਸਤ੍ਰ ਤਥਾ ਕਰਣੀ ਦੀ ਸਨਾਹ (ਸੰਜੋਅ) ਲਾਕੇ ਭਾਈ ਜੀ ਪਹਿਣਕੇ ਉਸ ਵਿਦ੍ਯਕ ਮੈਦਾਨ ਵਿਚ ਨਿੱਤਰੇ ਸਨ, ਅਰੁ ਓੜਕ ਨੂੰ ਉਕ੍ਤ ਧਰਮ ਸੰਗ੍ਰਾਮ ਵਿਚੋਂ ਜਯਜੀਤ ਹੋਕੇ ਸ਼ਿੱਖੀ ਵਿਚ ਭੀ ਪੂਰੇ ਹੀ ਉਤਰੇ ਸਨ; ਇਹ ਸਭ ਕੁਛ ਇਸੇ ਸਿਧਾਂਤ ਬੋਧਿਨੀ ਰਾਹੀਂ ਤੁਸੀਂ ਚੰਗੀਤਰਾਂ ਜਾਣ ਸਕਦੇ ਹੋ।

ਸੋ ਉਠੋ ! ਦੇਰ ਨਹੀਂ ਲਗਾਓ !! ਆਪ ਪੜ੍ਹੋ ਤੇ ਹੋਰਨਾਂ ਨੂੰ ਪੜ੍ਹਾਓ !!! ਅਤੇ ਅਜ਼ਮਾਓ ਕਿ ਮੈਂ ਸੱਚ ਆਖ ਰਿਹਾ ਹਾਂ, ਜਾਂ ਕੂੜ। ਜੇਕਰ ਤੁਸਾਂ ਇਸ ਸਿਧਾਂਤ ਬੋਧਿਨੀ ਨੂੰ ਥੋੜਾ ਭਰ ਭੀ ਦਿਲ ਦਿਮਾਗ ਦੇ ਕੇ ਪੜ੍ਹਿਆ ਜਾਂ ਵਿਚਾਰਿਆ, ਤਾਂ ਮੈਂ ਦਾਹ੍ਵੇ ਨਾਲ ਆਖਦਾ ਹਾਂ ਕਿ ਤੁਸੀਂ ਸੋਲਾਂ ਆਨੇ ਇਸ ਗੱਲ ਨੂੰ ਸੱਚਿਆਂ ਪਾਓਗੇ; ਤੇ ਏਸ ਬਾਣੀ ਦੇ ਵੀਚਾਰਯਾਂ ਅਵਸ਼੍ਯ ਹੀ ਪੂਰਣ ਸਿੱਖੀ ਦੇ ਧਨੀ ਬਣ ਜਾਣ ਦਾ ਭੇਤ ਭੀ ਠੀਕ ਠੀਕ ਵਰਤੋਂ ਵਿਚ ਔਂਦਾ ਦੇਖ ਲਵੋਗੇ।

ਮੈਨੂੰ ਪੂਰੀ ਪੂਰੀ ਆਸ ਤੇ ਭਰੋਸਾ ਹੈ, ਕਿ ਇਸ ਅੰਤਲੀ ਬਿਨਯ ਨੂੰ ਜ਼ਰੂਰ ਬਰ ਜ਼ਰੂਰ ਹੀ ਪ੍ਰਵਾਨੋਗੇ, ਤੇ ਏਸ ਸਿਧਾਂਤ ਬੋਧਿਨੀ ਦੁਆਰੇ ਭਾਈ ਸਾਹਬਾਂ ਦੇ ਸੁਝਾਏ ਮਰਮ ਨੂੰ ਸਮਝਨ ਦਾ ਪੂਰਾ ਪੂਰਾ ਜਤਨ ਕਰੋਗੇ।

ਆਪ ਲੋਕਾਂ ਦਾ ਹਿਤ ਚਿੰਤਕ–

ਸੰਤ ਸੰਪੂਰਨ ਸਿੰਘ Ph. D. Sc.



"ਪੰਥਕ ਪ੍ਰੈਸ" ਕਟੜਾ ਸ਼ੇਰ ਸਿੰਘ ਅੰਮ੍ਰਿਤਸਰ ਵਿਚ, ਸ: ਖੁਸ਼ਹਾਲ ਸਿੰਘ ਮੈਨੇਜਰ ਤੇ ਪ੍ਰਿੰਟਰ ਦੇ ਯਤਨ ਨਾਲ ਛਪੀ ॥